# ਸ਼ਹੀਦੀ ਜੀਵਨ

ਗੁਰਬਖ਼ਸ਼ ਸਿੰਘ 'ਸ਼ਮਸ਼ੇਰ' ਝੁਬਾਲੀਆ




ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ ।

ੴ ਸਤਿਗੁਰ ਪ੍ਰਸਾਦਿ ॥

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥*

*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥*

# ਸ਼ਹੀਦੀ ਜੀਵਨ

(ਕੁਝ ਕੁ ਲੁੜੀਂਦੀਆਂ ਸੋਧਾਂ ਸਹਿਤ)




ਲੇਖਕ:

ਸ. ਗੁਰਬਖਸ਼ ਸਿੰਘ "ਸ਼ਮਸ਼ੇਰ"

ਝੁਬਾਲੀਆ

**ਧਰਮ ਪ੍ਰਚਾਰ ਕਮੇਟੀ**

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)

ਸ੍ਰੀ ਅੰਮ੍ਰਿਤਸਰ ।

*ਪ੍ਰਕਾਸ਼ਕ :*

ਸਕੱਤਰ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ ),

ਸ੍ਰੀ ਅੰਮ੍ਰਿਤਸਰ ।

*ਸ਼ਹੀਦੀ ਜੀਵਨ*

*( ਕੁਝ ਕੁ ਲੁੜੀਂਦੀਆਂ ਸੋਧਾਂ ਸਹਿਤ )*

**ਅਗਸਤ ੨੦੦੭** ੨੦੦੦

*ਛਾਪਣ ਵਾਲੇ :*

ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ ),

ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ।

*ਟਾਈਪ ਸੈਟਿੰਗ :*

ਆਰ. ਐਸ. ਕੰਪਿਊਟਰਜ਼ ,ਸ੍ਰੀ ਅੰਮ੍ਰਿਤਸਰ ☎ 555696

# ਸ਼ਹੀਦੀ ਜੀਵਨ

## ਤਤਕਰਾ

| ਮਜ਼ਮੂਨ | ਪੰਨਾ |
|---|---|

*****

***ਸੋਧ :*** ਪੰਨਾ ਨੰ: ੨੫੮ ਤੇ ਬਹੋੜੂ ਚੱਕ ਨੰ: ੧੪ ਨੂੰ ਬਹੋੜੂ ਚੱਕ ਨੰ: ੧੮ ਪੜ੍ਹਿਆ ਜਾਵੇ ਜੀ।

# ਸਮਰਪਣ

ਉਨ੍ਹਾਂ ਅਣਖੀਲੇ ਸ਼ਹੀਦਾਂ ਨੂੰ
ਜਿਨ੍ਹਾਂ ਨੇ ਨਿਰੰਕਾਰੀ ਬਾਬੇ ਦੇ ਸੱਚ-ਖੰਡੀ ਦਰਬਾਰ ਅੰਦਰ
ਕੁਰੀਤੀਆਂ ਨੂੰ ਨਾ ਸਹਾਰਦਿਆਂ ਹੋਇਆਂ
ਆਪਣੇ ਆਪ ਨੂੰ ਕੁਰਬਾਨ ਕਤ ਦਿੱਤਾ।

# ਭੂਮਿਕਾ

ਸਿੱਖ ਧਰਮ ਦੀ ਨੀਂਹ ਕੁਰਬਾਨੀ 'ਤੇ ਰੱਖੀ ਗਈ ਹੈ। ਇਸ ਤੋਂ ਪਹਿਲਾਂ ਸਦੀਆਂ ਦੀ ਸਿੱਖਿਆ ਨੇ ਹਿੰਦ-ਵਾਸੀਆਂ ਨੂੰ ਇਤਨਾ ਨਿਤਾਣਾ ਬਣਾ ਦਿੱਤਾ ਸੀ ਕਿ ਸ਼ਹੀਦੀ ਜਾਂ ਕੁਰਬਾਨੀ ਦਾ ਨਾਂ ਤੱਕ ਮੌਜੂਦ ਨਹੀਂ ਸੀ। ਲੋਕਾਂ ਦਾ ਖਿਆਲ ਸੀ ਕਿ ਸਭ ਦੁੱਖ ਮੰਦੇ ਕਰਮਾਂ ਦਾ ਸਿੱਟਾ ਹੁੰਦੇ ਹਨ, ਚੰਗੇ ਕਰਮਾਂ ਵਾਲੇ ਆਦਮੀ ਕਦੇ ਦੁਖ ਨਹੀਂ ਸਹਿੰਦੇ। ਇਸ ਕਰਮ-ਫਲ ਦੇ ਅਸੂਲ ਨੇ ਮਹਾਂ ਪੁਰਸ਼ਾਂ ਦੇ ਵੱਡੇ-ਵੱਡੇ ਕਾਰਨਾਮਿਆਂ ਦੀ ਖੂਬੀ ਉੱਤੇ ਪਾਣੀ ਫੇਰ ਦਿੱਤਾ ਸੀ। ਇਤਿਹਾਸ ਭੀ ਇਸ ਅਧੂਰੇ ਅਸੂਲ ਦੇ ਅਸਰ ਹੇਠਾਂ ਆ ਕੇ ਕਹਿੰਦਾ ਸੀ ਕਿ ਰਾਜਾ ਦਸਰਥ ਨੂੰ ਆਪਣੇ ਸਪੁੱਤਰ ਸ੍ਰੀ ਰਾਮ ਚੰਦਰ ਜੀ ਦੇ ਵਿਛੋੜੇ ਦਾ ਸੱਲ ਤਦ ਸਹਿਣਾ ਪਿਆ ਕਿ ਉਸ ਨੇ ਕਦੀ ਸਰਵਨ ਦੇ ਮਾਤਾ ਪਿਤਾ ਨੂੰ ਇਹੋ ਜਿਹਾ ਸੱਲ ਦਿੱਤਾ ਸੀ। ਇਸੇ ਤਰ੍ਹਾਂ ਸ੍ਰੀ ਰਾਮ ਚੰਦਰ ਜੀ ਨੂੰ ਜਾਂ ਦਰੋਪਦੀ ਆਦਿ ਨੂੰ ਜੋ ਜੋ ਦੁੱਖ ਵਾਪਰੇ ਓਹ ਪਿੱਛੇ ਕੀਤੇ ਕਰਮਾਂ ਦੇ ਫਲ ਸਨ। ਜਦ ਕੋਈ ਦੁਖ ਪਾਪ ਤੋਂ ਬਿਨਾਂ ਨਹੀਂ ਹੋ ਸਕਦਾ, ਤਾਂ ਦੁਖ ਵਲ ਕਿਸੇ ਨੇ ਜਾਣਾ ਹੀ ਕਿਉਂ ਹੋਇਆ? ਐਸੀ ਹਾਲਤ ਵਿੱਚ ਲੋਕਾਂ ਦੇ ਦਿਲਾਂ ਵਿਚੋਂ ਕੁਰਬਾਨੀ ਜਾਂ ਸ਼ਹੀਦੀ ਦਾ ਖਿਆਲ ਹੀ ਉਡੱ ਗਿਆ, ਅਤੇ ਉਸ ਦੀ ਥਾਂ ਐਹੋ ਜਹੇ ਅਸੂਲ ਬਣਾਏ ਗਏ ਜਿਨ੍ਹਾਂ ਨਾਲ ਆਮ ਹਮਦਰਦੀ ਜਾਂ ਲੋਕ-ਸੇਵਾ ਵੱਲ ਉਕੀ ਪ੍ਰੇਰਨਾ ਹੀ ਨਾ ਹੋਵੇ। ਧਰਮ ਵਿੱਚ ਵੀ ਉੱਚੇ ਤੋਂ ਉੱਚਾ ਮਨੋਰਥ ਇਹੋ ਮੰਨਿਆ ਜਾਣ ਲੱਗਾ ਕਿ ਮਨੁੱਖ ਨੇ ਅਫੁਰ ਅਵਸਥਾ ਵਾਲਾ ਨਿਰਵਾਣ-ਪਦ ਹਾਸਲ ਕਰਨਾ ਹੈ, ਅਤੇ ਇਸ ਸੰਸਾਰ ਵਿੱਚ ਪੂਰਨ ਅਡੋਲਤਾ ਅਤੇ ਸ਼ਾਂਤੀ ਵਿਚ ਰਹਿਣਾ ਹੈ। ਸਾਰੇ ਗਿਆਨ ਤੇ ਸਾਧਨ ਮਨੁੱਖ ਨੂੰ ਸੰਸਾਰ ਦੇ ਫ਼ਰਜ਼ਾਂ ਨੂੰ ਮਾਇਆ ਦੇ ਝਮੇਲੇ ਸਮਝ ਕੇ ਛੱਡ ਦੇਣਾ ਸਿਖਾਣ ਲੱਗੇ। ਜਿਹੜਾ ਕੋਈ ਧਰਮ ਵਾਲੇ ਪਾਸੇ ਲੱਗਦਾ, ਉਹ ਅਮਲੀ ਕੰਮਾਂ ਤੋਂ ਉਪ੍ਰਾਮ ਹੋ ਕੇ ਸੁਖ ਦੇਣ ਵਾਲੇ ਅਨਾਹਤ ਰਾਗ ਜਾਂ ਅੰਮ੍ਰਿਤ ਦੀਆਂ ਝਰਨਾਟਾਂ ਦੀ ਉਡੀਕ ਵਿੱਚ ਆਪਣੇ ਸੁਆਸਾਂ ਨੂੰ ਦਸਮ ਦੁਆਰ ਵਿੱਚ ਚੜ੍ਹਾਉਣ ਦਾ ਜਤਨ ਕਰਦਾ, ਜਾਂ ਅੰਧਾ ਕਰਨ ਵਾਲੀਆਂ ਸੋਚਾਂ ਵਿਚਾਰਾਂ ਤੋਂ ਬਚਣ ਲਈ ਆਪਣੇ ਮਨ ਦਾ ਅਭਾਵ ਹੀ ਕਰ ਦੇਣ ਪਿੱਛੇ ਪੈ ਜਾਂਦਾ। ਨੇਕੀ ਦੇ ਅਮਲੀ ਕੰਮਾਂ, ਦੇਸ਼ ਕੌਮ ਦੇ ਪਿਆਰ ਜਾਂ ਧਰਮ ਦੀ ਰੱਖਿਆ ਵੱਲ ਤਾਂ ਕਿਸੇ ਦੀ ਰੁਚੀ ਹੀ ਨਾ ਜਾਂਦੀ।

ਪਰ ਇਹ ਬੇਦਰਦੀ ਤੇ ਸੁੰਨ-ਬੁੱਧੀ ਕਦ ਤਕ ਰਹਿੰਦੀ? ਆਖਰ ਨੇਕੀ ਦੀ ਅੰਸ਼ ਨੇ ਜਾਗਣਾ ਸੀ! ਜਦ ਹਿੰਦ ਵਾਸੀਆਂ ਦੀ ਸਭ ਤੋਂ ਪਿਆਰੀ ਇੱਜ਼ਤ ਤੇ ਧਰਮ ਨੂੰ ਹੱਥ ਪਾਇਆ ਗਿਆ, ਤਾਂ ਲੋਕਾਂ ਦੀ ਗ਼ੈਰਤ ਨੇ ਸਿੱਖੀ ਦਾ ਰੂਪ ਧਾਰਿਆ, ਅਤੇ ਨਵੇਂ ਸਿਰਿਓਂ ਅਮਲੀ ਜੀਵਨ ਦੀ ਪੱਧਤੀ ਚੱਲ ਪਈ। ਲੋਕਾਂ ਨੂੰ ਸਮਝ ਆਉਣ ਲੱਗੀ ਕਿ ਨੇਕੀ ਤਾਂ ਨਾਂ ਹੀ ਕੁਰਬਾਨੀ ਦਾ ਹੈ। ਇਸਤ੍ਰੀ ਆਪਣੇ ਬੱਚੇ ਲਈ ਸੁਖ

ਅਰਾਮ ਕੁਰਬਾਨ ਕਰਦੀ ਹੈ, ਤਾਂ ਮਾਂ ਬਣਨ ਦਾ ਗੁਣ ਹਾਸਲ ਕਰਦੀ ਹੈ। ਵਿਹਾਰ ਵਿੱਚ ਪਿਆ ਆਦਮੀ ਆਪਣੇ ਲੋਭ ਉੱਤੇ ਕਾਬੂ ਪਾ ਕੇ ਦਿਆਨਤਦਾਰੀ ਦਾ ਗੁਣ ਸਿੱਖ ਸਕਦਾ ਹੈ। ਦੇਸ਼ ਸੇਵਾ ਵਿੱਚ ਲੱਗੇ ਆਦਮੀ ਨੂੰ ਚੱਪੇ-ਚੱਪੇ 'ਤੇ ਆਪਣੀ ਆਮਦਨ, ਆਪਣੇ ਘਰ-ਬਾਰ ਦੇ ਸੁਖ ਕੁਰਬਾਨ ਕਰਨੇ ਪੈਂਦੇ ਹਨ, ਤਦ ਹੀ ਜਾ ਕੇ ਉਸ ਦੀ ਸੇਵਾ ਸਫਲ ਹੁੰਦੀ ਹੈ।

*"ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥*
*(ਪੰਨਾ ੧੧੬੭)*

ਜੇ ਪੌਦਾ ਕਹੇ ਕਿ ਮੈਂ ਆਪਣੇ ਫੁੱਲ ਕੁਰਬਾਨ ਨਹੀਂ ਹੋਣ ਦੇਣੇ, ਤਾਂ ਉਸ ਨੂੰ ਫਲ ਕਦੀ ਨਹੀਂ ਲੱਗ ਸਕਦੇ। ਜੇ ਮਨੁੱਖ ਚਾਹੇ ਕਿ ਮੈਂ ਉਹ ਨੇਕੀ ਕਰਾਂਗਾ ਜਿਸ ਵਿੱਚ ਕੋਈ ਦੁਖ ਜਾਂ ਔਕੜ ਨਾ ਮਿਲੇ, ਤਾਂ ਉਸ ਕੋਲੋਂ ਕੋਈ ਨੇਕੀ ਨਹੀਂ ਨਿਭਣੀ। ਪੂਰਨ ਸ਼ਾਂਤੀ ਜਾਂ ਅਹਿੱਲ ਬਿਰਤੀ ਵਾਲਾ ਉਹੋ ਹੋ ਸਕਦਾ ਹੈ ਜੋ ਸਾਰੀਆਂ ਹਮਦਰਦੀਆਂ, ਸ਼ਖਸੀ ਤੇ ਪਬਲਿਕ, ਛੱਡ ਕੇ ਨਿਰਾ ਪਸ਼ੂ ਬਣ ਜਾਵੇ। ਕਬੀਰ ਜੀ ਕਹਿੰਦੇ ਹਨ :

*'ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥*
*ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ' ॥*
*(ਪੰਨਾ ੧੩੭੪)*

ਜੇ ਗੁਰੂ ਅਰਜਨ ਦੇਵ ਜੀ ਪੂਰਨ ਸ਼ਾਂਤੀ ਪਿੱਛੇ ਪੈ ਜਾਂਦੇ, ਤਾਂ ਉਨ੍ਹਾਂ ਨੂੰ ਬੀਰਬਲ ਦੇ ਲਾਏ ਟੈਕਸ ਦੇ ਵਿਰੁੱਧ ਅੰਮ੍ਰਿਤਸਰ ਦੇ ਹਿੰਦੂਆਂ ਸਿੱਖਾਂ ਨਾਲ ਹਮਦਰਦੀ ਕਰ ਕੇ ਦੁੱਖ ਸਹੇੜਨ ਦੀ ਕੀ ਲੋੜ ਸੀ ? ਜੇ ਗੁਰੂ ਸਾਹਿਬਾਨ ਨੂੰ ਇਹੋ ਜਹੀ ਸ਼ਾਂਤੀ ਦੀ ਲੋੜ ਹੁੰਦੀ, ਤਾਂ ਓਹ ਕਿਸੇ ਨਿਵੇਕਲੀ ਥਾਂ ਬਹਿ ਕੇ ਨਿਰੀ ਮਾਲਾ ਫੇਰਦੇ ਰਹਿੰਦੇ ! ਉਨ੍ਹਾਂ ਨੂੰ ਕੀ ਲੋੜ ਪਈ ਸੀ ਕਿ ਕੌਮਾਂ ਬਣਾਂਦੇ ਅਤੇ ਅਨਿਆਂ ਤੇ ਧੱਕੇ ਦੇ ਵਿਰੁੱਧ ਜਹਾਦ ਖੜ੍ਹਾ ਕਰਦੇ ? ਤਦ ਤਾਂ ਨਾ ਕੋਈ ਸ਼ਹੀਦੀ ਹੁੰਦੀ, ਨਾ ਆਚਰਣ ਬਣਦਾ ਅਤੇ ਨਾ ਕੋਈ ਕੌਮੀ ਉਸਾਰੀ ਹੁੰਦੀ ! ਜੋ ਇਤਿਹਾਸ ਵਿੱਚ ਸਿੱਖਾਂ ਨੇ ਥੋੜ੍ਹੇ ਹੁੰਦੇ ਭੀ ਬਹੁਤ ਕੁਝ ਕਰ ਵਿਖਾਇਆ ਹੈ, ਤਾਂ ਇਸ ਦਾ ਕਾਰਣ ਸਿੱਖਾਂ ਦੀ ਦ੍ਰਿੜ੍ਹਤਾ ਅਤੇ ਕੁਰਬਾਨੀ ਹੈ ਜੋ ਇਨ੍ਹਾਂ ਤੋਂ ਨਾ ਸਿਰਫ ਨੇਕੀ ਦੀਆਂ ਸੋਚਾਂ ਹੀ ਸੋਚਾਂਦੀ ਹੈ, ਬਲਕਿ ਨੇਕੀ ਨੂੰ ਅਮਲ ਵਿਚ ਲਿਆਵਣ ਲਈ ਪ੍ਰੇਰਨਾ ਅਤੇ ਹੀਆ ਦਿੰਦੀ ਹੈ। ਇਸੇ ਕਰਕੇ 'ਦੁੱਖ' ਨੂੰ 'ਦਾਰੂ' ਅਤੇ ਕਿਹਾ ਹੈ। ਸਿੱਖੀ ਵਿਚ ਦੱਸਿਆ ਕਿ :

*"ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥"*
*(ਜਪੁ ਪੰਨਾ ੫)*

"ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥"
(ਪੰਨਾ ੫੭੯)

ਮਰਨਾ ਪਾਪ ਨਹੀਂ, ਬਲਕਿ ਬਹਾਦਰ ਲੋਕਾਂ ਦਾ ਹੱਕ ਹੈ, ਪਰ ਸ਼ਰਤ ਇਹ ਹੈ ਕਿ ਇਹ ਮਰਨਾ ਕਿਸੇ ਪਰਵਾਨ ਆਸ਼ੇ ਲਈ ਹੋਵੇ, ਐਵੇਂ ਜਗਨ-ਨਾਥ ਦੇ ਰੱਥ ਹੇਠਾਂ ਜਾਂ ਕਾਸ਼ੀ ਕਰਵਤਰ ਹੇਠਾਂ ਆ ਕੇ ਮਰ ਜਾਣਾ ਕਿਸੇ ਅਰਥ ਨਹੀਂ।

ਸਿੱਖ ਸ਼ੁਰੂ ਤੋਂ ਧਰਮ ਲਈ ਮਰਦੇ ਆਏ ਹਨ। ਇਨ੍ਹਾਂ ਦੀਆਂ ਕੁਰਬਾਨੀਆਂ ਨਾਲ ਨਾ ਸਿਰਫ ਇਤਿਹਾਸ ਦੇ ਪੱਤਰੇ ਚਮਕਦੇ ਹਨ, ਬਲਕਿ ਇਕ ਕੌਮੀ ਪੂੰਜੀ ਦੇ ਤੌਰ 'ਤੇ ਨਿੱਤ ਦੀ ਅਰਦਾਸ ਵਿਚ ਸ਼ਾਮਲ ਹਨ। ਇਨ੍ਹਾਂ ਨੇ ਸਭ ਤੋਂ ਵਧ ਕੇ ਕੁਰਬਾਨੀਆਂ ਆਪਣੇ ਧਰਮ-ਅਸਥਾਨਾਂ ਲਈ ਦਿੱਤੀਆਂ ਹਨ, ਕਿਉਂਕਿ ਇਹ ਧਰਮ-ਅਸਥਾਨ ਇਨ੍ਹਾਂ ਨੂੰ ਗੁਰੂ-ਘਰ (ਗੁਰਦੁਆਰੇ) ਹੋਣ ਕਰਕੇ ਸਭ ਤੋਂ ਪਿਆਰੇ ਹਨ। ਜਦ ਇਨ੍ਹਾਂ ਵਿਚ ਖਰਾਬੀਆਂ ਆ ਜਾਣ, ਤਾਂ ਸਾਰੇ ਧਰਮ ਅਤੇ ਕੌਮ ਦੇ ਸ਼ੀਰਾਜ਼ੇ ਵਿਚ ਵਿਗਾੜ ਆ ਪੈਂਦਾ ਹੈ।

*"ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥" (ਪੰਨਾ੬੬੨)*

ਵੈਰੀਆਂ ਨੇ ਭੀ ਜਦੋਂ ਸਿੱਖਾਂ ਨੂੰ ਵੱਧ ਤੋਂ ਵੱਧ ਦੁੱਖ ਦੇਣ ਦੀ ਠਾਣੀ ਹੈ, ਤਾਂ ਇਨ੍ਹਾਂ ਦੇ ਗੁਰਦੁਆਰਿਆਂ ਉੱਤੇ ਹੀ ਹੱਲਾ ਕੀਤਾ ਹੈ। ਦਰਬਾਰ ਸਾਹਿਬ ਦੇ ਆਲੇ ਦੁਆਲੇ ਸਰਕਾਰੀ ਪਹਿਰਾ ਹੁੰਦਾ ਸੀ ਤਾਂ ਕਿ ਕੋਈ ਸਿੱਖ ਅੰਦਰ ਜਾ ਕੇ ਦਰਸ਼ਨ ਨਾ ਕਰ ਸਕੇ। ਫਿਰ ਭੀ ਇਤਿਹਾਸ ਵਿੱਚ ਪੜ੍ਹਦੇ ਹਾਂ ਕਿ ਸਿੱਖ ਮਰਦ ਤੇ ਤੀਵੀਆਂ ਘੋੜਿਆਂ ਉੱਤੇ ਚੜ੍ਹ ਕੇ ਆਉਂਦੇ ਅਤੇ ਪਹਿਰੇਦਾਰਾਂ ਦੀਆਂ ਪਿਕਟਾਂ ਨੂੰ ਚੀਰ ਕੇ ਲੰਘ ਜਾਂਦੇ ਜਾਂ ਸ਼ਹੀਦ ਹੋ ਜਾਂਦੇ। ਕਦੀ ਅਸੀਂ ਇਤਿਹਾਸ ਵਿੱਚ ਪੜ੍ਹਦੇ ਹਾਂ ਕਿ ਮੱਸੇ ਰੰਘੜ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿੱਚ ਰੰਡੀਆਂ ਦੇ ਨਾਚ ਕਰਾਏ ਅਤੇ ਸ਼ਰਾਬ ਦੇ ਦੌਰ ਚਲਾਏ, ਜਿਸ ਕਰਕੇ ਭਾ: ਮਹਿਤਾਬ ਸਿੰਘ ਜੀ ਮੀਰਾਂਕੋਟੀਏ ਅਤੇ ਭ: ਸੁੱਖਾ ਸਿੰਘ ਮਾੜੀ ਕੰਬੋਕੀ ਨੂੰ ਆ ਕੇ ਵੈਰੀਆਂ ਦੀ ਸੋਧ ਕਰਨੀ ਪਈ ਅਤੇ ਆਪ ਭੀ ਸ਼ਹੀਦ ਹੋ ਗਏ। ਕਦੀ ਪੜ੍ਹਦੇ ਹਾਂ ਕਿ ਅਬਦਾਲੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਤੇ ਬਾਬਾ ਦੀਪ ਸਿੰਘ ਜੀ ਨੂੰ ਸਿਰ ਦੇਣਾ ਪਿਆ। ਕਦੀ ਪੜ੍ਹਦੇ ਹਾਂ ਕਿ ਦੁਰਾਨੀ ਹਮਲਾਆਵਰ ਨੇ ਦਰਬਾਰ ਸਾਹਿਬ ਦੀ ਬੇਹੁਰਮਤੀ ਕਰ ਕੇ ਸ੍ਰੀ ਹਰਿਮੰਦਰ ਨੂੰ ਬਰੂਦ ਨਾਲ ਉਡਾ ਦਿੱਤਾ, ਤਾਂ ਖਾਲਸੇ ਨੇ ਸ੍ਰ: ਜੱਸਾ ਸਿੰਘ ਆਹਲੂਵਾਲੀਏ ਦੀ ਕਮਾਨ ਹੇਠਾਂ ਆਪਣੀਆਂ ਜਾਨਾਂ ਹੂਲ ਕੇ ਇਸ ਬੇਅਦਬੀ ਨੂੰ ਦੂਰ ਕੀਤਾ ਅਤੇ ਸ੍ਰੀ ਹਰਿਮੰਦਰ ਸਾਹਿਬ ਨਵੇਂ ਸਿਰਿਓਂ ਉਸਾਰ ਦਿੱਤਾ। ਦਿੱਲੀ ਵਿੱਚ ਵੀ ਜਦ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਅਸਥਾਨ ਦੀ ਬੇਅਦਬੀ ਕੀਤੀ ਗਈ, ਤਾਂ ਸ੍ਰ: ਬਘੇਲ ਸਿੰਘ ਮਿਸਲ ਕਰੋੜ ਸਿੰਘੀਆ ਨੇ ਜਾ ਕੇ ਇਸ ਅਸਥਾਨ ਅਤੇ ਹੋਰਨਾਂ ਅਸਥਾਨਾਂ ਦੀ ਸੰਭਾਲ ਕੀਤੀ।

ਸਿੱਖਾਂ ਦਾ ਆਪਣਾ ਰਾਜ ਕਾਇਮ ਹੋਣ ਤੇ ਇਹ ਉਪੱਦ੍ਰਵ ਦੂਰ ਹੋ ਗਏ ਅਤੇ ਧਾਰਮਿਕ ਅਸਥਾਨਾਂ ਦੀ ਸੇਵਾ ਤਨ ਦੀ ਕੁਰਬਾਨੀ ਦੀ ਥਾਂ ਧਨ ਦੀ ਕੁਰਬਾਨੀ ਨਾਲ ਹੋਣ ਲੱਗੀ। ਵੱਡੀਆਂ ਵੱਡੀਆਂ ਜਗੀਰਾਂ ਦਿੱਤੀਆਂ ਗਈਆਂ। ਸੰਗ-ਮਰਮਰ ਦੀਆਂ ਦਿਵਾਰਾਂ ਉੱਤੇ ਸੋਨੇ ਚਾਂਦੀ ਦੇ ਪੱਤਰੇ ਚਾੜ੍ਹ ਕੇ ਇਮਾਰਤਾਂ ਖੜ੍ਹੀਆਂ ਕੀਤੀਆਂ ਗਈਆਂ। ਚੰਗੀਆਂ ਤੋਂ ਚੰਗੀਆਂ ਚੀਜ਼ਾਂ ਦੇ ਢੋਏ ਚੜ੍ਹਨ ਲੱਗੇ। ਜੇ ਮਹਾਰਾਜਾ ਰਣਜੀਤ ਸਿੰਘ ਨੂੰ ਨਜ਼ਾਮ ਹੈਦਰਾਬਾਦ ਵੱਲੋਂ ਹੀਰੇ ਜਵਾਹਰਾਤਾਂ ਨਾਲ ਜੜਤ ਚਾਨਣੀ ਮਿਲਦੀ ਹੈ ਤਾਂ ਉਹ ਇਸ ਅਦੁੱਤੀ ਸੁਗਾਤ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਅਰਪਣ ਕਰ ਦਿੰਦਾ ਹੈ। ਜੇ ਕੰਵਰ ਨੌਨਿਹਾਲ ਸਿੰਘ ਨੂੰ ਆਪਣੇ ਵਿਆਹ ਵੇਲੇ ਵਡਮੁੱਲੇ ਮੋਤੀਆਂ ਦਾ ਸਿਹਰਾ ਮਿਲਦਾ ਹੈ ਤਾਂ ਉਹ ਆਪਣੇ ਆਪ ਨੂੰ ਇਸ ਦੇ ਯੋਗ ਨਾ ਸਮਝਦਾ ਹੋਇਆ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਭੇਟਾ ਕਰ ਦਿੰਦਾ ਹੈ।

ਸਿੱਖਾਂ ਦੇ ਰਾਜ ਮਗਰੋਂ ਜਦ ਸਰਕਾਰ ਅੰਗ੍ਰੇਜ਼ੀ ਦਾ ਦੌਰ ਆਇਆ, ਤਾਂ ਗੁਰਦੁਆਰਿਆਂ ਦੇ ਇੰਤਜ਼ਾਮ ਵਿਚ ਔਕੜਾਂ ਪੈਣੀਆਂ ਸ਼ੁਰੂ ਹੋਈਆਂ। ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਵੱਡੇ ਕੇਂਦਰੀ ਗੁਰਦੁਆਰੇ ਸਰਕਾਰ ਦੇ ਆਪਣੇ ਪ੍ਰਬੰਧ ਵਿਚ ਆ ਗਏ। ਸਿੱਖ ਸਰਕਾਰ ਵੇਲੇ ਇਨ੍ਹਾਂ ਅਸਥਾਨਾਂ ਦਾ ਸਰਕਾਰੀ ਪ੍ਰਬੰਧ ਵਿੱਚ ਹੋਣਾ ਯੋਗ ਸੀ, ਪਰ ਗੈਰ-ਸਿੱਖ ਸਰਕਾਰ ਦਾ ਸਿੱਖ ਅਸਥਾਨਾਂ ਨੂੰ ਆਪਣੇ ਹੱਥ ਵਿੱਚ ਰੱਖਣਾ ਇਕ ਗ਼ੈਰ-ਕੁਦਰਤੀ ਜਿਹੀ ਗੱਲ ਸੀ। ਕੁਝ ਚਿਰ ਤਾਂ ਲੋਕਾਂ ਵਿਚ ਜਾਗ੍ਰਤ ਨਾ ਹੋਣ ਕਰਕੇ ਇਹ ਗੱਲ ਨਿਭਦੀ ਗਈ, ਪਰ ਜਦ ਆਮ ਵਿਦਿਆ ਅਤੇ ਸਿੰਘ ਸਭਾ ਲਹਿਰ ਦੇ ਅਸਰ ਨਾਲ ਸਿੱਖ ਆਪਣੀਆਂ ਧਾਰਮਿਕ ਅਤੇ ਸਮਾਜਕ ਲੋੜਾਂ ਤੋਂ ਜਾਣੂ ਹੁੰਦੇ ਗਏ, ਤਾਂ ਹੋਰ ਮੰਗਾਂ ਨਾਲ ਗੁਰਦੁਆਰਿਆਂ ਦੇ ਸੁਧਾਰ ਦੀ ਮੰਗ ਵੀ ਹੋਣ ਲੱਗੀ। ਕੇਂਦਰੀ ਗੁਰਦੁਆਰੇ ਸਰਕਾਰ ਦੇ ਪ੍ਰਬੰਧ ਵਿੱਚ ਸਨ ਅਤੇ ਬਾਕੀ ਦੇ ਇਤਿਹਾਸਕ ਗੁਰਦੁਆਰੇ ਮਹੰਤਾਂ ਦੇ ਹੱਥ ਵਿੱਚ ਸਨ, ਜਿਨ੍ਹਾਂ ਦੀ ਹੈਸੀਅਤ ਕਾਨੂੰਨ ਅਨੁਸਾਰ ਲੋਕ-ਰਾਇ ਤੋਂ ਸੁਤੰਤਰ ਮਾਲਕਾਂ ਵਾਲੀ ਸੀ। ਜਦ ਪਬਲਿਕ ਨੂੰ ਕਿਸੇ ਮਹੰਤ ਦੇ ਵਿਰੁੱਧ ਸ਼ਕਾਇਤ ਹੁੰਦੀ, ਤਾਂ ਜ਼ਾਬਤਾ ਕੰੂਨ ਦੇ ਅੰਕ ੯੨ ਅਤੇ ੯੩ ਅਨੁਸਾਰ ਦੋ ਜਾਂ ਦੋ ਤੋਂ ਵਧੀਕ ਸਿੱਖ, ਐਡਵੋਕੇਟ ਜਨਰਲ ਜਾਂ ਕੁਲੈਕਟਰ ਦੀ ਮਨਜ਼ੂਰੀ ਨਾਲ, ਮਹੰਤ ਉੱਤੇ ਦਾਹਵਾ ਕਰ ਸਕਦੇ ਸਨ, ਪਰ ਕਨੂੰਨ ਰਸੂਖ ਵਾਲੇ ਧੜੇ ਦੀ ਇਤਨੀ ਮਦਦ ਕਰਦਾ ਸੀ ਕਿ ਇਹੋ ਜਿਹੇ ਦਾਹਵੇ ਦਾ ਸਿੱਟਾ ਕੁਝ ਨਹੀਂ ਨਿਕਲਦਾ ਸੀ। ਮਹੰਤ ਜਾਇਦਾਦ ਨੂੰ ਆਪਣੀ ਸਮਝ ਕੇ ਖੁਰਦ ਬੁਰਦ ਕਰ ਰਹੇ ਸਨ ਅਤੇ ਬਾਵਜੂਦ ਕਈ ਵਰ੍ਹਿਆਂ ਦੀ ਕਨੂੰਨੀ ਚਾਰਾਜ਼ੋਈ ਦੇ ਸੁਧਾਰਕ ਲੋਕ ਕੁਝ ਨਹੀਂ ਸੀ ਕਰ ਸਕਦੇ, ਸਗੋਂ ਆਪੋ ਵਿੱਚ ਦੀ ਖਿੱਚਾ-ਖਿੱਚੀ ਵੱਧਣ ਕਰਕੇ ਮਹੰਤ ਸੰਗਤਾਂ ਦੀ ਆਵਾਜ਼ ਦੀ ਖੁਲ੍ਹੀ ਵਿਰੋਧਤਾ ਕਰਨ ਲੱਗ ਪਏ ਸਨ। ਬੇ-ਪ੍ਰਵਾਹੀ ਵਧ

ਜਾਣ ਕਰਕੇ ਬਦ-ਚਲਨੀ ਦੀਆਂ ਘਟਨਾਵਾਂ ਭੀ ਬਹੁਤ ਹੋਣ ਲੱਗ ਪਈਆਂ ਸਨ।

ਅੰਤ ਬਾਬੇ ਦੀ ਬੇਰ ਸਿਆਲਕੋਟ ਦੇ ਮਾਮਲੇ ਨੇ ਸਿੱਖਾਂ ਨੂੰ ਮਜਬੂਰ ਕਰ ਦਿੱਤਾ ਕਿ ਆਪਣਾ ਕੰਮ ਆਪਣੀ ਹੱਥੀਂ ਸਵਾਰ ਲੈਣ, ਉਥੇ ਸਿੱਖ ਸੰਗਤਾਂ ਮਹੰਤ ਦੇ ਆਚਰਣ ਅਤੇ ਪ੍ਰਬੰਧ ਦੇ ਖ਼ਿਲਾਫ਼ ਤੀਹ ਸਾਲ ਤੱਕ ਮੁਕੱਦਮਾ ਲੜਦੀਆਂ ਰਹੀਆਂ, ਪਰ ਸਭ ਦੋਸ਼ ਸਾਬਤ ਕਰਨ ਦੇ ਬਾਵਜੂਦ ਕੁਝ ਤਬਦੀਲੀ ਨਾ ਹੋ ਸਕੀ। ਜਦ ਮਹੰਤ ਮਰ ਗਿਆ, ਤਾਂ ਆਮ ਸੰਗਤਾਂ ਦੇ ਪ੍ਰੋਟੈਸਟ ਦੇ ਹੁੰਦਿਆਂ, ਉਸ ਦੇ ਛੋਟੇ ਪੁੱਤਰ ਨੂੰ ਮਹੰਤ ਬਣਾ ਕੇ ਗੁਰਦੁਆਰੇ ਦਾ ਇੰਤਜ਼ਾਮ ਇਕ ਪਤਿਤ ਸਿੱਖ ਦੇ ਹੱਥ ਦਿੱਤਾ ਗਿਆ, ਜੋ ਸਿੱਖ ਧਰਮ ਦਾ ਵਿਰੋਧੀ ਸੀ। ਇਸ ਇੰਤਜ਼ਾਮ ਦੇ ਵਿਰੁੱਧ ਸਾਰੇ ਸਿੱਖਾਂ ਵਿੱਚ ਰੋਸ ਦੀ ਲਹਿਰ ਚੱਲ ਪਈ, ਪਰ ਨਾ ਕਨੂੰਨ ਮਦਦ ਕਰ ਸਕਦਾ ਸੀ ਤੇ ਨਾ ਹਾਕਮ। ਇਸ ਲਈ ਸਿੱਖ ਸੰਗਤਾਂ ਨੇ ਇਕ ਥਾਂ 'ਤੇ ਹਾਜ਼ਰ ਹੋ ਕੇ ਕੁਝ ਦਿਨ ਧੱਕੇ ਮੁੱਕੇ ਖਾ ਕੇ ਆਪ ਇਕ ਕਮੇਟੀ ਬਣਾ ਲਈ ਅਤੇ ਗੁਰਦੁਆਰੇ ਦਾ ਪ੍ਰਬੰਧ ਸੰਭਾਲ ਲਿਆ। ਇਹ ਵੇਖ ਕੇ ਸਰਕਾਰ ਨੇ ਭੀ ਦਖਲ ਦੇਣਾਂ ਛੱਡ ਦਿੱਤਾ ਅਤੇ ਪਤਿਤ ਮੈਨੇਜਰ ਲਾਂਭੇ ਦਾ ਲਾਂਭੇ ਰਹਿ ਗਿਆ। ਇਸ ਕਾਮਯਾਬੀ ਨੇ ਸਿੱਖਾਂ ਨੂੰ ਇਕ ਨਵਾਂ ਢੰਗ ਦੱਸ ਦਿੱਤਾ, ਜਿਸ ਵਿਚ ਕੁਰਬਾਨੀ ਤਾਂ ਬਹੁਤ ਕਰਨੀ ਪੈਂਦੀ ਸੀ, ਪਰ ਬਹੁਤ ਲੰਮੀ ਦੇਰ ਨਹੀਂ ਸੀ ਲਗਦੀ। ਇਹੋ ਢੰਗ ਅੰਮ੍ਰਿਤਸਰ, ਪੰਜਾ ਸਾਹਿਬ, ਤਰਨ ਤਾਰਨ ਤੇ ਹੋਰਨਾਂ ਥਾਵਾਂ 'ਤੇ ਕਾਮਯਾਬ ਹੋਇਆ। ਤਰਨ ਤਾਰਨ ਦਾ ਗੁਰਦੁਆਰਾ ਲੈਣ ਵਿੱਚ ਤਾਂ ਸ਼ਹੀਦੀ ਝੱਲਣੀ ਪਈ। ਇਥੋਂ ਸ਼ਹੀਦੀ ਦਾ ਦੌਰ ਚਲ ਪਿਆ, ਜੋ ਨਨਕਾਣੇ ਸਾਹਿਬ ਵਿੱਚ ਜਾ ਕੇ ਬਹੁਤ ਹੀ ਹਿਰਦੇਵੇਧਕ ਸ਼ਕਲ ਪਕੜ ਗਿਆ।

ਇਹ ਵਡ-ਮੁੱਲੀ ਪੁਸਤਕ ਨਨਕਾਣੇ ਸਾਹਿਬ ਦੇ ਸਾਕੇ ਬਾਬਤ ਹੈ, ਪਰ ਇਸ ਵਿੱਚ ਸਾਰੀ ਅਕਾਲੀ ਲਹਿਰ ਦਾ ਸੰਕੋਚਵਾਂ ਇਤਿਹਾਸ ਭੀ ਆ ਜਾਂਦਾ ਹੈ। ''ਪੁਸਤਕ ਅਤਿਅੰਤ ਖੋਜ ਨਾਲ ਲਿਖੀ ਗਈ ਹੈ ਅਤੇ ਬਹੁਤ ਸਾਰੀਆਂ ਪ੍ਰਚੱਲਤ ਭੁੱਲਾਂ ਦੀ ਸੋਧ ਕਰ ਕੇ ਠੀਕ ਠੀਕ ਹਾਲਾਤ ਦਿੱਤੇ ਗਏ ਹਨ। ਵਰਤਮਾਨ ਸਮੇਂ ਦੇ ਸਿੱਖਾਂ ਦਾ ਇਤਿਹਾਸ ਲਿਖਣ ਵਾਲਿਆਂ ਲਈ ਇਹ ਪੁਸਤਕ ਬਹੁਤ ਹੀ ਲਾਭਦਾਇਕ ਸਾਬਤ ਹੋਵੇਗੀ।'' ਇਸ ਦੇ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਅਕਾਲੀ ਲਹਿਰ ਸਿੱਖੀ ਦੇ ਮੁੜ ਸੁਰਜੀਤ ਹੋਣ ਦੀ ਨਿਸ਼ਾਨੀ ਹੈ। ਇਸ ਵਿੱਚ ਸਿੱਖੀ ਆਚਰਣ ਦੇ ਉੱਘੇ ਗੁਣ ਪੂਰੀ ਸ਼ਾਨ ਨਾਲ ਪ੍ਰਗਟ ਹੋਏ। ਇਉਂ ਮਲੂਮ ਹੁੰਦਾ ਹੈ ਕਿ ਕੁਰਬਾਨੀ ਦੀ ਅੱਗ ਨੇ ਸਿੱਖਾਂ ਦੇ ਆਚਰਣ ਨੂੰ ਤਾਂ ਦੇ ਕੇ ਸਭ ਕਮਜ਼ੋਰੀਆਂ ਸਾੜ ਦਿੱਤੀਆਂ ਅਤੇ ਨਿਰਾ ਕੁੰਦਨ ਬਣਾ ਦਿੱਤਾ। ਇਹ ਲਹਿਰ ਪੰਥ ਦੇ ਸਾਰੇ ਅੰਗਾਂ ਨੂੰ ਛੋਹ ਕੇ ਇੱਕ ਕਰ ਗਈ। ਇਸ ਵਿਚ ''ਘੁਮਿਆਰ, ਮਹਿਰੇ, ਨਾਈ,ਦਰਜੀ,ਜੁਲਾਹੇ, ਖੱਤਰੀ,ਅਰੋੜੇ,ਜੱਟ,ਸੰਤ ਗੁਲਾਬ ਦਾਸੀਏ,ਬਿਬੇਕੀ,ਰਾਮਦਾਸੀਏ,ਮਜ਼੍ਹਬੀ,ਨਾਮਧਾਰੀਏ,

ਨਿਹੰਗ,ਰਾਮਗੜ੍ਹੀਏ, ਉਦਾਸੀ,ਅਮੀਰ-ਗ਼ਰੀਬ, ਪੜ੍ਹੇ ਅਤੇ ਅਨਪੜ੍ਹ" ਸਭ ਰਲ ਕੇ ਮੋਢੇ ਨਾਲ ਮੋਢਾ ਡਾਹ ਕੇ ਕੰਮ ਕਰਦੇ ਰਹੇ। ਨਨਕਾਣੇ ਸਾਹਿਬ ਦੇ ਸ਼ਹੀਦਾਂ ਵਿੱਚ ਜਿਥੇ ਮਰਦ ਆਪਣੀਆਂ ਜਾਨਾਂ ਹੂਲ ਗਏ,ਉਥੇ ਬੱਚੇ ਭੀ ਨਾਲ ਸ਼ਾਮਲ ਸਨ। ਇਸਤ੍ਰੀਆਂ ਭੀ ਸ਼ਾਮਲ ਹੋਣ ਲਈ ਆਈਆਂ ਸਨ, ਪਰ ਮਰਦਾਂ ਦੀ ਪ੍ਰੇਰਨਾ ਨਾਲ ਬਾਹਰ ਰਹਿ ਗਈਆਂ।

ਨਨਕਾਣੇ ਸਾਹਿਬ ਦੇ ਸਾਕੇ ਵਿੱਚ ਸ਼ਾਮਲ ਹੋਣ ਵਾਲੇ ਸਿੱਖਾਂ ਵਿੱਚ ਬਹਾਦਰ ਤੋਂ ਬਹਾਦਰ, ਸੋਹਣੇ ਤੋਂ ਸੋਹਣੇ ਜਵਾਨ ਸਨ, ਜਿਨ੍ਹਾਂ ਦੀ ਦਲੇਰੀ, ਸਰੀਰਕ ਸ਼ਾਨ, ਅਤੇ ਆਤਮਕ ਉੱਚਤਾ ਉੱਤੇ ਕੋਈ ਕੌਮ ਫ਼ਖ਼ਰ ਕਰ ਸਕਦੀ ਹੈ। 'ਹੁੰਦੇ ਤਾਣ ਨਿਤਾਣਿਆਂ' ਵਾਲੇ ਅਸੂਲ ਨੂੰ ਜੇ ਕਿਧਰੇ ਪੂਰੇ ਤੌਰ 'ਤੇ ਨਿਬਾਹਿਆ ਗਿਆ ਹੈ, ਤਾਂ ਨਨਕਾਣੇ ਸਾਹਿਬ ਦੇ ਸ਼ਹੀਦੀ ਸਾਕੇ ਵਿਚ। ਮੈਨੂੰ ਪੂਰਾ ਨਿਸਚਾ ਹੈ ਕਿ ਜੇਕਰ ਸਿੰਘ ਹਮਲਾ ਕਰਨ ਵਾਲਿਆਂ ਉੱਤੇ ਹੱਥ ਚੁੱਕਦੇ ਤਾਂ ਆਪਣਾ ਬਹੁਤ ਕੁਝ ਬਚਾ ਕਰ ਸਕਦੇ ਸਨ, ਪਰ ਉਨ੍ਹਾਂ ਗੁਰਦਵਾਰੇ ਦੀ ਪਵਿੱਤ੍ਰਤਾ ਨੂੰ ਕਾਇਮ ਰਖਣ ਲਈ ਜੋ ਸ਼ਾਂਤਮਈ ਰਹਿਣ ਦਾ ਪ੍ਰਣ ਕੀਤਾ ਸੀ ਅਤੇ ਰਸਤੇ ਵਿਚ ਬਾਰ-ਬਾਰ ਦੁਹਰਾਇਆ ਸੀ, ਉਸ ਨੂੰ ਤੋੜ ਤੱਕ ਨਿਬਾਹਿਆ ਅਤੇ 'ਸੀਸ ਦੀਆ ਪਰ ਸਿਰਰ ਨਾ ਦੀਆ' ਦਾ ਵਾਕ ਪੂਰਾ ਕਰ ਵਿਖਾਇਆ।

ਧਾਰਮਿਕ ਹਠ 'ਤੇ ਦਲੇਰੀ ਦੀ ਮਿਸਾਲ ਭੀ ਇਸ ਤੋਂ ਵੱਧ ਕਿਧਰੇ ਨਹੀਂ ਮਿਲਦੀ। ਕਈ ਭਾਈ ਜੋਗਾ ਸਿੰਘ ਦੇ ਨਮੂਨੇ ਦੇ ਸਿੱਖ ਆਪਣੇ ਮੁਕਲਾਵੇ ਨੂੰ ਛੱਡ ਕੇ ਆਏ ਸਨ, ਕਈਆਂ ਦੇ ਵਿਆਹ ਦੀ ਰਸਮ ਪੂਰੀ ਹੋਇਆਂ ਕੁਝ ਘੰਟੇ ਹੀ ਹੋਏ ਸਨ ਕਿ ਗੁਰੂ ਦੇ ਸੱਦੇ ਉੱਤੇ ਨਨਕਾਣੇ ਸਾਹਿਬ ਵੱਲ ਚਾਲੇ ਪਾ ਦਿੱਤੇ। ਉਥੇ ਜਾ ਕੇ ਮਹੰਤ ਦੀਆਂ ਭਿਆਨਕ ਤਿਆਰੀਆਂ ਅਤੇ ਆਪਣੇ ਸਾਥੀਆਂ ਦੇ ਮੋੜੇ ਜਾਣ ਦਾ ਪਤਾ ਲੱਗ ਗਿਆ, ਫਿਰ ਭੀ ਆਪਣੇ ਇਰਾਦੇ ਵਿਚ ਪੱਕੇ ਰਹੇ ਅਤੇ ਵਾਪਸ ਨਹੀਂ ਮੁੜੇ। ਆਪਣੇ ਸਾਥੀਆਂ ਨੂੰ ਮੌਤ ਦੇ ਮੂੰਹ ਵਿੱਚ ਪੈਂਦਾ ਦੇਖ ਕੇ ਅਤੇ ਬੂਹਾ ਖੁਲ੍ਹਾ ਹੋਣ 'ਤੇ ਭੀ ਸਿੰਘਾਂ ਦਾ ਆਪਣੇ ਹਠ ਉੱਤੇ ਕਾਇਮ ਰਹਿਣਾ ਅਤੇ ਜਾਨ ਬਚਾਣ ਦੀ ਕੋਸ਼ਿਸ਼ ਨਾ ਕਰਨੀ ਇਕ ਅਜੇਹੀ ਦ੍ਰਿੜ੍ਹਤਾ ਹੈ ਜਿਸ ਦੀ ਮਿਸਾਲ ਕੇਵਲ ਸਿੱਖਾਂ ਦੇ ਇਤਿਹਾਸ ਵਿੱਚ ਹੀ ਮਿਲ ਸਕਦੀ ਹੈ।

ਇਸ ਅਮੋਲਕ ਪੁਸਤਕ ਨੂੰ ਪੜ੍ਹ ਕੇ ਜਿਹੜੀ ਗੱਲ ਮੈਨੂੰ ਬਹੁਤ ਹੈਰਾਨ ਕਰਨ ਵਾਲੀ ਲੱਭੀ ਹੈ, ਅਤੇ ਜਿਸ ਨੂੰ ਮੈਂ ਕਰਾਮਾਤ ਤੋਂ ਘੱਟ ਨਹੀਂ ਸਮਝਦਾ, ਉਹ ਇਹ ਹੈ ਕਿ ਇਸ ਲਹਿਰ ਦੇ ਦੌਰਾਨ ਵਿਚ ਥਾਂ ਥਾਂ 'ਤੇ ਗੁਰੂ ਆਪਣੇ ਸਿੱਖਾਂ ਦੇ ਅੰਗ ਸੰਗ ਹੋ ਕੇ ਕੰਮ ਕਰਦਾ ਅਤੇ ਉਨ੍ਹਾਂ ਦੇ ਸਿਦਕ ਨੂੰ ਨਿਬਾਉਂਦਾ ਦਿਸਦਾ ਹੈ। ਜਦੋਂ ਭੀ ਕਿਸੇ ਭਿਆਨਕ ਔਕੜ ਦੇ ਵੇਲੇ ਸਿੱਖਾਂ ਨੇ ਸਿਦਕ ਵਿੱਚ ਇੱਕ ਹੋ ਕੇ ਅਰਦਾਸਾ ਕੀਤਾ ਹੈ, ਤਾਂ ਅੱਗੋਂ ਗੁਰੂ ਜੀ ਨੇ ਸਾਫ਼-ਸਾਫ਼ ਸ਼ਬਦਾਂ ਵਿੱਚ ਪ੍ਰਤੱਖ

ਅਗਵਾਈ ਕੀਤੀ ਹੈ। ਜਦ ੧੨ ਅਕਤੂਬਰ ੧੯੨੦ ਨੂੰ ਸਿੱਖ ਅਖੌਤੀ ਅਛੂਤਾਂ ਵਿਚੋਂ ਸਜੇ ਸਿੰਘਾਂ ਨੂੰ ਨਾਲ ਲੈ ਕੇ ਨੀਚੋਂ ਊਚ ਕਰਨ ਵਾਲੇ ਗੁਰੂ ਪਾਸ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਹਾਜ਼ਰ ਹੁੰਦੇ ਹਨ, ਤਾਂ ਪੁਜਾਰੀਆਂ ਦੀ ਅੜੀ ਤੋੜਨ ਲਈ ਇਹ ਹੁਕਮ ਨਿਕਲਦਾ ਹੈ :

*ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥*
*ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥ ੧ ॥*
*ਹਰਿ ਜੀਉ ਆਪੇ ਬਖਸਿ ਮਿਲਾਇ ॥*
*ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ਰਹਾਉ॥*
*ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥*
*ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥ ੨ ॥*
*ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥*
*ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥ ੩ ॥*
*(ਪੰਨਾ ੬੩੮)*

ਇਹ ਹੁਕਮ ਸੁਣ ਕੇ ਲੋਕਾਂ ਦੇ ਦਿਲ ਦ੍ਰਵ ਗਏ ਅਤੇ ਪੁਜਾਰੀ ਵੀ ਅੜੀ ਛੱਡ ਗਏ। ਜਦ ਭਾਈ ਲਛਮਣ ਸਿੰਘ ਦਾ ਜੱਥਾ ਧਾਰੋਵਾਲੀ ਤੋਂ ਨਨਕਾਣੇ ਸਾਹਿਬ ਵੱਲ ਚਾਲੇ ਪਾਣ ਲੱਗਦਾ ਹੈ ਅਤੇ ਫਿਰ ਜਦ ਨਜ਼ਾਮਪੁਰ ਦੇਵਾ ਸਿੰਘ ਵਿਚ ਜਾ ਕੇ ਹੁਕਮ ਲਿਆ ਜਾਂਦਾ ਹੈ, ਤਾਂ ਦੋਵੇਂ ਵੇਰ ਇਹੋ ਵਾਕ ਨਿਕਲਦਾ ਹੈ :

*"ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ*
*ਹਉ ਤਿਸੁ ਪਹਿ ਆਪੁ ਵੇਚਾਈ ॥...*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ*
*ਵਿਚਿ ਅਗਨੀ ਆਪੁ ਜਲਾਈ ॥੪॥"* *(ਪੰਨਾ ੭੫੭)*

ਹੈਰਾਨਗੀ ਹੈ ਕਿ ਇਹ ਅੱਖਰ ਅੱਖਰ ਠੀਕ ਸਾਬਤ ਹੋਣ ਵਾਲਾ ਸ਼ਬਦ ਕਿਵੇਂ ਨਿਕਲਿਆ! ਧੰਨ ਹੈ ਗੁਰੂ ਜੋ ਸਿੱਖਾਂ ਦੇ ਹਰ ਵੇਲੇ ਅੰਗ-ਸੰਗ ਰਹਿੰਦਾ ਹੈ। ਹੋਰ ਵੇਖੋ ਪੰ: ੧੫੨ ਉੱਤੇ ਦਿੱਤਾ ਸ਼ਬਦ।

ਇਸ ਪੁਸਤਕ ਵਿੱਚ ਦਿੱਤੇ ਸ਼ਹੀਦੀ ਜੀਵਨਾਂ ਨੂੰ ਪੜ੍ਹ ਕੇ ਦਿਲ ਨੂੰ ਹੌਸਲਾ ਬੱਝਦਾ ਹੈ ਕਿ ਸਿੱਖੀ ਅਜੇ ਕਾਇਮ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਸਿੱਖੀ ਆਦਰਸ਼ ਨੂੰ ਪਾਲਣਹਾਰੇ ਕਿਹੋ ਜਿਹੇ ਹੁੰਦੇ ਹਨ, ਅਤੇ ਕਿਨ੍ਹਾਂ ਕਿਨ੍ਹਾਂ ਹਾਲਤਾਂ ਵਿੱਚ ਇਹ ਆਦਰਸ਼ ਪ੍ਰਤੱਖ ਹੁੰਦਾ ਹੈ।

ਜਿਥੇ ਇਸ ਪੁਸਤਕ ਦੇ ਪੜ੍ਹਨ ਤੋਂ ਇਕ ਅਦੁੱਤੀ ਸਾਕੇ ਦਾ ਠੀਕ ਠੀਕ ਹਾਲ ਮਲੂਮ ਹੁੰਦਾ ਹੈ, ਉਥੇ ਇਹ ਚਾਹ ਭੀ ਪੈਦਾ ਹੁੰਦੀ ਹੈ ਕਿ ਕੇਹਾ ਚੰਗਾ ਹੋਵੇ ਕਿ ਇਸ

ਲਹਿਰ ਦੇ ਹੋਰਨਾਂ ਸਾਕਿਆਂ ਦੇ ਹਾਲ ਭੀ ਇਵੇਂ ਹੀ ਅੰਕਿਤ ਕਰ ਕੇ ਸਾਰੀ ਅਕਾਲੀ ਲਹਿਰ ਦਾ ਇਤਿਹਾਸ ਪੂਰਾ ਕੀਤਾ ਜਾਵੇ ! ਜੇਕਰ ਕੁਝ ਹੋਰ ਢਿੱਲ ਕੀਤੀ ਗਈ ਤਾਂ ਖ਼ਤਰਾ ਹੈ ਕਿ ਇਤਿਹਾਸਕ ਖੋਜ ਲਈ ਬਹੁਤ ਸਾਰੇ ਨਿਸ਼ਾਨ ਮਿਟ ਜਾਣਗੇ ਅਤੇ ਠੀਕ ਠੀਕ ਹਾਲਾਤ ਮਿਲਣੇ ਅਸੰਭਵ ਹੋ ਜਾਣਗੇ ।

ਖਾਲਸਾ ਕਾਲਜ, ਅੰਮ੍ਰਿਤਸਰ { ਤੇਜਾ ਸਿੰਘ

੨੨ ਅਕਤੂਬਰ ੧੯੩੮

***

# ਜ਼ਰੂਰੀ ਵਾਕਫ਼ੀ

*(ਇਸ ਪੁਸਤਕ ਦੀ ੭-੬-੩੮ ਨੂੰ ਇਸ ਦੇ ਲੇਖਕ ਸ: ਗੁਰਬਖਸ਼ ਸਿੰਘ 'ਸ਼ਮਸ਼ੇਰ' ਝੁਥਾਲੀਆ ਵੱਲੋਂ ਲਿਖੀ ਭੂਮਿਕਾ ਇਸ ਐਡੀਸ਼ਨ ਵਿਚ ਵੀ ਪਾਠਕਾਂ ਦੀ ਜਾਣਕਾਰੀ ਹਿਤ ਹੂ-ਬ-ਹੂ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।)*

ਪਹਿਲੀ ਮਈ ਸੰ: ੧੯੩੫ ਈ: ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਦੇ ਭੋਗ ਪਿੱਛੋਂ ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦਾਂ ਦਾ ਇਤਿਹਾਸ ਲਿਖਣਾ ਸ਼ੁਰੂ ਕੀਤਾ ਗਿਆ। ਪਾਠ ਦੇ ਆਰੰਭ ਸਮੇਂ "ਧਨਾਸਰੀ ਮਹਲਾ ੩, ਘਰ ਦੂਜਾ ਚਉਪਦੇ ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ ਦੀਆ ਦਿਖਾਇ ॥" ਤੇ ਭੋਗ ਸਮੇਂ "ਧਨਾਸਰੀ ਮਹਲਾ ੫ ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥" ਪਵਿਤ੍ਰ ਗੁਰਵਾਕ ਆਇਆ।

ਇਤਿਹਾਸ ਦੇ ਲਿਖੇ ਜਾਣ ਦੀ ਸਕੀਮ ਛੇ ਹਿੱਸਿਆਂ ਵਿੱਚ ਵੰਡ ਕੇ ਬਣਾਈ ਗਈ:-

੧. ਤਲਵੰਡੀ ਦਾ ਇਤਿਹਾਸ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਹ ਸਾਰਾ ਜੀਵਨ ਜਿੰਨਾ ਕਿ ਉਨ੍ਹਾਂ ਨੇ ਤਲਵੰਡੀ ਵਿੱਚ ਗੁਜ਼ਾਰਿਆ। ਮਹੰਤਾਂ ਦੀਆਂ ਗੱਦੀਆਂ ਦਾ ਹਾਲ, ਮੁੱਢ ਤੋਂ ਲੈ ਕੇ ਮਹੰਤ ਨਰਾਇਣ ਦਾਸ ਤੱਕ। ਅਕਾਲੀ ਲਹਿਰ ਦੇ ਹਾਲ ਨਨਕਾਣੇ ਸਾਹਿਬ ਦੇ ਸਾਕੇ ਤੱਕ।

੨. ਗੁਰਦੁਆਰਾ ਜਨਮ-ਅਸਥਾਨ, ਬਾਲ-ਲੀਲ੍ਹਾ, ਤੰਬੂ ਸਾਹਿਬ, ਛੇਵੀਂ ਪਾਤਸ਼ਾਹੀ, ਮਾਲ ਜੀ ਸਾਹਿਬ ਤੇ ਕਿਆਰਾ ਸਾਹਿਬ ਛੀਏ ਗੁਰਦੁਆਰੇ ਕਦ ਤੇ ਕਿਵੇਂ ਬਣੇ ? ਇਨ੍ਹਾਂ ਦੇ ਨਾਮ ਜਾਗੀਰਾਂ, ਜਾਇਦਾਦਾਂ ਤੇ ਜ਼ਮੀਨਾਂ ਦੇ ਲੱਗਣ ਤੇ ਘਟਣ ਵਧਣ ਦੇ ਪੂਰੇ ਹਾਲ। ਮਹੰਤਾਂ ਦੀਆਂ ਗੱਦੀਆਂ ਕਿਵੇਂ ਕਾਇਮ ਹੋਈਆਂ ? ਮਹੰਤ ਕਿਵੇਂ ਬਦਚਲਨ ਹੋਏ ? ਸ਼ਰਧਾਲੂਆਂ ਦੇ ਸ਼ਰਧਾ ਨਾਲ ਚੜ੍ਹਾਏ ਚੜ੍ਹਾਵੇ ਨਾਲ, ਜਨਮ ਅਸਥਾਨ ਦੀ ਹਜ਼ੂਰੀ ਵਿਚ ਕੰਜਰੀਆਂ ਦੇ ਨਾਚ, ਘੋੜਿਆਂ ਨੂੰ ਸ਼ਰਾਬਾਂ ਪਿਆਉਣ ਤੇ ਹੋਰ ਦਿਲ ਕੰਬਾ ਦੇਣ ਵਾਲੇ ਕੀ ਕੀ ਅਨੱਰਥ ਹੁੰਦੇ ਰਹੇ! ਬੇਗ਼ਮ ਮਰਾਸਨ ਤੇ ਲਖਸ਼ਮੀ ਦੇਵੀ ਦੀਆਂ ਹਿਰਦੇ-ਵੇਧਕ ਕਹਾਣੀਆਂ। ਆਮ ਜਨਤਾ ਤੇ ਯਾਤਰੂਆਂ ਨਾਲ ਕਿਵੇਂ ਦਿਲ-ਚੀਰਵੇਂ ਅਤਿਆਚਾਰ ਹੁੰਦੇ ਰਹੇ! ਮਹੰਤ ਦੀ ਅਕਾਲੀਆਂ ਦੇ ਮੁਕਾਬਲੇ ਲਈ ਤਿਆਰੀ, ਨਨਕਾਣੇ ਸਾਹਿਬ ਵਿੱਚ ਹਥਿਆਰ ਬਣਨੇ, ਚੋਰਾਂ ਡਾਕੂਆਂ ਨਾਲ ਕਿਸ ਕਿਸ ਰਾਹੀਂ ਕਿਸ ਢੰਗ ਨਾਲ ਗੰਢ-ਤ੍ਰੁੱਪ ਕੀਤੀ ਗਈ ? ਅਕਾਲੀਆਂ ਦੀ ਕਬਜ਼ੇ ਲਈ ਤਿਆਰੀ ਸਬੰਧੀ ਬੜੇ ਗੁਪਤ ਤੇ

ਪੇਚੀਦਾ ਹਾਲਾਤ।

੩. ਸ਼ਹੀਦੀ ਜੀਵਨ, ਗੁਰਦੁਆਰਾ ਸੁਧਾਰ ਲਹਿਰ ਦਾ ਸੰਖੇਪ ਹਾਲ, ਗੁਰਦੁਆਰਾ ਕਾਨੂੰਨ ਤੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਵੇਂ ਬਣੀ। ਹਰ ਇਕ ਸ਼ਹੀਦ ਦਾ ਮੁਕੰਮਲ ਜੀਵਨ, ਸ਼ਹੀਦਾਂ ਦੀ ਠੀਕ ਗਿਣਤੀ ਦੀ ਪੜਤਾਲ, ਕਿਸ ਤਰੀਕੇ ਨਾਲ ਜੱਥੇ ਪਿੰਡੋ-ਪਿੰਡੀਂ ਇਕੱਠੇ ਹੋ ਕੇ ਤੁਰੇ, ਕਿਸ ਰਸਤੇ ਨਨਕਾਣੇ ਸਾਹਿਬ ਪੁੱਜੇ ? ਪਿੰਡੋਂ ਤੁਰਨ ਤੋਂ ਲੈ ਕੇ ਸ਼ਹਾਦਤ ਤੱਕ ਦੇ ਮੁਕੰਮਲ ਹਾਲ।

੪. ਸਾਕੇ ਦੇ ਅਸਲ ਕਾਰਨ, ਮੁਕੰਮਲ ਸਾਕੇ ਦੇ ਸਹੀ ਹਾਲ, ਮੁਕੱਦਮੇ ਤੇ ਕਬਜ਼ੇ।

੫. ਕਬਜ਼ੇ ਤੋਂ ਲੈ ਕੇ ਅੱਜ ਤਕ ਦੇ ੧੭ ਸਾਲਾਂ ਦੇ ਪੂਰੇ ਹਾਲ।

੬. ਸਾਕੇ ਸਬੰਧੀ ਸਰਕਾਰੀ ਪੋਜ਼ੀਸ਼ਨ ਦੇ ਕੇਵਲ ਨ ਰੱਦੇ ਜਾਣ ਵਾਲੇ ਫ਼ੈਕਟਸ (Facts).।

ਇਨ੍ਹਾਂ ਛੇਆਂ ਹਿੱਸਿਆਂ ਵਿਚੋਂ ਨੰਬਰ ਦੋ ਤੇ ਤਿੰਨ ਬਹੁਤੇ ਫਿਰ ਤੁਰ ਕੇ ਜਫਰ ਜਾਲ ਕੇ ਕਸ਼ਟ ਨਾਲ ਲਿਖੇ ਜਾਣ ਵਾਲੇ ਸਨ; ਇਸ ਲਈ ਸਭ ਤੋਂ ਪਹਿਲਾਂ ਕਮੇਟੀ ਦੇ ਹੁਕਮ ਅਨੁਸਾਰ ਨੰਬਰ ਦੋ ਸ਼ੁਰੂ ਕੀਤਾ ਗਿਆ ਪ੍ਰੰਤੂ ਸ਼ਹੀਦੀ ਇਲਾਕੇ ਦੀ ਵਧੇਰੇ ਜ਼ੋਰਦਾਰ ਮੰਗ ਨੰਬਰ ਤਿੰਨ ਦੀ ਹੋਣ ਲੱਗ ਪਈ ਜਿਸ ਦੇ ਕਾਰਨ ਨੰਬਰ ਦੋ ਵਿੱਚੇ ਛੱਡ ਕੇ ਨੰਬਰ ਤਿੰਨ ਸ਼ੁਰੂ ਕੀਤਾ ਗਿਆ, ਜੋ ਪਾਠਕਾਂ ਦੇ ਸਾਮ੍ਹਣੇ ਹੈ। ਨੰਬਰ ਦੋ ਦਾ ਕੁਝ ਹਿੱਸਾ ਲਿਖਿਆ ਹੈ ਜੋ ਕਮੇਟੀ ਦੇ ਤਿਆਰ ਕਰਾਉਣ 'ਤੇ ਸ਼ੀਘਰ ਹੀ ਪ੍ਰਕਾਸ਼ਤ ਹੋ ਜਾਵੇਗਾ।

## ਕਈ ਜ਼ਰੂਰੀ ਗੱਲਾਂ

ਕਰਨਲ ਗੁਰਵੁਡ ਨੇ ਆਪਣੀ ਮਸ਼ਹੂਰ, ਕਿਤਾਬ "ਡਿਊਕ ਆਫ਼ ਵਾਲਿੰਗਟਨ" ਦੇ ਡਿਸਪੈਚ ਵਿੱਚ ਲਿਖਿਆ ਹੈ :- "ਇਤਿਹਾਸ ਦਾ ਅੰਤਮ ਮਨੋਰਥ ਉਨ੍ਹਾਂ ਵਾਕਿਆਤ ਦੀ--ਜਿਸ ਪ੍ਰਕਾਰ ਕਿ ਉਹ ਬੀਤੇ ਸਨ--ਅਸਲ ਵਿਆਖਿਆ ਕਰਨਾ ਹੈ। ਕਿਸੇ ਰੰਜ ਜਾਂ ਜ਼ਾਤੀ ਨਿਰਾਸਤਾ ਨੂੰ ਮੁਖ ਰੱਖ ਕੇ ਇਸ ਵਿੱਚ ਨਾ ਤਾਂ ਵਿਸਥਾਰ ਅਤੇ ਨਾ ਹੀ ਛੁਪਾਉ ਹੋਣਾ ਚਾਹੀਦਾ ਹੈ। ਇਤਿਹਾਸ ਵਿੱਚ ਕੇਵਲ ਸੱਚਾ, ਸਮੁੱਚਾ ਸੱਚ ਤੇ ਬਿਨਾਂ ਸੱਚ ਤੋਂ ਹੋਰ ਕੁਝ ਨਹੀਂ ਲੋੜੀਂਦਾ।" ਇਸ ਅਸੂਲ ਨੂੰ ਸਾਮ੍ਹਣੇ ਰੱਖ ਕੇ ਜੋ ਦੋਹਾਂ ਧਿਰਾਂ ਅਰਥਾਤ ਮਹੰਤਾਂ ਅਤੇ ਅਕਾਲੀਆਂ ਵੱਲੋਂ ਗਲਤ ਗੱਲਾਂ ਧੁਮਾਈਆਂ ਗਈਆਂ ਸਨ, ਉਨ੍ਹਾਂ ਦੀ ਅਸਲੀਅਤ ਲਿਖਦਾ ਹਾਂ :-

੧. ਮਹੰਤ ਨਰਾਇਣ ਦਾਸ ਦਾ ਕਿਸੇ ਸਿੰਘ ਦਾ ਸਿਰ ਕੇਸਾਂ ਤੋਂ ਫੜ ਕੇ, ਘੋੜੀ 'ਤੇ ਸੁਆਰ ਹੋ ਕੇ ਨਨਕਾਣੇ ਸਾਹਿਬ ਦੀਆਂ ਗਲੀਆਂ ਵਿੱਚ ਲਈ ਫਿਰਨ

ਦਾ ਕੋਈ ਸਬੂਤ ਨਹੀਂ ਮਿਲਦਾ।

੨. ਭਾਈ ਲਛਮਣ ਸਿੰਘ ਜੀ ਨੂੰ ਜੀਉਂਦਿਆਂ ਜੰਡ ਨਾਲ ਬੰਨ੍ਹ ਕੇ ਸਾੜਨ ਵਾਲੀ ਗੱਲ ਗ਼ਲਤ ਹੈ। ਇਸ ਸਬੰਧੀ ਕਿੱਸਿਆਂ ਵਿੱਚ ਕਈ ਗੱਲਾਂ ਖ਼ਿਲਾਫ਼ ਵਾਕਿਆ ਦਰਜ ਹਨ। ਨਮੂਨੇ ਵਜੋਂ ਤਕਰੀਬਨ ਸਾਰੇ ਕਿੱਸਿਆਂ ਵਿੱਚ ਪਹਿਲਾਂ ਇਕ ਥਾਂ ਲਿਖਿਆ ਹੈ ਕਿ ਭਾਈ ਲਛਮਣ ਸਿੰਘ ਦਾ ਅੰਗ ਅੰਗ ਕਟਿਆ ਗਿਆ। ਫੇਰ......... ਵੱਢ ਕੇ ਮੂੰਹ ਵਿੱਚ ਦਿੱਤੀ ਗਈ। ਅਗਲੇ ਸਫ਼ੇ 'ਤੇ ਨਾਲ ਹੀ ਲਿਖਿਆ ਹੈ ਕਿ ਜੀਉਂਦੇ ਨੂੰ ਪੁੱਠਾ ਜੰਡ ਨਾਲ ਬੰਨ੍ਹ ਕੇ ਸਾੜਿਆ ਗਿਆ। ਮਹੰਤ ਉਸ ਦਾ ਸਿਰ ਕੇਸਾਂ ਤੋਂ ਫੜ ਕੇ ਵਿਖਾਉਂਦਾ ਫਿਰਿਆ ਤੇ ਆਖਦਾ ਰਿਹਾ ਕਿ "ਇਹ ਹੈ ਲਛਮਣ ਸਿੰਘ ਦਾ ਸਿਰ ਜੋ ਮੇਰੀ ਗੱਦੀ 'ਤੇ ਕਬਜ਼ਾ ਕਰਨ ਆਇਆ ਸੀ।' ਇਹ ਸਭ ਕੁਝ ਕਵੀ ਦਿਮਾਗ਼ ਦੀ ਘਾੜਤ ਘੜੀ ਹੋਈ ਹੈ। ਇਸ ਦਾ ਆਪਣੇ ਆਪ ਹੀ ਖੰਡਨ ਹੋ ਜਾਂਦਾ ਹੈ। ਪਹਿਲਾਂ ਅੰਗ ਅੰਗ ਕੱਟਿਆ ਗਿਆ, ਫੇਰ ਮਹੰਤ ਸਿਰ ਲਈ ਫਿਰਦਾ ਰਿਹਾ ਤਾਂ ਫੇਰ ਜੀਉਂਦਾ ਜੰਡ ਨਾਲ ਬੰਨ੍ਹ ਕੇ ਕਿਵੇਂ ਸਾੜਿਆ ਗਿਆ ?

੩. ਭਾ: ਲਛਮਣ ਸਿੰਘ ਦੋ ਸੌ ਸਿੰਘਾਂ ਦੇ ਜੱਥੇ ਸਮੇਤ ਸ੍ਰੀਹ ਸ਼ੈਂਕਰ ਦੇ ਦੀਵਾਨ ਲਈ ਰਸਤਾਂ ਇਕੱਠੀਆਂ ਕਰਦੇ ਜਾ ਰਹੇ ਸਨ। ਜੱਥੇ ਦੇ ਸਿੰਘਾਂ ਨੇ ਰਾਹੇ ਰਾਹ ਜਾਂਦਿਆਂ ਖ਼ਿਆਲ ਕੀਤਾ ਕਿ ਚਲੋ ਮੱਥਾ ਟੇਕ ਲਈਏ। ਬਾਲ-ਲੀਲ੍ਹਾ ਦੇ ਸਰੋਵਰ 'ਚੋਂ ਅਸ਼ਨਾਨ ਕੀਤਾ ਤੇ ਸ੍ਰੀ ਜਨਮ ਅਸਥਾਨ ਦੇ ਅੰਦਰ ਮੱਥਾ ਟੇਕਣ ਚਲੇ ਗਏ। ਬਾਹਰੋਂ ਮਹੰਤ ਨੇ ਬੂਹਾ ਬੰਦ ਕਰਾ ਕੇ ਗੋਲੀਆਂ ਨਾਲ ਭੁੰਨ ਸੁੱਟਿਆ.....। ਇਸੇ ਤਰ੍ਹਾਂ ਹੀ ਉਸ ਸਮੇਂ ਦੇ ਪ੍ਰਬੰਧਕਾਂ ਨੇ ਮੁਕੱਦਮੇ ਵਿੱਚ ਲਿਖਾਇਆ ਹੈ। ਇਹ ਗੱਲ ਉੱਕੀ ਹੀ ਗ਼ਲਤ ਹੈ। ਅਸਲ ਵਿੱਚ ਇਹ ਸਿੰਘ ਸਕੀਮ ਬਣਾ ਕੇ ਕਬਜ਼ਾ ਕਰਨ ਆਏ ਸਨ ਤੇ ਕਬਜ਼ਾ ਕਰ ਕੇ ਸਿੰਘਾਂ ਨੇ ਆਪ ਅੰਦਰੋਂ ਬੂਹੇ ਮਾਰ ਲਏ ਸਨ।

੪. ਮਹੰਤ ਨਰਾਇਣ ਦਾਸ ਦਾ ਇਹ ਲਿਖਾਉਣਾ ਕਿ ਰਾਤ ਨੂੰ ਅਕਾਲੀ ਅਚਨਚੇਤ ਆ ਪਏ ਤੇ ਸਾਡੇ ਸਾਧਾਂ ਨੂੰ ਸਾੜ-ਫੂਕ ਕੇ ਭੱਜ ਗਏ। ਸਾਧ ਚੂੰਕਿ ਰਮਤੇ ਵਿਚਰਦੇ ਹਨ, ਉਨ੍ਹਾਂ ਦੀ ਵਲਦੀਅਤ ਤੇ ਥਾਂ ਟਿਕਾਣਾ ਕੋਈ ਨਹੀਂ ਦੱਸਿਆ ਜਾ ਸਕਦਾ; ਮੂਲੋਂ ਗ਼ਲਤ ਹੈ।

੫. ਭਾਈ ਦਲੀਪ ਸਿੰਘ ਜੀ ਦੇ ਮਹੰਤ ਨਾਲ ਕੋਈ ਸੁਆਲ-ਜੁਆਬ ਨਹੀਂ ਹੋਏ ਹਨ।

੬. ਸਾਧਾਂ ਦਾ ਇਹ ਆਖਣਾ ਕਿ ਇਹ ਚੋਰ ਤੇ ਡਾਕੂ ਸਨ ਜੋ ਨਨਕਾਣੇ ਸਾਹਿਬ ਨੂੰ ਲੁੱਟਣ ਵਾਸਤੇ ਆਏ ਸਨ, ਸਾਧਾਂ ਨੇ ਆਪਣਾ ਬਚਾਅ ਕਰਨਾ ਚਾਹਿਆ, ਪ੍ਰੰਤੂ ਸਿੰਘਾਂ ਨੇ ਮਾਰਨਾ ਤੇ ਲੁੱਟਣਾ ਸ਼ੁਰੂ ਕਰ ਦਿੱਤਾ। ਇਸ ਦੇ ਉੱਤਰ ਵਿੱਚ ਸਿੰਘਾਂ ਦਾ ਇਹ ਆਖਣਾ ਕਿ ਇਹ ਸਿੰਘ ਖ਼ਾਲੀ ਹੱਥੀਂ ਮੱਥਾ ਟੇਕਣ ਆਏ ਸਨ, ਉਨ੍ਹਾਂ ਨੇ ਮਾਰਨਾ ਕਿਸ ਚੀਜ਼ ਨਾਲ ਸੀ; ਦੋਵੇਂ ਗੱਲਾਂ ਗ਼ਲਤ ਹਨ। ਅਸਲ ਵਿੱਚ ਜੱਥੇ ਦੇ

ਸਿੰਘ ਖਾਲੀ ਹੱਥੀਂ ਨਹੀਂ ਸਨ, ਕਿਸੇ ਪਾਸ ਕ੍ਰਿਪਾਨ ਤੇ ਕਿਸੇ ਪਾਸ ਸਫ਼ਾਜੰਗ ਸੀ ਤੇ ਡਾਂਗੋਂ ਖਾਲੀ ਤਾਂ ਕੋਈ ਭੀ ਨਹੀਂ ਸੀ, ਪਰ ਸਭ ਤੋਂ ਵੱਡੀ ਖੂਬੀ ਦੀ ਗੱਲ ਇਹ ਹੈ ਕਿ ਸਵਾਏ ਭਾਈ ਰਾਮ ਸਿੰਘ ਚੱਕ ਨੰ: ੬੪ ਬੰਡਾਲਾ ਦੇ ਤੇ ਭਾਈ ਨਰਾਇਣ ਸਿੰਘ ਚੱਕ ਨੰ: ੫੫ ਬੁਰਜਾਂ ਦੇ ਹੋਰ ਕਿਸੇ ਸਿੰਘ ਨੇ ਭੀ ਜਥੇਦਾਰ ਦੇ ਹੁਕਮ ਅਨੁਸਾਰ ਉਂਗਲ ਤੱਕ ਨਹੀਂ ਚੁੱਕੀ। ਪੂਰਨ ਸ਼ਾਂਤਮਈ ਧਾਰਦਿਆਂ ਹੋਇਆਂ ਆਪਣੇ ਆਪ ਨੂੰ ਕੁਰਬਾਨ ਕਰ ਦਿੱਤਾ। ਸਗੋਂ ਲਧੂ ਕਾਤਲ ਦੀ ਛਵ੍ਹੀ ਟੁੱਟ ਜਾਣ ਦੇ ਕਾਰਨ ਉਸ ਨੇ ਇਕ ਸਿੰਘ ਦਾ ਸਫ਼ਾਜੰਗ ਲੈ ਕੇ ਸਿੰਘਾਂ ਨੂੰ ਕਤਲ ਕੀਤਾ। ਚੜ੍ਹਦੇ, ਲਹਿੰਦੇ ਤੇ ਦੱਖਣੀ ਬੂਹਿਆਂ ਥਾਣੀਂ ਦਰਵਾਜ਼ਾ ਖੋਲ੍ਹ ਕੇ ਭੱਜ ਜਾਣ ਦਾ ਪੂਰਨ ਮੌਕਾ ਸੀ, ਪਰ ਸਵਾਏ ਭਾਈ ਗੁਰਦਿੱਤ ਸਿੰਘ ਸ਼ਾਹਕੋਟ, ਭਾਈ ਫ਼ੌਜਾ ਸਿੰਘ ਧੰਨੂੰਆਣਾ ਚੱਕ ਨੰ: ੯੧ ਤੇ ਭਾਈ ਰਾਮ ਸਿੰਘ ਚੱਕ ਨੰ: ੬੪ ਤਿੰਨਾਂ ਬੰਦਿਆਂ ਦੇ, ਹੋਰ ਕਿਸੇ ਨੇ ਭੀ ਬਾਹਰ ਨਿਕਲਣ ਦਾ ਯਤਨ ਨਹੀਂ ਕੀਤਾ। ਪੂਰਨ ਦ੍ਰਿੜ੍ਹਤਾ ਨਾਲ ਸਭ ਸਿੰਘ ਅੰਦਰ ਡਟੇ ਰਹੇ ਅਤੇ ਸਤਿਗੁਰਾਂ ਦੇ ਸ਼ਹੀਦੀ ਹਵਨ-ਕੁੰਡ ਵਿਚ ਆਪਣੀਆਂ ਅਹੂਤੀਆਂ ਪਾ ਦਿੱਤੀਆਂ। ਕਾਤਲਾਂ ਨੇ ਜੱਥੇ ਦੇ ਸਿੰਘਾਂ ਪਾਸੋਂ ੨੧੯੭ ॥ =) ਰੁਪਏ[੧] ਲੁੱਟ-ਪੁੱਟ ਲਏ। ਗ਼ੈਰ-ਸਿੱਖਾਂ ਦੀਆਂ ਪੜਤਾਲੀਆ ਕਮੇਟੀਆਂ ਦੀਆਂ ਰਿਪੋਰਟਾਂ ਭੀ ਸਾਫ਼ ਦੱਸਦੀਆਂ ਹਨ ਕਿ ਕਿਸੇ ਸਿੰਘ ਨੇ ਭੀ ਇਕ ਧੇਲੇ ਦਾ ਨੁਕਸਾਨ ਨਹੀਂ ਕੀਤਾ ਸੀ।

੭. ਸਾਕਾ ੧੦ ਫੱਗਣ ਮੁਤਾਬਿਕ ੨੦ ਫ਼ਰਵਰੀ ਸੰ: ੧੯੨੧ ਈ : ਐਤਵਾਰ ਦੇ ਦਿਨ ਹੋਇਆ ਹੈ। ੨੧ ਫ਼ਰਵਰੀ ਨੂੰ ਜੋ ਹੁਣ ਤੱਕ ਅਖ਼ਬਾਰਾਂ ਵਿੱਚ ਛਪ ਰਿਹਾ ਹੈ, ਗ਼ਲਤ ਹੈ। ਜਥਾ ਕ੍ਰੀਬਨ ਪੌਣੇ ਛੇ ਵਜੇ ਅੰਦਰ ਦਾਖ਼ਲ ਹੋਇਆ ਅਤੇ ਸਾਢੇ ਸੱਤ ਵਜੇ ਤੱਕ ਗੋਲੀ ਚੱਲ ਕੇ ਸਾੜਣ ਦਾ ਕੰਮ ਆਰੰਭ ਹੋ ਗਿਆ ਸੀ।

## ਸ਼ਹੀਦੀ ਜੀਵਨਾਂ 'ਤੇ ਇਕ ਨਜ਼ਰ

ਸ਼ਹੀਦੀ ਜੀਵਨਾਂ ਨੂੰ ਜੇ ਇਕ ਓਪਰੀ ਜਿਹੀ ਨਜ਼ਰ ਨਾਲ ਭੀ ਤੱਕਿਆ ਜਾਵੇ ਤਾਂ ਇਹ ਸੁੱਤੇ-ਸਿੱਧ ਸਾਬਤ ਹੋ ਜਾਂਦਾ ਹੈ, ਕਿ ਉਸ ਸਮੇਂ ਅਕਾਲ-ਪੁਰਖ ਦੀ ਰਜ਼ਾ ਅੰਦਰ ਸ਼ਹੀਦੀ ਇਲਾਕੇ ਵਿੱਚ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੇ ਸੁਧਾਰ ਲਈ ਅਥਾਹ ਜੋਸ਼ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ ਜਿਸ ਦੇ ਅਸਰ ਥੱਲੇ ਆ ਕੇ ਇਕ ਤੋਂ ਵਧੇਰੇ ਸਕੇ ਭਰਾਵਾਂ ਦੀਆਂ ਜੋੜੀਆਂ ਆਪਣੇ ਆਪ ਨੂੰ ਗੁਰੂ-ਚਰਨਾਂ ਤੋਂ ਤਸੱਦਕ ਕਰ ਗਈਆਂ। ਇਸ ਪਵਿੱਤਰ ਲਹਿਰ ਦੀ ਸਭ ਤੋਂ ਵੱਡੀ ਉਚਤਾਈ ਇਹ ਸੀ,

---

*੧. ਮੁਕੰਮਲ ਵੇਰਵੇ ਲਈ ਵੇਖੋ ਅੰਤਿਕਾ ਨੰ: ੪*

ਕਿ ਨਿਹੰਗ, ਕੂਕੇ, ਰਾਧਾ ਸੁਆਮੀ, ਗੁਲਾਬ-ਦਾਸੀਏ ਸੰਤ ਤੇ ਤਕਰੀਬਨ ਹਰ ਇਕ ਪੇਸ਼ੇ ਦਾ ਬੰਦਾ ਅੰਮ੍ਰਿਤ ਛਕ ਕੇ ਸ਼ਹਾਦਤ ਦੀ ਲਟ ਲਟ ਬਲ ਰਹੀ ਸ਼ਮ੍ਹਾਂ ਉੱਤੇ ਕੁਰਬਾਨ ਹੋਣ ਲਈ ਉਠ ਨੱਸਿਆ। ਦੁਨੀਆਂਦਾਰੀ ਦੀਆਂ ਸਖ਼ਤ ਔਕੜਾਂ ਤੇ ਮੋਹ-ਮਾਇਆ ਦੇ ਜਾਲਾਂ ਦੀਆਂ ਤਕਲੀਫ਼ਾਂ ਦੇ ਪਹਾੜ ਚੀਰਦੇ ਹੋਏ ਇਹ ਧਰਮੀ ਜੋਧੇ ਸ੍ਰੀ ਨਨਕਾਣੇ ਸਾਹਿਬ ਪੁੱਜੇ ਅਤੇ ਪ੍ਰਵਾਨ ਹੋ ਚੁਕੀਆਂ ਰੂਹਾਂ ਨੂੰ ਨਿਵਾਜ ਕੇ ਸਤਿਗੁਰਾਂ ਨੇ ਆਪਣੇ ਚਰਨਾਂ ਵਿੱਚ ਸਦਾ ਲਈ ਥਾਂ ਬਖ਼ਸ਼ ਦਿੱਤੀ।

ਇਨ੍ਹਾਂ ਕੌਮੀ ਦੂਲਿਆਂ ਦੇ ਇਨ੍ਹਾਂ ਪਵਿੱਤਰ ਧਰਮੀ ਕਾਰਨਾਮਿਆਂ ਨਾਲ ਰਹਿੰਦੀ ਦੁਨੀਆਂ ਤੱਕ ਕੌਮ ਦਾ ਨਾਮ ਰੌਸ਼ਨ ਤੇ ਮੁੱਖ ਉੱਜਲਾ ਰਹੇਗਾ, ਕਿਉਂਕਿ ਸ਼ਹੀਦੀ ਰੂਹਾਂ ਹੀ ਧਰਮ ਅਤੇ ਕੌਮ ਦਾ ਸਹਾਰਾ ਹੋਇਆ ਕਰਦੀਆਂ ਹਨ। ਇਨ੍ਹਾਂ ਸੂਰਬੀਰਾਂ ਦੇ ਉੱਚੇ ਆਦਰਸ਼ਕ ਸਿਖਿਆਦਾਇਕ ਜੀਵਨਾਂ ਨੂੰ ਜਦ ਭੀ ਕੌਮੀ ਬੱਚੇ ਪੜ੍ਹਨਗੇ ਤਦ, ਉਨ੍ਹਾਂ ਅੰਦਰ ਕੁਦਰਤੀ ਤੌਰ 'ਤੇ ਇਸ ਕਿਸਮ ਦੇ ਸੋਹਣੇ ਭਾਵ ਉਤਪੰਨ ਹੋ ਜਾਣੇ, ਕੋਈ ਅਨੋਖੀ ਗੱਲ ਨਹੀਂ ਹੈ; ਕਿਉਂਕਿ ਸ਼ਹੀਦਾਂ ਦੇ ਉੱਚੇ ਕਾਰਨਾਮੇ ਹੀ ਕੌਮਾਂ ਨੂੰ ਦੁਨੀਆਂ ਵਿੱਚ ਉਜਾਗਰ ਕਰਿਆ ਕਰਦੇ ਹਨ। ਅਜਿਹੇ ਦਰੁਸਤ ਪੂਰਨਿਆਂ 'ਤੇ ਚੱਲ ਕੇ ਹੀ ਮੁਲਕ ਦੇ ਨੌ-ਨਿਹਾਲ ਦੇਸ਼ ਦਾ ਨੱਕ-ਨਮੂਜ ਬਣਾਇਆ ਕਰਦੇ ਹਨ। ਭਾਈ ਲਛਮਣ ਸਿੰਘ ਜਥੇਦਾਰ ਦੇ ਜੀਵਨ ਵਿਚੋਂ ਸੁਭਾਵਕ ਇਸਤ੍ਰੀ-ਵਿਦਿਆ, ਅਛੂਤ-ਉਧਾਰ ਤੇ ਗੁਰਦੁਆਰਾ-ਸੁਧਾਰ ਲਹਿਰ ਲਈ ਬੀਰਤਾ, ਦ੍ਰਿੜ੍ਹਤਾ, ਦਲੇਰੀ, ਬਹਾਦਰੀ ਤੇ ਜਵਾਂ-ਮਰਦੀ ਨਾਲ ਸਭ ਕੁਝ ਕੁਰਬਾਨ ਕਰ ਦੇਣ ਦੀ ਉਤਮ ਸਿੱਖਿਆ ਮਿਲਦੀ ਹੈ। ਅਖ਼ੀਰ ਦਮ ਤੱਕ ਅਸੂਲ-ਪ੍ਰਸਤੀ ਉੱਤੇ ਕਾਇਮ ਰਹਿੰਦਿਆਂ ਹੋਇਆਂ ਕਦਮ-ਕਦਮ ਉੱਤੇ ਸਿੰਘਾਂ ਨੂੰ ਸ਼ਾਂਤਮਈ ਰਹਿਣ ਲਈ ਦ੍ਰਿੜ੍ਹ ਕਰਾਉਂਦਿਆਂ ਆਉਣਾ ਤੇ ਵਰ੍ਹਦੀਆਂ ਗੋਲੀਆਂ ਵਿੱਚ ਭੀ ਪੰਥ ਦਾ ਹੁਕਮ ਉਲੰਘਣ ਨਾ ਹੋਣ ਦੇਣਾ, ਜਥੇਦਾਰੀ ਦੇ ਫ਼ਰਜ਼ ਨੂੰ ਨਿਭਾਉਣ ਦਾ ਕਿਤਨਾ ਉੱਚਾ ਆਦਰਸ਼ ਹੈ! ਸ਼ਹਾਦਤ ਦੇ ਅੰਤਮ ਸਮੇਂ ਤੱਕ ਆਪ ਦੀ ਹਰ ਇਕ ਹਰਕਤ ਵਿਚੋਂ ਕੁਰਬਾਨੀ ਦੀ ਚਾਹ ਉਤਪੰਨ ਹੁੰਦੀ ਹੈ।

ਭਾਈ ਈਸ਼ਰ ਸਿੰਘ ਜੀ ਜਥੇਦਾਰ ਦਾ ਬ੍ਰਿਧ ਅਵਸਥਾ ਵਿੱਚ ਸਾਰਾ ਦਿਨ ਤੇ ਸਾਰੀ ਰਾਤ ਉਨੀਂਦਰੇ ਤੇ ਸਫ਼ਰ ਦੀਆਂ ਤਕਲੀਫ਼ਾਂ ਝਾਗ ਕੇ ਵਰ੍ਹਦੀਆਂ ਗੋਲੀਆਂ ਵਿਚ ਮਰਦਿ-ਮੈਦਾਨ ਵੰਗਾਰ ਕੇ ਸ਼ਹੀਦ ਹੋਣਾ ਕੌਮ ਅੰਦਰ ਸ਼ਹੀਦੀ ਰੂਹ ਫੂਕ ਕੇ ਇਨ੍ਹਾਂ ਤੁਕਾਂ ਦਾ ਅਸਲੀ ਸਬੂਤ ਦਿੰਦਾ ਹੈ :

*"ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।*
*ਸਾਬਰੁ, ਸਿਦਕਿ, ਸਹੀਦੁ ਭਰਮ ਭਉ ਖੋਵਣਾ।*
*ਗੋਲਾ ਮੁਲ ਖਰੀਦੁ ਕਾਰੇ ਜੋਵਣਾ।*
*ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।* (ਵਾਰ ੩ ਪਉੜੀ੧੮)

ਭਾਈ ਮੰਗਲ ਸਿੰਘ ਕ੍ਰਿਪਾਨ-ਬਹਾਦਰ ਦਾ ੮ ਫੱਗਣ ਨੂੰ ਮੁਕਲਾਵਾ ਆਉਂਦਾ ਹੈ ਤੇ ਆਪ ੯ ਫੱਗਣ ਨੂੰ ਬੰਨੀ ਦੀਆਂ ਪ੍ਰੀਤਾਂ ਤੇ ਰੀਝਾਂ ਦੀ ਕੋਈ ਪ੍ਰਵਾਹ ਨ ਕਰਦੇ ਹੋਏ, ਮੌਤ ਲਾੜੀ ਦੀਆਂ ਸੇਜਾਂ ਮਾਣਨ ਖ਼ਾਤਰ ਸ਼ਹਾਦਤ ਲਈ ਤੁਰ ਪੈਂਦੇ ਹਨ ਜੋ ਕਿਤਨੀ ਦ੍ਰਿੜ੍ਹਤਾ ਤੇ ਸਿੱਖੀ-ਸਿਦਕ ਨੂੰ ਸਾਬਤ ਕਰਦਾ ਹੈ! ਭਾਈ ਸੁੰਦਰ ਸਿੰਘ ਦਾ ਚਿੱਟੀ ਪੱਗ 'ਤੇ ਕਾਲਾ ਦੁਪੱਟਾ ਲਪੇਟ ਕੇ ਤੁਰ ਪੈਣਾ ਸ਼ਹਾਦਤ ਦੇ ਕਿਤਨੇ ਪ੍ਰੇਮ ਤੇ ਸ਼ੌਕ ਨੂੰ ਜ਼ਾਹਰ ਕਰਦਾ ਹੈ!

ਭਾਈ ਟਹਿਲ ਸਿੰਘ ਦੇਵਾ ਸਿੰਘ ਵਾਲੇ ਦੀ ਇਸ ਸਮੇਂ ਦੀ ਹਰ ਇਕ ਗੱਲ ਤੋਂ ਨਿਰਭੈਤਾ ਤੇ ਦਲੇਰੀ ਜ਼ਾਹਰ ਹੁੰਦੀ ਹੈ। ਉਨ੍ਹਾਂ ਦਾ ਖੜਕੇ-ਦੜਕੇ ਵਾਲਾ ਹੰਗਾਮਾ-ਖੇਜ਼ ਜੀਵਨ ਮਨੁੱਖ ਦੀ ਰਗ ਰਗ ਅੰਦਰ ਹਰਕਤ ਪੈਦਾ ਕਰ ਦਿੰਦਾ ਹੈ। ਜਦ ਉਹ ਦੀਵਾਨਾਂ 'ਤੇ ਲਲਕਾਰਾ ਮਾਰ ਕੇ ਸ਼ੇਰਾਂ ਵਾਂਗ ਬੁੱਕਿਆ ਕਰਦੇ ਸਨ ਤਾਂ ਸਿੰਘਾਂ ਅੰਦਰ ਹਿਲਜੁਲ ਮੱਚ ਜਾਇਆ ਕਰਦੀ ਸੀ।

ਭਾਈ ਨਰਾਇਣ ਸਿੰਘ ਬੁਰਜ ਚੱਕ ਨੰ: ੫੫, ਭਾਈ ਬਚਿੰਤ ਸਿੰਘ ਫਰਾਲਾ ਚੱਕ ਨੰ: ੨੫੮ ਤੇ ਭਾਈ ਨਰਾਇਣ ਸਿਘ ਲਹੁਕੇ ਚੱਕ ਨੰ: ੭੫ ਦੇ ਸਮੁੱਚੇ ਜੀਵਨ, ਸਿਮਰਨ, ਅਭਿਆਸ ਤੇ ਬੰਦਗੀ ਵਾਲੇ ਜੀਵਨ ਹਨ, ਜਿਨ੍ਹਾਂ ਤੋਂ ਉਨ੍ਹਾਂ ਦੇ ਸਤਿਗੁਰਾਂ ਉੱਤੇ ਪੂਰਨ ਸਿਦਕ, ਵਿਸ਼ਵਾਸ਼, ਸ਼ਰਧਾ ਅਤੇ ਭਰੋਸੇ ਦਾ ਸਬੂਤ ਮਿਲਦਾ ਹੈ।

ਭਾਈ ਹਜ਼ਾਰਾ ਸਿੰਘ ਚੱਕ ਨੰ: ੬੪ ਦਾ ਦੋ ਦਿਨ ਬੀਮਾਰੀ ਦੇ ਕਾਰਨ ਭੁੱਖੇ ਭਾਣਿਆਂ ਗੁਰ-ਪ੍ਰੀਤ ਵਿਚ ਖਿੱਚੇ ਚਲੇ ਆਉਣਾ ਚੰਗੇ ਅਕੀਦੇ ਨੂੰ ਜ਼ਾਹਰ ਕਰਦਾ ਹੈ। ਫੇਰ ਵੱਡੀ ਖ਼ੂਬੀ ਦੀ ਇਹ ਗੱਲ ਹੈ ਕਿ ਆਪ ਦੇ ਸਰੀਰ ਨੂੰ ਜਦ ਵੇਖਿਆ ਗਿਆ ਤਾਂ ਸਾਹਮਣੇ ਛਾਤੀ ਵਿਚ ਸੱਤ ਗੋਲੀਆਂ ਦੇ ਨਿਸ਼ਾਨ ਮੌਜੂਦ ਸਨ, ਅਤੇ ਪਿੱਠ ਪਿੱਛੇ ਮਾਮੂਲੀ ਝਰੀਟ ਭੀ ਨਹੀਂ ਸੀ। ਇਸ ਕਿਸਮ ਦੀਆਂ ਘਟਨਾਵਾਂ ਤੋਂ ਸਾਬਤ ਹੁੰਦਾ ਹੈ ਕਿ ਇਨ੍ਹਾਂ ਬਹਾਦਰਾਂ ਨੇ ਕਿਸ ਤਰ੍ਹਾਂ ਖਿੜੇ ਮੱਥੇ ਛਾਤੀਆਂ ਤਾਣ ਕੇ ਸ਼ਹਾਦਤਾਂ ਪ੍ਰਾਪਤ ਕੀਤੀਆਂ। ਇਸੇ ਨਗਰ ਦੇ ਭਾਈ ਉਜਾਗਰ ਸਿੰਘ ਦਾ ਨੰਗੀ ਪੈਰੀਂ ਛੁਹਾਰੇ ਦਾ ਖ਼ਿਆਲ ਛੱਡ ਕੇ ਮੌਤ ਦੀਆਂ ਲੰਮੀਆਂ ਵਾਟਾਂ ਦੇ ਬਿਖੜੇ ਪੈਂਡੇ ਤੁਰ ਪੈਣਾ ਤਿਆਗ ਦਾ ਕਿੱਡਾ ਸੋਹਣਾ ਨਮੂਨਾ ਹੈ!

ਭਾਈ ਬਾਰਾ ਸਿੰਘ ਚੱਕ ਨੰ: ੭੧ ਦਾ ਆਪਣੇ ਭਰਾ ਦੀ ਥਾਂ ਸ਼ਹਾਦਤ ਲਈ ਤੁਰ ਆਉਣਾ ਸ਼ਹੀਦੀ ਦੇ ਚਾਅ ਤੇ ਉਮਾਹ ਨੂੰ ਪ੍ਰਗਟ ਕਰਦਾ ਹੈ। ਇਸੇ ਪਿੰਡ ਦੇ ਭਾਈ ਇੱਛਰ ਸਿੰਘ ਹੋਰਾਂ ਦਾ ਘਰ ਵਿੱਚ ਵਿਵਾਹ ਦਾ ਅਡੰਬਰ ਰਚਿਆ ਛੱਡ ਕੇ ਜੱਥੇ ਨਾਲ ਤੁਰ ਪੈਣਾ; ਪਿੰਡ ਦੇ ਮੁੱਖੀਆਂ ਤੇ ਅਰਧੰਗੀ ਦੇ ਜ਼ੋਰ ਦੇਣ 'ਤੇ ਭੀ ਘਰ ਨੂੰ ਵਾਪਸ ਨਾ ਮੁੜਨਾ ਸਾਫ਼ ਦਸਦਾ ਹੈ ਕਿ ਇਹ ਸਭ ਖੇਡ ਕਰਤਾਰ ਦੇ ਹੁਕਮ ਅੰਦਰ ਹੀ ਵਰਤ ਰਹੀ ਸੀ।

ਭਾਈ ਹਰਨਾਮ ਸਿੰਘ ਦੇਵਾ ਸਿੰਘ ਵਾਲੇ ਨੂੰ ਮੁਕਲਾਵਾ ਆਂਦਿਆਂ ਅਜੇ

ਦੋ ਦਿਨ ਹੀ ਹੋਏ ਹਨ। ਸਾਰਾ ਪਰਿਵਾਰ ਮੋਹ ਮਾਇਆ ਦੇ ਜਾਲਾਂ ਵਿੱਚ ਫਸਾ ਰਿਹਾ ਹੈ। ਭਾਈ ਕੇਸਰ ਸਿੰਘ ਦੇ ਘਰ ਛੁਹਾਰਾ ਦੇਣ ਲਈ ਲਾਗੀ ਬੈਠਾ ਹੈ ਅਤੇ ਭਾ: ਮੋਤਾ ਸਿੰਘ ਬਹੋੜੂ ਨੇ ੯ ਫਗਣ ਨੂੰ ਮੁਕਲਾਵਾ ਲੈਣ ਲਈ ਜਾਣਾ ਸੀ। ਸੌਹਰੇ ਨੇ ਆਪਣੇ ਕੁੜਮ ਨਾਲ ਸਲਾਹ ਕਰ ਕੇ ਨਵੇਂ ਲੀੜੇ ਪੁਆ ਕੇ ਜੁਆਈ ਨੂੰ ਆਪਣੇ ਨਾਲ ਖੜਨ ਲਈ ਤਿਆਰ ਕੀਤਾ ਹੈ, ਪਰ ਜਦ ਸ਼ਹੀਦੀ ਲਈ ਹੁਕਮ ਪੁੱਜਦਾ ਹੈ ਤਾਂ ਪਹਿਲੇ ਦੁਨਿਆਵੀ ਪ੍ਰੋਗਰਾਮ ਨੂੰ ਦਿਲੋਂ ਕੱਢ ਦੇਂਦੇ ਹਨ। ਇਨ੍ਹਾਂ ਤਿੰਨਾਂ ਪ੍ਰੇਮ-ਪਤੰਗਿਆਂ ਦਾ ਸਭ ਕੁਝ ਛੱਡ ਛਡਾ ਕੇ ਸ਼ਹਾਦਤ ਦੀਆਂ ਲੱਟ-ਲੱਟ ਬਲ ਰਹੀਆਂ ਸ਼ਮ੍ਹਾਂ ਉੱਤੇ ਆ ਕੁਰਬਾਨ ਹੋਣਾ ਬਹੁਤ ਭਾਰੀ ਕੁਰਬਾਨੀ ਦੀ ਸੰਥਾ ਦਿੰਦਾ ਹੈ। ਭਾਈ ਕੇਹਰ ਸਿੰਘ 'ਜਰਗ' ਦਾ ਸ਼ੇਰ ਮਾਰਨਾ, ਭਾਈ ਚੇਤ ਸਿੰਘ ਚੱਕ ਨੰ: ੬੪ ਦਾ ਚੋਰਾਂ ਨੂੰ ਇਕੱਲਿਆਂ ਫੜ ਕੇ ਤੋਬਾ-ਤੋਬ ਕਰਾਉਣਾ; ਭਾਈ ਦੀਵਾਨ ਸਿੰਘ ਇਕੱਲੇ ਨੇ ਡਾਂਗਾਂ ਨਾਲ ਉਨ੍ਹੀਂ ਬੰਦੇ ਅੱਗੇ ਲਾ ਲੈਣੇ ਤੇ ਭਾਈ ਸੋਹਣ ਸਿੰਘ ਧੰਨੂਆਣਾ ਚੱਕ ੯੧ ਦਾ ੨੧ ਮਣ ਦੀ ਮੁੰਗਲੀ ਚੁੱਕ ਲੈਣੀ ਦੱਸਦਾ ਹੈ ਕਿ ਇਨ੍ਹਾਂ 'ਚੋਂ ਕਈਆਂ ਪਹਿਲਵਾਨਾਂ ਦੇ ਸਰੀਰ ਬੜੇ ਬਲਵਾਨ ਸਨ,ਪਰ ਇਨ੍ਹਾਂ ਸੂਰਮਿਆਂ ਦਾ ਕੀਤੇ ਪ੍ਰਣ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਅੰਦਰ ਉਂਗਲੀ ਤੱਕ ਨ ਚੁੱਕਣੀ, ਹੁੰਦੇ ਤਾਣ ਨਿਤਾਣੇ ਹੋ ਜਾਣਾ ਤੇ "ਮੁਰਦਾ ਹੋਇ ਮੁਰੀਦ ਤਾਂ ਗੁਰ ਗੋਰ ਸਮਾਵੈ" ਦਾ ਅਮਲੀ ਸਬੂਤ ਦਿੰਦਿਆਂ ਹੋਇਆਂ ਛਵ੍ਹੀਆਂ ਤੇ ਗੋਲੀਆਂ ਨਾਲ ਆਪਣੇ ਆਪ ਨੂੰ ਖਿੜੇ ਮੱਥੇ ਸ਼ਹੀਦ ਕਰਵਾ ਲੈਣਾ, ਨੌਂ ਸਾਲ ਦੇ ਮਾਸੂਮ ਬਾਲਕ ਭਾਈ ਦਰਬਾਰਾ ਸਿੰਘ ਦਾ ਜੀਉਂਦਿਆਂ ਸੜ ਜਾਣਾ ਸਤਿਗੁਰਾਂ ਦੀਆਂ ਅਦੁੱਤੀ ਕੁਰਬਾਨੀਆਂ ਦਾ ਸਦਕਾ ਨਹੀਂ ਤਾਂ ਹੋਰ ਕੀ ਹੈ ? ਭਾਈ ਗੰਡਾ ਸਿੰਘ ਭਸੀਣ ਦਾ ਪਹਿਲਾਂ ਆਪਣੀ ਅੱਖੀਂ ਮੌਤ ਦਾ ਸਾਮਾਨ ਵੇਖ ਜਾਣਾ ਤੇ ਫੇਰ ਘਰੋਂ ਤੁਰਨ ਸਮੇਂ ਘਰ ਵਾਲਿਆਂ ਦੇ ਬੂਹੇ ਬੰਦ ਕਰ ਕੇ ਡਕਣ 'ਤੇ ਭੀ ਪਿਛਵਾੜਿਓਂ ਕੋਠੇ ਤੋਂ ਛਾਲ ਮਾਰ ਕੇ ਜੱਥੇ ਨਾਲ ਸ਼ਾਮਲ ਹੋ ਕੇ ਜਾ ਅਹੂਤੀ ਦੇਣੀ, ਇਕ ਸਿੱਖ ਸੂਰਮੇਂ ਤੋਂ ਹੀ ਪੁੱਜ ਆਉਂਦਾ ਹੈ। ਭਾਈ ਮਹਿੰਗਾ ਸਿੰਘ ਚੱਕ ਨੰ: ੭੫ ਦਾ ਆਪਣੇ ਲਹਿਣੇ-ਦੇਣੇ ਦੀ ਵਹੀ ਤੇ ਫ਼ਹਿਰਿਸਤ ਬਣਾ ਕੇ ਆਪਣਾ ਅੱਠ ਸੌ ਰੁਪਏ ਦਾ ਅਹਾਤਾ ਗੁਰਦੁਆਰੇ ਦੇ ਨਾਮ ਲੁਆ ਕੇ ੪੦) ਨਕਦ ਲੰਗਰ ਲਈ ਵਾਂਸਲੀ ਵਿੱਚ ਪਾ ਕੇ ਤੁਰਨਾ, ਸਾਫ਼ ਜ਼ਾਹਰ ਕਰਦਾ ਹੈ, ਕਿ ਇਨ੍ਹਾਂ ਧਰਮੀ ਬੀਰਾਂ ਅੰਦਰ ਸ਼ਹੀਦੀ ਲਈ ਕਿਸ ਤਰ੍ਹਾਂ ਵਲਵਲੇ ਉਤਪੰਨ ਹੋ ਰਹੇ ਸਨ। ਭਾਈ ਹੁਕਮ ਸਿੰਘ ਜੈਸੇ ਭੋਲੇ ਤੇ ਲਟਬੌਰੇ ਜਿਹੇ ਸਤਿਜੁਗੀ ਪੁਰਸ਼ਾਂ ਦਾ ਆ ਜਾਨਾਂ ਵਾਰਨਾ, ਕਰਤਾਰ ਦੇ ਅਲੌਕਿਕ ਰੰਗਾਂ ਨੂੰ ਪ੍ਰਗਟ ਕਰਦਾ ਹੈ। ਭਾਈ ਬੁਧ ਸਿੰਘ ਦੇ ਜੀਵਨ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਅੱਜ ਤੋਂ ੩੪੭ ਸਾਲ ਪਹਿਲਾਂ ਉਨ੍ਹਾਂ ਦੇ ਬਜ਼ੁਰਗਾਂ ਨੇ ਸਿੱਖੀ ਸ਼ਾਨ ਬਦਲੇ ਕੀ ਕੀ ਘਾਲਣਾਂ ਘਾਲੀਆਂ ਸਨ ! ਇਤਿਹਾਸਕ-ਖੋਜ ਦੇ ਨੁਕਤੇ ਤੋਂ ਇਹ ਸਭ ਤੋਂ ਪਹਿਲੀ ਤੇ ਨਵੀਂ ਖੋਜ ਹੈ। ਏਸੇ ਤਰ੍ਹਾਂ

ਮਿਹਨਤ ਨਾਲ ਪੁਰਾਣੀ ਖੋਜ ਪੜਤਾਲ ਕਰ ਕੇ ਬਾਕੀ ਸ਼ਹੀਦਾਂ 'ਚੋਂ ਭੀ ਜੇ ਕਈਆਂ ਦੇ ਖ਼ਾਨਦਾਨੀ ਹਾਲ ਲਿਖੇ ਜਾਂਦੇ ਤਾਂ ਬਹੁਤ ਸ਼ਾਨਦਾਰ ਸਾਬਤ ਹੁੰਦੇ । ਪਰ ਸਮੇਂ ਦੀ ਤੰਗੀ ਕਰਕੇ ਉਨ੍ਹਾ ਦੀ ਪਿਛਲੀ ਖੋਜ ਛੱਡ ਦਿੱਤੀ ਗਈ ਹੈ ਤੇ ਕੇਵਲ ਖੋਜ ਦਾ ਨਮੂਨਾ ਦੱਸਣ ਵਜੋਂ ਇਹ ਇਕ ਜੀਵਨ ਹੀ ਦਿੱਤਾ ਗਿਆ ਹੈ ।

ਭਾਈ ਦਲੀਪ ਸਿੰਘ ਸਾਹੋਵਾਲ ਦਾ ਸਮੁੱਚਾ ਜੀਵਨ ਇਕ ਉੱਚਾ ਆਦਰਸ਼ਕ ਜੀਵਨ ਹੈ ਜਿਸ ਦੇ ਲਿਖਣ ਲੱਗਿਆਂ ਸੰਖੇਪਤਾ ਤੋਂ ਕੰਮ ਲੈਂਦਿਆਂ ਭੀ ਵਿਸਥਾਰ ਹੋ ਗਿਆ ਹੈ । ਹੁਣ ਇਥੇ ਹੋਰ ਵਧੇਰੇ ਸੁਝਾਉਣ ਤੇ ਸਮਝਾਉਣ ਲਈ ਬਹੁਤਾ ਖੋਹਲ ਕੇ ਲਿਖਣਾ ਇਕ ਵਾਧੂ ਜਿਹੀ ਗੱਲ ਹੈ । ਮੁਕਦੀ ਗੱਲ ਇਹ ਕਿ ਆਪ ਦੇ ਜੀਵਨ ਦੇ ਹਰ ਇਕ ਵਾਕਿਆ ਤੋਂ ਕੋਈ ਕੋਈ ਸਿੱਖਿਆ ਅਤੇ ਕੌਮ ਲਈ ਕੁਰਬਾਨੀ ਕਰਨ ਦੀ ਸੋਹਣੀ ਮਿਸਾਲ ਮਿਲਦੀ ਹੈ ।

ਇਹ ਕੇਵਲ ਕੁਝ ਜੀਵਨਾਂ ਸੰਬੰਧੀ ਇਸ਼ਾਰੇ ਹਨ, ਪਰ ਗਹੁ ਨਾਲ ਪੜ੍ਹਿਆਂ ਹਰ ਇਕ ਜੀਵਨ 'ਚੋਂ ਕੋਈ ਨਾ ਕੋਈ ਅਦੁੱਤੀ ਕੁਰਬਾਨੀ ਕਰਨ ਦੀ ਗੱਲ ਕੌਮ ਨੂੰ ਉਚਿਆਂ ਕਰਨ ਵਾਲੀ ਮਿਲੇਗੀ । ਆਮ ਜੀਵਨਾਂ ਦੇ ਹਾਲਾਤ ਤਕਰੀਬਨ ਇਕੋ ਜਿਹੇ ਸਨ, ਇਸ ਲਈ ਜੋ ਗੱਲਾਂ ਇਕ ਜੀਵਨ ਵਿੱਚ ਆ ਗਈਆਂ ਹਨ, ਉਹ ਦੂਜੇ ਵਿੱਚ ਨਹੀਂ ਦਿੱਤੀਆਂ ਗਈਆਂ, ਕਿਉਂਕਿ ਇਕੋ ਚੀਜ਼ ਨੂੰ ਬਾਰ ਬਾਰ ਦੁਹਰਾਣ ਨਾਲ ਕਿਤਾਬ ਸਵਾਦਲੀ ਨਹੀਂ ਰਹਿੰਦੀ ।

ਜਿਸ ਤਰ੍ਹਾਂ ਜੱਥੇ ਦੇ ਸਿੰਘ ਨੰਬਰਵਾਰ ਹਰ ਇਕ ਪਿੰਡ 'ਚੋਂ ਤੁਰੇ ਤੇ ਅਗਲਿਆਂ ਪਿੰਡਾਂ ਦੇ ਹੋਰ ਨਾਲ ਸ਼ਾਮਲ ਹੁੰਦੇ ਗਏ । ਨਨਕਾਣੇ ਸਾਹਿਬ ਪੁੱਜ ਕੇ ਜਿਵੇਂ ਇਕ ਦੂਜੇ ਦੇ ਪਿੱਛੋਂ ਸ਼ਹੀਦੀਆਂ ਪ੍ਰਾਪਤ ਕਰਦੇ ਗਏ, ਉਸੇ ਤਰਤੀਬ ਅਨੁਸਾਰ ਉਨ੍ਹਾਂ ਦੇ ਹਾਲ ਦਰਜ ਕੀਤੇ ਗਏ ਸਨ । ਸ਼ਹੀਦਾਂ ਦੇ ਵਾਰਸਾਂ ਦੇ ਬਿਆਨਾਂ ਤੋਂ ਪਤਾ ਲੱਗਦਾ ਹੈ, ਕਿ ਕੁਝ ਕੁ ਸਿੰਘ ਆਪਣੇ ਘਰਾਂ ਤੋਂ ਨਾਲ ਰੁਪਏ ਲੈ ਕੇ ਭੀ ਤੁਰੇ ਸਨ ਜੋ ਇਥੇ ਕਾਤਲਾਂ ਨੇ ਲੁੱਟ ਕੇ ਝੋਲੀਆਂ ਭਰ ਲਈਆਂ ਜਿਸ ਦਾ ਸਬੂਤ ਪੁਲਸ ਦੀਆਂ ਰਿਪੋਰਟਾਂ ਤੋਂ ਭੀ ਮੁਕੰਮਲ ਮਿਲਦਾ ਹੈ । ਇਸ ਰੁਪਏ ਦਾ ਕੁੱਲ ਜੋੜ ੨੧੯੭ ॥=) ਬਣਦਾ ਹੈ ।[1]

ਗੁਰੂ ਪੰਥ ਨੇ ਇਨ੍ਹਾਂ ਬਹਾਦਰਾਂ ਦੀ ਅਦੁੱਤੀ ਕੁਰਬਾਨੀ ਨੂੰ ਅੱਖਾਂ ਸਾਮ੍ਹਣੇ ਰਖਦਿਆਂ ਹੋਇਆਂ ਸ਼ਹੀਦੀ ਪ੍ਰਵਾਰਾਂ ਦੇ ਨਾਮ ਪੈਨਸ਼ਨਾਂ ਕਾਇਮ ਕੀਤੀਆਂ ਤੇ ਉਨ੍ਹਾਂ ਦੇ ਕਰਜ਼ੇ ਉਤਾਰ ਦਿੱਤੇ, ਤਾਂ ਜੋ ਅੱਗੋਂ ਕੌਮ ਅੰਦਰ ਕੁਰਬਾਨੀ ਦਾ ਉਤਸ਼ਾਹ ਵਧੇ । ਪ੍ਰੰਤੂ ੮੬ ਸ਼ਹੀਦਾਂ ਦੇ ਵਾਰਸਾਂ ਵਿਚੋਂ ਕੇਵਲ ੫੭ ਬੰਦਿਆਂ ਨੇ ਇਸ ਸਹਾਇਤਾ ਨੂੰ ਪ੍ਰਵਾਨ ਕੀਤਾ ਅਤੇ ਕਈਆਂ ਪ੍ਰਵਾਰਾਂ ਨੇ ਆਪਣੀ ਹਾਲਤ ਮਾੜੀ ਹੁੰਦਿਆਂ ਭੀ

---

੧ *ਪੂਰੇ ਵੇਰਵੇ ਲਈ ਵੇਖੋ ਅੰਤਕਾ ਨੰਬਰ ੪ ।*

ਇਕ ਪਾਈ ਤਕ ਸਹਾਇਤਾ ਸਵੀਕਾਰ ਨਹੀਂ ਕੀਤੀ ਹੈ। ਪੈਨਸ਼ਨ ਲੈਣ ਵਾਲੇ ਹਰ ਇਕ ਸ਼ਹੀਦ ਦੇ ਵਾਰਸ ਦਾ ਨਾਮ ਅਤੇ ਰਕਮ ਦਾ ਟੋਟਲ ਜੀਵਨ ਦੇ ਅਖ਼ੀਰ 'ਤੇ ਦਰਜ ਹੈ। ਕੁੱਲ ਪੈਨਸ਼ਨ ਤੇ ਕਰਜ਼ੇ ਦਾ ਜੋੜ ੧੪ ਮਈ ਸੰ: ੧੯੨੨ ਈ: ਤੋਂ ਲੈ ਕੇ ੩੦ ਅਪ੍ਰੈਲ ਸੰ: ੧੯੩੮ ਈ: ਤੱਕ ੧੨੬੩੩੯ ।॥-) ਰੁਪਏ ਬਣਦਾ ਹੈ।[1]

ਸ਼ਹੀਦੀ ਜੀਵਨ ਵਿਚ ਹਰ ਇਕ ਗੱਲ ਪੂਰੀ ਖੋਜ ਕਰ ਕੇ ਤਸੱਲੀ ਨਾਲ ਲਿਖੀ ਗਈ ਹੈ। ਇਥੋਂ ਤੱਕ ਕਿ ਜਿਨ੍ਹਾਂ ਲਫ਼ਜ਼ਾਂ ਵਿਚ ਹਾਲ ਮਿਲੇ ਹਨ, ਉਨ੍ਹਾਂ ਦੀ ਪੁਣ-ਛਾਣ ਕਰ ਕੇ ਉਹ ਉਸੇ ਤਰ੍ਹਾਂ ਉਨ੍ਹਾਂ ਵਿਚ ਹੀ ਦਰਜ ਹੋਏ ਹਨ। ਹਰ ਇਕ ਘਟਨਾ ਸੰਬੰਧੀ ਕਈ ਅੱਖੀਂ ਡਿੱਠੀਆਂ ਮੌਕੇ ਦੀਆਂ ਸ਼ਹਾਦਤਾਂ ਆਪੋ ਵਿੱਚ ਟਕਰਾ ਕੇ ਪੂਰੀ ਤਰ੍ਹਾਂ ਸੱਚ ਝੂਠ ਦਾ ਨਿਖੇੜਾ ਕੀਤਾ ਗਿਆ ਹੈ। ਬਹੁਤੀ ਡੂੰਘੀ ਇਬਾਰਤ-ਅਰਾਈ ਵੱਲੋਂ ਜਾਣ-ਬੁਝ ਕੇ ਸੰਕੋਚ ਰੱਖਿਆ ਹੈ, ਤਾਂ ਜੋ ਕਿਸੇ ਸੱਜਣ ਨੂੰ ਅਸਲੀਅਤ ਸਮਝਣ ਵਿਚ ਕੋਈ ਮਾਮੂਲੀ ਤੋਂ ਮਾਮੂਲੀ ਧੋਖਾ ਯਾ ਟਪਲਾ ਵੀ ਨਾ ਲੱਗੇ--- ਸਭ ਤੋਂ ਵੱਡੀ ਜ਼ਾਮਨੀ ਇਸੇ ਗੱਲ ਦੀ ਹੈ, ਪਰ ਫੇਰ ਭੀ ਮਨੁੱਖ ਦੇ ਦਮ ਮਾਰਨ ਦੀ ਜਾਹ ਨਹੀਂ ਹੈ, ਕਿਉਂਕਿ 'ਅਭੁਲ ਗੁਰੂ ਕਰਤਾਰ' ਹੈ। ਜਿਸ ਸੱਜਣ ਨੂੰ ਇਹ ਪੁਸਤਕ ਪੜ੍ਹ ਕੇ ਕੋਈ ਨਵੀਂ ਗੱਲ ਮਾਲੂਮ ਹੋਵੇ, ਉਹ ਲਿਖ ਕੇ ਭੇਜਣ ਦੀ ਕ੍ਰਿਪਾਲਤਾ ਕਰ ਕੇ ਧੰਨਵਾਦੀ ਬਣਾਵੇ, ਤਾਂ ਜੋ ਉਹ ਅਗਲੀ ਐਡੀਸ਼ਨ ਵਿਚ ਦਰਜ ਕਰ ਲਈ ਜਾਵੇ।

ਸਤਿਗੁਰੂ ਮੇਹਰ ਕਰਨ ਤੇ ਸ਼ਹੀਦੀ ਜੀਵਨ ਅਕਾਲੀ ਲਹਿਰ ਦੇ ਇਤਿਹਾਸ ਦੇ ਲਿਖੇ ਜਾਣ ਦਾ ਮੁੱਢ ਬੱਝਾ ਸਾਬਤ ਹੋਵੇ ਤੇ ਗੁਰੂ ਦੇ ਹੁਕਮ ਅੰਦਰ, ਗੁਰੂ ਕੇ ਬਾਗ਼, ਤਰਨ ਤਾਰਨ, ਪੰਜਾ ਸਾਹਿਬ, ਜੈਤੋ ਤੇ ਹੋਰ ਅਨੇਕਾਂ ਜੇਹਲਾਂ ਵਿਚ ਸ਼ਹੀਦ ਹੋ ਚੁੱਕੇ ਸ਼ਹੀਦਾਂ ਦੇ ਜੀਵਨ ਲਿਖਾਉਣ ਲਈ ਪੰਥ ਦਾ ਧਿਆਨ ਇਸ ਬੰਨੇ ਖਿੱਚੇ। ਅੱਜ-ਕੱਲ੍ਹ ਹਾਲ ਮਿਲ ਸਕਦੇ ਹਨ, ਹੋਰ ਪੰਦਰਾਂ-ਵੀਹਾਂ ਸਾਲਾਂ ਮਗਰੋਂ ਮਿਲਣੇ ਅਸੰਭਵ ਹੋਣਗੇ, ਕਿਉਂਕਿ ਉਸ ਸਮੇਂ ਤੱਕ ਬਹੁਤੇ ਹਾਲ ਦੱਸਣ ਵਾਲੇ ਸੱਜਣ ਆਪਣੀ ਔਸਤ ਉਮਰ ਭੋਗ ਕੇ ਪ੍ਰਲੋਕ ਗਮਨ ਕਰ ਗਏ ਹੋਣਗੇ। ਮੇਰੇ ਇਸ ਪੁਸਤਕ ਦੇ ਲਿਖਣ ਸਮੇਂ ਜਿਨ੍ਹਾਂ ਸੱਜਣਾਂ ਨੇ ਬੜੀ ਭਾਰੀ ਪ੍ਰਮਾਣੀਕ ਮੌਕੇ ਦੀ ਵਾਕਫ਼ੀ ਦਿੱਤੀ ਹੈ, ਉਨ੍ਹਾਂ ਵਿਚੋਂ ਪੰਜ-ਸੱਤ ਪ੍ਰਸਿੱਧ ਹਸਤੀਆਂ ਪੁਸਤਕ ਛਪਣ ਤੋਂ ਪਹਿਲਾਂ ਹੀ ਕੂਚ ਕਰ ਗਈਆਂ ਹਨ। ਇਨ੍ਹਾਂ ਵਿਚੋਂ ਸ: ਹਰਬੰਸ ਸਿੰਘ ਜੀ ਅਟਾਰੀ, ਐਨ.ਐਸ.ਜੀ ਸੰਧੂ ਡਿਸਟ੍ਰਿਕਟ ਇਨਜੀਨੀਅਰ, ਸ: ਨਰਾਇਣ ਸਿੰਘ ਘੜੂੰਆਂ, ਭਾਈ ਮੋਹਣ ਸਿੰਘ ਜੀ ਵੈਦ ਤਰਨ ਤਾਰਨ ਅਤੇ ਭਾਈ ਸਾਹਿਬ ਭਾਈ ਤਖ਼ਤ ਸਿੰਘ ਜੀ ਮੈਨੇਜਰ ਸਿੱਖ ਕੰਨਿਆਂ ਮਹਾਂ ਵਿਦਿਆਲਾ ਫ਼ੀਰੋਜ਼ਪੁਰ ਦੇ ਨਾਮ ਖ਼ਾਸ ਜ਼ਿਕਰ

*੧ ਇਸ ਰਕਮ ਵਿਚ ਮਾਈ ਭਗਵਾਨ ਦਈ ਚੱਕ ਨੰ: ੨੮੬ ਨੂੰ ਦਿੱਤੇ ਗਏ ੪੯੮) ਰੁਪਏ ਵੀ ਸ਼ਾਮਲ ਹਨ।*

ਕਰਨ ਯੋਗ ਹਨ । ਸਮੇਂ ਸਿਰ ਨ ਲਿਖੇ ਜਾਣ ਦੇ ਕਾਰਨ ਹੀ ਸਾਡਾ ਪੁਰਾਤਨ ਇਤਿਹਾਸ ਅਧੂਰਾ ਪਿਆ ਹੈ। ਕਈਆਂ ਅਨ-ਮਤੀ ਵਿਦਵਾਨਾਂ ਦੀ ਇਹ ਰਾਏ ਹੈ ਕਿ ਸਿੱਖ ਕੌਮ ਆਪਣਾ ਸ਼ਾਨਦਾਰ ਇਤਿਹਾਸ ਬਣਾਉਣਾ ਜਾਣਦੀ ਹੈ, ਪਰ ਲਿਖਣਾ ਨਹੀਂ ਜਾਣਦੀ। ਪ੍ਰਾਰਥਨਾ ਹੈ ਕਿ ਰੱਬ ਸ਼ਕਤੀ ਬਖ਼ਸ਼ੇ ਤੇ ਕੌਮੀ ਆਗੂ ਹੰਭਲਾ ਮਾਰਨ ਤਾਂ ਜੋ ਅਸੀਂ ਇਸ ਉਲਾਂਭੇ ਨੂੰ ਲਾਹੁਣ ਲਈ ਸਮਰਥ ਹੋ ਸਕੀਏ ।

ਗੁਰੂ-ਪੰਥ ਦਾ ਦਾਸ
ਗੁਰਬਖ਼ਸ਼ ਸਿੰਘ 'ਸ਼ਮਸ਼ੇਰ' ਝੁਬਾਲੀਆ
ਸ੍ਰੀ ਨਨਕਾਣਾ ਸਾਹਿਬ ।

੭-੬-੧੯੩੮

***

# ਇਸ ਐਡੀਸ਼ਨ ਬਾਰੇ

ਸਿੱਖ-ਪੰਥ ਦਾ ਇਤਿਹਾਸ ਇਸ ਦੇ ਮਰਜੀਵੜਿਆਂ ਤੇ ਸ਼ਹੀਦਾਂ ਸਦਕਾ ਸਮੁੱਚੇ ਸੰਸਾਰ-ਇਤਿਹਾਸ ਵਿਚ ਅਦੁੱਤੀ ਤੇ ਲਾਸਾਨੀ ਹੈ। ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ ਸਿੱਖ-ਇਤਿਹਾਸ ਦਾ ਇਕ ਵਚਿੱਤਰ ਤੇ ਵਿਸਮਾਦੀ ਕਾਂਡ ਹੈ। ਸਿੱਖ ਕੌਮ ਵਰਤਮਾਨ ਵਿਚ ਵੀ ਸੰਘਰਸ਼ ਤੇ ਜੱਦੋ-ਜਹਿਦ ਵਿੱਚੋਂ ਲੰਘ ਰਹੀ ਹੈ। ਇਸ ਸੰਦਰਭ ਵਿਚ ਸ਼ਹੀਦੀ ਸਾਕਿਆਂ ਦੀ ਯਾਦ ਨੂੰ ਤਾਜ਼ਾ ਕਰਨਾ ਪ੍ਰਸੰਗਿਕ ਤੇ ਪ੍ਰੇਰਨਾਮਈ ਹੈ। ਅਸੀਂ ਇਸ ਅਦੁੱਤੀ ਸ਼ਹੀਦੀ ਸਾਕੇ ਸਬੰਧੀ ਸ੍ਰ: ਗੁਰਬਖਸ਼ ਸਿੰਘ "ਸ਼ਮਸ਼ੇਰ" ਝੁਬਾਲੀਆ ਦੁਆਰਾ ਸਾਕੇ ਦੇ ਉਪਰੰਤ ਕਰੜੀ ਘਾਲਣਾ ਘਾਲ ਕੇ ਲਿਖੀ ਤੇ ਜੂਨ ੧੯੩੮ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਨਨਕਾਣਾ ਸਾਹਿਬ ਵੱਲੋਂ ਪ੍ਰਕਾਸ਼ਿਤ ਕੀਤੀ ਗਈ ਇਹ ਵਡ-ਆਕਾਰੀ ਤੇ ਖੋਜ-ਭਰਪੂਰ ਅਤੇ ਦਿਲ-ਟੁੰਬਵੀਂ ਸ਼ੈਲੀ ਤੇ ਸਰਲ-ਸਾਦੀ ਲੋਕ-ਬੋਲੀ ਵਿਚ ਰਚੀ ਇਹ ਪੁਸਤਕ "ਸ਼ਹੀਦੀ ਜੀਵਨ" ਕੁਝ ਕੁ ਸੋਧਾਂ ਸਹਿਤ ਮੂਲ ਰੂਪ ਵਿਚ ਸੰਗਤਾਂ ਦੇ ਹੱਥਾਂ ਵਿਚ ਦੇ ਰਹੇ ਹਾਂ।

ਮਾਰਚ, ੧੯੯੮

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।

# ਗੁਰਦੁਆਰਾ ਸੁਧਾਰ ਲਹਿਰ
# ਦਾ
# ਸੰਖੇਪ ਹਾਲ

## ਮੁੱਢਲੇ ਸਮੇਂ ਦਾ ਪ੍ਰਬੰਧ

ਸਤਿਗੁਰਾਂ ਦੇ ਸਮੇਂ ਅਤੇ ਬੁੱਢਾ ਦਲ ਦੇ ਵੇਲੇ ਗੁਰਦੁਆਰਿਆਂ ਦਾ ਪ੍ਰਬੰਧ[1] ਸਤਿਜੁਗੀ ਨਮੂਨੇ ਦਾ ਹੋਇਆ ਕਰਦਾ ਸੀ। ਗੁਰਦੁਆਰਿਆਂ ਦੇ ਪ੍ਰਬੰਧਕ ਉਹ ਚੁਣੇ ਜਾਂਦੇ ਸਨ, ਜੋ ਵਿਦਵਾਨ, ਗੁਰਮਤਿ ਵਿਚ ਪ੍ਰਪੱਕ, ਉੱਚੇ ਆਚਰਨ ਵਾਲੇ ਅਤੇ ਨਿਸ਼ਕਾਮ ਸੇਵਕ ਹੋਇਆ ਕਰਦੇ ਸਨ। ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਗੁਰਦੁਆਰਿਆਂ ਵਿਚ ਸੰਗਮਰਮਰ ਤੇ ਸੋਨਾ ਲਗਾਉਣ ਦੀ ਬੜੀ ਭਾਰੀ ਸੇਵਾ ਹੋਈ ਅਤੇ ਡੋਗਰਿਆਂ ਦੀ ਪ੍ਰਧਾਨਗੀ ਵਿਚ ਪ੍ਰਸਿੱਧ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਪੁਜਾਰੀਆਂ ਵੱਲੋਂ ਕੁਝ ਉਲਟਾ-ਪੁਲਟਾ ਜਿਹਾ ਕਰ ਦਿੱਤਾ ਗਿਆ ਸੀ, ਜਿਸ ਦੇ ਕਾਰਨ ਸਿੱਖੀ ਦੇ ਕੇਂਦਰਾਂ ਵਿਚੋ ਗੁਰਮਤਿ ਦਾ ਪ੍ਰਚਾਰ ਸਹਿਜੇ-ਸਹਿਜੇ ਬੰਦ ਹੁੰਦਾ ਗਿਆ ਅਤੇ ਪੁਰਾਤਨ ਮਰਯਾਦਾ ਵਿਚ ਭੀ ਥੋੜ੍ਹੇ-ਥੋੜ੍ਹੇ ਵਿਗਾੜ ਪੈਂਦੇ ਗਏ।

ਸ਼ੇਰੇ-ਪੰਜਾਬ ਦੇ ਅੱਖੀਆਂ ਮੀਟਣ ਪਿੱਛੋਂ ਰਹਿੰਦੀ-ਖੂੰਹਦੀ ਗਿਲ ਭੀ ਗਲ ਗਈ। ਗੁਰਦੁਆਰਿਆਂ ਦੇ ਮੁਖੀ ਪ੍ਰਬੰਧਕਾਂ ਉੱਤੇ ਮਾਇਆ ਨੇ ਅਜਿਹਾ ਪ੍ਰਭਾਵ ਪਾਇਆ ਕਿ ਕੁਝ ਕੁ ਪੱਕੇ ਸਿੱਖ ਪ੍ਰੇਮੀਆਂ ਤੋਂ ਬਿਨਾਂ ਆਮ ਪ੍ਰਬੰਧਕਾਂ ਲਈ ਕੇਵਲ ਦਾਹੜੀ ਅਤੇ ਦਸਤਾਰ ਦਾ ਨਾਮ ਹੀ ਸਿੱਖੀ ਰਹਿ ਗਿਆ ਸੀ। ਆਮ ਦਬ-ਦਬੇ

---

*੧ ਗੁਰਦੁਆਰੇ ਕਿਵੇਂ ਬਣੇ, ਇਸ ਸਬੰਧੀ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ :-*

*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।*

*(ਵਾਰ ੧,ਪਉੜੀ ੨੭)...*

*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।*

*(ਵਾਰ ੧ ਪਉੜੀ ੨੭ )...*

*ਜਦ ਪਹਿਲੀ ਪਾਤਸ਼ਾਹੀ ਨੇ ਤੁਲੰਬੇ ਦੇ ਸੱਜਣ ਠੱਗ ਨੂੰ ਗੁਰਸਿੱਖੀ ਦਾ ਉਪਦੇਸ਼ ਦਿੱਤਾ ਤਾਂ ਉਸ ਨੂੰ ਪ੍ਰਚਾਰਕ ਨਿਯਤ ਕੀਤਾ ਅਤੇ ਧਰਮਸਾਲਾ ਕਾਇਮ ਕਰ ਕੇ ਸਭ ਤੋਂ ਪਹਿਲਾਂ ਗੁਰਦੁਆਰਾ ਬਣਾਇਆ। ਸਾਰੇ ਹੀ ਗੁਰੂਆਂ ਨੇ ਪੂਜਾ ਦੇ ਧਾਨ ਨੂੰ ਗੁਰਸਿੱਖਾਂ* ⇨

ਤੇ ਜਥੇ ਵਾਲੇ ਮੁਖੀ ਗੁਰਸਿੱਖ, ਜਿਨ੍ਹਾਂ ਨੇ ਕਿ ਇਨ੍ਹਾਂ ਦਾ ਸੁਧਾਰ ਕਰਨਾ ਸੀ, ਰਣਭੂਮੀ ਵਿੱਚ ਹਾਰ ਖਾਣ ਪਿੱਛੋਂ ਕੁਝ ਢਿੱਲੇ ਹੋ ਗਏ । ਤਦ ਪੁਜਾਰੀਆਂ ਨੇ ਇਸ ਸਮੇਂ ਸੰਗਤਾਂ ਦੀ ਭੈ-ਭਾਵਨੀ ਨੂੰ ਮਨੋਂ ਵਿਸਾਰ ਦਿੱਤਾ। ਅਜਿਹੀ ਅਵਸਥਾ ਵਿੱਚ ਗੁਰਦੁਆਰਿਆਂ ਦੀ ਸੁੱਛਤਾ ਨੂੰ ਕਾਇਮ ਰੱਖਣ ਵਾਲਾ ਉਹ ਉਤਸ਼ਾਹ ਅਲੋਪ ਹੋ ਗਿਆ, ਜੋ ਇਨ੍ਹਾਂ ਦੇ ਦਿਲਾਂ ਵਿੱਚ ਚੜ੍ਹਦੀਆਂ ਕਲਾਂ ਸਮੇਂ ਪੂਰਨ ਠਾਠਾਂ ਮਾਰਦਾ ਹੁੰਦਾ ਸੀ । ਜਿਨ੍ਹਾਂ ਸਾਧੂਆਂ ਯਾ ਮਹੰਤਾਂ ਦੇ ਹੱਥਾਂ ਵਿੱਚ ਇਸ ਸਮੇਂ ਗੁਰਦੁਆਰੇ ਚਲੇ ਗਏ ਸਨ, ਉਨ੍ਹਾਂ ਨੇ ਆਪਣੇ ਸਿਰ ਤੋਂ ਸੰਗਤ ਦਾ ਭੈ ਲੱਥਾ ਅਨੁਭਵ ਕਰ ਕੇ ਧਰਮ-ਅਰਥ ਚੜ੍ਹੇ ਚੜ੍ਹਾਵੇ ਦੀ ਆਮਦਨ (ਗੁਰੂ ਕੀ ਗੋਲਕ) ਨੂੰ ਅਜਿਹੇ ਭੈੜੇ ਕੰਮਾਂ ਲਈ ਵਰਤਣਾ ਸ਼ੁਰੂ ਕਰ ਦਿੱਤਾ, ਜਿਸ ਦੀ ਮਿਸਾਲ ਦਿੱਤਿਆਂ ਭੀ ਲਜਿਆ ਆਉਂਦੀ ਹੈ। ਪਵਿੱਤਰ ਗੁਰਧਾਮਾਂ ਵਿੱਚ ਬੁੱਤ-ਪੂਜਾ, ਸ਼ਰਾਬਾਂ ਪੀਣ ਅਤੇ ਸਤਵੰਤੀਆਂ ਦੇ ਸਤ ਭੰਗ ਕਰਨ ਤੋਂ ਬਿਨਾਂ ਹੋਰ ਭੀ ਅਜਿਹੇ ਨੀਚਤਾ ਭਰੇ ਕਈ ਕੁਕਰਮ ਹੋਣ ਲੱਗ ਪਏ, ਜਿਨ੍ਹਾਂ ਨੇ ਗੁਰੂ ਪਿਆਰਿਆਂ ਤੇ ਪੰਥ-ਦਰਦੀਆਂ ਦੇ ਹਿਰਦੇ ਛਾਨਣੀ-ਛਾਨਣੀ ਕਰ ਕੇ ਦਿਲ ਤੜਫਾ ਦਿੱਤੇ। ੧੮੮੦ ਈ: ਦੇ ਪਿੱਛੋਂ ਕੁਝ ਸੱਜਣਾਂ ਨੇ ਮਿਲ ਕੇ ਇਨ੍ਹਾਂ ਕੁਕਰਮੀਆਂ ਦੇ ਸੁਧਾਰ ਲਈ ਯਤਨ ਅਰੰਭ ਕਰ ਦਿੱਤੇ । ਇਸ ਨਵੀਂ ਜਥੇਬੰਦੀ ਦਾ ਨਾਮ 'ਸਿੰਘ ਸਭਾ ਲਹਿਰ' ਰਖਿਆ ਗਿਆ। ਇਸ ਜਥੇ ਨੇ ਕੌਮ ਅੰਦਰ ਧਾਰਮਕ ਤੇ ਵਿਦਿਅਕ ਪ੍ਰਚਾਰ ਅਰੰਭ ਕਰ ਦਿੱਤਾ, ਜਿਸ ਦੇ ਕਾਰਨ ਮੁੜ ਨਵੇਂ ਸਿਰੇ ਪੰਥ ਵਿੱਚ ਜਾਗ੍ਰਤ ਆਉਣੀ ਅਰੰਭ ਹੋ ਗਈ। ਸੰਗਤਾਂ ਵਿਚ ਸਿੱਖੀ ਭਾਵ, ਸ਼ਰਧਾ ਅਤੇ ਗੁਰਬਾਣੀ ਦੇ ਪ੍ਰੇਮ ਦਾ ਪ੍ਰਵਾਹ ਚਲ ਪਿਆ ।

---

*⇨ਲਈ ਜ਼ਹਿਰ ਸਮਾਨ ਸਮਝਿਆ ।*

*ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਚੌਥੀ ਪਾਤਸ਼ਾਹੀ ਤਕ ਸਿੱਖਾਂ ਦੇ ਧਰਮ ਮੰਦਰ ਦਾ ਨਾਮ "ਧਰਮਸਾਲਾ" ਪ੍ਰਚਲਤ ਸੀ। ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥ ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥" (ਪੰਨਾ ੭੩)*

*"ਪੂਰਬ ਧਰਮਸਾਲ ਬਨਵਾਵਹੁ । ਬਹੁਰ ਆਇ ਹਮ ਕੋ ਲੈ ਜਾਵਹੁ ॥"*

*(ਨਾ: ਪ੍ਰ:)*

*ਇਸ ਦੇ ਪਿੱਛੋਂ ਸ੍ਰੀ ਪੰਚਮ ਪਾਤਸ਼ਾਹ ਜੀ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਨਾਮ "ਹਰਿਮੰਦਰ ਸਾਹਿਬ" ਰਖਿਆ। ਇਸ ਦੇ ਬਾਦ ਛੇਵੀਂ ਪਾਤਸ਼ਾਹੀ ਦੇ ਸਮੇਂ "ਧਰਮਸਾਲਾ" ਤੇ "ਗੁਰਦੁਆਰਾ" ਦੋਵੇਂ ਨਾਮ ਪ੍ਰਚਲਤ ਹੋ ਗਏ ਜੋ ਅੱਜ ਤੱਕ ਪ੍ਰਚਲਤ ਹਨ।*

ਜਦ ਸੰਗਤਾਂ ਇਨ੍ਹਾਂ ਪਵਿੱਤਰ ਭਾਵਾਂ ਨੂੰ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਜਾਇਆ ਕਰਨ ਤਾਂ ਪੁਜਾਰੀਆਂ ਵੱਲੋਂ ਕਈ ਕਿਸਮ ਦੀਆਂ ਔਕੜਾਂ ਪੇਸ਼ ਆਇਆ ਕਰਨ। ਮਹੰਤ ਅਤੇ ਪੁਜਾਰੀ ਕਾਨੂੰਨ ਦੀ ਸ਼ਹਿ ਨਾਲ ਇਨ੍ਹਾਂ ਪਵਿੱਤਰ ਅਸਥਾਨਾਂ ਦੇ ਆਪਣੇ ਆਪ ਨੂੰ ਜੱਦੀ ਮਾਲਕ ਸਮਝੀ ਬੈਠੇ ਸਨ। ਮਨਮਤ-ਪ੍ਰਹਾਰ ਅਤੇ ਗੁਰਮਤਿ-ਪ੍ਰਚਾਰ ਦੇ ਸ਼ੁਭ ਖ਼ਿਆਲਾਂ ਵਿੱਚ ਉਹ ਸੰਗਤ ਦੀ ਕਿਸੇ ਗੱਲ ਵਿੱਚ ਕੋਈ ਪ੍ਰਵਾਹ ਨਹੀਂ ਕਰਿਆ ਕਰਦੇ ਸਨ ਸਗੋਂ ਕਈ ਵੇਰ ਕਬਜ਼ੇ ਦੀ ਬੀਮਾਰੀ ਦੇ ਅਸਰ ਥੱਲੇ ਆ ਕੇ ਆਕੜ ਅਤੇ ਹੰਕਾਰ ਵਿੱਚ ਸੰਗਤਾਂ ਦਾ ਨਿਰਾਦਰ ਕਰਨ ਵਿੱਚ ਭੀ ਕੋਈ ਸੰਕੋਚ ਨਹੀਂ ਕਰਿਆ ਕਰਦੇ ਸਨ। ਇਨ੍ਹਾਂ ਹਾਲਾਂ ਤੋਂ ਅਤਿਅੰਤ ਦੁਖੀ ਹੋ ਕੇ ਕਈ ਸੱਜਣਾਂ ਵੱਲੋਂ ਕਾਨੂੰਨੀ ਦਰਵਾਜ਼ੇ ਖੜਕਾਏ ਜਾਂਦੇ ਰਹੇ, ਪਰ ਕਾਨੂੰਨ ਦੀਆਂ ਊਣਤਾਈਆਂ ਦੇ ਕਾਰਨ, ਉਨ੍ਹਾਂ ਗੁਰਮੁਖਾਂ ਨੂੰ ਬਦਚਲਨ ਮਹੰਤਾਂ ਪਾਸ ਮੁਕੱਦਮੇ ਜਿੱਤਣ ਲਈ ਗੁਰਦੁਆਰਿਆਂ ਦੀਆਂ ਗੋਲਕਾਂ ਦਾ ਬੇਅੰਤ ਰੁਪਿਆ ਹੋਇਆ ਕਰਦਾ ਸੀ, ਜੋ ਲਗਦੀ ਵਾਹੇ ਕਿਸੇ ਦੀ ਪੇਸ਼ ਨਹੀਂ ਜਾਣ ਦਿਆ ਕਰਦਾ ਸੀ। ਕਈ ਸਾਲਾਂ ਦੇ ਲੰਮੇ ਅਰਸੇ ਤੱਕ ਕਈ ਆਮ੍ਹੋ-ਸਾਹਮਣੇ ਮੁਕੱਦਮੇ ਚਲਦੇ ਰਹੇ, ਪਰ ਇਨ੍ਹਾਂ ਦੀ ਆਸ ਦਾ ਕਮਜ਼ੋਰ ਲੱਕ ਭੀ ਰੁਪਿਆਂ ਦੇ ਬੋਝ ਨਾਲ ਅਧਵਾਟਿਓਂ ਹੀ ਟੁੱਟ ਜਾਂਦਾ ਰਿਹਾ।

## ਗੁਰਦੁਆਰਾ ਰਕਾਬ ਗੰਜ ਦਾ ਮਾਮਲਾ

ਰਕਾਬ ਗੰਜ ਗ੍ਰਾਮ[੧] ਪਾਸ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਪਵਿੱਤਰ ਗੁਰਦੁਆਰਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੀ ਸ਼ਹਾਦਤ ਪਿੱਛੋਂ ਔਰੰਗਜ਼ੇਬ ਦੇ ਹੁਕਮ ਨਾਲ ਆਪ ਦਾ ਸੀਸ ਤੇ ਧੜ ਇਕ ਕਮਰੇ ਵਿਚ ਰਖ ਕੇ ਜੰਦਰਾ ਮਾਰਿਆ ਗਿਆ, ਤਾਂ ਜੋ ਕੋਈ ਸਿੱਖ ਨ ਲੈ ਜਾਵੇ। ਗੁਰੂ ਜੀ ਦਾ ਸਰੀਰ ਲੁਬਾਣੇ ਸਿੱਖਾਂ ਨੇ ਲੈ ਜਾਕੇ ਆਪਣੇ ਮਕਾਨ ਵਿੱਚ ਰੱਖ ਕੇ ਅੱਗ ਲਾਕੇ ਸਸਕਾਰ ਕਰ ਦਿੱਤਾ ਅਤੇ ਪਵਿੱਤ੍ਰ ਸੀਸ ਭਾਈ ਜੈਤਾ(ਰੰਘਰੇਟਾ) ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਸਾਹਿਬ ਪਹੁੰਚਾ ਦਿੱਤਾ।

ਸੰਮਤ ੧੭੬੪ (ਸੰਨ ੧੭੦੭ ਈ:) ਵਿੱਚ ਜਦ ਦਸ਼ਮੇਸ਼ ਜੀ ਦਿੱਲੀ ਪਧਾਰੇ ਤਦ ਉਨ੍ਹਾਂ ਨੇ ਇਸ ਥਾਂ ਮੰਜੀ ਸਾਹਿਬ ਬਣਵਾਇਆ। ਕੁਝ ਚਿਰ ਪਿੱਛੋਂ ਮੁਸਲਮਾਨਾਂ ਇਸ ਥਾਂ ਨੂੰ ਸਾਫ਼ ਕਰ ਕੇ ਮਸੀਤ ਉਸਾਰ ਲਈ। ਫੇਰ ਸ: ਬਘੇਲ ਸਿੰਘ ਜੀ ਨੇ ਸੰਮਤ ੧੮੪੭ (ਸੰਨ ੧੭੯੦ ਈ:) ਵਿੱਚ ਦਿੱਲੀ ਫ਼ਤਹ ਕਰ ਕੇ ਮੁੜ ਨਵੇਂ ਸਿਰੇ ਮਸੀਤ ਢਾਹ ਦਿੱਤੀ ਅਤੇ ਗੁੰਬਦਦਾਰ ਮੰਦਰ ਬਣਵਾ ਕੇ

*੧ ਸ਼ਾਹ ਜਹਾਨ ਦੇ ਹਮ ਰਕਾਬ ਰਹਿਣ ਵਾਲਾ ਅਸਤਬਲ (ਤਬੇਲੇ) ਦਾ ਇੱਕ ਅਹੁਦੇਦਾਰ, ਜਿਸ ਨੇ ਸਾਹਜਹਾਨਬਾਦ ਪਾਸ ਰਕਾਬ ਗੰਜ ਨਾਮ ਦਾ ਇੱਕ ਪਿੰਡ ਵਸਾਇਆ।*

# ਗੁਰਦੁਆਰਾ ਜਨਮ ਅਸਥਾਨ



ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ ।
ਦਰਸ਼ਨੀ ਡਿਉੜੀ ਦੇ ਖੱਬੇ ਬੁਰਜ ਤੋਂ ਖੜ੍ਹੋ ਕੇ ਇਹ ਤਸਵੀਰ ਮਈ ੧੯੩੮ ਵਿੱਚ ਲੁਹਾਈ ਗਈ ਹੈ ।
ਹਾਤੇ ਵਿੱਚ ਸ਼ਹੀਦ ਗੰਜ ਦੇ ਪਿਛਲੇ ਬੰਨੇ ਨਵੀਂ ਆਬਾਦੀ ਗੁਰੂ ਨਾਨਕ ਪੁਰਾ ਨਜ਼ਰ ਆਉਂਦੀ ਹੈ ।
ਨੰਬਰ ੧ ਲਹਿੰਦੇ ਦਾ ਉਹ ਦਰਵਾਜ਼ਾ ਹੈ ਜਿਸ ਥਾਣੀਂ ਸਿੰਘਾਂ ਨੂੰ ਸਾੜਨ ਲਈ ੯ ਫੱਗਣ ਦੀ ਰਾਤ ਨੂੰ
ਬਾਲਣ ਦੇ ਗੱਡੇ 'ਤੇ ਤੇਲ ਦੇ ਪੀਪੇ ਆਂਦੇ ਗਏ ਸਨ ।

ਦਰਸ਼ਨੀ ਦਰਵਾਜ਼ਾ

## ਗੁਰਦੁਆਰਾ ਰਕਾਬ ਗੰਜ ਦਿੱਲੀ



ਬਾਂਹੇ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹਿ ਨ ਛੋਡੀਏ ।
ਗੁਰ ਤੇਗ਼ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋਡੀਏ ।

ਮੰਜੀ ਸਾਹਿਬ

## ਗੁਰਦੁਆਰਾ ਰਕਾਬ ਗੰਜ ਦਿੱਲੀ



ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰ, ਸਿਰਰੁ ਨ ਦੀਆ ॥
ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥

## ਗੁਰੂ ਤੇਗ ਬਹਾਦਰ ਹਿੰਦ ਦੀ ਚਾਦਰ ਦੇ

# ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਕੰਧ



ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥ ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥

## ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ



ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ ।

# ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ



ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ ਤਾ ਤੂ ਸੋਹਿਆ ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥ ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥

# ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਅੱਜ-ਕਲ੍ਹ ਦੀ ਤਸਵੀਰ



ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥

## ਮੀਰੀ-ਪੀਰੀ ਦੇ ਮਾਲਕ ਦਾ ਰਾਜ-ਸੰਘਾਸਨ

# ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ



ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥
ਇਸ ਗੁਰਦੁਆਰੇ ਦੀ ਉੱਪਰਲੀ ਛੱਤ 'ਤੇ ੧੫ ਅਤੇ ੧੬ ਨਵੰਬਰ ਸੰ: ੧੯੨੦ ਈ : ਦੀ ਸਾਂਝੀ ਇਕੱਤ੍ਰਤਾ ਵਿੱਚ ੧੭੫ ਆਦਮੀਆਂ ਦੀ ਇਕ ਪ੍ਰਤੀਨਿਧ ਕਮੇਟੀ ਚੁਣੀ ਗਈ, ਜਿਸ ਦਾ ਨਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਖਿਆ ਗਿਆ ।

ਗੁਰਦੁਆਰਾ ਕਾਇਮ ਕੀਤਾ। ਇਹ ਅਸਥਾਨ ਨਵੀਂ ਦਿੱਲੀ ਵਿੱਚ ਗੁਰਦੁਆਰਾ ਰੋਡ 'ਤੇ ਵੱਡੇ ਦਫ਼ਤਰ ਪਾਸ ਚਾਂਦਨੀ ਚੌਂਕ ਤੋਂ ਤਿੰਨ ਮੀਲ ਦੇ ਫ਼ਾਸਲੇ 'ਤੇ ਹੈ।

ਇਸ ਗੁਰਧਾਮ ਨੂੰ ਸਾਲਾਨਾ ਆਮਦਨ ਦੋਸਾਂਝ ਪਿੰਡ ਦੇ ਹਿੱਸੇ ਵਿਚੋਂ ੩੩੨), ਰਿਆਸਤ ਪਟਿਆਲਾ ਤੋਂ ਆਲਾ ਸਿੰਘ ਦੀ ਵਡਾਲੀ ਅਤੇ ਹਿੰਦੂਪੁਰ ਦੋ ਪਿੰਡ ਜਾਗੀਰ, ਜਿਨ੍ਹਾਂ ਦੀ ਸਾਲਾਨਾ ਰਕਮ ੧੩੯੦) ਹੈ। ਰਾਇਸੀਨਾ ਪਿੰਡ ਦੀ ਰਕਮ ਦੇ ਖ਼ਰੀਦੇ ਪ੍ਰਾਮਿਸਰੀ (Promissory) ਨੋਟਾਂ ਦਾ ਸੂਦ ੧੩੯੮) ਹੈ। ਮਹਾਰਾਜਾ ਪਟਿਆਲਾ ਵੱਲੋਂ ਪੂਜਾ ੧੪੦), ਕਿਰਾਇਆ ਕੋਠੜੀਆਂ ੨੫੦), ਅੱਠ ਏਕੜ ਦਾ ਗੁਰਦੁਆਰੇ ਨਾਲ ਬਾਗ਼, ਜਿਸ ਦੀ ਸਾਲਾਨਾ ਆਮਦਨ ੨੫੦) ਹੈ। ਪੰਦਰਾਂ ਮੁਰੱਬੇ ਜ਼ਮੀਨ ਗਵਰਨਮੈਂਟ ਵੱਲੋਂ ਜੋ ਠੇਕੇ 'ਪਰ ਚੜ੍ਹਾਈ ਜਾਂਦੀ ਹੈ।

ਸੰ: ੧੯੧੩ ਈ: ਤੱਕ ਸਿੰਘ ਸਭਾ ਲਹਿਰ ਚੜ੍ਹਦੀਆਂ ਕਲਾ ਵਿੱਚ ਰਹੀ ਪਰ ਜਦ ੧੪ ਜਨਵਰੀ ਸੰ: ੧੯੧੪ ਈ: ਨੂੰ ਸਰਕਾਰ ਨੇ ਸੜਕ ਸਿੱਧੀ ਕਰਨ ਦੇ ਬਹਾਨੇ ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਚਾਰ ਸੌ ਫੁੱਟ ਲੰਮੀ, ਦੋ ਫੁੱਟ ਚੌੜੀ ਅਤੇ ੧੧ ਫੁੱਟ ਉਚੀ ਕੰਧ ਢਾਹ ਦਿੱਤੀ ਅਤੇ ਇਸ ਦੀਆਂ ਇੱਟਾਂ ਦੀ ਰੋੜੀ ਕੁੱਟ ਕੇ ਨੇੜੇ ਦੀਆਂ ਸੜਕਾਂ 'ਤੇ ਪਾ ਦਿੱਤੀ, ਇਸ ਗੁਰਦੁਆਰੇ ਦੀ ਪੰਜਾਹ ਵਿਘੇ ਬਾਗਾਂ ਦੀ ਜ਼ਮੀਨ ਸੜਕ ਵਿੱਚ ਲੈ ਲਈ, ਕੰਧ ਦੇ ਅੰਦਰਲੇ ਬਾਗ 'ਤੇ ਕਬਜ਼ਾ ਕਰਨ ਲਈ ਅੱਠ ਹਜ਼ਾਰ ਰੁਪਿਆ ਸਰਕਾਰੀ ਖ਼ਜ਼ਾਨੇ ਵਿੱਚ ਅਮਾਨਤ ਰਖਾ ਦਿੱਤਾ,ਤਾਂ ਇਸ ਦੇ ਵਿਰੁੱਧ ਬੜੀ ਭਾਰੀ ਐਜੀਟੇਸ਼ਨ ਹੋਈ। ਇਸ ਸਮੇਂ ਜਰਮਨ ਜੰਗ ਛਿੜ ਪੈਣ ਦੇ ਕਾਰਨ ਸਰਕਾਰ ਨੇ ਇਸ ਕੰਧ ਨੂੰ ਏਸੇ ਤਰ੍ਹਾਂ ਰਹਿਣ ਦਿੱਤਾ। ਬਾਗ਼ ਵਾਲੀ ਕੰਧ ਸੰ: ੧੯੧੪ ਈ: ਵਿੱਚ ਹੀ ਤਿਆਰ ਕਰ ਦਿੱਤੀ, ਬਾਕੀ ਕੰਧ ਢੱਠੀ ਰਹੀ ਪਰ ਸਿੰਘ ਸਭਾ ਦੇ ਪ੍ਰਬੰਧਕਾਂ ਨੇ ਮੁੜ ਇਸ ਦੇ ਨਵੇਂ ਸਿਰੇ ਬਨਾਉਣ ਵਿਚ ਕੋਈ ਹਿੱਸਾ ਨਾ ਲਿਆ।

ਇਸ ਦੇ ਨਾਲ ਹੀ ੨੧ ਫ਼ਰਵਰੀ ਸੰ: ੧੯੧੫ ਈ: ਨੂੰ ਕਾਮਾਗਾਟਾਮਾਰੂ ਜਹਾਜ਼ ਦਾ ਬਜ-ਬਜ ਘਾਟ 'ਤੇ ਹਾਦਸਾ ਹੋ ਗਿਆ। ਜਹਾਜ਼ ਵਾਲੇ ਸਿੰਘ ਬਹੁਤ ਸਾਰੇ ਮਾਰੇ ਤੇ ਫੜੇ ਗਏ, ਪਰ ਬਾਬਾ ਗੁਰਦਿੱਤ ਸਿੰਘ ਜੀ ਇਸ ਜਹਾਜ਼ ਦੇ ਪ੍ਰਬੰਧਕ ਕਈ ਸਾਲ ਭੰਜੇ ਫਿਰਦੇ ਰਹੇ। ਜੰਗ ਦੇ ਦਿਨਾਂ ਵਿੱਚ ਪ੍ਰਦੇਸੋਂ ਆਏ ਕਈ ਸਿੰਘਾਂ ਨੂੰ ਬਗ਼ਾਵਤ ਦੇ ਇਲਜ਼ਾਮ ਵਿੱਚ ਕਾਲ -ਕੋਠੜੀਆਂ ਵਿੱਚ ਡੱਕਿਆ ਜਾਂਦਾ ਰਿਹਾ। ਲਾਹੌਰ ਵਿੱਚ ਇਸ ਸਮੇਂ ਤਿੰਨ ਉੱਤੇ-ੜਿੱਤੀ ਸਾਜਸ਼ ਦੇ ਵੱਡੇ ਮੁਕੱਦਮੇ ਚਲੇ, ਜਿਨ੍ਹਾਂ ਵਿੱਚ ਇੱਕੜ-ਦੁੱਕੜ ਹਿੰਦੂ ਮੁਸਲਮਾਨਾਂ ਤੋਂ ਬਿਨਾਂ ਬਾਕੀ ਸਭ ਮੁਲਜ਼ਮ ਸਿੰਘ ਹੀ ਸਨ। ਇਸ ਸਖ਼ਤੀ ਸਬੰਧੀ ਦੱਬੀ ਦੱਬੀ ਐਜੀਟੇਸ਼ਨ ਹੁੰਦੀ ਰਹੀ, ਪਰ ਸਿੰਘ ਸਭਾ ਲਹਿਰ ਦੇ ਮੋਢੀਆਂ ਅਤੇ ਇਸ ਸਮੇਂ ਦੇ ਅਖ਼ਬਾਰਾਂ ਦੇ ਰੌਲੀ ਪਾਉਂਦਿਆਂ ਭੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੁਜਾਰੀਆਂ ਤੇ ਹੋਰਨਾਂ ਕਈ ਸਰਕਾਰੀ ਆਦਮੀਆਂ

ਨੇ ਸ੍ਰੀ ਅਕਾਲ ਤਖ਼ਤ ਤੋਂ ਇਨ੍ਹਾਂ ਗੁਰਮੁਖ ਸਿੱਖਾਂ ਦੇ ਬਰਖ਼ਿਲਾਫ਼ ਹੁਕਮਨਾਮੇਂ ਜਾਰੀ ਕਰਵਾਏ ਕਿ ਇਹ ਸਿੱਖ ਹੀ ਨਹੀਂ ਹਨ।

## ਗੁਰਦੁਆਰਾ ਸੁਧਾਰ ਲਹਿਰ ਦਾ ਆਰੰਭ

ਇਸ ਲਹਿਰ ਨੂੰ ਕਿਸੇ ਨੇ ਮਿਥ ਕੇ ਸਕੀਮ ਬਣਾ ਕੇ ਨਹੀਂ ਚਲਾਇਆ। ਇਸ ਦੇ ਸਾਮਾਨ ਪਹਿਲਾਂ ਹੀ ਬਣ ਚੁੱਕੇ ਸਨ। ਸਿੰਘ ਸਭਾ ਲਹਿਰ ਵੱਲੋਂ ਆਮ ਜਨਤਾ ਦੀ ਰੁਚੀ ਹਟ ਚੁਕੀ ਸੀ ਅਤੇ ਮਹੰਤਾਂ ਤੇ ਪੁਜਾਰੀਆਂ ਦੇ ਕੁਕਰਮਾਂ ਵੱਲੋਂ ਸੰਗਤਾਂ ਬਹੁਤ ਦੁਖੀ ਸਨ। ਇਨ੍ਹਾਂ ਭੈੜੀਆਂ ਗੱਲਾਂ ਤੋਂ ਤੰਗ ਆ ਕੇ ਸੰ: ੧੯੧੭-੧੮ ਈ: ਵਿਚ ਸੰਗਤਾਂ ਨੇ ਥਾਂ ਪਰ ਥਾਂ ਆਮ ਦੀਵਾਨਾਂ ਵਿਚ ਮਹੰਤਾਂ ਦੇ ਨੀਚਤਾ ਭਰੇ ਕੁਕਰਮਾਂ ਦੇ ਪਾਜ ਉਘੇੜਨੇ ਸ਼ੁਰੂ ਕਰ ਦਿੱਤੇ। ਸੰਗਤਾਂ ਦੀ ਅੱਖੀਂ ਘੱਟਾ ਘੱਤਣ ਲਈ ਕਿਸੇ ਕਿਸੇ ਸਮੇਂ ਪੁਜਾਰੀ ਜਾਕੇ ਮਾਮੂਲੀ ਮੁਆਫ਼ੀ ਸ਼ਾਫ਼ੀ ਮੰਗ ਕੇ ਸਮਝੌਤਾ ਭੀ ਕਰ ਲੈਂਦੇ ਰਹੇ, ਪਰ "ਪੰਚਾਂ ਦਾ ਆਖਿਆ ਸਿਰ ਮੱਥੇ, ਪ੍ਰਨਾਲਾ ਉਥੇ ਦਾ ਉਥੇ!" ਏਸੇ ਤਰ੍ਹਾਂ ਮਾਰੀ-ਪਿੱਟੀ ਦੇ ਦੋ ਕੁ ਸਾਲ ਲੰਘ ਗਏ।

## ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਦਾ ਕਬਜ਼ਾ

ਸਿਆਲਕੋਟ ਦੇ ਸ਼ਹਿਰੋਂ ਬਾਹਰ ਇਕ ਬੇਰੀ ਸੀ, ਜਿਸ ਹੇਠ ਗੁਰੂ ਨਾਨਕ ਦੇਵ ਜੀ ਆ ਕੇ ਬਿਰਾਜੇ ਸਨ। ਭਾਈ ਮਰਦਾਨੇ ਨੂੰ ਇਸੇ ਥਾਂ ਤੋਂ ਟਕੇ ਦਾ "ਸੱਚ ਅਤੇ ਝੂਠ" ਖ਼ਰੀਦਣ ਲਈ ਸ਼ਹਿਰ ਸਿਆਲਕੋਟ ਭੇਜਿਆ ਸੀ। ਮੂਲੇ ਕਰਾੜ ਨੇ ਟਕਾ ਰਖ ਕੇ ਇੱਕ ਪਰਚੀ 'ਤੇ ਲਿਖ ਕੇ ਦੇ ਦਿੱਤਾ, ਕਿ "ਮਰਨਾ ਸੱਚ ਤੇ ਜੀਊਣਾ ਝੂਠ"। ਇਸੇ ਥਾਂ 'ਤੇ ਪੁੱਜ ਕੇ ਮੂਲਾ ਕਰਾੜ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਬਣਿਆ। ਇਹ ਗੁਰਦੁਆਰਾ ਸ਼ਹੀਦ ਨੱਥਾ ਸਿੰਘ ਜੀ ਨੇ ਵੱਡੇ ਪ੍ਰੇਮ ਨਾਲ ਸੁੰਦਰ ਬਣਵਾਇਆ, ਅਤੇ ਆਪਣੀ ਅੱਠ ਹਜ਼ਾਰ ਦੀ ਜਾਗੀਰ ਬੇਰ ਸਾਹਿਬ ਦੇ ਨਾਮ ਲਾਈ। ਦਰਬਾਰ ਨਾਲ ਅੱਠ ਘੁਮਾਓਂ ਜ਼ਮੀਨ ਹੈ ਜਿਸ ਵਿਚ ਬਾਗ਼ ਅਤੇ ਸੁੰਦਰ ਤਾਲ ਹੈ। ਇਸੇ ਇਹਾਤੇ ਅੰਦਰ ਹੀ ਭਾ: ਨੱਥਾ ਸਿੰਘ ਦਾ ਸ਼ਹੀਦ ਗੰਜ ਹੈ। ਇਕ ਬਹੁਤ ਚੌੜਾ ਸੁੰਦਰ ਖੂਹ ਧਰਮ ਵੀਰ ਨੱਥਾ ਸਿੰਘ ਦਾ ਲਗਵਾਇਆ ਹੋਇਆ ਗੁਰਦੁਆਰੇ ਦੇ ਪਾਸ ਹੈ, ਜਿਸ 'ਤੇ ਕਈ ਹਰਟ ਚਲ ਸਕਦੇ ਹਨ। ਦਸ ਮੁਰੱਬੇ ਜ਼ਮੀਨ ਜ਼ਿਲ੍ਹਾ ਲਾਇਲਪੁਰ ਵਿਚ ਗੁਰਦੁਆਰੇ ਵੱਲੋਂ ਖਰੀਦੀ ਗਈ ਹੈ। ਇਸੇ ਗੁਰਦੁਆਰੇ ਵਿੱਚ ਮਹੰਤ ਪ੍ਰੇਮ ਸਿੰਘ ਜੀ ਪਾਸ ਰਹਿ ਕੇ ਗਿਆਨੀ ਗਿਆਨ ਸਿੰਘ ਜੀ ਨੇ "ਤਵਾਰੀਖ਼ ਖ਼ਾਲਸਾ" ਲਿਖੀ ਸੀ। ਇਥੇ ਵਿਸਾਖੀ ਅਤੇ ਬਸੰਤ ਪੰਚਮੀ ਨੂੰ ਬੜਾ ਭਾਰਾ ਮੇਲਾ ਹੁੰਦਾ ਹੈ।

ਗੁਰਦੁਆਰੇ ਦੇ ਸਰਬਰਾਹ ਗੰਡਾ ਸਿੰਘ ਦੀਆਂ ਕਈ ਅਯੋਗ ਕਾਰਵਾਈਆਂ ਦੇ ਕਾਰਨ ਉਸ ਦੇ ਬਰਖ਼ਿਲਾਫ ਬੜਾ ਪ੍ਰਾਪੇਗੰਡਾ ਹੋਇਆ। ਵਧਦੀ ਵਧਦੀ ਇਹ ਐਜੀਟੇਸ਼ਨ ਬਹੁਤ ਜ਼ੋਰ ਫੜ ਗਈ ਅਤੇ ਸਭ ਤੋਂ ਪਹਿਲਾਂ ੫ ਅਕਤੂਬਰ ਸੰ: ੧੯੨੦ ਈ: ਨੂੰ ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਦੇ ਜੰਦਰੇ ਤੋੜ ਕੇ ਪੰਥਕ ਮੁੱਖੀਆਂ ਨੇ ਕਬਜ਼ਾ ਕਰ ਲਿਆ ਅਤੇ ੬ ਅਕਤੂਬਰ ਨੂੰ ਕਮਿਸ਼ਨਰ ਸਾਹਿਬ ਨੇ ਪੁੱਜ ਕੇ ੧੩ ਆਦਮੀਆਂ ਦੀ ਕਮੇਟੀ ਦੇ ਅਧੀਨ ਸਾਰਾ ਪ੍ਰਬੰਧ ਸੌਂਪ ਦਿੱਤਾ।

## ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਕਬਜ਼ਾ

ਅੰਮ੍ਰਿਤਸਰ ਸ਼ਹਿਰ - ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਸੰਮਤ ੧੬੨੧ ਵਿਚ ਤੁੰਗ, ਗੁਮਟਾਲਾ ਅਤੇ ਸੁਲਤਾਨਵਿੰਡ ਪਿੰਡਾਂ ਪਾਸ ਪਹਿਲਾਂ ਇਕ ਤਾਲ ਖੁਦਵਾਇਆ (ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੪੫ ਵਿਚ ਪੂਰਾ ਕੀਤਾ ਅਤੇ ਨਾਉਂ ਸੰਤੋਖ ਸਰ ਰੱਖਿਆ) ਅਤੇ ਇਸ ਦੇ ਨਾਲ ਹੀ ਇਕ ਪਿੰਡ ਬੰਨ੍ਹਿਆ, ਜਿਸ ਦਾ ਨਾਉਂ "ਗੁਰੂ ਕਾ ਚਕ" ਥਾਪਿਆ ਅਤੇ ਆਪਣੇ ਰਹਿਣ ਲਈ ਮਕਾਨ ਬਣਵਾਏ ਜੋ ਗੁਰੂ ਕੇ ਮਹਿਲ ਨਾਮ ਤੋਂ ਪ੍ਰਸਿੱਧ ਹਨ ਅਤੇ ਉਸ ਦੇ ਚੜ੍ਹਦੇ ਪਾਸੇ ਦੁਖ-ਭੰਜਨੀ ਬੇਰੀ ਪਾਸ ਸੰਮਤ ੧੬੩੪ ਵਿਚ ਤਾਲ ਖੁਦਵਾਇਆ ਜੋ ਉਸ ਸਮੇਂ ਅਧੂਰਾ ਹੀ ਰਿਹਾ।[1]

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੱਦੀ 'ਤੇ ਬੈਠ ਕੇ ਪਿਤਾ ਗੁਰੂ ਜੀ ਦੇ ਗ੍ਰਾਮ ਅਤੇ ਤਾਲ ਦੀ ਸੇਵਾ ਬਹੁਤ ਪ੍ਰੇਮ ਨਾਲ ਆਰੰਭੀ। ਚਾਰੇ ਪਾਸਿਉਂ ਵਪਾਰੀ ਅਤੇ ਸਭ ਤਰ੍ਹਾਂ ਦੇ ਕਿਰਤੀ ਬੁਲਾ ਕੇ ਵਸਾਏ ਅਤੇ ਨਾਮ 'ਰਾਮਦਾਸਪੁਰ' ਹੀ ਰਖਿਆ। ਇਸ ਪਵਿੱਤਰ ਨਗਰ ਦੀ ਆਬਾਦੀ ਵਿਚ ਭਾਈ ਸਾਲ੍ਹੋ ਦੀ ਸੇਵਾ ਬਹੁਤ ਸ਼ਲਾਘਾ ਯੋਗ ਹੈ। ਸੰਮਤ ੧੬੪੩ ਵਿਚ ਸਰੋਵਰ ਨੂੰ ਪੱਕਾ ਕਰਨਾ ਆਰੰਭਿਆ ਅਤੇ ਨਾਮ 'ਅੰਮ੍ਰਿਤਸਰ' ਰਖਿਆ। (ਇਸ ਸਰੋਵਰ ਦੀ ਲੰਬਾਈ ਪੰਜ ਸੌ ਫ਼ੁੱਟ,ਚੌੜਾਈ ਚਾਰ ਸੌ ਨੱਬੇ ਫੁੱਟ ਅਤੇ ਡੂੰਘਾਈ ਸਤਾਰਾਂ ਫੁੱਟ ਹੈ) ਜਿਸ ਤੋਂ ਸਨੇ ਸਨੇ ਨਗਰ ਦਾ ਨਾਮ ਭੀ ਇਹੋ ਪ੍ਰਸਿੱਧ ਹੋ ਗਿਆ। ੧ ਮਾਘ ਸੰਮਤ ੧੬੪੫ ਨੂੰ ਪੰਜਵੇਂ ਪਾਤਸ਼ਾਹ ਨੇ ਤਾਲ ਦੇ ਮੱਧ ਵਿਚ ਹਰਿਮੰਦਰ ਦੀ ਨੀਂਹ ਰਖੀ ਅਤੇ ਉਸ ਦੀ ਇਮਾਰਤ ਪੂਰੀ ਕਰ ਕੇ ਭਾਦੋਂ ਸੁਦੀ ੧ ਸੰਮਤ ੧੬੬੧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਸਥਾਪਨ

*1. Guru Ramdas first settled near the tank about 1574 and obtained a grant of the site with 500 bighas of land from Akbar in 1577. (Imperial Gazetteer of India).*

ਕੀਤੇ ਗਏ ਅਤੇ ਇਸ ਥਾਂ ਹਮੇਸ਼ਾਂ ਅਖੰਡ ਕੀਰਤਨ ਕਰਨ ਦੀ ਮਰਯਾਦਾ ਕਾਇਮ ਕਰ ਦਿੱਤੀ। ਇਥੇ ਵੈਸਾਖੀ ਦਾ ਮੇਲਾ ਪੰਚਮ ਪਾਤਸ਼ਾਹ ਜੀ ਨੇ ਅਤੇ ਦੀਪਮਾਲਾ ਦਾ ਮੇਲਾ ਬਾਬਾ ਬੁੱਢਾ ਜੀ ਨੇ ਛੇਵੇਂ ਪਾਤਸ਼ਾਹ ਜੀ ਦੇ ਗਵਾਲੀਅਰ ਤੋਂ ਵਾਪਸ ਆਉਣ 'ਤੇ ਆਰੰਭ ਕੀਤਾ। ਸੰਮਤ ੧੭੭੮ ਵਿੱਚ ਬਾਬਾ ਬੁੱਢਾ ਜੀ ਪਿੱਛੋਂ ਭਾਈ ਮਨੀ ਸਿੰਘ ਜੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਨਿਯਤ ਕੀਤੇ ਗਏ।

ਸ੍ਰੀ ਹਰਿਮੰਦਰ ਸਾਹਿਬ ਦੀ ਪ੍ਰਕਰਮਾ ੧੩ ਫੁੱਟ ਚੌੜੀ ਹੈ, ਜਿਸ ਦੀ ਹਰ ਇਕ ਬਾਹੀ ਛਿਹਾਠ ਫੁੱਟ ਲੰਮੀ ਹੈ। ਦਰਸ਼ਨੀ ਡਿਉੜੀ ਤੋਂ ਹਰਿਮੰਦਰ ਤੱਕ ਪੁਲ ੨੪੦ ਫੁੱਟ ਲੰਮਾ ਅਤੇ ੨੧ ਫੁੱਟ ਚੌੜਾ ਹੈ, ਜਿਸ ਦੇ ਹੇਠਾਂ ੩੮ ਸੁਰਗ-ਦੁਆਰੀਆਂ ਹਨ।

ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ ਸਭ ਗੁਰਦੁਆਰਿਆਂ ਵਿਚੋਂ ਸ਼੍ਰੋਮਣੀ ਗੁਰਧਾਮ ਹੈ। ਫੱਗਣ ਸੰਮਤ ੧੭੯੫ ਬਿ: ਵਿਚ ਹਰਿਮੰਦਰ ਸਾਹਿਬ ਦੀ ਬੜੀ ਬੇਅਦਬੀ ਹੋਣ ਲੱਗ ਪਈ। ਮੱਸੇ ਰੰਘੜ ਨੇ ਹਰਿਮੰਦਰ ਸਾਹਿਬ ਵਿਚ ਬੈਠ ਕੇ ਸ਼ਰਾਬਾਂ ਪੀਤੀਆਂ ਤੇ ਕੰਜਰੀਆਂ ਦੇ ਨਾਚ ਕਰਵਾਏ। ਸੰਮਤ ੧੭੯੬ ਵਿਚ ਭਾ: ਮਹਿਤਾਬ ਸਿੰਘ ਮੀਰਾਂ ਕੋਟੀਏ ਅਤੇ ਭਾਈ ਸੁਖਾ ਸਿੰਘ ਮਾੜੀ ਕੰਬੋਕੀ ਨੇ ਮੱਸੇ ਦਾ ਸਿਰ ਵੱਢ ਖੜਿਆ।

ਫੱਗਣ ੧੮੧੮ ਵਿਚ ਅਹਿਮਦ ਸ਼ਾਹ ਦੁਰਾਨੀ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਬਾਰੂਦ ਨਾਲ ਉਡਾ ਕੇ ਤਾਲ ਭਰਵਾ ਦਿੱਤਾ। ਫੇਰ ਖ਼ਾਲਸੇ ਨੇ ੧੧ ਵੈਸਾਖ ਸੰਮਤ ੧੮੨੧ ਨੂੰ ਸ: ਜੱਸਾ ਸਿੰਘ ਆਹਲੂਵਾਲੀਏ ਦੇ ਹੱਥੋਂ ਨੀਂਹ ਰਖਵਾਈ ਅਤੇ ਭਾਈ ਦੇਸ ਰਾਜ ਦੀ ਮਾਰਫ਼ਤ ਕੁਝ ਵਰ੍ਹਿਆਂ ਵਿਚ ਪਹਿਲਾਂ ਵਰਗਾ ਹੀ ਸ੍ਰੀ ਹਰਿਮੰਦਰ ਸਾਹਿਬ ਬਣਾ ਦਿੱਤਾ।

ਅੰਮ੍ਰਿਤਸਰ ਸਰੋਵਰ ਵਿਚ ਜਲ ਇਕ ਹੰਸਲੀ ਦੀ ਰਾਹੀਂ ਆਉਂਦਾ ਹੈ, ਜੋ ਸੰਤ ਪ੍ਰੀਤਮ ਦਾਸ ਅਤੇ ਸੰਤੋਖ ਦਾਸ ਪ੍ਰੇਮੀ ਉਦਾਸੀਆਂ ਨੇ ਪਿੰਡਾਂ ਦੇ ਲੋਕਾਂ ਦੀ ਸਹਾਇਤਾ ਨਾਲ ਸੰਮਤ ੧੮੩੮ ਵਿਚ ਖੁਦਵਾਈ। ਪਹਿਲਾਂ ਤਾਂ ਜਲ ਰਾਵੀ ਨਦੀ ਤੋਂ ਲਿਆਂਦਾ ਗਿਆ ਸੀ, ਪਰ ਹੁਣ ਸੰਮਤ ੧੯੨੩ ਤੋਂ ਲੈਕੇ ਬਾਰੀ ਦਵਾਬ ਵਾਲੀ ਨਹਿਰ ਵਿਚੋਂ ਲਿਆ ਕੇ ਹੰਸਲੀ ਵਿੱਚ ਪਾਇਆ ਜਾਂਦਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਸੰ: ੧੮੫੮ ਵਿੱਚ ਇਸ ਪਵਿੱਤ੍ਰ ਸ਼ਹਿਰ 'ਤੇ ਕਬਜ਼ਾ ਕੀਤਾ ਅਤੇ ਸੰਮਤ ੧੮੬੦ ਵਿੱਚ ਪੰਜ ਲੱਖ ਦੇ ਸੁਨਿਹਰੀ ਪੱਤਰੇ ਚੜ੍ਹਵਾਏ। ਸੰ: ੧੮੬੨ ਵਿੱਚ ਸਾਢੇ ਤਿੰਨ ਲੱਖ ਦਾ ਸੋਨਾ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਅਤੇ ਢਾਈ ਲੱਖ ਦਾ ਸੋਨਾ ਸ: ਫ਼ਤਹ ਸਿੰਘ ਆਹਲੂਵਾਲੀਏ ਨੇ ਚੜ੍ਹਵਾਇਆ। ਫੇਰ ਤੀਜੀ ਵੇਰ ਸ਼ੇਰਿ-ਪੰਜਾਬ ਨੇ ੫੬੭੩੫) ਰੁਪਏ ਦੇ ਸੋਨੇ ਨਾਲ ਭੂਸ਼ਤ ਕੀਤਾ। ਸੰਮਤ ੧੮੯੦ ਵਿੱਚ ਸ: ਲਹਿਣਾ ਸਿੰਘ ਮਜੀਠੀਏ ਨੇ ਦਸ ਹਜ਼ਾਰ ਦਾ ਸੰਗਮਰਮਰ ਮੰਗਵਾ ਕੇ

ਨਿੱਕੀਆਂ ਪ੍ਰਕਰਮਾਂ ਵਿਚ ਲੁਆਇਆ । ਇਸ ਦੇ ਪਿੱਛੋਂ ਸੰਮਤ ੧੮੯੪ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕੰਧਾਂ ਅਤੇ ਪ੍ਰਕਰਮਾਂ ਵਿਚ ਸੰਗਮਰਮਰ ਲੁਆ ਕੇ ਅਕੀਕ ਦੀ ਗੁਲਕਾਰੀ ਕਰਵਾਈ। ਪਿੱਛੋਂ ਮਹਾਰਾਜਾ ਖੜਕ ਸਿੰਘ ਨੇ ਪੰਜਾਹ ਹਜ਼ਾਰ ਦਾ ਸੰਗਮਰਮਰ ਲਵਾਇਆ । ਕੰਵਰ ਨੌ-ਨਿਹਾਲ ਸਿੰਘ ਨੇ ਸੱਤ ਲੱਖ ਦਾ ਸੰਗਮਰਮਰ ਮੰਗਵਾਇਆ ਪਰ ਸੰ: ੧੮੯੭ ਵਿੱਚ ਮਹਾਰਾਜਾ ਖੜਕ ਸਿੰਘ ਤੇ ਕੰਵਰ ਨੌ-ਨਿਹਾਲ ਸਿੰਘ ਦੋਵੇਂ, ਸਾਜ਼ਸ਼ੀ ਅਹਿਲਕਾਰਾਂ ਦੇ ਹੱਥੋਂ ਕਤਲ ਕੀਤੇ ਗਏ, ਤੇ ਇਹ ਸੰਗਮਰਮਰ ਰਾਹ ਵਿਚ ਹੀ ਲੁੱਟਿਆ ਗਿਆ, ਜਿਸ ਵਿਚੋਂ ਬਹੁਤ ਥੋੜ੍ਹਾ ਅੰਮ੍ਰਿਤਸਰ ਪੁੱਜਾ ।

ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਗੁਰੂ ਰਾਮਦਾਸ ਦੇ ਨਾਮ 'ਤੇ 'ਰਾਮਬਾਗ਼' ਅਤੇ ਸ੍ਰੀ ਕਲਗੀਧਰ ਜੀ ਦੇ ਨਾਮ ਤੇ 'ਗੋਬਿੰਦ ਗੜ੍ਹ' ਕਿਲ੍ਹਾ ਸੰ: ੧੮੦੫-੦੯ ਵਿੱਚ ਤਿਆਰ ਕਰਵਾਇਆ ।

ਇਹ ਪਵਿੱਤਰ ਸ਼ਹਿਰ ਬਾਰੀ ਦਵਾਬ ਅਰਥਾਤ ਦਰਿਆ ਰਾਵੀ ਤੇ ਬਿਆਸ ਦੇ ਵਿਚਕਾਹੇ ਐਨ ਪੰਜਾਬ ਦੇ ਮੱਧ ਵਿੱਚ ਆਬਾਦ ਹੈ । ਲਾਹੌਰ ਤੋਂ ੩੩ ਮੀਲ ਚੜ੍ਹਦੇ ਬੰਨੇ, ਕਲਕੱਤੇ ਤੋਂ ੧੨੩੨ ਮੀਲ ਲਹਿੰਦੇ ਵੱਲ, ਬੰਬਈ ਤੋਂ ੧੨੬੦ ਮੀਲ ਉੱਤਰ ਦੀ ਬਾਹੀ ਅਤੇ ਕਰਾਚੀ ਤੋਂ ੮੧੬ ਮੀਲ ਹੈ । ਵਸੋਂ ਦੇ ਲਿਹਾਜ਼ ਨਾਲ ਇਹ ਸ਼ਹਿਰ ਪੰਜਾਬ ਵਿਚੋਂ ਦੂਜੇ ਦਰਜੇ 'ਤੇ ਹੈ । ਦਸਾਂ ਵਿਚੋਂ ਛੇ ਗੁਰੂ ਸਾਹਿਬਾਨ ਨੇ ਜ਼ਿਲ੍ਹਾ ਅੰਮ੍ਰਿਤਸਰ ਵਿਚ ਨਿਵਾਸ ਕੀਤਾ ਹੈ ਤੇ ਤਿੰਨ ਗੁਰੂ ਸਾਹਿਬਾਨ ਦਾ ਪੱਕਾ ਨਿਵਾਸ ਅਸਥਾਨ ਅੰਮ੍ਰਿਤਸਰ ਬਣਿਆ ਰਿਹਾ ਹੈ। ਇਸ ਸ਼ਹਿਰ ਵਿਚ ੧੯ ਇਤਿਹਾਸਕ ਗੁਰਦੁਆਰੇ ਹਨ । ਇਸ ਗੁਰੂ ਕੀ ਨਗਰੀ ਵਿਚ ਚਾਰ ਹੋਰ ਪਵਿੱਤਰ ਤਾਲ ਹਨ: (ੳ) ਸੰਤੋਖਸਰ ਜੋ ਪਿਸ਼ਾਵਰ ਨਿਵਾਸੀ ਭਾਈ ਸੰਤੋਖੇ ਦੇ ਧਨ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੪੫ ਵਿਚ ਬਣਵਾਇਆ, ਇਥੇ ਕੱਚਾ ਤਾਲ ਜਿਸ ਦੀ ਥੋੜ੍ਹੀ ਹੀ ਖੁਦਾਈ ਹੋਈ ਸੀ, ਗੁਰੂ ਰਾਮਦਾਸ ਸਾਹਿਬ ਨੇ ਤਿਆਰ ਕਰਵਾਇਆ ਸੀ। (ਅ) ਕੌਲਸਰ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕੌਲਾਂ ਦੇ ਨਾਮ 'ਤੇ ਸੰਮਤ ੧੬੮੪ ਵਿੱਚ ਤਿਆਰ ਕਰਵਾਇਆ । (ੲ) ਬਬੇਕਸਰ ਛੇਵੇਂ ਸਤਿਗੁਰੂ ਜੀ ਨੇ ਵਿਵੇਕੀ ਬਿਹੰਗਮਾਂ ਦੇ ਨਿਵਾਸ ਲਈ ਸ਼ਹਿਰੋਂ ਬਾਹਰਵਾਰ ਸੰਮਤ ੧੬੮੫ ਵਿੱਚ ਤਿਆਰ ਕਰਵਾਇਆ (ਸ) ਰਾਮਸਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੫੯-੬੦ ਵਿਚ ਬਣਵਾਇਆ । ਇਸ ਦੇ ਕਿਨਾਰੇ ਬੈਠ ਕੇ ਸਤਿਗੁਰੂ ਜੀ ਨੇ ਸੁਖਮਨੀ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ ਸੀ।

ਹਰਿਮੰਦਰ ਸਾਹਿਬ ਦੇ ਖ਼ਜ਼ਾਨੇ ਵਿੱਚ ਲੱਖਾਂ ਰੁਪਿਆਂ ਦਾ ਜਲੌ ਦਾ ਸਾਮਾਨ ਹੈ, ਜਿਸ ਵਿੱਚ ਹੀਰੇ ਜੜੇ ਹੋਏ ਹਨ ।

ਅੱਜ ਤੋਂ ਸੌ ਸਾਲ ਪਹਿਲਾਂ ਘੰਟਾ ਘਰ ਵਾਲੀ ਥਾਂ 'ਤੇ ਕੰਵਰ ਨੌ-ਨਿਹਾਲ ਸਿੰਘ ਦਾ ਆਲੀਸ਼ਾਨ ਬੁੰਗਾ ਸੀ, ਜਿਸ ਦੇ ਸਾਹਮਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾ ਕੇ ਮਹਾਰਾਜਾ ਰਣਜੀਤ ਸਿੰਘ ਜੀ ਸਣੇ ਆਪਣੇ ਸ਼ਾਹਜ਼ਾਦਿਆਂ ਦੇ ਪਾਠ ਸੁਣਿਆ ਕਰਦੇ ਸਨ। ਬਾਲਕ ਮਹਾਰਾਜਾ ਦਲੀਪ ਸਿੰਘ ਸ੍ਰੀ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਰਿੜ੍ਹਦਾ ਫਿਰਦਾ ਸੀ। ਰਾਮਗੜ੍ਹੀਆਂ ਦੇ ਬੁੰਗੇ ਦੇ ਮੁਨਾਰਿਆਂ ਦੇ ਗੁੰਬਜ਼ ਭੀ ਸਬੂਤ ਸਨ, ਜੋ ਪਿੱਛੋਂ ਵੱਡੇ ਭੁਚਾਲ ਸਮੇਂ ਢੱਠ ਗਏ ਹਨ। ਹਰਿਮੰਦਰ ਸਾਹਿਬ ਦੇ ਪੁਲ 'ਤੇ ਚਾਨਣੀਆਂ ਤਾਣੀਆਂ ਹੋਈਆਂ ਸਨ। ਉਸ ਸਮੇਂ ਦੇ ਇਕ ਅੰਗ੍ਰੇਜ਼ ਮੁਸੱਵਰ ਦੀ ਦਸਤੀ ਤਸਵੀਰ ਤੋਂ ਇਹ ਸਭ ਕੁਝ ਸਾਫ਼ ਨਜ਼ਰ ਆਉਂਦਾ ਹੈ। ਇਹ ਤਸਵੀਰ ਮਹਾਰਾਜਾ ਦਲੀਪ ਸਿੰਘ ਜੀ ਦੀ ਸਪੁਤ੍ਰੀ (ਮਹਾਰਾਜਾ ਰਣਜੀਤ ਸਿੰਘ ਜੀ ਦੀ ਪੋਤ੍ਰੀ) ਸ਼ਾਹਜ਼ਾਦੀ ਬੰਬਾ ਪਾਸ ਸੀ, ਜਿਸ ਤੋਂ ਪ੍ਰਾਪਤ ਕਰ ਕੇ ਇਥੇ ਛਾਪੀ ਗਈ ਹੈ।

੧੨ ਅਕਤੂਬਰ ਸੰ: ੧੯੨੦ ਈ: ਨੂੰ ਖ਼ਾਲਸਾ ਬਰਾਦਰੀ ਸ਼ਹਿਰ ਅੰਮ੍ਰਿਤਸਰ ਦੇ ਸਾਲਾਨਾ ਦੀਵਾਨ ਵਿਚ, ਕੁਝ ਅਖੌਤੀ ਅਛੂਤਾਂ 'ਚੋਂ ਸਜੇ ਸਿੰਘ ਜਲ੍ਹਿਆਂ ਵਾਲੇ ਬਾਗ਼ ਤੋਂ ਖ਼ਾਲਸਾ ਕਾਲਜ ਦੀ ਸੰਗਤ ਸਮੇਤ, ਕੜਾਹ ਪ੍ਰਸ਼ਾਦਿ ਦੀ ਦੇਗ ਅਤੇ ਮਾਇਆ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਦੀ ਭੇਟਾ ਕਰਨ ਆਏ। ਉਸ ਸਮੇਂ ਭਾਈ ਗੁਰਬਚਨ ਸਿੰਘ ਗ੍ਰੰਥੀ ਮਹਾਰਾਜ ਦੀ ਤਾਬਿਆ ਬੈਠੇ ਸਨ, ਅਤੇ ਕੀਰਤਨੀਏ ਅਖੰਡ ਕੀਰਤਨ ਕਰ ਰਹੇ ਸਨ। ਪੁਜਾਰੀਆਂ ਨੇ ਬੜਾ ਹਠ ਕੀਤਾ ਕਿ ਅਸਾਂ ਇਨ੍ਹਾਂ ਦਾ ਅਰਦਾਸਾ ਨਹੀਂ ਕਰਨਾ ਹੈ। ਇਸ ਝਗੜੇ-ਰਗੜੇ ਵਿਚ ਮੁਸਲਮਾਨੀ ਹਕੂਮਤ ਪਿੱਛੋਂ ਇਹ ਪਹਿਲਾ ਸਮਾਂ ਸੀ ਜੋ ਸ੍ਰੀ ਹਰਿਮੰਦਰ ਸਾਹਿਬ ਦੇ ਅਖੰਡ ਕੀਰਤਨ ਦੀ ਮਰਯਾਦਾ ਸਿੱਖਾਂ ਪਾਸੋਂ ਹੀ ਖੰਡਨ ਹੋ ਗਈ ਸੀ ਅਤੇ ਸਦੀਆਂ ਪਿੱਛੋਂ ਸ੍ਰੀ ਹਰਿਮੰਦਰ ਸਾਹਿਬ ਅੰਦਰ ਅਖੰਡ ਕੀਰਤਨ ਦੇ ਥਾਂ ਲੈਕਚਰ ਹੋਇਆ। ਕੁਝ ਚਿਰ ਢਿੱਲ-ਮੱਠ ਦੇ ਬਾਅਦ ਪ੍ਰਸਪਰ ਵਿਚਾਰ ਪਿੱਛੋਂ ਇਹ ਫ਼ੈਸਲਾ ਹੋਇਆ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਹੁਕਮ ਲਿਆ ਜਾਵੇ, ਅਤੇ ਉਸ ਉੱਤੇ ਅਮਲ ਕੀਤਾ ਜਾਵੇ। ਇਸ ਤਜਵੀਜ਼ ਨੂੰ ਸੰਗਤ ਤੇ ਪੁਜਾਰੀ ਦੋਵੇਂ ਮੰਨ ਗਏ, ਤਾਂ ਇਹ ਪਵਿੱਤਰ ਗੁਰਵਾਕ ਆਇਆ :

*ਸੋਰਠਿ ਮਹਲਾ ੩ ਦੁਤੁਕੀ ॥*

*ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥*
*ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥ ੧ ॥*
*ਹਰਿ ਜੀਉ ਆਪੇ ਬਖਸਿ ਮਿਲਾਇ ॥*
*ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ ॥*
*ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥*

*ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥ ੨ ॥*
*ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥*
*ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥ ੩ ॥*
*ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥*
*ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥ ੪ ॥*
*ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥*
*ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥ ੫ ॥*
*ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥*
*ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥ ੬ ॥*
*ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥*
*ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥ ੭ ॥*
*ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥*
*ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ ॥੮ ॥*
*(ਪੰਨਾ-੬੩੮)*

ਇਸ ਧੁਰ ਕੀ ਆਈ ਬਾਣੀ ਦਾ ਹੁਕਮ ਸੁਣਨ ਪਿੱਛੋਂ ਕਈਆਂ ਦੇ ਦਿਲ ਦ੍ਰਵ ਗਏ, ਆਪਣੇ ਆਪ ਨੇਤਰਾਂ 'ਚੋਂ ਜਲ ਵਗ ਤੁਰਿਆ। ਸਭ ਦੀ ਤਸੱਲੀ ਹੋ ਗਈ ਤਾਂ ਅਰਦਾਸਾ ਸੋਧ ਕੇ ਕੜਾਹ ਪ੍ਰਸ਼ਾਦਿ ਦੀ ਦੇਗ ਸੰਗਤ ਵਿਚ ਵਰਤਾ ਦਿੱਤੀ ਗਈ।

## ਸ੍ਰੀ ਅਕਾਲ ਤਖਤ ਸਾਹਿਬ ਦਾ ਕਬਜ਼ਾ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰ: ੧੬੬੫ ਵਿਚ ਸ੍ਰੀ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਸਾਹਮਣੇ ਇਕ ਉੱਚਾ ਰਾਜ ਸਿੰਘਾਸਨ (ਸ਼ਾਹੀ ਤਖ਼ਤ) ਤਿਆਰ ਕਰਵਾ ਕੇ ਉਸ ਦਾ ਨਾਉਂ "ਅਕਾਲ ਬੁੰਗਾ" ਰਖਿਆ, ਜਿਸ ਥਾਂ ਸਵੇਰੇ ਅਤੇ ਸੰਝ ਨੂੰ ਦੀਵਾਨ ਲਗਾ ਕੇ ਸੰਗਤਾਂ ਨੂੰ ਨਿਹਾਲ ਕਰਦੇ ਸਨ। ਅਕਾਲ ਬੁੰਗਾ ਪੰਥਕ ਜਥੇਬੰਦੀਆਂ ਦਾ ਕੇਂਦਰ ਹੈ। ਪੰਥ ਇਸ ਥਾਂ ਮੁੱਢ ਤੋਂ ਗੁਰਮਤੇ ਸੋਧਦਾ ਆਇਆ ਹੈ। ਇਹ ਗੁਰਦੁਆਰਾ ਸਿੱਖਾਂ ਦਾ ਪਹਿਲਾ ਤਖ਼ਤ ਹੈ। ਇਥੇ ਗੁਰੂ ਸਾਹਿਬਾਨ ਅਤੇ ਧਰਮ ਵੀਰ ਸ਼ਹੀਦਾਂ ਦੇ ਸ਼ਸਤਰ ਹਨ, ਜਿਨ੍ਹਾਂ ਦੇ ਹਰ ਰੋਜ਼ ਰਹਿਰਾਸ ਸਾਹਿਬ ਦੇ ਪਾਠ ਪਿੱਛੋਂ ਸੰਗਤਾਂ ਨੂੰ ਦਰਸ਼ਨ ਕਰਾਏ ਜਾਂਦੇ ਹਨ।

ਸ੍ਰੀ ਹਰਿਮੰਦਰ ਸਾਹਿਬ ਤੋਂ ਇਹ ਸੰਗਤ ਜਦ ਵਾਪਸ ਮੁੜ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਮੱਥਾ ਟੇਕਣ ਆਈ, ਤਾਂ ਇਥੇ ਇਹ ਕੌਤਕ ਵਰਤਿਆ ਕਿ ਸ੍ਰੀ

ਅਕਾਲ ਤਖ਼ਤ ਸਾਹਿਬ ਦੇ ਪੁਜਾਰੀ ਸ੍ਰੀ ਤਖ਼ਤ ਸਾਹਿਬ ਸੁੰਵਾ ਛੱਡ ਕੇ ਪਿਛਲੇ ਰਸਤੇ ਥਾਣੀਂ ਭੱਜ ਗਏ। ਤਦ ਗੁਰੂ ਸੰਗਤ ਨੇ ਬੈਠ ਕੇ ਡੂੰਘੀ ਸੋਚ ਨਾਲ ਵਿਚਾਰ ਕੇ ਫ਼ੈਸਲਾ ਕੀਤਾ, ਕਿ ਇਸ ਤਰ੍ਹਾਂ ਸ੍ਰੀ ਤਖ਼ਤ ਸਾਹਿਬ ਦੇ ਸੁੰਵਿਆਂ ਰਹਿਣ ਨਾਲ ਬੜੀ ਭਾਰੀ ਬੇਅਦਬੀ ਹੈ। ਸੁ ਇਸੇ ਸਮੇਂ ਇਕ ਪੰਜਾਂ ਸਿੰਘਾਂ ਦਾ ਜਥਾ ਸੇਵਾ ਲਈ ਨਿਯਤ ਕੀਤਾ ਗਿਆ, ਅਤੇ ਉਨ੍ਹਾਂ ਨੂੰ ਸਰਬ ਸੰਮਤੀ ਨਾਲ ਇਹ ਪਵਿੱਤਰ ਸੇਵਾ ਸੌਂਪ ਕੇ ਸਰਕਾਰ ਤੇ ਸਰਬਰਾਹ ਨੂੰ ਖ਼ਬਰ ਦਿੱਤੀ ਗਈ।

ਸਤਿਗੁਰਾਂ ਨੂੰ ਕੁਝ ਏਦਾਂ ਹੀ ਮਨਜ਼ੂਰ ਸੀ, ਕਿ ਨੱਠੇ ਹੋਏ ਪੁਜਾਰੀ ਸਰਬਰਾਹ ਦੇ ਕਹਿਣ ਅਤੇ ਡਿਪਟੀ ਕਮਿਸ਼ਨਰ ਦੇ ਹੁਕਮ ਦੇਣ 'ਤੇ ਭੀ ਮੁੜ ਆਪਣੀ ਸੇਵਾ 'ਤੇ ਹਾਜ਼ਰ ਨ ਹੋਏ, ਜਿਸ ਕਰਕੇ ਡਿਪਟੀ ਕਮਿਸ਼ਨਰ ਨੇ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪ੍ਰਬੰਧ ਲਈ ਇਕ ਨੌਵਾਂ ਆਦਮੀਆਂ ਦੀ ਆਰਜ਼ੀ ਕਮੇਟੀ ਬਣਾ ਦਿੱਤੀ।

ਗੁਰਦੁਆਰਾ ਸੁਧਾਰ ਲਹਿਰ ਦੇ ਮੰਤਵ ਨੂੰ ਪੂਰਿਆਂ ਕਰਨ ਲਈ ਸਾਰੇ ਪੰਥ ਨੂੰ ਜਥੇਬੰਦ ਕਰ ਕੇ ਪੰਥ ਦੀ ਇਕ ਸਾਂਝੀ ਪ੍ਰਤੀਨਿਧ ਕਮੇਟੀ ਕਾਇਮ ਕਰਨ ਦੀ ਲੋੜ ਨੂੰ ਪ੍ਰਤੀਤ ਕਰ ਕੇ ਨਵੇਂ ਪ੍ਰਬੰਧ ਦੀ ਮਨਸ਼ਾ ਮੁਤਾਬਕ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਕ ਹੁਕਮਨਾਮਾ ਜਾਰੀ ਕੀਤਾ ਗਿਆ ਕਿ ਸਾਰਾ ਪੰਥ ਅਜਿਹੀ ਕਮੇਟੀ ਕਾਇਮ ਕਰਨ ਲਈ ੧੫ ਨਵੰਬਰ ਸੰ: ੧੯੨੦ ਈ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਇਕੱਤਰ ਹੋਵੇ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਇਮ ਹੋਣੀ

ਉਪ੍ਰੋਕਤ ਹੁਕਮਨਾਮੇ ਅਨੁਸਾਰ ੧੫ ਨਵੰਬਰ ਸੰ: ੧੯੨੦ ਈ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਪੰਥ ਦਾ ਬੜਾ ਭਾਰਾ ਇਕੱਠ ਹੋਇਆ। ੧੫ ਅਤੇ ੧੬ ਨਵੰਬਰ ਦੀ ਸਾਂਝੀ ਇਕੱਤ੍ਰਤਾ ਵਿਚ ੧੭੫ ਆਦਮੀਆਂ ਦੀ ਇਕ ਪ੍ਰਤੀਨਿਧ ਕਮੇਟੀ ਚੁਣੀ ਗਈ, ਜਿਸ ਦਾ ਨਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਖਿਆ ਗਿਆ।

ਇਸ ਦੀ ਪਹਿਲੀ ਇਕੱਤ੍ਰਤਾ ੧੨ ਦਸੰਬਰ ਸੰ: ੧੯੨੦ ਈ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਈ। ਇਸ ਇਕੱਤ੍ਰਤਾ ਦੇ ਸਾਰੇ ਮੈਂਬਰਾਂ ਦੀ ਸੋਧ ਕਰ ਕੇ ਅਹੁਦੇਦਾਰ ਚੁਣੇ ਗਏ ਅਤੇ ਨਿਯਮਾਂ ਦਾ ਖਰੜਾ ਤਿਆਰ ਕਰਨ ਲਈ ਇਕ ਸਬ ਕਮੇਟੀ ਨਿਯਤ ਕੀਤੀ ਗਈ ਅਤੇ ਇਸ ਦੇ ਨਾਲ ਹੀ ੧੪ ਦਸੰਬਰ ਨੂੰ ਸ਼੍ਰੋਮਣੀ ਅਕਾਲੀ ਦਲ ਕਾਇਮ ਹੋ ਗਿਆ। ਅਕਾਲ ਪੁਰਖ ਦੇ ਹੁਕਮ ਅੰਦਰ ਇਸ ਦਿਨ ਤੋਂ ਹੀ ਗੁਰਦੁਆਰਾ ਸੁਧਾਰ ਲਹਿਰ ਨੇ ਵਧਣਾ-ਫੁਲਣਾ ਸ਼ੁਰੂ ਕੀਤਾ।

੨੪ ਜਨਵਰੀ ਸੰ: ੧੯੨੧ ਈ: ਨੂੰ ਸ੍ਰੀ ਨਨਕਾਣੇ ਸਾਹਿਬ ਦੇ ਮਹੰਤ ਦੀਆਂ ਹਿਰਦੇਵੇਧਕ ਖ਼ਬਰਾਂ ਸੁਣ ਕੇ ਸ਼੍ਰੋ: ਗੁ: ਪ੍ਰ: ਕਮੇਟੀ ਨੇ ਆਪਣੀ ਜਨਰਲ ਕਮੇਟੀ ਵਿਚ ਸਰਬ ਸੰਮਤੀ ਨਾਲ ਇਹ ਪਾਸ ਕਰ ਦਿੱਤਾ ਕਿ ੪,੫ ਤੇ ੬ ਮਾਰਚ ਨੂੰ ਸ੍ਰੀ ਨਨਕਾਣੇ ਸਾਹਿਬ ਇਕ ਭਾਰੀ ਦੀਵਾਨ ਕੀਤਾ ਜਾਵੇ, ਜਿਸ ਵਿਚ ਸਾਰਾ ਪੰਥ ਇਕੱਤਰ ਹੋ ਕੇ ਮਹੰਤ ਨੂੰ ਕਹੇ ਕਿ ਉਹ ਆਪਣਾ ਸੁਧਾਰ ਕਰੇ। ਮਹੰਤ ਨੇ ਇਹ ਐਲਾਨ ਪੜ੍ਹ ਕੇ ਲੜਾਈ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਅਤੇ ੧੪ ਫ਼ਰਵਰੀ ਨੂੰ ਆਪਣੇ ਸਲਾਹਕਾਰਾਂ ਦੀ ਇਕ ਗੁਪਤ ਇਕੱਤ੍ਰਤਾ ਕਰ ਕੇ ਇਹ ਗੋਂਦ ਗੁੰਦ ਲਈ ਕਿ ੫ ਮਾਰਚ ਨੂੰ ਜਦ ਸਾਰਾ ਪੰਥ ਸ੍ਰੀ ਨਨਕਾਣੇ ਸਾਹਿਬ ਵਿਚ ਇਕੱਤਰ ਹੋਵੇ ਤਾਂ ਸਾਰੇ ਸਿੱਖ ਮੁੱਖੀਆਂ ਨੂੰ ਸ੍ਰੀ ਜਨਮ ਅਸਥਾਨ ਦੇ ਅੰਦਰ ਸੱਦ ਕੇ ਕਤਲ ਕਰ ਦਿੱਤਾ ਜਾਵੇ।

## ਗੁਰਦੁਆਰਾ ਸ੍ਰੀ ਤਰਨ ਤਾਰਨ ਸਾਹਿਬ ਦਾ ਕਬਜ਼ਾ

ਇਹ ਗੁਰਦੁਆਰਾ ਸ਼ਹਿਰ ਅੰਮ੍ਰਿਤਸਰ ਤੋਂ ੧੪ ਮੀਲ ਉੱਤਰ ਵੱਲ ਹੈ। ਸ੍ਰੀ ਗੁਰੂ ਅਰਜਨ ਸਾਹਿਬ ਨੇ ਪਿੰਡ ਖਾਰਾ ਅਤੇ ਪਲਾਸੌਰ ਦੀ ਜ਼ਮੀਨ ਇਕ ਲੱਖ ਸਤਵੰਜਾ ਹਜ਼ਾਰ ਨੂੰ ਖਰੀਦ ਕੇ ੧੭ ਵੈਸਾਖ ਸੰਮਤ ੧੬੪੭ ਨੂੰ ੯੯੯ ਫੁੱਟ ਲੰਮਾ ਅਤੇ ੯੯੦ ਫੁੱਟ ਚੌੜਾ ਤਾਲ ਖੁਦਵਾਇਆ। ਸੰਮਤ ੧੬੫੬ ਵਿਚ ਤਰਨ ਤਾਰਨ ਨਗਰ ਆਬਾਦ ਕੀਤਾ ਅਤੇ ਤਾਲ ਨੂੰ ਪੱਕਾ ਕਰਨ ਤਥਾ ਧਰਮ ਮੰਦਰ ਰਚਣ ਲਈ ਆਵੇ ਚੜ੍ਹਵਾਏ। ਨੂਰ ਦੀਨ ਦਾ ਪੁੱਤਰ ਅਮੀਰ ਦੀਨ ਜਬਰਨ ਇੱਟਾਂ ਖੋਹ ਕੇ ਇਥੋਂ ਤਿੰਨ ਮੀਲ ਦੇ ਫ਼ਾਸਲੇ 'ਤੇ ਪਿੰਡ ਨੂਰਦੀ ਲੈ ਗਿਆ, ਜਿਸ ਨਾਲ ਆਪਣੇ ਮਕਾਨ ਤੇ ਸਰਾਂ ਬਣਵਾ ਲਈ। ਸੰਮਤ ੧੮੨੩ ਵਿਚ ਸ: ਜੱਸਾ ਸਿੰਘ ਰਾਮਗੜ੍ਹੀਏ ਨੇ ਇਹ ਇਮਾਰਤਾਂ ਢਾਹ ਕੇ ਤਾਲ ਦੇ ਦੋ ਪਾਸੇ ਬਣਵਾਏ, ਬਾਕੀ ਦੇ ਰਹਿੰਦੇ ਦੋ ਪਾਸੇ ਮਹਾਰਾਜਾ ਰਣਜੀਤ ਸਿੰਘ ਜੀ ਨੇ ਮੋਤੀ ਰਾਮ ਕਾਰਕੁਨ ਦੀ ਮਾਰਫ਼ਤ ਪੱਕੇ ਬਣਵਾਏ। ਕੰਵਰ ਨੌਨਿਹਾਲ ਸਿੰਘ ਨੇ ਪਰਕਰਮਾਂ ਪੱਕੀ ਕਰਵਾਈ ਅਤੇ ਮੁਨਾਰਾ ਬਣਵਾਇਆ। ਸਰੋਵਰ ਦੇ ਕੰਢੇ ਸੁੰਦਰ ਸੁਨਹਿਰੀ ਹਰਿਮੰਦਰ ਬਣਿਆ ਹੋਇਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਾਰੀ ਕੀਤਾ ਇਸ ਥਾਂ ਕੁਸ਼ਟੀਆਂ ਦਾ ਆਸ਼ਰਮ (ਕੋੜ੍ਹ ਗੜ੍ਹ) ਹੈ। ਇਸੇ ਕਾਰਨ ਤਰਨ ਤਾਰਨ ਦੇ ਨਾਮ ਨਾਲ "ਦੂਖ ਨਿਵਾਰਣ" ਵਿਸ਼ੇਸ਼ਣ ਲਾਇਆ ਜਾਂਦਾ ਹੈ। ਸ਼ੋਕ ਨਾਲ ਲਿਖਣਾ ਪੈਂਦਾ ਹੈ ਕਿ ਸਿੱਖਾਂ ਨੇ ਇਸ ਆਸ਼ਰਮ ਦਾ ਉਤਮ ਪ੍ਰਬੰਧ ਨ ਕੀਤਾ ਇਸ ਲਈ ਹੁਣ ਇਹ ਪਾਦਰੀਆਂ ਦੇ ਹੱਥ ਹੈ ਅਤੇ ਚੰਗੀ ਤਰੱਕੀ ਕਰ ਰਿਹਾ ਹੈ।

ਇਸ ਗੁਰਦੁਆਰੇ ਨੂੰ ਸਿੱਖ ਰਾਜ ਸਮੇਂ ਦੀ ੪੬੬੪) ਸਾਲਾਨਾ ਜਾਗੀਰ ਹੈ ਅਤੇ ਕੁਝ ਦੁਕਾਨਾਂ ਭੀ ਗੁਰਦੁਆਰੇ ਦੀ ਮਲਕੀਅਤ ਹਨ। ਕਰੀਬਨ ਚਾਲੀ

ਹਜ਼ਾਰ ਰੁਪਿਆ ਸਾਲ ਵਿਚ ਪੂਜਾ ਦੀ ਆਮਦਨ ਹੈ ।

ਪ੍ਰਕਰਮਾਂ ਵਿਚ ਇਕ ਅਸਥਾਨ ਮੰਜੀ ਸਾਹਿਬ ਨਾਮ ਦਾ ਹੈ। ਇਸ ਥਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਿਰਾਜ ਕੇ ਤਾਲ ਦੀ ਰਚਨਾ ਕਰਵਾਉਂਦੇ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਵਾਨ ਲਾਉਂਦੇ ਰਹੇ ਹਨ। ਸ਼ਹਿਰ ਤੋਂ ਇਕ ਫ਼ਰਲਾਂਗ ਦੱਖਣ ਵੱਲ ਗੁਰੂ ਅਰਜਨ ਦੇਵ ਜੀ ਦਾ ਲਗਵਾਇਆ "ਗੁਰੂ ਕਾ ਖੂਹ" ਹੈ। ਇਥੇ ਭੀ ਗੁਰੂ ਸਾਹਿਬ ਦੇ ਬਿਰਾਜਣ ਦੀ ਥਾਂ ਮੰਜੀ ਸਾਹਿਬ ਹੈ। ਗੁਰੂ ਜੀ ਵੱਲੋਂ ਮਾਤਾ ਜੀ ਦੇ ਨਾਮ 'ਤੇ ਲਵਾਇਆ "ਬੀਬੀ ਭਾਨੀ ਵਾਲਾ ਖੂਹ" ਭੀ ਪਵਿੱਤਰ ਅਸਥਾਨ ਹੈ। ਹਰ ਅਮਾਵਸ ਨੂੰ ਮੇਲਾ ਹੁੰਦਾ ਹੈ, ਪਰ ਭਾਦੋਂ ਵਦੀ ੩੦ ਨੂੰ ਭਾਰਾ ਉਤਸਵ ਮਨਾਇਆ ਜਾਂਦਾ ਹੈ।

੨੬ ਜਨਵਰੀ ਸੰ: ੧੯੨੧ ਈ: ਨੂੰ ਜਦ ਸ੍ਰੀ ਤਰਨ ਤਾਰਨ ਸਾਹਿਬ ਦੇ ਪੁਜਾਰੀਆਂ ਅਤੇ ਅਕਾਲੀਆਂ ਵਿਚਕਾਰ ਸਮਝੌਤੇ ਦੀ ਵਿਚਾਰ ਹੋ ਰਹੀ ਸੀ ਤਾਂ ਪੁਜਾਰੀਆਂ ਨੇ ਇਕ-ਦਮ ਛਵ੍ਹੀਆਂ ਅਤੇ ਡਾਂਗਾਂ ਨਾਲ ਅਕਾਲੀਆਂ ਨੂੰ ਮਾਰਨਾ ਅਰੰਭ ਦਿੱਤਾ, ਜਿਸ ਨਾਲ ੧੭ ਸਿੰਘ ਜ਼ਖ਼ਮੀ ਹੋਏ । ਭਾਈ ਹਜ਼ਾਰਾ ਸਿੰਘ ਅਲਦੀਨਪੁਰ ਜ਼ਿਲ੍ਹਾ ਅੰਮ੍ਰਿਤਸਰ ਅਤੇ ਭਾਈ ਹੁਕਮ ਸਿੰਘ ਵਸਾਊ ਕੋਟ ਜ਼ਿਲ੍ਹਾ ਗੁਰਦਾਸਪੁਰ ਸ਼ਹੀਦ ਹੋ ਗਏ। ਇਹ ਗੁਰਦੁਆਰਾ ਸੁਧਾਰ ਲਹਿਰ ਦੀਆਂ ਸਭ ਤੋਂ ਪਹਿਲੀਆਂ ਸ਼ਹੀਦੀਆਂ ਹਨ।

## ਗੁਰਦੁਆਰਾ ਗੁਰੂ ਕੇ ਬਾਗ਼ ਦਾ ਮੁਆਮਲਾ

ਘੁੱਕੇਵਾਲੀ, ਜ਼ਿਲ੍ਹਾ ਅੰਮ੍ਰਿਤਸਰ, ਤਹਿਸੀਲ ਤੇ ਥਾਣਾ ਅਜਨਾਲਾ ਵਿਚ ਇਕ ਪਿੰਡ ਹੈ, ਜੋ ਰੇਲਵੇ ਸਟੇਸ਼ਨ ਅੰਮ੍ਰਿਤਸਰ ਤੋਂ ੧੫ ਮੀਲ ਉੱਤਰ ਵੱਲ ਹੈ। ਰਾਜਾਸਾਂਸੀ ਤੀਕ ਪੱਕੀ ਸੜਕ ਹੈ, ਅੱਗੋਂ ਚਾਰ ਮੀਲ ਕੱਚਾ ਰਸਤਾ ਹੈ। ਇਥੇ ਦੋ ਗੁਰਦੁਆਰੇ ਹਨ, ਜੋ ਪਹਿਲਾਂ ਪਿੰਡ ਸਹਿੰਸਰੇ ਵਿਚ ਸਨ :(੧) ਗੁਰੂ ਕਾ ਬਾਗ਼— ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਹਿੰਸਰੇ ਦੀ ਸੰਗਤ ਪ੍ਰੇਮ ਨਾਲ ਇਥੇ ਲੈ ਆਈ ਸੀ ਜਿਥੇ ਗੁਰੂ ਸਾਹਿਬ ਕਈ ਦਿਨ ਰਹੇ। ਦਰਬਾਰ ਬਹੁਤ ਸੁੰਦਰ ਬਣਿਆ ਹੋਇਆ ਹੈ, ਜਿਸ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਈ ਸੀ। ਗੁਰਦੁਆਰੇ ਨਾਲ ਸੌ ਘੁਮਾਂ ਜ਼ਮੀਨ ਹੈ, ਜਿਸ ਵਿਚ ਇਕ ਬਾਗ਼ ਹੈ। ਇਹ ਬਾਗ਼ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਲਗਵਾਇਆ ਸੀ। ਪਹਿਲਾਂ ਇਸ ਗੁਰ-ਅਸਥਾਨ ਦਾ ਨਾਉਂ "ਗੁਰੂ ਕੀ ਰੌੜ" ਸੀ। ਹਰ ਪੂਰਨਮਾਸ਼ੀ ਅਤੇ ਆਮਵਸ ਨੂੰ ਮੇ-ਲਾ ਹੁੰਦਾ ਹੈ। (੨) ਪਿੰਡ ਤੋਂ ਦੱਖਣ ਵੱਲ ਦੋ ਫ਼ਰਲਾਂਗ ਦੇ ਕਰੀਬ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਗੁਰੂ ਸਾਹਿਬ ਵੱਲੇ ਤੋਂ ਆ ਕੇ ਇਥੇ ਕੁਝ ਚਿਰ

ਰਹੇ। ਉਸੇ ਵੇਲੇ ਗੁਰੂ ਕੀ ਰੌੜ ਵਿਚ ਬਾਗ਼ ਲਾਉਣ ਦੀ ਸੰਗਤ ਨੂੰ ਆਗਿਆ ਦਿੱਤੀ।

ਇਸ ਸਮੇਂ ਅਕਾਲੀਆਂ ਦਾ ਬਹੁਤ ਜ਼ੋਰ ਵਧ ਰਿਹਾ ਸੀ ਅਤੇ ਉਨ੍ਹਾਂ ਨੇ ਕਈਆਂ ਗੁਰਦੁਆਰਿਆਂ 'ਤੇ ਕਬਜ਼ੇ ਕਰ ਲਏ ਸਨ। ਤਦ ੩੧ ਜਨਵਰੀ ਸੰ: ੧੯੨੧ ਈ: ਨੂੰ ਮਹੰਤ ਸੁੰਦਰ ਦਾਸ ਗੁਰੂ ਕਾ ਬਾਗ਼ ਜ਼ਿਲ੍ਹਾ ਅੰਮ੍ਰਿਤਸਰ ਨੇ ਸ਼੍ਰੋਮਣੀ ਕਮੇਟੀ ਵੱਲੋਂ ੧੧ ਆਦਮੀਆਂ ਦੀ ਨਿਯਤ ਹੋਈ ਕਮੇਟੀ ਦੇ ਅਧੀਨ ਸੇਵਾ ਕਰਨੀ ਪ੍ਰਵਾਨ ਕਰ ਲਈ।

## ਗੁਰਦੁਆਰਾ ਭਾਈ ਜੋਗਾ ਸਿੰਘ ਦਾ ਕਬਜ਼ਾ

ਭਾਈ ਜੋਗਾ ਸਿੰਘ (ਜੋਗਾ) ਪਿਸ਼ਾਵਰ ਦੇ ਆਸੀਆ ਮਹੱਲੇ ਵਿਚ ਰਹਿਣ ਵਾਲੇ ਭਾਈ ਗੁਰਮੁਖ ਦਾ ਪੁੱਤਰ ਸੀ, ਜਿਸ ਨੇ ਕਲਗ਼ੀਧਰ ਜੀ ਤੋਂ ਅੰਮ੍ਰਿਤ ਛਕ ਕੇ ਸਿੰਘ ਪਦਵੀ ਧਾਰਨ ਕੀਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਭਾਈ ਜੋਗਾ ਸਿੰਘ ਨੂੰ ਸੁਪਾਤਰ ਜਾਣ ਕੇ ਹਰ ਵੇਲੇ ਆਪਣੀ ਹਜ਼ੂਰੀ ਵਿਚ ਰਖਦੇ, ਅਤੇ ਅਪਾਰ ਕ੍ਰਿਪਾ ਕਰਦੇ ਸਨ। ਇਕ ਵੇਰ ਭਾਈ ਗੁਰਮੁਖ ਨੇ ਅਰਦਾਸ ਕੀਤੀ, ਕਿ ਜੋਗਾ ਸਿੰਘ ਦੀ ਸ਼ਾਦੀ ਹੋਣ ਵਾਲੀ ਹੈ, ਇਸ ਨੂੰ ਆਗਿਆ ਮਿਲੇ, ਕਿ ਪਿਸ਼ਾਵਰ ਜਾ ਕੇ ਸ਼ਾਦੀ ਕਰਵਾ ਆਵੇ। ਦਸਮੇਸ਼ ਜੀ ਨੇ ਸ਼ਾਦੀ ਲਈ ਜੋਗਾ ਸਿੰਘ ਨੂੰ ਛੁੱਟੀ ਦੇ ਦਿੱਤੀ, ਪਰ ਉਸ ਦੀ ਪ੍ਰੀਖਿਆ ਲਈ ਇਕ ਸਿੱਖ ਨੂੰ ਹੁਕਮਨਾਮਾ ਦੇ ਕੇ ਘੱਲਿਆ, ਕਿ ਜਦ ਜੋਗਾ ਸਿੰਘ ਇਕ ਲਾਂਵ (ਫੇਰਾ) ਲੈ ਚੁਕੇ, ਤਦ ਹੁਕਮਨਾਮਾ ਉਸ ਦੇ ਹੱਥ ਦੇਣਾ! ਸਿੱਖ ਨੇ ਅਜਿਹਾ ਹੀ ਕੀਤਾ। ਹੁਕਮਨਾਮੇ ਵਿਚ ਹੁਕਮ ਸੀ, ਕਿ ਇਸ ਨੂੰ ਵੇਖਦੇ ਸਾਰ ਹੀ ਅਨੰਦਪੁਰ ਵੱਲ ਤੁਰ ਪਉ। ਸੁ ਜੋਗਾ ਸਿੰਘ ਤਿੰਨ ਲਾਵਾਂ ਵਿਚੇ ਛੱਡ ਕੇ ਘਰੋਂ ਤੁਰ ਪਿਆ। ਬਾਕੀ ਤਿੰਨ ਲਾਵਾਂ ਉਸ ਦੇ ਕਮਰ-ਬੰਦ ਨਾਲ ਦੇ ਕੇ ਵਿਆਹ ਪੂਰਾ ਕੀਤਾ ਗਿਆ।

ਰਸਤੇ ਵਿਚ ਭਾਈ ਜੋਗਾ ਸਿੰਘ ਦੇ ਮਨ ਸੰਕਲਪ ਫੁਰਿਆ ਕਿ ਸਤਿਗੁਰੂ ਦੀ ਆਗਿਆ ਮੰਨਣ ਵਾਲਾ ਮੇਰੇ ਜਿਹਾ ਕੋਈ ਵਿਰਲਾ ਹੀ ਸਿੱਖ ਹੋਵੇਗਾ। ਜਦ ਭਾਈ ਜੋਗਾ ਸਿੰਘ ਹੁਸ਼ਿਆਰਪੁਰ ਪੁੱਜਾ, ਤਾਂ ਇਕ ਵੇਸਵਾ ਦਾ ਸੁੰਦਰ ਰੂਪ ਵੇਖ ਕੇ ਕਾਮ ਨਾਲ ਵਿਆਕੁਲ ਹੋ ਗਿਆ ਅਤੇ ਸਿੱਖ ਧਰਮ ਵਿਰੁੱਧ ਕੁਕਰਮ ਕਰਨ ਲਈ ਪੱਕਾ ਸੰਕਲਪ ਕਰ ਕੇ ਵੇਸਵਾ ਦੇ ਮਕਾਨ 'ਤੇ ਪੁੱਜਾ। ਸ੍ਰੀ ਕਲਗੀਧਰ ਨੇ ਆਪਣੇ ਅਨਿੰਨ ਸਿੱਖ ਨੂੰ ਨਰਕ-ਕੁੰਡ ਤੋਂ ਬਚਾਉਣ ਲਈ ਚੋਬਦਾਰ ਦਾ ਰੂਪ ਧਾਰ ਕੇ ਸਾਰੀ ਰਾਤ ਵੇਸਵਾ ਦੇ ਮਕਾਨ 'ਤੇ ਪਹਿਰਾ ਦਿੱਤਾ। ਜਦ ਤਿੰਨ ਚਾਰ ਵਾਰ ਭਾਈ ਜੋਗਾ ਸਿੰਘ ਨੇ ਚੋਬਦਾਰ ਨੂੰ ਉਥੇ ਹੀ ਖੜ੍ਹਾ ਡਿੱਠਾ ਤਾਂ ਮਨ ਨੂੰ ਧ੍ਰਿਕਾਰਦਾ ਹੋਇਆ

ਅਨੰਦਪੁਰ ਦੇ ਰਾਹ ਪਿਆ ਅਤੇ ਸਤਿਗੁਰੂ ਦੇ ਦਰਬਾਰ ਪਹੁੰਚ ਕੇ ਅਪਰਾਧ ਬਖਸ਼ਵਾਇਆ । ਭਾਈ ਜੋਗਾ ਸਿੰਘ ਦੀ ਧਰਮਸ਼ਾਲਾ ਪਿਸ਼ਾਵਰ ਵਿਚ ਬਹੁਤ ਮਸ਼ਹੂਰ ਥਾਂ ਹੈ। ਉਥੇ ਦੇ ਬਹੁਤ ਲੋਕ ਭਾਈ ਸਾਹਿਬ ਨੂੰ ਜੋਗਨ-ਸ਼ਾਹ ਭੀ ਆਖਦੇ ਹਨ -

*ਜੋਗਾ ਸਿੰਘ ਲਖੀ ਗਤਿ ਸੋਏ ।*
*ਮਮ ਹਿਤ ਚੋਬਦਾਰ ਗੁਰ ਹੋਏ ।*
*ਸਮੁਝਿ ਬਾਰਤਾ ਚਰਨੀ ਪਰਜੋ ।*
*ਧੰਨ ਪ੍ਰਭੂ ਦੇ ਹਾਥ ਉਬਰਜੋ ॥੪੮॥*
*ਆਪ ਸਮਾਨ ਨ ਅਪਰ ਕ੍ਰਿਪਾਲਾ ।*
*ਸਦਾ ਦਾਸ ਕੇ ਬਨਿ ਰਖਵਾਲਾ ।*
*ਤਜਹੁ ਜਿਠਾਈ ਸਿੱਖ ਕੇ ਕਾਰਨ ।*
*ਜਜੋਂ ਕਜੋਂ ਕਰਿ ਹੋਂ ਦਾਸ ਉਧਾਰਨਿ ॥੪੯ ॥*

*(ਗੁਰ ਪ੍ਰਤਾਪ ਸੂਰਜ,ਰਿਤੁ ੪ ਅੰਸੂ ੩੭)*

੫ ਫ਼ਰਵਰੀ ਸੰ: ੧੯੨੧ ਈ: ਨੂੰ ਅਕਾਲੀਆਂ ਨੇ ਗੁਰਦੁਆਰਾ ਭਾਈ ਜੋਗਾ ਸਿੰਘ ਪਿਸ਼ਾਵਰ 'ਤੇ ਜਾ ਕਬਜ਼ਾ ਕੀਤਾ।

## ਸਰਕਾਰ ਨੂੰ ਤੌਖਲਾ

ਇਸ ਤਰ੍ਹਾਂ ਜਦ ਸਰਕਾਰ ਨੇ ਗੁਰਦੁਆਰਾ ਸੁਧਾਰ ਲਹਿਰ ਦੀ ਤੇਜ਼ੀ ਅਤੇ ਸਿੱਖਾਂ ਦੇ ਦਿਲੀ ਜਜ਼ਬਾਤ ਨੂੰ ਵੇਖਿਆ ਕਿ ਹਰ ਇਕ ਸਿੱਖ ਦੀ ਇਸ ਲਹਿਰ ਨਾਲ ਦਿਲੋਂ ਹਮਦਰਦੀ ਹੈ ਅਤੇ ਇਹ ਪੰਜਾਬ ਨੂੰ ਛੱਡ ਕੇ ਸਰਹੱਦ ਉੱਤੇ ਜਾ ਕੇ ਭੀ ਆਪਣਾ ਪ੍ਰਭਾਵ ਪਾ ਰਹੇ ਹਨ, ਤਦ ਸਰਕਾਰ ਨੇ ਮਹਿਸੂਸ ਕੀਤਾ ਕਿ ਗੁਰਦੁਆਰਿਆਂ ਦੇ ਪ੍ਰਬੰਧ ਲਈ ਕੋਈ ਪੱਕਾ ਫ਼ੈਸਲਾ ਹੋ ਜਾਣਾ ਚਾਹੀਦਾ ਹੈ, ਜਿਸ ਨਾਲ ਇਹ ਆਪੋ-ਧਾਪੀ ਦੇ ਹੱਲੇ-ਗੁੱਲੇ ਰੁਕ ਜਾਣ।

੧੬ ਫ਼ਰਵਰੀ ਸੰ: ੧੯੨੧ ਈ: ਨੂੰ ਸਰਕਾਰ ਵੱਲੋਂ ਇਸ ਮਾਮਲੇ ਲਈ ਇਕ ਪੜਤਾਲੀਆ ਕਮੇਟੀ ਬਨਾਉਣ ਦਾ ਐਲਾਨ ਕੀਤਾ ਗਿਆ। ਸ਼ੇਖ਼ ਅਸਗਰ ਅਲੀ ਦੀ ਪ੍ਰਧਾਨਗੀ ਹੇਠ ਸ਼੍ਰੋ: ਗੁ: ਪ੍ਰ: ਕਮੇਟੀ ਅਤੇ ਮਹੰਤਾਂ ਦੀ ਸਾਂਝੀ ਕਾਨਫ੍ਰੰਸ ਹੋਣ ਦਾ ਫ਼ੈਸਲਾ ਹੋਇਆ, ਪਰ ਇਸ ਦੀਆਂ ਤਾਰੀਖਾਂ ਮਿਥਦਿਆਂ-ਕਰਦਿਆਂ ਨੂੰ ੨੦ ਫ਼ਰਵਰੀ ਸੰ: ੧੯੨੧ ਈ: ਨੂੰ ਭਾਈ ਲਛਮਣ ਸਿੰਘ ਜੀ ਇਸ ਖ਼ਿਆਲ ਨਾਲ ਜਥਾ ਲੈ ਕੇ ਸ੍ਰੀ ਨਨਕਾਣੇ ਸਾਹਿਬ ਕਬਜ਼ਾ ਕਰਨ ਲਈ ਚਲੇ ਗਏ ਕਿ ਪੰਥ ਦੇ ਮੁਖੀ ਬਚ ਜਾਣ, ਜੇ ਮੇਰਾ ਸਿਰ ਲਗ ਜਾਵੇ ਤਾਂ ਕੋਈ ਗੱਲ ਨਹੀਂ। ਇਸ ਜਥੇ 'ਚੋਂ ੮੬ ਸਿੰਘ ਸ਼ਹੀਦ ਹੋ ਗਏ ਜਿਸ ਦੇ ਕਾਰਨ ਇਹ ਸਕੀਮ ਵਿਚੇ ਹੀ ਠੱਪੀ ਰਹਿ

ਗਈ। ਸ਼੍ਰੋ: ਕਮੇਟੀ ਦੇ ਐਲਾਨ ਅਨੁਸਾਰ ਇਨ੍ਹਾਂ ਪਵਿੱਤਰ ਸ਼ਹੀਦਾਂ ਦੀ ਯਾਦਗਾਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦਾ ਭੋਗ ਪਾ ਕੇ ੫ ਅਪ੍ਰੈਲ ਸੰ: ੧੯੨੧ ਈ: ਨੂੰ ਸਾਰੀ ਕੌਮ ਵਿਚ ਇਹ ਦਿਨ ਮਨਾਇਆ ਗਿਆ। ਇਸ ਸਾਕੇ ਨੂੰ ਵੇਖ ਕੇ ਮਹੰਤ ਸੁੰਦਰ ਦਾਸ ਗੁਰੂ ਕਾ ਬਾਗ਼ ਭੀ ਆਕੜ ਖੜੋਤਾ, ਅਤੇ ਆਪਣੇ ਇਕਰਾਰਾਂ ਦੇ ਉਲਟ ਕਾਰਵਾਈਆਂ ਕਰਨ ਲਗ ਪਿਆ।

## ਗੁਰਦੁਆਰਾ ਕਾਨੂੰਨ ਲਈ ਕੋਸ਼ਿਸ਼

੧੪ ਮਾਰਚ ਸੰ: ੧੯੨੧ ਈ: ਨੂੰ ਫੇਰ ਮੀਆਂ ਫ਼ਜ਼ੁਲ ਹੁਸੈਨ ਨੇ ਪੰਜਾਬ ਕੌਂਸਲ ਵਿਚ ਇਕ ਮਤਾ ਪੇਸ਼ ਕੀਤਾ ਕਿ ਧਾਰਮਿਕ ਅਸਥਾਨਾਂ ਦੇ ਪ੍ਰਬੰਧ ਨੂੰ ਠੀਕ ਕਰਨ ਲਈ ਇਕ ਬਿੱਲ ਪੇਸ਼ ਹੋਣਾ ਚਾਹੀਦਾ ਹੈ ਅਤੇ ਬਿੱਲ ਦੇ ਬਣਨ ਸਮੇਂ ਤਕ ਤਿੰਨਾਂ ਮੈਂਬਰਾਂ ਦਾ ਇਕ ਗੁਰਦੁਆਰਾ ਕਮਿਸ਼ਨ ਨਿਯਤ ਕਰਨ ਦਾ ਫ਼ੈਸਲਾ ਹੋਇਆ। ਹਿੰਦੂ ਅਤੇ ਮੁਸਲਮਾਨ ਮੈਂਬਰਾਂ ਨੇ ਅਵਾਜ਼ ਉਠਾਈ,ਕਿ ਉਨ੍ਹਾਂ ਦੇ ਬੰਦੇ ਭੀ ਕਮਿਸ਼ਨ ਵਿਚ ਨਿਯਤ ਹੋਣੇ ਚਾਹੀਦੇ ਹਨ। ਸਿੱਖ ਮੈਂਬਰਾਂ ਨੇ ਕਮਿਸ਼ਨ ਦੀ ਬਣਤਰ ਤੇ ਲਫਜ਼ਾਂ ਨੂੰ ਇਤਰਾਜ਼ਯੋਗ ਸਮਝ ਕੇ ਰਾਏ ਹੀ ਨਾ ਦਿੱਤੀ।

੨੦ ਮਾਰਚ ਦੀ ਸ਼੍ਰੋਮਣੀ ਕਮੇਟੀ ਦੀ ਜਨਰਲ ਇਕੱਤਰਤਾ ਵਿਚ ਪਾਸ ਹੋ ਗਿਆ ਕਿ ਜੇ ਅਪ੍ਰੈਲ ਤਕ ਤਸੱਲੀਬਖਸ਼ ਗੁਰਦੁਆਰਾ ਕਾਨੂੰਨ ਬਣਾ ਕੇ ਸਰਕਾਰ ਨੇ ਸਾਰੇ ਗੁਰਦੁਆਰਾ ਸੁਧਾਰ ਲਹਿਰ ਦੇ ਕੈਦੀ ਰਿਹਾ ਨਾ ਕੀਤੇ, ਤਾਂ ਸਿੱਖ ਗੁਰਦੁਆਰਿਆਂ ਦਾ ਸੁਧਾਰ ਕਰਨ ਲਈ ਹਰ ਯੋਗ ਤਰੀਕੇ ਲਈ ਮਜਬੂਰ ਹੋਣਗੇ। ਸੋ ਗਵਰਨਮੈਂਟ ਨੇ ਗੁਰਦੁਆਰਾ ਕਮਿਸ਼ਨ ਦਾ ਸਵਾਲ ਛੱਡ ਕੇ ੫ ਅਪ੍ਰੈਲ ਨੂੰ ਗੁਰਦੁਆਰਾ ਬਿਲ ਪੇਸ਼ ਕਰਨ ਦਾ ਫੈਸਲਾ ਕੀਤਾ। ੮ ਅਪ੍ਰੈਲ ਨੂੰ ਜਿਸ ਸ਼ਕਲ ਵਿਚ ਗੁਰਦੁਆਰਾ ਬਿਲ ਸੀਲੈਕਟ ਕਮੇਟੀ ਪਾਸੋਂ ਨਿਕਲ ਕੇ ਪ੍ਰਕਾਸ਼ਤ ਹੋਇਆ ਤਾਂ ਐਜੀਟੇਸ਼ਨ ਹੋਰ ਭੀ ਵਧ ਗਈ, ਕਿਉਂਕਿ ਇਸ ਵਿਚ ਬਹੁਤ ਨੁਕਸ ਸਨ। ਇਸਦੇ ਨਾਲ ਹੀ ਸਰਕਾਰ ਨੇ ਸਖ਼ਤੀ ਕਰਨੀ ਅਰੰਭ ਦਿੱਤੀ। ਸਿੱਖ ਕੌਂਸਲਰਾਂ ਨੇ ਭੀ ਇਸ ਦੀ ਵਿਰੋਧਤਾ ਕੀਤੀ।

੧੧ ਅਪ੍ਰੈਲ ਦੇ ਸਮਾਗਮ ਵਿਚ ਸ਼੍ਰੋ: ਕਮੇਟੀ ਨੇ ਇਹ ਗੱਲ ਸਪੱਸ਼ਟ ਕਰ ਦਿੱਤੀ, ਕਿ ਬਿੱਲ ਨਾ-ਤਸੱਲੀਬਖ਼ਸ਼ ਹੈ; ਪਰ ਫਿਰ ਭੀ ਗੁਪਤ ਗੱਲਬਾਤ ਛਿੜੀ ਰਹੀ। ਇਸ ਸਮੇਂ ਅਕਾਲੀਆਂ ਦਾ ਧਾਰਮਿਕ ਜੋਸ਼ ਵੇਖ ਕੇ ਸ੍ਰ: ਸਰਦੂਲ ਸਿੰਘ ਕਵੀਸ਼ਰ ਨੇ ਅਕਾਲੀ ਅਖ਼ਬਾਰ ਵਿਚ ਇਕ ਅਪੀਲ ਛਾਪੀ, ਕਿ ਅਜਿਹੇ ਗੁਰੂ ਕੇ ਇਕ ਸੌ ਸਿੱਖ ਮੈਦਾਨ ਵਿਚ ਨਿੱਤਰਨ ਜੋ ਸ਼ਾਂਤਮਈ ਰਹਿ ਕੇ ਗੁਰਦੁਆਰਾ ਸ੍ਰੀ ਰਕਾਬ ਗੰਜ ਦਿੱਲੀ ਦੀ ਢੱਠੀ ਹੋਇ ਕੰਧ ਮੁੜ ਨਵੇਂ ਸਿਰੇ ਆਪਣੀਆਂ ਜਾਨਾਂ ਦੇ ਕੇ

ਬਨਾਉਣ,ਤਦ ਸਰਕਾਰ ਨੇ ਸੱਤਾਂ ਸਾਲਾਂ ਪਿੱਛੋਂ ੨੮ ਅਪ੍ਰੈਲ ਸੰ: ੧੯੨੧ ਈ: ਨੂੰ ਆਪਣੇ ਖ਼ਰਚ 'ਤੇ ਮੁੜ ਨਵੇਂ ਸਿਰੇ ਉਸੇ ਤਰ੍ਹਾਂ ਗੁਰਦੁਆਰੇ ਦੀ ਕੰਧ ਬਣਾ ਦਿੱਤੀ।

੩੦ ਅਪ੍ਰੈਲ ਸੰ: ੧੯੨੧ ਈ: ਨੂੰ ਸ਼੍ਰੋ: ਗੁ: ਪ੍ਰ: ਕਮੇਟੀ ਰਜਿਸਟਰਡ ਕਰਾਈ ਗਈ ਅਤੇ ਨਿਯਮਾਂ ਦੇ ਬਣ ਜਾਣ ਪਿੱਛੋਂ ਇਸ ਦੀ ਨਵੀਂ ਚੋਣ ਜੁਲਾਈ ਸੰ: ੧੯੨੧ ਈ: ਨੂੰ ਕੀਤੀ ਗਈ। ਚੁਣੇ ਹੋਏ ਮੈਂਬਰਾਂ ਨੇ ਕੁੱਲ ਗਿਣਤੀ ਦਾ ਪੰਜਵਾਂ ਹਿੱਸਾ ੧੪ ਅਗਸਤ ਨੂੰ ਨਾਮਜ਼ਦ ਕਰ ਦਿੱਤਾ। ਇਸੇ ਸਮੇਂ ਸ਼੍ਰੋ: ਕਮੇਟੀ ਨੇ ਮਤਾ ਪਾਸ ਕਰ ਕੇ ੨੩ ਅਗਸਤ ਨੂੰ ਗੁਰਦੁਆਰਾ ਗੁਰੂ ਕੇ ਬਾਗ਼ ਦਾ ਚਾਰਜ ਆਪਣੇ ਹੱਥ ਵਿਚ ਲੈ ਲਿਆ ਤੇ ਗੁਰਦੁਆਰੇ ਦੇ ਸੇਵਾਦਾਰ ਗੁਰਦੁਆਰੇ ਦੀ ਜ਼ਮੀਨ 'ਚੋਂ ਸੁਕੀਆਂ ਲੱਕੜਾਂ ਵੱਢ ਕੇ ਗੁਰੂ ਕੇ ਲੰਗਰ ਵਿਚ ਬਾਲਦੇ ਰਹੇ। ਇਸ ਦੇ ਪਿੱਛੋਂ ਮੁਕੰਮਲ ਸ਼੍ਰੋ: ਕਮੇਟੀ ਦੀ ਇਕੱਤ੍ਰਤਾ ੨੭ ਅਗਸਤ ਸੰ: ੧੯੨੧ ਈ: ਨੂੰ ਹੋਈ। ਥੋੜ੍ਹੇ ਦਿਨਾਂ ਪਿੱਛੋਂ ਅੰਤ੍ਰਿੰਗ ਕਮੇਟੀ ਨਿਯਤ ਕਰ ਕੇ ਮਿਸ਼ਨਰੀ ਅਤੇ ਪਬਲਿਸਟੀ ਆਦਿ ਮਹਿਕਮਿਆਂ ਨੂੰ ਅੱਡ-ਅੱਡ ਮੈਂਬਰਾਂ ਦੇ ਸਪੁਰਦ ਕਰ ਦਿੱਤਾ ਗਿਆ। ਇਸ ਸਮੇਂ ਕਮੇਟੀ ਨੇ ਬੜੇ ਉਤਸ਼ਾਹ ਅਤੇ ਧਰਮ ਦੇ ਸੁੱਚੇ ਭਾਵਾਂ ਨਾਲ ਗੁਰਦੁਆਰਾ ਸੁਧਾਰ ਦਾ ਕੰਮ ਅਰੰਭਿਆ ਪਰ ਇਸ ਵਿਚ ਅਨੇਕ ਵਿਘਨ ਪੈਂਦੇ ਰਹੇ ਜਿਸ ਤੇ ਪੰਥ ਨੂੰ ਬੇ-ਹੱਦ ਕੁਰਬਾਨੀਆਂ ਕਰਨੀਆਂ ਪਈਆਂ। ਉਨ੍ਹਾਂ ਸਭ ਔਕੜਾਂ ਦਾ ਵਰਣਨ ਕਰਨ ਲੱਗਿਆਂ ਆਪਣੇ ਆਪ ਹੀ ਇਕ ਵੱਡੇ ਅਕਾਰ ਦੀ ਇਤਿਹਾਸਕ ਕਿਤਾਬ ਬਣ ਸਕਦੀ ਹੈ। ਪਰ ਇਥੇ ਕੇਵਲ ਵੰਨਗੀ ਮਾਤਰ ਕੁਝ ਕੁ ਲਿਖਣੀਆਂ ਹੀ ਜ਼ਰੂਰੀ ਹਨ।

## ਸਖ਼ਤ ਔਕੜਾਂ ਦਾ ਮੁਕਾਬਲਾ ਕਰਨਾ

ਸ਼੍ਰੋ: ਗੁ: ਪ੍ਰ: ਕਮੇਟੀ ਦੀ ਬਣਤਰ ਨੇ ਇਸ ਦਾ ਅਜਿਹਾ ਪ੍ਰਤਾਪ ਵਧਾਇਆ ਜੁ ਢੱਠੇ ਹੋਏ ਹਿਰਦਿਆਂ ਵਿਚ ਮੁੜ ਨਵੇਂ ਸਿਰੇ ਉਤਸ਼ਾਹ ਅਤੇ ਕੁਰਬਾਨੀ ਦੀ ਸਪਿਰਟ ਪੈਦਾ ਹੋ ਗਈ। ਇਸ ਨਿਸ਼ਕਾਮ ਸੇਵਾ ਦਾ ਸਦਕਾ ਥੋੜ੍ਹੇ ਸਮੇਂ ਵਿਚ ਹੀ ਕਈ ਗੁਰਦੁਆਰੇ ਸ਼੍ਰੋਮਣੀ ਕਮੇਟੀ ਨਾਲ ਸਬੰਧਤ ਹੋ ਗਏ। ਇਸ ਮੰਤਵ ਨੂੰ ਸਿਰੇ ਚਾੜ੍ਹਣ ਲਈ ਜੋ ਜੋ ਸਖ਼ਤ ਔਕੜਾਂ ਸਿੰਘਾਂ ਦੇ ਰਸਤੇ ਵਿਚ ਆਈਆਂ, ਉਨ੍ਹਾਂ ਦਾ ਬੜੀ ਬਹਾਦਰੀ ਅਤੇ ਸੂਰਮਗਤੀ ਨਾਲ ਮੁਕਾਬਲਾ ਕੀਤਾ ਅਤੇ ਜਿਸ ਕਿਸਮ ਦੀਆਂ ਭੀ ਕੁਰਬਾਨੀਆਂ ਕਰਨੀਆਂ ਪਈਆਂ ਖਿੜੇ ਮੱਥੇ ਹਸੂੰ-ਹਸੂੰ ਕਰਦਿਆਂ ਕੀਤੀਆਂ। ਇਨ੍ਹਾਂ ਸੰਖੇਪ ਸਤਰਾਂ ਵਿਚ ਉਨ੍ਹਾਂ ਸਭ ਦਾ ਵੇਰਵੇ ਅਨੁਸਾਰ ਵਰਣਨ ਹੋ ਸਕਣਾ ਅਸੰਭਵ ਹੈ।

੭ ਨਵੰਬਰ ਸੰ: ੧੯੨੧ ਈ: ਨੂੰ ਸ਼ਾਮ ਦੇ ਤਿੰਨ ਵਜੇ ਲਾਲਾ ਅਮਰ ਨਾਥ ਈ.ਏ.ਸੀ. ਪੁਲਸ ਨੂੰ ਨਾਲ ਲੈ ਕੇ ਸ: ਸੁੰਦਰ ਸਿੰਘ ਰਾਮਗੜ੍ਹੀਏ ਮੀਤ ਪ੍ਰਧਾਨ ਸ਼੍ਰੋ:

ਕਮੇਟੀ ਅਤੇ ਪ੍ਰਧਾਨ ਲੋ: ਗੁ: ਪ੍ਰ: ਕਮੇਟੀ ਪਾਸੋਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਤੋਸ਼ੇਖ਼ਾਨੇ ਦੀਆਂ ਸਾਰੀਆਂ ਚਾਬੀਆਂ ਖੋਹ ਕੇ ਲੈ ਗਿਆ। ੧੨ ਨਵੰਬਰ ਨੂੰ ਸ਼੍ਰੋ: ਕਮੇਟੀ ਨੇ ਪਾਸ ਕਰ ਦਿੱਤਾ ਕਿ ਸਰਕਾਰ ਦੇ ਨਿਯਤ ਕੀਤੇ ਸਰਬਰਾਹ ਕਪਤਾਨ ਬਹਾਦਰ ਸਿੰਘ ਨੂੰ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਵਿਚ ਦਖ਼ਲ ਨ ਦੇਣ ਦਿੱਤਾ ਜਾਵੇ। ਡਿਪਟੀ ਕਮਿਸ਼ਨਰ ਨੇ ਉਕਤ ਕਪਤਾਨ ਨੂੰ ੧੫ ਨਵੰਬਰ, ਸ੍ਰੀ ਗੁਰੂ ਨਾਨਕ ਸਾਹਿਬ ਦੇ ਜਨਮ ਦਿਨ ਦੇ ਗੁਰਪੁਰਬ ਵਾਲੇ ਦਿਨ ਚਾਬੀਆਂ ਦੇ ਕੇ ਭੇਜਿਆ। ਪਰ ਉਸ ਸਮੇਂ ਸੰਗਤ ਵਿਚ ਬੜੀ ਵਿਰੋਧਤਾ ਅਤੇ ਜੋਸ਼ ਸੀ। ਆਪ ਆਏ, ਅਤੇ ਸ਼ਰਮ ਖਾ ਕੇ ਵਾਪਸ ਚਲੇ ਗਏ। ਫੇਰ ਥੋੜ੍ਹੇ ਦਿਨਾਂ ਪਿੱਛੋਂ ਸਰਬਰਾਹੀ ਤੋਂ ਹੀ ਅਸਤੀਫ਼ਾ ਦੇ ਦਿੱਤਾ। ਇਨ੍ਹਾਂ ਦੇ ਪਿੱਛੋਂ ਸਰਕਾਰ ਨੂੰ ਸਿੱਖਾਂ ਵਿਚੋਂ ਸਰਬਰਾਹੀ ਲਈ ਕੋਈ ਆਦਮੀ ਨ ਲੱਭਾ ਜੋ ਸਾਰੀ ਕੌਮ ਦੀ ਮੁਖ਼ਾਲਫ਼ਤ ਕਰ ਕੇ ਇਸ ਬਦਨਾਮੀ ਦੇ ਕਠਨ ਕੰਮ ਨੂੰ ਸਿਰੇ ਚਾੜ੍ਹੇ।

ਜ਼ਿਲ੍ਹੇ ਵਿਚ ਥਾਂ-ਥਾਂ ਫਿਰ ਕੇ ਡਿਪਟੀ ਕਮਿਸ਼ਨਰ ਨੇ ਜਲਸੇ ਕਰ ਕੇ ਸਿੱਖਾਂ ਸੰਬੰਧੀ ਗ਼ਲਤ ਫ਼ਹਿਮੀਆਂ ਫ਼ੈਲਾਉਣੀਆਂ ਸ਼ੁਰੂ ਕਰ ਦਿੱਤੀਆਂ, ਜਿਸ ਕਰਕੇ ਸਿੱਖਾਂ ਨੇ ਭੀ ਮਜਬੂਰ ਹੋ ਕੇ ਜਿਥੇ ਡਿਪਟੀ ਕਮਿਸ਼ਨਰ ਨੇ ਜਲਸਾ ਕਰਨਾ, ਉਥੇ ਦੀਵਾਨ ਲਾ ਕੇ ਅਸਲੀ ਵਾਕਿਆਤ ਪਰਗਟ ਕਰਨੇ ਸ਼ੁਰੂ ਕਰ ਦਿੱਤੇ। ੨੯ ਨਵੰਬਰ ਨੂੰ ਅਜਨਾਲੇ ਵਿਚ ਅਜਿਹਾ ਹੀ ਇਕ ਦੀਵਾਨ ਹੋਇਆ ਜਿਥੇ ਸ਼੍ਰੋ: ਕਮੇਟੀ ਦੇ ਨੌਂ ਪਤਵੰਤੇ ਮੈਂਬਰ, ਸ: ਹਰਨਾਮ ਸਿੰਘ ਜ਼ੈਲਦਾਰ ਅਤੇ ਪੰਡਤ ਦੀਨਾ ਨਾਥ ਜੀ ਗ੍ਰਿਫ਼ਤਾਰ ਕੀਤੇ ਗਏ। ਚਾਬੀਆਂ ਦੇ ਮਾਮਲੇ ਸਬੰਧੀ ਇਸ ਦਿਨ ਤੋਂ ਸਾਰੇ ਇਲਾਕਿਆਂ ਵਿਚ ਦੀਵਾਨ ਹੋਣੇ ਸ਼ੁਰੂ ਹੋ ਗਏ। ਅਜਿਹੇ ਦੀਵਾਨਾਂ ਵਿਚ ਹਿੱਸਾ ਲੈਣ ਵਾਲਿਆਂ ਦੀਆਂ ਧੜਾ-ਧੜ ਗ੍ਰਿਫ਼ਤਾਰੀਆਂ ਹੋਣ ਲੱਗ ਪਈਆਂ ਜਿਨ੍ਹਾਂ ਦੀ ਗਿਣਤੀ ੧੯੩ ਤੱਕ ਪੁੱਜ ਗਈ।

੧੧ ਨਵੰਬਰ ਦੀ ਇਕੱਤ੍ਰਤਾ ਵਿਚ ਸ਼੍ਰੋ: ਕਮੇਟੀ ਨੇ ਸਰਕਾਰ ਨਾਲ ਨਾ-ਮਿਲਵਰਤਣ ਦਾ ਮਤਾ ਪਾਸ ਕਰ ਦਿੱਤਾ। ੨੨ ਨਵੰਬਰ ਨੂੰ ਗੁਰਦੁਆਰਾ ਸ੍ਰੀ ਪੰਜਾ ਸਾਹਿਬ[੧] 'ਤੇ ਕਬਜ਼ਾ ਹੋ ਗਿਆ। ਇਸ ਤਰ੍ਹਾਂ ਚਾਬੀਆਂ ਸਬੰਧੀ ਜੋਸ਼ ਘਟਦਾ

*੧ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹਸਨ ਅਬਦਾਲ ਗ੍ਰਾਮ ਪਾਸ ਇਕ ਸਿਲਾ ਪੁਰ ਲਗਿਆ ਹੋਇਆ ਹੱਥ ਦਾ ਚਿੰਨ੍ਹ, ਜਿਥੇ ਹੁਣ ਪ੍ਰਸਿੱਧ ਗੁਰਦੁਆਰਾ ਹੈ। ਪੰਜਾ ਸਾਹਿਬ ਦੇ ਪਾਸ ਜਲ ਦਾ ਚਸ਼ਮਾ ਹੈ, ਜਿਸ ਦਾ ਬਹੁਤ ਨਿਰਮਲ ਜਲ ਛੋਟੇ ਤਾਲ ਵਿਚ ਜਮ੍ਹਾਂ ਹੋ ਕੇ ਵਹਿੰਦਾ ਰਹਿੰਦਾ ਹੈ। ਸੰਗਤ ਨੇ ਖੋਜ ਕਰ ਕੇ ਨਿਸਚਾ ਕੀਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਇਥੇ ੧ ਸਾਵਣ ਨੂੰ ਪਧਾਰੇ ਹਨ ਅਤੇ ਇਸੇ ਦਿਨ ਪੰਜਾ ਲੱਗਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਪੰਜ ਸੌ ਰੁਪਿਆ ਸਾਲਾਨਾ ਜਾਗੀਰ ਅਰਪੀ। ਕੁਝ ਜ਼ਮੀਨ ਭੀ ਗੁਰਦੁਆਰੇ ਦੇ ਨਾਲ ਹੈ ਤੇ ਪਨ-ਚੱਕੀਆਂ ਦੀ ਭੀ ਆਮਦਨ ਹੈ।*

ਨ ਵੇਖ ਕੇ ਡਿਪਟੀ ਕਮਿਸ਼ਨਰ ਨੇ ਬਥੇਰੇ ਤਰੀਕੇ ਚਾਬੀਆਂ ਵਾਪਸ ਕਰਨ ਦੇ ਵਰਤੇ ਪਰ ਹਰ ਸਮੇਂ ਹਰ ਥਾਂ ਤੋਂ ਉਸ ਨੂੰ ਇਹੋ ਉੱਤਰ ਮਿਲਦਾ ਰਿਹਾ ਕਿ ਪਹਿਲਾਂ ਸਾਰੇ ਕੈਦੀ ਰਿਹਾ ਕਰੋ ਤੇ ਫੇਰ ਚਾਬੀਆਂ ਸ਼੍ਰੋ: ਕਮੇਟੀ ਨੂੰ ਦੇ ਦਿੱਤੀਆਂ ਜਾਣ। ਹੋਰ ਕੋਈ ਰਾਹ ਨ ਨਿਕਲਦਾ ਵੇਖ ਕੇ ੧੯ ਜਨਵਰੀ ਸੰ: ੧੯੨੨ ਈ: ਨੂੰ ਭਰੇ ਦੀਵਾਨ ਵਿਚ ਚਾਬੀਆਂ ਸ: ਖੜਕ ਸਿੰਘ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ ਦੇ ਹਵਾਲੇ ਕਰ ਦਿੱਤੀਆਂ ਗਈਆਂ।

ਇਸੇ ਸਮੇਂ ਸਿੱਖਾਂ ਦੀ ਅਦੁੱਤੀ ਕੁਰਬਾਨੀ, ਦ੍ਰਿੜ੍ਹਤਾ ਅਤੇ ਸੇਵਾ ਦੀਆਂ ਚਾਰੇ ਬੰਨੇ ਧਾਕਾਂ ਪੈ ਚੁੱਕੀਆਂ ਸਨ। ਕਾਂਗਰਸੀ ਲੀਡਰ ਤੇ ਗ਼ੈਰ-ਕੌਮਾਂ ਦੇ ਆਗੂ ਅੰਮ੍ਰਿਤਸਰ ਆ ਕੇ ਸਿੱਖਾਂ ਨਾਲ ਹਮਦਰਦੀ ਪ੍ਰਗਟ ਕਰਨ ਨੂੰ ਫ਼ਖ਼ਰ ਸਮਝਦੇ ਸਨ। ਇਸ ਤਰ੍ਹਾਂ ਅਨਮਤੀਆਂ ਨਾਲ ਸਿੱਖਾਂ ਦੀ ਹਮਦਰਦੀ ਵੇਖ ਕੇ ਥੋੜ੍ਹੇ ਦਿਨਾਂ ਲਈ ਸਰਕਾਰ ਭੀ ਸਿੱਖਾਂ ਨੂੰ ਖੁਸ਼ ਕਰਨ ਦੀ ਜ਼ਾਹਰਾ ਕੋਸ਼ਿਸ਼ ਦਾ ਖ਼ਰਚ ਨ ਦੇਣ ਦੇ ਬਹਾਨੇ ਤਿੰਨਾਂ ਮਹੀਨਿਆਂ ਵਿਚ ਦੋ ਹਜ਼ਾਰ ਦੇ ਕਰੀਬ ਸਿੱਖ ਗ੍ਰਿਫ਼ਤਾਰ ਕੀਤੇ ਗਏ। ਫ਼ਰਵਰੀ ਸੰ: ੧੯੨੨ ਈ: ਨੂੰ ਦੁਬਾਰੇ ਗੁਰੂ ਕੇ ਬਾਗ਼ ਦੇ ਮਹੰਤ ਸੁੰਦਰ ਦਾਸ ਨੇ ਸ਼੍ਰੋ: ਕਮੇਟੀ ਨਾਲ ਸਮਝੌਤਾ ਕਰ ਲਿਆ। ਪ੍ਰੰਤੂ ੮ ਅਗਸਤ ਸੰ: ੧੯੨੨ ਈ: ਨੂੰ ਜਦ ਅੱਗੇ ਵਾਂਗ ਸੁਭਾਵਕ ਹੀ ਪੰਜਾਂ ਸਿੰਘਾਂ ਨੇ ਖੇਤਾਂ 'ਚੋਂ ਬਾਲਣ ਲਈ ਇਕ ਸੁੱਕੀ ਕਿੱਕਰ ਵੱਢੀ, ਤਾਂ ੯ ਅਗਸਤ ਨੂੰ ਪੁਲਿਸ ਨੇ ਇਹ ਪੰਜੇ ਸਿੰਘ ਗ੍ਰਿਫ਼ਤਾਰ ਕਰ ਲਏ। ੧੦ ਅਗਸਤ ਨੂੰ ਮਿਸਟਰ ਬੀ.ਟੀ. ਸੁਪ੍ਰੰਟੈਂਨਡੈਂਟ ਪੁਲਿਸ, ਗਾਰਡ ਲੈ ਕੇ ਗੁਰਦੁਆਰਾ ਗੁਰੂ ਕੇ ਬਾਗ਼ ਪਹੁੰਚ ਗਿਆ ਪ੍ਰੰਤੂ ਸਿੰਘ ਇਸ ਸਮੇਂ ਭੀ ਪਹਿਲਾਂ ਵਾਂਗ ਗੁਰਦੁਆਰੇ ਦੀ ਜ਼ਮੀਨ 'ਚੋਂ ਬਾਲਣ ਲਿਆ ਕੇ ਗੁਰੂ ਕੇ ਲੰਗਰ ਵਿਚ ਵਰਤਦੇ ਰਹੇ ਅਤੇ ਪੁਲਿਸ ਚੁੱਪ ਕਰ ਕੇ ਬੈਠੀ ਰਹੀ। ੨੨ ਅਗਸਤ ਨੂੰ ਅਚਾਨਕ ਹੀ ਗ੍ਰਿਫ਼ਤਾਰੀਆਂ ਸ਼ੁਰੂ ਹੋ ਗਈਆਂ। ੨੬ ਅਗਸਤ ਨੂੰ ਸ਼੍ਰੋ: ਕਮੇਟੀ ਦੇ ਅਹੁਦੇਦਾਰ ਅਤੇ ਹੋਰ ਕਈ ਪਤਵੰਤੇ ਗ੍ਰਿਫ਼ਤਾਰ ਕੀਤੇ ਗਏ। ੨੭ ਅਗਸਤ ਤੋਂ ਉਥੇ ਸਖ਼ਤ ਮਾਰ-ਕੁਟਾਈ ਸ਼ੁਰੂ ਹੋ ਗਈ। ਗੁਰੂ ਕੇ ਬਾਗ਼ ਦੀ ਨਾਕਾਬੰਦੀ ਕੀਤੀ ਗਈ, ਅਤੇ ਜਿਸ ਕਿਸੇ ਉੱਤੇ ਸ਼ੱਕ ਹੋਵੇ, ਕਿ ਉਹ ਰਸਤ ਪਹੁੰਚਾਉਣ ਦੀ ਕੋਸ਼ਿਸ਼ ਕਰਦਾ ਹੈ, ਤਾਂ ਉਸ ਨੂੰ ਭੀ ਮਾਰ-ਕੁਟਾਈ ਹੋਣ ਲੱਗ ਪਈ। ਅੰਮ੍ਰਿਤਸਰ ਆਉਣ ਵਾਲੇ ਯਾਤਰੂਆਂ ਨੂੰ ਰਸਤੇ ਵਿਚੋਂ ਹੀ ਰੋਕਣਾ ਯਾ ਗ੍ਰਿਫ਼ਤਾਰ ਕਰਨਾ ਅਰੰਭ ਕਰ ਦਿੱਤਾ ਗਿਆ, ਪਰ ਫੇਰ ਭੀ ਸਿੱਖ ਸ੍ਰੀ ਅੰਮ੍ਰਿਤਸਰ ਪਹੁੰਚਦੇ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਸ਼ਾਂਤਮਈ ਰਹਿਣ ਦਾ ਅਰਦਾਸਾ ਸੋਧ ਕੇ ਹਰ ਰੋਜ਼ ਜਥਾ ਗੁਰੂ ਕੇ ਬਾਗ਼ ਨੂੰ ਲੱਕੜਾਂ ਵੱਢਣ ਲਈ ਜਾਂਦਾ। ੩੧ ਅਗਸਤ ਤੋਂ ਹਰ ਰੋਜ਼ ਸੌ ਸੌ ਸੂਰਬੀਰ ਅਕਾਲੀਆਂ ਦਾ ਜਥਾ ਜਾਣ ਲੱਗ ਪਿਆ, ਜੋ ਰਸਤੇ ਵਿਚ ਹੀ ਕਿਤੇ ਨ ਕਿਤੇ ਰੋਕਿਆ

ਜਾਂਦਾ ਸੀ। ਇਸ ਨੂੰ ਇਤਨੀ ਸਖ਼ਤ ਮਾਰ-ਕੁਟਾਈ ਕੀਤੀ ਜਾਂਦੀ ਸੀ, ਕਿ ਉਸ ਦਾ ਹਰ ਇਕ ਮੈਂਬਰ ਬੇਹੋਸ਼ ਹੋ ਜਾਂਦਾ ਸੀ। ਬੇਹੋਸ਼ ਹੋਏ ਸਿੱਖਾਂ ਨੂੰ ਪਵਿੱਤਰ ਕੇਸਾਂ ਤੋਂ ਧੂਹ ਧੂਹ ਕੇ ਚਿੱਕੜ ਵਾਲੇ ਟੋਇਆਂ, ਮੁਦਿਆਂ ਤੇ ਚਲ੍ਹਿਆਂ ਵਿਚ ਸੁੱਟਿਆ ਜਾਂਦਾ ਸੀ। ਇਸ ਦੇ ਪਿੱਛੋਂ ਸ਼੍ਰੋ: ਕਮੇਟੀ ਦੇ ਡਾਕਟਰ ਤੇ ਮੋਟਰਾਂ ਪਹੁੰਚ ਜਾਂਦੀਆਂ ਸਨ ਤੇ ਉਨ੍ਹਾਂ ਬੇਹੋਸ਼ ਹੋਏ ਬਹਾਦਰ ਅਕਾਲੀਆਂ ਨੂੰ ਅੰਮ੍ਰਿਤਸਰ ਕਮੇਟੀ ਦੇ ਹਸਪਤਾਲ ਵਿਚ ਲਿਆ ਕੇ ਹਰ ਤਰ੍ਹਾਂ ਦੀ ਲੋੜੀਂਦੀ ਸੇਵਾ ਕੀਤੀ ਜਾਂਦੀ ਸੀ। ਇਨ੍ਹਾਂ ਸਿੰਘਾਂ ਦੀ ਗਿਣਤੀ ਤੇਰਾਂ ਸੌ ਤਕ ਪੁੱਜ ਗਈ ਸੀ। ਇਸ ਤੋਂ ਬਿਨਾਂ ਓਧਰ ਦੂਜੇ ਬੰਨੇ ਗੁਰੂ ਕੇ ਬਾਗ਼ ਦੇ ਖੇਤਾਂ 'ਚੋਂ ਲੱਕੜਾਂ ਵੱਢਣ ਗਏ ਸਿੰਘਾਂ ਨੂੰ ਭੀ ਹਰ ਰੋਜ਼ ਮਾਰ-ਕੁਟਾਈ ਕੀਤੀ ਜਾਂਦੀ ਸੀ।

ਸਿੱਖ ਇਸ ਤਰ੍ਹਾਂ ਸਖ਼ਤੀ ਨਾਲ ਨ ਹਾਰਦੇ ਵੇਖ ਕੇ ੯ ਸਤੰਬਰ ਨੂੰ ਪੁਲਿਸ ਦੀ ਰਸਤੇ ਵਾਲੀ ਚੌਂਕੀ ਉਠਾ ਲਈ ਗਈ ਅਤੇ ਉਸ ਦਿਨ ਜਥਾ ਸਿੱਧਾ ਗੁਰੂ ਕੇ ਬਾਗ਼ ਪੁੱਜ ਗਿਆ। ੧੩ ਸਤੰਬਰ ਨੂੰ ਗਵਰਨਰ ਸਾਹਿਬ ਅੰਮ੍ਰਿਤਸਰ ਆਏ ਉਸ ਦਿਨ ਤੋਂ ਮਾਰ-ਕੁਟਾਈ ਬੰਦ ਕੀਤੀ ਗਈ, ਅਤੇ ਗ੍ਰਿਫ਼ਤਾਰੀਆਂ ਸ਼ੁਰੂ ਕਰ ਦਿੱਤੀਆਂ ਗਈਆਂ। ਕੁਝ ਦਿਨ ਤਾਂ ਵੀਹ-ਵੀਹ ਸਿੰਘ ਗ੍ਰਿਫ਼ਤਾਰ ਹੁੰਦੇ ਰਹੇ ਪਰ ਇਹ ਗਿਣਤੀ ਦਿਨੋਂ-ਦਿਨ ਵਧਦੀ ਗਈ ; ਇਥੋਂ ਤੱਕ ਕਿ ੧੦ ਅਕਤੂਬਰ ਤੋਂ ਇਕ ਸੌ ਸਿੰਘ ਰੋਜ਼ ਗ੍ਰਿਫ਼ਤਾਰ ਹੋਣ ਲੱਗ ਪਏ। ੧੭ ਨਵੰਬਰ ਨੂੰ ਸਰ ਗੰਗਾ ਰਾਮ ਲਾਹੌਰ ਨੇ ਮਹੰਤ ਸੁੰਦਰ ਦਾਸ ਪਾਸੋਂ ਗੁਰਦੁਆਰਾ ਗੁਰੂ ਕੇ ਬਾਗ਼ ਦੀ ਜ਼ਮੀਨ ਠੇਕੇ 'ਤੇ ਲਿਖਾ ਲਈ ਅਤੇ ਸਰਕਾਰ ਨੂੰ ਲਿਖ ਦਿੱਤਾ ਕਿ ਮੈਨੂੰ ਪੁਲਿਸ ਦੀ ਲੋੜ ਨਹੀਂ ਹੈ।

੧੭ ਨਵੰਬਰ ਸੰ: ੧੯੨੨ ਈ: ਤੱਕ ਗ੍ਰਿਫ਼ਤਾਰੀਆਂ ਦੀ ਗਿਣਤੀ ੫੬੦੫ ਤੱਕ ਪੁੱਜ ਗਈ ਸੀ; ਜਿਨ੍ਹਾਂ 'ਚੋਂ ੩੫ ਸ਼੍ਰੋ: ਕਮੇਟੀ ਦੇ ਮੈਂਬਰ ਸਨ। ਗੁਰੂ ਕੇ ਬਾਗ਼ ਦੇ ਸਭ ਕੈਦੀ ਮਈ ਸੰ: ੧੯੨੩ ਈ: ਵਿਚ ਰਿਹਾ ਕੀਤੇ ਗਏ। ਰਿਹਾਈ ਦਾ ਕਾਰਨ ਸਰਕਾਰ ਨੇ ਇਹ ਦੱਸਿਆ ਕਿ ਅਪ੍ਰੈਲ ਸੰ: ੧੯੨੩ ਈ: ਵਾਲਾ ਅੰਮ੍ਰਿਤਸਰ ਦਾ ਹਿੰਦੂ-ਮੁਸਲਮ ਫ਼ਸਾਦ ਰੋਕਣ ਵਿਚ ਸਿੱਖਾਂ ਨੇ ਬੜੀ ਭਾਰੀ ਮਦਦ ਕੀਤੀ ਹੈ।

## ਗੁਰਦੁਆਰਾ ਮੁਕਤਸਰ ਦਾ ਕਬਜ਼ਾ

ਮੁਕਤਸਰ, ਜ਼ਿਲ੍ਹਾ ਫ਼ੀਰੋਜ਼ਪੁਰ ਵਿਚ ਇਕ ਪ੍ਰਸਿੱਧ ਨਗਰ ਹੈ, ਜਿਸ ਵਿਚ ਸਿੱਖਾਂ ਦਾ ਪਵਿੱਤਰ "ਮੁਕਤ-ਸਰ" ਸਰੋਵਰ ਹੈ। ਇਸ ਤਾਲ ਦਾ ਨਾਮ ਪਹਿਲਾਂ "ਖਿਦਰਾਣਾ" ਸੀ। ਮੀਂਹ ਦਾ ਪਾਣੀ ਚਾਰੇ ਬੰਨਿਓਂ ਆ ਕੇ ਇਥੇ ਇਤਨਾ ਜਮ੍ਹਾਂ ਹੁੰਦਾ ਸੀ ਕਿ ਸਾਲ ਭਰ ਦੂਰ-ਦੂਰ ਦੇ ਪਿੰਡਾਂ ਦੇ ਆਦਮੀ ਅਤੇ

ਪਸ਼ੂ ਜਲ ਪੀਣ ਲਈ ਇਥੇ ਆਉਂਦੇ ਸਨ। ਵੈਸਾਖ ਸੰਮਤ ੧੭੬੨ ਵਿਚ ਸਰਹਿੰਦ ਦਾ ਸੂਬਾ ਵਜ਼ੀਦ ਖਾਂ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੂਹ ਲੈਂਦਾ ਹੋਇਆ ਮਾਲਵੇ ਆਇਆ। ਤਦ ਸਿੰਘਾਂ ਨੇ ਇਸ ਤਾਲ ਨੂੰ ਕਬਜ਼ੇ ਵਿਚ ਕਰ ਕੇ ਵੈਰੀ ਦਾ ਮੁਕਾਬਲਾ ਕੀਤਾ। ਸਭ ਤੋਂ ਪਹਿਲਾਂ ਮਾਈ ਭਾਗੋ ਝੂਬਾਲ ਵਾਲੀ ਅਤੇ ਉਸ ਦੇ ਸਾਥੀ ਸਿੰਘਾਂ ਦਾ ਸ਼ਾਹੀ ਫ਼ੌਜ ਨਾਲ ਟਾਕਰਾ ਹੋਇਆ ਅਤੇ ਇਸ ਜਥੇ ਨੇ ਬੜੀ ਸੂਰਬੀਰਤਾ ਨਾਲ ਸ਼ਹੀਦੀ ਪ੍ਰਾਪਤ ਕੀਤੀ। ਭਾਈ ਮਹਾਂ ਸਿੰਘ ਨੇ ਦਸਮੇਸ਼ ਜੀ ਤੋਂ ਬੇਦਾਹਵਾ ਪੜਵਾ ਕੇ ਇਥੇ ਟੁੱਟੀ ਸਿੱਖੀ ਗੰਢੀ। ਕਲਗੀਧਰ ਜੀ ਨੇ ਸ਼ਹੀਦ ਸਿੰਘਾਂ ਨੂੰ ਮੁਕਤ ਪਦਵੀ ਬਖ਼ਸ਼ ਕੇ ਤਾਲ ਦਾ ਨਾਮ 'ਮੁਕਤਸਰ' ਰਖਿਆ ਅਤੇ ਆਪਣੇ ਹੱਥੀਂ ਸ਼ਹੀਦਾਂ ਦੀਆਂ ਦੇਹਾਂ ਸਸਕਾਰੀਆਂ। ਸ਼ਹੀਦ ਗੰਜ, ਤਾਲ ਦੇ ਕਿਨਾਰੇ ਵਿਦਜਮਾਨ ਹੈ। ਇਸ ਥਾਂ ਚਾਰ ਗੁਰਦੁਆਰੇ ਹਨ :

੧ **ਸ਼ਹੀਦ ਗੰਜ** - ਇਥੇ ਕਲਗੀਧਰ ਜੀ ਮਹਾਰਾਜ ਨੇ ਚਾਲੀ ਮੁਕਤੇ ਅਤੇ ਹੋਰ ਸ਼ਹੀਦ ਸਿੰਘਾਂ ਦਾ ਆਪਣੀ ਹੱਥੀਂ ਸਸਕਾਰ ਕੀਤਾ ਸੀ।

੨ **ਟਿੱਬੀ ਸਾਹਿਬ** - ਸ਼ਹਿਰ ਤੋਂ ਅੱਧ ਮੀਲ ਉੱਤਰ-ਪੱਛਮ ਦੀ ਨੁੱਕਰੇ ਉਹ ਟਿੱਬੀ ਹੈ, ਜਿਥੋਂ ਕਲਗੀਧਰ ਜੀ ਤੁਰਕੀ ਸੈਨਾ 'ਪੁਰ ਤੀਰਾਂ ਦੀ ਮਾਰ ਕਰਦੇ ਰਹੇ।

੩. **ਤੰਬੂ ਸਾਹਿਬ** - ਤਾਲ ਦੇ ਕਿਨਾਰੇ ਉਹ ਅਸਥਾਨ ਜਿਥੇ ਸਿੱਖਾਂ ਦਾ ਕੈਂਪ ਸੀ ਅਤੇ ਖ਼ਾਲਸੇ ਨੇ ਝਾੜਾਂ ਉੱਤੇ ਕਪੜੇ ਪਾ ਕੇ ਦੁਸ਼ਮਨ ਨੂੰ ਬੇਸ਼ੁਮਾਰ ਤੰਬੂ ਵਿਖਾ ਕੇ ਯਕੀਨ ਕਰਾਇਆ ਸੀ ਕਿ ਇਥੇ ਬੇਅੰਤ ਫ਼ੌਜ ਉੱਤਰੀ ਹੋਈ ਹੈ।

੪. **ਵੱਡਾ ਦਰਬਾਰ** - ਜਿਥੇ ਗੁਰੂ ਸਾਹਿਬ ਬਿਰਾਜੇ ਸਨ, ਗੁਰਦੁਆਰਾ ਸਰੋਵਰ ਦੇ ਕਿਨਾਰੇ ਸੁੰਦਰ ਬਣਿਆ ਹੋਇਆ ਹੈ।

੪੩੦੦) ਰੁਪਏ ਦੀ ਸਾਲਾਨਾ ਜਾਗੀਰ ਸਿੱਖ ਰਾਜ ਦੇ ਸਮੇਂ ਤੋਂ ਰਹੀ ਹੈ। ਇਸ ਗੁਰਧਾਮ 'ਪੁਰ ਹਰ ਸਾਲ ਮਾਘੀ ਨੂੰ ਭਾਰੀ ਮੇਲਾ ਭਰਦਾ ਹੈ।

੧੭ ਫ਼ਰਵਰੀ ਸੰ: ੧੯੨੩ ਈ: ਨੂੰ ਗੁਰਦੁਆਰਾ ਤੰਬੂ ਸਾਹਿਬ ਦਾ ਕਬਜ਼ਾ ਭਾਈ ਸਰਮੁਖ ਸਿੰਘ ਤੇ ਅਨੋਖ ਸਿੰਘ ਨੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਹਵਾਲੇ ਕਰਨਾ ਪ੍ਰਵਾਨ ਕਰ ਲਿਆ। ੧੮ ਫ਼ਰਵਰੀ ਨੂੰ ਸ਼੍ਰੋ: ਕਮੇਟੀ ਨੇ ਇਕ ਸੌ ਸਿੰਘਾਂ ਦਾ ਜਥਾ ਘੱਲ ਕੇ ਦਰਬਾਰ ਸਾਹਿਬ ਦਾ ਪ੍ਰਬੰਧ ਸੰਭਾਲ ਕੇ ਆਪਣੇ ਹੱਥ ਵਿਚ ਕਰ ਲਿਆ।

# ਕਾਰ ਸੇਵਾ

੧੭ ਜੂਨ ਸੰ: ੧੯੨੩ ਈ: ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਪਵਿੱਤਰ ਕਾਰ ਸੇਵਾ ਦਾ ਮਹਾਨ ਪੂਰਬ ਆਰੰਭ ਹੋਇਆ। ਗੁਰਦੁਆਰਾ ਪਿਪਲੀ ਸਾਹਿਬ[1] ਤੋਂ ਸਾਰੇ ਪੰਜਾਬ ਅਤੇ ਪ੍ਰਦੇਸ਼ਾਂ ਚੋਂ ਆਏ ਸਿੱਖਾਂ ਦਾ ਬਹੁਤ ਸ਼ਾਨਦਾਰ ਜਲੂਸ ਨਿਕਲਿਆ। ਇਕ ਬੰਨਿਓਂ ਜਲੂਸ ਘੰਟਾ ਘਰ ਪੁੱਜਾ ਹੋਇਆ ਸੀ, ਅਤੇ ਦੂਜੇ ਬੰਨੇ ਪਿਪਲੀ ਸਾਹਿਬ ਤੋਂ ਸਿੰਘ ਮਾਰਚ ਕਰਨੇ ਖ਼ਤਮ ਨਹੀਂ ਹੋਏ ਸਨ। ਇਸ ਤੋਂ ਪਹਿਲਾਂ ਇਸ ਲਹਿਰ ਵਿਚ ਅੱਗੇ ਏਡਾ ਵੱਡਾ ਸ਼ਾਨਦਾਰ ਕੌਮੀ ਜਲੂਸ ਕਦੇ ਨਹੀਂ ਨਿਕਲਿਆ ਸੀ।

ਚਾਂਦੀ ਦੇ ਬਾਟਿਆਂ ਤੇ ਸੋਨੇ ਦੀਆਂ ਕਹੀਆਂ ਨਾਲ ਪੰਜਾਂ ਪਿਆਰਿਆਂ ਨੇ ਅਰਦਾਸਾ ਸੋਧ ਕੇ ਕਾਰ ਸੇਵਾ ਆਰੰਭ ਕਰ ਦਿੱਤੀ। ਸਿੱਖ ਰਾਜਿਆਂ 'ਚੋਂ ਉਸ ਦਿਨ ਕੇਵਲ ਮਹਾਰਾਜਾ ਪਟਿਆਲਾ ਹੀ ਸ਼ਾਮਲ ਸਨ। ਇਕ ਮਹੀਨੇ ਤੱਕ ਕਾਰ ਸੇਵਾ ਹੁੰਦੀ ਰਹੀ। ਇਹ ਅਦੁੱਤੀ ਨਜ਼ਾਰਾ ਪੰਥ ਖ਼ਾਲਸੇ ਦੀ ਅਦੁੱਤੀ ਸ਼ਾਨ ਤੇ ਚੜ੍ਹਦੀ ਕਲਾ ਦਾ ਕਦੇ ਨਾ ਭੁੱਲਣ ਵਾਲਾ ਨਿਰਾਲਾ ਨਜ਼ਾਰਾ ਸੀ।

# ਸ਼੍ਰੋਮਣੀ ਕਮੇਟੀ ਕਾਨੂੰਨ ਵਿਰੁੱਧ ਕਰਾਰ ਦਿੱਤੀ ਗਈ

ਇਸ ਸਮੇਂ ਵਾਯੂ-ਮੰਡਲ ਕੁਝ ਸ਼ਾਂਤ ਹੋਣ ਹੀ ਲੱਗਾ ਸੀ ਕਿ ੯ ਜੁਲਾਈ ਸੰ: ੧੯੨੩ ਈ: ਨੂੰ ਮਹਾਰਾਜਾ ਰਿਪੁਦਮਨ ਸਿੰਘ ਸਾਹਿਬ ਨਾਭਾ ਤਖ਼ਤੋਂ ਉਤਾਰੇ ਗਏ ,ਜਿਸ ਨਾਲ ਸਿੱਖਾਂ ਵਿਚ ਐਜੀਟੇਸ਼ਨ ਦੀ ਨਵੀਂ ਲਹਿਰ ਚੱਲ ਪਈ। ਅਗਸਤ ਵਿਚ ਸ਼੍ਰੋ: ਕਮੇਟੀ ਨੇ ਇਸ ਮਾਮਲੇ ਨੂੰ ਆਪਣੇ ਹੱਥ ਵਿਚ ਲੈ ਲਿਆ। ੯ ਅਗਸਤ ਸੰ: ੧੯੨੩ ਈ: ਨੂੰ ਸਾਰੀ ਸਿੱਖ ਦੁਨੀਆਂ ਵਿਚ ਰੋਸ ਵਜੋਂ ਨਾਭਾ ਦਿਨ ਮਨਾਇਆ ਗਿਆ। ਜਲੂਸ ਕੱਢਣ ਅਤੇ ਵਿਖਿਆਨ ਦੇਣ ਦੇ ਅਪ੍ਰਾਧ ਵਿਚ ਥਾਂ-ਪਰ-ਥਾਂ ਸਿੱਖਾਂ ਦੀਆਂ ਗ੍ਰਿਫ਼ਤਾਰੀਆਂ ਹੋਣ ਲਗ ਪਈਆਂ। ਇਸ ਤਰ੍ਹਾਂ ਗੁਰਦੁਆਰਾ ਰੰਗਸਰ

*੧ ਅੰਮ੍ਰਿਤਸਰ ਲਾਹੌਰ ਦੀ ਸੜਕ ਉੱਤੇ ਸ਼ਹਿਰ ਤੋਂ ਦੋ ਮੀਲ ਦੇ ਕਰੀਬ ਸੜਕ ਦੀ ਖੱਬੀ ਬਾਹੀ 'ਤੇ ਗੁਰੂ ਅਰਜਨ ਦੇਵ ਜੀ ਦਾ ਗੁਰਦੁਆਰਾ ਹੈ। ਪਹਿਲੀ ਕਾਰ ਸਰੋਵਰ ਸਮੇਂ ਕਾਬਲ ਦੀ ਸੰਗਤ ਕਾਰ ਸੇਵਾ ਲਈ ਆਈ ਤਾਂ ਉਨ੍ਹਾਂ ਦੇ ਸਵਾਗਤ ਲਈ ਗੁਰੂ ਜੀ ਇਥੇ ਆ ਗਏ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭੀ ਇਥੇ ਚਰਨ ਪਾਏ ਸਨ। ਛੋਟਾ ਜਿਹਾ ਗੁਰਦੁਆਰਾ ਬਣਿਆ ਹੋਇਆ ਹੈ, ਬਸੰਤ ਪੰਚਮੀ ਨੂੰ ਮੇਲਾ ਹੁੰਦਾ ਹੈ।*

ਜੈਤੋ[੧], ਰਿਆਸਤ ਨਾਭਾ ਵਿਚ ਸਜੇ ਦੀਵਾਨਾਂ ਵਿਚੋਂ ਭੀ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਉਥੇ ਇਕੱਤਰ ਹੋਏ ਸਿੰਘਾਂ ਨੇ ੧੪ ਸਤੰਬਰ ਸੰ: ੧੯੨੩ ਈ: ਨੂੰ ਅਖੰਡ-ਪਾਠ ਆਰੰਭ ਕਰ ਦਿੱਤਾ। ਇਸ ਸਮੇਂ ਸਾਰੀ ਹਾਜ਼ਰ ਸੰਗਤ ਨੂੰ ਰਿਆਸਤੀ ਪੁਲਸ ਨੇ ਫ਼ੌਜ ਦੀ ਮਦਦ ਨਾਲ ਗ੍ਰਿਫ਼ਤਾਰ ਕਰ ਲਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਅਖੰਡ ਪਾਠ ਕਰ ਰਹੇ ਗ੍ਰੰਥੀ ਸਿੰਘ ਨੂੰ ਜ਼ਬਰਦਸਤੀ ਬਾਂਹਵਾਂ ਤੋਂ ਫੜ ਕੇ ਘੜੀਸਿਆ ਗਿਆ ਅਤੇ ਇਨ੍ਹਾਂ ਸਿੰਘਾਂ ਦੇ ਨਾਲ ਹੀ ਗ੍ਰਿਫ਼ਤਾਰ ਕਰ ਕੇ ਲੈ ਗਏ। ਇਸ ਤਰ੍ਹਾਂ ਅਖੰਡ ਪਾਠ ਖੰਡਣ ਹੋ ਜਾਣ ਦੇ ਕਾਰਨ ਸਾਰੇ ਸਿੱਖੀ ਸੰਸਾਰ ਵਿਚ ਬੜਾ ਭਾਰਾ ਜੋਸ਼ ਵਧ ਗਿਆ। ਸੰਗਤਾਂ ਹੁਮ-ਹੁਮਾ ਕੇ ਆਪਣੇ ਇਸ ਧਾਰਮਿਕ ਹੱਕ ਕਾਇਮ ਰੱਖਣ ਲਈ ਜੈਤੋ ਪਹੁੰਚਣ ਲੱਗ ਪਈਆਂ। ਸਭ ਥਾਈਂ ਇਸ ਗੱਲ ਦਾ ਪ੍ਰਚਾਰ ਸ਼ੁਰੂ ਹੋ ਗਿਆ ਕਿ ਸੰਗਤਾਂ ਨੂੰ ਗੁਰਦੁਆਰੇ ਦੇ ਦਰਸ਼ਨ ਕਰਨ ਅਤੇ ਅਖੰਡ ਪਾਠ ਕਰਨ ਦੀ ਕੋਈ ਬੰਦਸ਼ ਨਹੀਂ ਹੋਣੀ ਚਾਹੀਦੀ। ੧੫ ਸਤੰਬਰ ਸੰ: ੧੯੨੩ ਈ: ਤੋਂ ਪੰਝੀ-ਪੰਝੀ ਸਿੰਘਾਂ ਦੇ ਜਥੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ਾਂਤਮਈ ਰਹਿਣ ਦਾ ਪ੍ਰਣ ਲੈ ਕੇ ਇਸ ਹੱਕ ਨੂੰ ਕਾਇਮ ਰੱਖਣ ਲਈ ਸ੍ਰੀ ਅੰਮ੍ਰਿਤਸਰ ਤੋਂ ਪੈਦਲ ਵੱਖ-ਵੱਖ ਇਲਾਕਿਆਂ ਵਿਚ ਇਸ ਗੱਲ ਦਾ ਪ੍ਰਚਾਰ ਕਰਦੇ ਜੈਤੋ ਨੂੰ ਰਵਾਨਾ ਹੋਣ ਲੱਗ ਪਏ। ਇਨ੍ਹਾਂ ਜਥਿਆਂ ਨੂੰ ਨਾਭੇ ਦੀ ਹਕੂਮਤ ਰਸਤੇ ਵਿਚ ਹੀ ਗ੍ਰਿਫ਼ਤਾਰ ਕਰ ਲੈਂਦੀ ਅਤੇ ਮਾਰ-ਕੁਟਾਈ ਕਰ ਕੇ ਤਿੰਨ-ਤਿੰਨ ਸੌ ਮੀਲ ਦੂਰ ਲੈ ਜਾ ਕੇ ਬੇਆਬਾਦ ਇਲਾਕਿਆਂ ਵਿਚ ਬਿਨਾਂ ਖ਼ਰਚ-ਪਰਚ ਦੇ ਉਨ੍ਹਾਂ ਦੀ ਕਿਸਮਤ ਤੇ ਰੱਬ ਆਸਰੇ ਛੱਡ ਦਿੰਦੀ ਰਹੀ। ਇਸ ਤਰ੍ਹਾਂ ਦੀ ਸਖ਼ਤੀ ਪੰਜ ਹਜ਼ਾਰ ਯਾਤਰੂਆਂ ਨਾਲ ਕੀਤੀ ਗਈ। ਇਸ ਲਹਿਰ ਨੂੰ ਕੁਚਲਣ ਲਈ ੧੨ ਅਕਤੂਬਰ ਸੰ: ੧੯੨੩ ਈ: ਨੂੰ ਸਰਕਾਰ ਨੇ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਕਾਨੂੰਨ-ਵਿਰੁੱਧ-ਜਮਾਤਾਂ ਕਰਾਰ ਦੇ ਦਿੱਤੀਆਂ। ਇਨ੍ਹਾਂ ਦੀਆਂ ਐਗਜ਼ੈਕਟਿਵ ਕਮੇਟੀਆਂ ਦੇ ੬੦ ਮੈਂਬਰ ਥਾਓਂ-ਥਾਈਂ ੩ ਅਤੇ ੧੪ ਅਕਤੂਬਰ ਦੀ ਦਰਮਿਆਨੀ ਰਾਤ ਨੂੰ ਗ੍ਰਿਫ਼ਤਾਰ ਕੀਤੇ ਗਏ। ਇਨ੍ਹਾਂ ਉੱਤੇ ਬਾਦਸ਼ਾਹ ਵਿਰੁੱਧ ਸਾਜ਼ਸ਼ ਕਰਨ ਦਾ ਮੁਕੱਦਮਾ ਡਿਸਟ੍ਰਿਕਟ ਬੋਰਡ ਅੰਮ੍ਰਿਤਸਰ ਦੀ ਇਮਾਰਤ ਵਿਚ ਚਲਾਇਆ ਗਿਆ। ਪਿੱਛੋਂ ਇਹੋ ਮੁਕੱਦਮਾ ਇਥੋਂ ਬਦਲ ਕੇ ਕਿਲ੍ਹਾ ਲਾਹੌਰ ਵਿਚ ਤਿੰਨ ਸਾਲ ਚਲਦਾ ਰਿਹਾ।

*੧. ਜੈਤੋ-ਰਾਜ ਨਾਭਾ ਦੀ ਨਜ਼ਾਮਤ ਫੂਲ ਦਾ ਇਕ ਪਿੰਡ ਸੀ ਜੋ ਬਠਿੰਡਾ ਫ਼ੀਰੋਜ਼ਪੁਰ ਰੇਲਵੇ ਲਾਈਨ 'ਪੁਰ ਹੈ। ਇਸ ਥਾਂ ਕਿਲ੍ਹੇ ਦੇ ਪਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਮਹਾਰਾਜਾ ਹੀਰਾ ਸਿੰਘ ਜੀ ਨੇ ਇਸ ਦੀ ਸੁੰਦਰ ਇਮਾਰਤ ਬਣਵਾਈ ਸੀ। ਗੁਰਦੁਆਰੇ ਦੇ ਪਾਸ ਦੇ ਤਾਲ ਦਾ ਨਾਮ 'ਗੰਗਸਰ' ਹੈ। ਇਸ ਗੁਰ ਅਸਥਾਨ ਨਾਲ ੭੦ ਘੁਮਾਉਂ ਜ਼ਮੀਨ ਅਤੇ ੪੩੨) ਰੁਪੈ ਸਾਲਾਨਾ ਜਾਗੀਰ ਰਿਆਸਤ ਨਾਭੇ ਵੱਲੋਂ ਸੀ। ੧੮ ਘੁਮਾਉ ਜ਼ਮੀਨ ਪਿੰਡ ਵੱਲੋਂ ਹੈ। ਪੋਹ ਸੁਦੀ ੭ ਅਤੇ ਕੱਤਕ ਪੂਰਨਮਾਸ਼ੀ ਨੂੰ ਭਾਰਾ ਮੇਲਾ ਹੁੰਦਾ ਹੈ।*

# ਗੁਰਦੁਆਰਾ ਭਾਈ ਫੇਰੂ ਦਾ ਮੋਰਚਾ

ਅੰਬ ਮਾੜੀ ਪਿੰਡ ਵਿਚ ਉੱਪਲ ਖੱਤਰੀ ਬਿੰਨੇ ਦੇ ਘਰ ਸੰਮਤ ੧੬੧੭ ਵਿਚ ਭਾਈ ਫੇਰੂ ਦਾ ਜਨਮ ਹੋਇਆ। ਮਾਪਿਆਂ ਨੇ ਨਾਮ ਸੰਗਤ ਰਖਿਆ। ਸੰਮਤ ੧੭੧੬ ਵਿਚ ਇਹ ਗੁਰੂ ਹਰ ਰਾਇ ਸਾਹਿਬ ਦਾ ਸਿੱਖ ਬਣਿਆ। ਗੁਰੂ ਸਾਹਿਬ ਨੇ ਇਸ ਦਾ ਨਾਉਂ ਫੇਰੂ ਰੱਖਿਆ, ਕਿਉਂਕਿ ਇਹ ਵਪਾਰ ਲਈ ਫੇਰੀ ਪਾਉਂਦਾ ਸਤਿਗੁਰੂ ਦੀ ਸ਼ਰਣ ਆਇਆ ਸੀ। ਸਤਿਗੁਰੂ ਜੀ ਨੇ ਕੁਝ ਸਮੇਂ ਪਿੱਛੋਂ ਇਸ ਨੂੰ ਨੱਕੇ ਦਾ ਮਸੰਦ ਥਾਪਿਆ। ਜਦ ਮਸੰਦਾਂ ਦੀ ਮੰਦ ਕਰਨੀ 'ਪੁਰ ਦਸਮੇਸ਼ ਜੀ ਨੇ ਤਾੜਨਾ ਕੀਤੀ, ਤਦ ਭਾਈ ਫੇਰੂ ਨੂੰ ਭੀ ਦਾੜ੍ਹੀ ਤੋਂ ਫੜ ਕੇ ਹਜ਼ੂਰ ਲਿਆਉਣ ਦਾ ਹੁਕਮ ਹੋਇਆ। ਭਾਈ ਫੇਰੂ ਆਪਣੇ ਆਪ ਹੀ ਦਾੜ੍ਹੀ ਹੱਥਾਂ ਵਿਚ ਫੜ ਕੇ ਵੱਡੀ ਨਿਮਰਤਾ ਨਾਲ ਹਾਜ਼ਰ ਹੋਇਆ, ਜਿਸ 'ਤੇ ਕਲਗੀਧਰ ਜੀ ਨੇ ਇਸ ਨੂੰ "ਸੱਚੀ ਦਾਹੜੀ" ਅਤੇ "ਸੰਗਤ ਸਾਹਿਬ" ਦਾ ਖ਼ਿਤਾਬ ਬਖ਼ਸ਼ਿਆ। ਇਸ ਦੀ ਸੰਪ੍ਰਦਾਯ ਦੇ ਉਦਾਸੀ ਸਾਧੂ "ਸੰਗਤ ਸਾਹਿਬ ਕੇ" ਕਹਾਉਂਦੇ ਹਨ ਅਤੇ ਛੋਟਾ ਅਖਾੜਾ ਇਸੇ ਸ਼ਾਖ਼ ਦਾ ਹੈ। ਭਾਈ ਫੇਰੂ ਦਾ ਅਸਥਾਨ ਪਿੰਡ ਮੀਏਂ ਕੇ ਮੌੜ ਤਹਿਸੀਲ ਚੂਹਣੀਆਂ ਜ਼ਿਲਾ ਲਾਹੌਰ ਵਿਚ ਪ੍ਰਸਿੱਧ ਹੈ, ਜੋ ਰੇਲਵੇ ਸਟੇਸ਼ਨ ਛਾਂਗਾ ਮਾਂਗਾ ਤੋਂ ਨੌਂ ਮੀਲ ਅਤੇ ਕੋਟ ਰਾਧਾ ਕਿਸ਼ਨ ਤੋਂ ਦਸ ਮੀਲ ਹੈ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਟੋਪੀ ਅਤੇ ਗੋਦੜੀ ਹੈ। ਇਸ ਗੁਰਦੁਆਰੇ ਨਾਲ ਇਥੇ ਅਤੇ ਕਈ ਹੋਰ ਪਿੰਡਾਂ ਵਿਚ ੧੪੪ ਮੁਰੱਬੇ ਜ਼ਮੀਨ ਹੈ ਅਤੇ ਚਾਰ ਹਜ਼ਾਰ ਰੁਪਿਆ ਸਾਲਾਨਾ ਦੀ ਜਾਗੀਰ ਜ਼ਿਲ੍ਹਾ ਲਾਹੌਰ, ਮਿੰਟਗੁਮਰੀ ਅਤੇ ਸ਼ੇਖ਼ੂਪੁਰਾ ਵਿਚ ਹੈ।

੨੧ ਦਸੰਬਰ ਸੰ: ੧੯੨੨ ਈ: ਨੂੰ ਬਿਅੰਤ ਦਾਸ ਚੇਲਾ ਮਹੰਤ ਕਿਸ਼ਨ ਦਾਸ ਨੇ ਮਹੰਤ ਕਿਸ਼ਨ ਦਾਸ ਦੀ ਲਿਖਤ ਅਨੁਸਾਰ ਗੁਰਦੁਆਰੇ ਦਾ ਪ੍ਰਬੰਧ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਸ਼੍ਰੋ: ਗੁ: ਪ੍ਰ: ਕਮੇਟੀ ਦੇ ਹਵਾਲੇ ਕਰ ਦਿੱਤਾ। ੨੮ ਦਸੰਬਰ ਸੰ: ੧੯੨੨ ਈ: ਨੂੰ ੨੫ ਸਿੰਘਾਂ ਦੇ ਜਥੇ ਨੇ ਜਾ ਕੇ ਸ਼੍ਰੋ: ਗੁ: ਪ੍ਰ: ਕਮੇਟੀ ਦੇ ਹਵਾਲੇ ਕਰ ਦਿੱਤਾ। ੨੮ ਦਸੰਬਰ ਸੰ: ੧੯੨੨ ਈ: ਨੂੰ ੨੫ ਸਿੰਘਾਂ ਦੇ ਜਥੇ ਨੇ ਜਾ ਕੇ ਸ਼੍ਰੋ: ਗੁ: ਪ੍ਰ: ਕਮੇਟੀ ਦੇ ਹੁਕਮ ਅਨੁਸਾਰ ਗੁਰਦੁਆਰੇ ਦਾ ਕਬਜ਼ਾ ਲੈ ਲਿਆ।

ਜੈਤੋ ਦੇ ਮੋਰਚੇ ਨਾਲ ਹੀ ਗੁਰਦੁਆਰਾ ਸੰਗਤ ਸਾਹਿਬ ਭਾਈ ਫੇਰੂ ਵਿਚ ੧੫ ਦਸੰਬਰ ਸੰ: ੧੯੨੩ ਈ: ਨੂੰ ਇਕ ਬੜਾ ਭਾਰੀ ਮੋਰਚਾ ਲੱਗ ਗਿਆ। ਸਾਧ ਜ਼ਮੀਨ ਦਾ ਕਬਜ਼ਾ ਨਹੀਂ ਛੱਡਦੇ ਸਨ ਤੇ ਸਿੰਘ ਖੇਤਾਂ ਵਿਚੋਂ ਗੁਰੂ ਕੇ ਲੰਗਰ ਲਈ ਲੱਕੜਾਂ ਵੱਢਣ ਜਾਂਦੇ ਸਨ। ਇਸ ਮੋਰਚੇ ਵਿਚ ਕਰੀਬਨ ਚਾਰ ਹਜ਼ਾਰ ਸਿੰਘ ਗ੍ਰਿਫ਼ਤਾਰ ਹੋਏ। ਇਹ ਮੋਰਚਾ ੨੦ ਸਤੰਬਰ ਸੰ: ੧੯੨੫ ਈ: ਨੂੰ ਉਥੇ ਇਕ ਖ਼ੂਨ

ਹੋ ਜਾਣ ਦੇ ਕਾਰਨ ਬੰਦ ਕਰ ਦਿੱਤਾ ਗਿਆ ।

## ਅੱਗੋਂ ਕੀ ਹੋਇਆ ?

ਦਸੰਬਰ ਸੰ: ੧੯੨੩ ਨੂੰ ਸ: ਗੁਰਦਿਆਲ ਸਿੰਘ ਐਸਿਸਟੈਂਟ ਐਡਮਨਿਸਟ੍ਰੇਟਰ ਨਾਭੇ ਬਾਬਤ ਗੁਰਦੁਆਰਾ ਗੰਗਸਰ ਵਿਚ ਅਖੰਡ ਪਾਠ ਖੰਡਣ ਕਰਨ ਦੇ ਅਪਰਾਧ ਵਿਚ ਸਿੱਖੀ ਤੋਂ ਖ਼ਾਰਜ ਕਰਨ ਵਾਲਾ ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਇਆ ਤਾਂ ਸ: ਗੁਰਦਿਆਲ ਸਿੰਘ ਡੋਲ ਗਿਆ ਅਤੇ ਝੁਕ ਕੇ ਮੁਆਫ਼ੀ ਮੰਗਣ ਵਾਲਾ ਹੀ ਸੀ ਕਿ ਉਸ ਨੂੰ ਪਲੋਸ-ਪਲਾਸ ਕੇ ਕਿਸੇ ਨਾ ਕਿਸੇ ਤਰ੍ਹਾਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਤੋਂ ਇਸ ਦੇ ਹੱਕ ਵਿਚ ਇਕ ਇਸ਼ਤਿਹਾਰ ਜਿਹਾ ਹੁਕਮਨਾਮੇ ਦੀ ਸ਼ਕਲ ਵਿਚ ਕਢਾਇਆ ਗਿਆ ।

੭ ਜਨਵਰੀ ਸੰ: ੧੯੨੪ ਈ: ਨੂੰ ਸ਼੍ਰੋ : ਕਮੇਟੀ ਦੀ ਜਨਰਲ ਕਮੇਟੀ ਦੀ ਮੀਟਿੰਗ ਹੋਈ। ਇਸ ਮੀਟਿੰਗ ਵਿਚ ਜਿੰਨੇ ਮੈਂਬਰ ਸ਼ਾਮਲ ਹੋਏ ਸਭ ਕਾਨੂੰਨ ਵਿਰੁੱਧ ਜਮਾਤ ਦੇ ਮੈਂਬਰ ਹੋਣ ਦੇ ਕਾਰਨ ਸਰਕਾਰ ਨੇ ਫੜ ਲਏ, ਅਤੇ ਮੁਕੱਦਮਾ ਚਲਾ ਕੇ ਇਨ੍ਹਾਂ ਸਭ ਨੂੰ ਦੋ-ਦੋ ਸਾਲ ਕੈਦ ਅਤੇ ਪੰਜ-ਪੰਜ ਸੌ ਰੁਪਏ ਜੁਰਮਾਨੇ ਦੀਆਂ ਸਜ਼ਾਵਾਂ ਦੇ ਦਿੱਤੀਆਂ ਗਈਆਂ ।

੧ ਫ਼ਰਵਰੀ ਸੰ: ੧੯੨੪ ਈ: ਨੂੰ ਸ਼੍ਰੋ: ਕਮੇਟੀ ਦੇ ਐਲਾਨ ਅਨੁਸਾਰ ਜੇਹਲ ਦੇ ਸਿੰਘਾਂ ਦੇ ਕਸ਼ਟਾਂ ਬਾਰੇ ਪਾਠਾਂ ਦੇ ਭੋਗ ਪਾ ਕੇ ਤੇ ਅਰਦਾਸੇ ਸੋਧ ਕੇ ਸਾਰੇ ਪੰਥ ਵਿਚ ਇਹ ਦਿਨ ਬੜੇ ਜੋਸ਼ ਤੇ ਉਤਸ਼ਾਹ ਨਾਲ ਮਨਾਇਆ ਗਿਆ। ੧੨ ਮਈ ਸੰ: ੧੯੨੩ ਈ: ਨੂੰ ਸ੍ਰੀ ਨਨਕਾਣੇ ਸਾਹਿਬ ਦੇ ਸਾਕੇ ਦੇ ਅਪਰਾਧੀ ਬਾਵਾ ਕਰਤਾਰ ਸਿੰਘ ਬੇਦੀ ਨੇ ਪੰਥ ਪਾਸੋਂ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਮੁਆਫ਼ੀ ਮੰਗੀ ਤੇ ਦਸ ਹਜ਼ਾਰ ਰੁਪਿਆ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦ ਗੰਜ ਦੀ ਸੇਵਾ ਲਈ ਤਨਖ਼ਾਹ ਲੁਆ ਭੁੱਲ ਬਖ਼ਸ਼ਾ ਕੇ ਨੰਗੀਂ ਪੈਰੀਂ ਸ੍ਰੀ ਅੰਮ੍ਰਿਤਸਰ ਤੋਂ ਪੈਦਲ ਚੱਲ ਕੇ ਗੁਰਦੁਆਰਾ ਸ੍ਰੀ ਜਨਮ ਅਸਥਾਨ ਨਨਕਾਣਾ ਸਾਹਿਬ ਦੀ ਯਾਤਰਾ ਕੀਤੀ, ਪਰ ਇਹ ਦਸ ਹਜ਼ਾਰ ਰੁਪਿਆ ਗੁਰਦੁਆਰਾ ਕਮੇਟੀ ਦੇ ਕਈ ਵਾਰ ਲਿਖਣ 'ਤੇ ਭੀ ਨਕਦ ਨਾ ਦਿੱਤਾ,ਤੇ ਅਖ਼ੀਰ ਲੰਮੀ-ਚੌੜੀ ਚਿੱਠੀ-ਚੁਪੱਠੀ ਪਿੱਛੋਂ ਆਪਣੀ ਇਕ ਦੁਕਾਨ ਗੁਜਰਖਾਨ ਵਾਲੀ ੨੬ ਮਾਰਚ ਸੰ: ੧੯੨੮ ਈ: ਨੂੰ ਦਸ ਹਜ਼ਾਰ ਵਿਚ ਲੋ: ਗੁ: ਪ੍ਰ: ਕਮੇਟੀ ਸ੍ਰੀ ਨਨਕਾਣਾ ਸਾਹਿਬ ਨੂੰ ਦੇ ਦਿੱਤੀ ।

ਇਕ ਬੰਨੇ ਸਿੱਖ ਲੀਡਰਾਂ 'ਤੇ ਮੁਕੱਦਮਾ ਚਲਦਾ ਸੀ, ਅਤੇ ਦੂਜੇ ਬੰਨੇ ਜੈਤੋ ਦਾ ਮੋਰਚਾ ਗਰਮ ਸੀ। ਕੌਮ ਵੱਲੋਂ ਇੰਨੀ ਕੁਰਬਾਨੀ ਕਰਨ ਦੇ ਬਾਵਜੂਦ ਭੀ ਨਾਭਾ ਸਰਕਾਰ ਦੇ ਕੰਨਾਂ 'ਤੇ ਜੂੰ ਤੱਕ ਨਾ ਸਰਕੀ, ਤਾਂ ਪੰਥ ਦਾ ਫ਼ੈਸਲਾ ਹੋਇਆ ਕਿ ਪੰਜ

ਸੌ ਸਿੰਘਾਂ ਦਾ ਇਕ ਜਥਾ ਗੁਰਦੁਆਰਾ ਗੰਗਸਰ ਦੀ ਯਾਤਰਾ ਲਈ ਭੇਜਿਆ ਜਾਵੇ। ਸੋ ਇਹ ਜਥਾ ੯ ਫ਼ਰਵਰੀ ਸੰ: ੧੯੨੪ ਈ: ਨੂੰ ਬਸੰਤ ਪੰਚਮੀ ਵਾਲੇ ਦਿਨ ਬਸੰਤੀ ਚੋਲੇ ਪਹਿਨ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ਾਂਤਮਈ ਰਹਿਣ ਦਾ ਪ੍ਰਣ ਲੈ ਕੇ ਬੜੀ ਧੂਮ-ਧਾਮ ਨਾਲ ਵਾਜਿਆਂ-ਗਾਜਿਆਂ ਦੀ ਘਨਘੋਰ ਵਿਚ ਜੈਤੋ ਪੁੱਜਾ। ਹੋਰ ਭੀ ਬਹੁਤ ਸਾਰੀ ਦਰਸ਼ਕ ਸੰਗਤ ਇਸ ਜਥੇ ਦੇ ਨਾਲ ਸ਼ਾਮਲ ਸੀ। ਇਸ ਦਿਨ ਨਾਭਾ ਹਕੂਮਤ ਦੇ ਕਰਮਚਾਰੀਆਂ ਵੱਲੋਂ ਨਿਹੱਥੇ ਜਥੇ ਅਤੇ ਨਿਹੱਥੀ ਸੰਗਤ ਉੱਤੇ ਬੜੀ ਬੇਕਿਰਕੀ ਨਾਲ ਗੋਲੀ ਚਲਾਈ ਗਈ। ਧੜਾ-ਧੜ ਲਾਸ਼ਾਂ ਜ਼ਮੀਨ 'ਤੇ ਡਿੱਗਣ ਲੱਗ ਪਈਆਂ ਪਰ ਫੇਰ ਭੀ ਜਥਾ ਬੜੇ ਹੌਂਸਲੇ ਨਾਲ ਵਰ੍ਹਦੀਆਂ ਗੋਲੀਆਂ ਵਿਚ ਛਾਤੀਆਂ ਤਾਣ ਕੇ ਜੋਧਿਆਂ ਵਾਂਗ ਸ਼ਾਂਤਮਈ ਰਹਿੰਦਾ ਹੋਇਆ ਅੱਗੇ ਵਧਦਾ ਚਲਾ ਗਿਆ। ਇਥੋਂ ਤਕ ਕਿ ਇਕ ਬੀਬੀ ਦੇ ਕੁੱਛੜ ਚੁੱਕੇ ਛਾਤੀ ਨਾਲ ਲਾਏ ਦੁੱਧ ਚੁੰਘਦੇ ਮਾਸੂਮ ਬੱਚੇ ਨੂੰ ਗੋਲੀ ਵੱਜੀ ਅਤੇ ਉਹ ਸ਼ਹੀਦ ਹੋ ਗਿਆ, ਪਰ ਉਸ ਬੀਬੀ ਨੇ ਆਪਣੇ ਉੱਚ ਆਦਰਸ਼ ਨੂੰ ਸਾਹਮਣੇ ਰੱਖਦਿਆਂ ਹੋਇਆਂ ਅਕਾਲ ਪੁਰਖ ਦੀ ਰਜ਼ਾ ਅੰਦਰ ਆਪਣੇ ਜਿਗਰ ਦੇ ਟੁਕੜੇ ਅਤੇ ਅੱਖਾਂ ਦੇ ਚਾਨਣ ਨੂੰ ਡਾਹਢੀ ਧੀਰਜ ਨਾਲ ਜ਼ਮੀਨ 'ਤੇ ਲਿਟਾ ਦਿੱਤਾ, ਅਤੇ ਆਪ ਜਥੇ ਦੇ ਨਾਲ ਹੀ ਅੱਗੇ ਦੌੜੀ ਗਈ।

ਇਸ ਤਰ੍ਹਾਂ ਜਥੇ ਨੇ ਦੌੜ ਲਾ ਕੇ ਟਿੱਬੀ ਸਾਹਿਬ[1] ਸ੍ਰੀ ਕਲਗ਼ੀਧਰ ਦਾ ਝੰਡਾ ਜਾ ਗੱਡਿਆ। ਜਿੰਨੇ ਕੁ ਜ਼ਖ਼ਮੀ ਸਿੰਘ ਚੁੱਕ ਕੇ ਲਿਆਂਦੇ ਗਏ ਤੇ ਇਥੇ ਲਿਆ ਕੇ ਟਿਕਾ ਦਿੱਤੇ ਅਤੇ ਆਪ ਜਥੇ ਨੇ ਸਿੱਧੇ ਗੰਗਸਰ ਨੂੰ ਚਾਲੇ ਪਾ ਦਿੱਤੇ ਪਰ ਰਸਾਲੇ ਅਤੇ ਛਾਫ਼ੀ ਪੁਲਸ ਨੇ ਜਥੇ ਨੂੰ ਘੇਰ ਲਿਆ। ਜਥੇ ਦੇ ਇਕ ਇਕ ਸਿੰਘ ਨੂੰ ਪੰਜ-ਪੰਜ ਛੇ-ਛੇ ਸਵਾਰਾਂ ਨੇ ਮਾਰ-ਕੁਟਾਈ ਕਰ ਕੇ ਬੇਹੋਸ਼ ਕਰ ਦਿੱਤਾ ਅਤੇ ਪਿੱਛੋਂ ਰੱਸਿਆਂ ਨਾਲ ਜੂੜ ਕੇ ਸਖ਼ਤ ਬੇ-ਰਹਿਮੀ ਨਾਲ ਵੜੇਵਿਆਂ ਦੀਆਂ ਬੋਰੀਆਂ ਵਾਂਗ ਹੇਠ ਉਤੇ ਗੱਡਿਆਂ 'ਤੇ ਲੱਦ ਕੇ ਕਿਲ੍ਹੇ ਵਿਚ ਪਹੁੰਚਾ ਦਿੱਤਾ। ਇਥੇ ੨੪ ਘੰਟੇ ਤੱਕ ਜ਼ਖਮੀਆਂ ਦੀ ਨਾ ਹੀ ਨਾਭਾ ਹਕੂਮਤ ਨੇ ਕੋਈ ਸਾਰ ਲਈ, ਨਾ ਹੀ ਹੋਰਸ ਕਿਸੇ ਨੂੰ ਹੀ ਇਨ੍ਹਾਂ ਦੀ ਸੇਵਾ ਲਈ ਲਾਗੇ ਢੁੱਕਣ ਦਿੱਤਾ, ਜਿਸਦੇ ਕਾਰਨ ਕਈ ਜ਼ਖਮੀ ਪਾਣੀ ਖੁਣੋਂ ਹੀ ਤਿਹਾਏ ਤੁਸ ਤੁਸ ਅਤੇ ਸਿਸਕ ਸਿਸਕ ਕੇ ਸਿਸਕ ਕੇ ਸ਼ਹੀਦ ਹੋ ਗਏ।

---

੧ ਜੈਤੋ ਤੋਂ ਡੇਢ ਮੀਲ ਉੱਤਰ ਵੱਲ 'ਟਿੱਬੀ ਸਾਹਿਬ' ਗੁਰਦੁਆਰਾ ਹੈ। ਇਸ ਥਾਂ ਕਲਗੀਧਰ ਜੀ ਸੰਝ ਸਮੇਂ ਰਹਰਾਸਿ ਸਾਹਿਬ ਦਾ ਦੀਵਾਨ ਸਜਾਇਆ ਕਰਦੇ ਸਨ। ਇਸ ਗੁਰਦੁਆਰੇ ਦੇ ਨਾਮ ੮ ਘੁਮਾਉਂ ਜ਼ਮੀਨ ਰਿਆਸਤ ਵੱਲੋਂ ਹੈ। ਜੈਤੋ, ਲਾਹੌਰ ੯੯ ਅਤੇ ਬਠਿੰਡੇ ਤੋਂ ੧੭ ਮੀਲ ਹੈ। ਇਥੇ ਬੀ.ਬੀ.ਅਤੇ ਸੀ.ਆਈ. ਰੇਲਵੇ ਦਾ ਭੀ ਸਟੇਸ਼ਨ ਹੈ।

ਜਿਹੜੀ ਸੰਗਤ ਟਿੱਬੀ ਸਾਹਿਬ ਜ਼ਖ਼ਮੀਆਂ ਨੂੰ ਪਾਣੀ ਦੇਣ ਦੀ ਸੇਵਾ ਕਰਨ ਲੱਗੀ ਸੀ ਉਸ ਉੱਤੇ ਭੀ ਇਕ ਰਸਾਲੇ ਦਾ ਜਥਾ ਟੁੱਟ ਕੇ ਜਾ ਪਿਆ, ਅਤੇ ਕਈ ਮੀਲ ਤਕ ਉਨ੍ਹਾਂ ਦਾ ਪਿੱਛਾ ਕਰ ਕੇ ਘੋੜਿਆਂ ਦੇ ਸੁੱਮਾਂ ਥੱਲੇ ਕੁਚਲ ਦਿੱਤਾ। ਸ਼੍ਰੋ: ਕਮੇਟੀ ਦਾ ਅੰਦਾਜ਼ਾ ਹੈ ਕਿ ਕੁੱਲ ਤਿੰਨ-ਕੁ ਸੌ ਸਿੰਘ ਜ਼ਖ਼ਮੀ ਹੋਏ ਸਨ ਜਿਨ੍ਹਾਂ 'ਚੋਂ ਅਟੇ ਸਟੇ ਇਕ ਸੌ ਸਿੰਘ ਪਵਿੱਤਰ ਸ਼ਹੀਦੀਆਂ ਪ੍ਰਾਪਤ ਕਰ ਗਏ। ਇਹ ਗੱਲ ਖ਼ਾਸ ਕਰਕੇ ਜ਼ਿਕਰ ਕਰਨ ਯੋਗ ਹੈ ਕਿ ਇੰਨੀ ਬੇਰਹਿਮੀ ਤੇ ਸਖ਼ਤੀ ਦੇ ਹੁੰਦਿਆਂ-ਸੁੰਦਿਆਂ ਭੀ ਜਥਾ ਅਤੇ ਸੰਗਤ ਬਿਲਕੁਲ ਸ਼ਾਂਤਮਈ ਰਹੀ। ਇਸੇ ਸਮੇਂ ਅਮਰੀਕਾ ਦੇ ਸ਼ਹਿਰ ਸ਼ਿਕਾਗੋ ਦੇ ਅਖ਼ਬਾਰ ਟ੍ਰਿਬਿਊਨ ਦਾ ਪੱਤ੍ਰ ਪ੍ਰੇਰਕ 'ਮਿਸਟਰ ਜ਼ੀਮਾਂਡ' ਜਥੇ ਦੇ ਨਾਲ ਸੀ। ਉਸ ਨੇ ਆਪਣੀ ਰਪੋਰਟ ਵਿਚ ਗੋਲੀ ਚੱਲਣ ਤੇ ਜਥੇ ਦੇ ਮਾਰਚ ਦਾ ਹਾਲ ਲਿਖਦੇ ਹੋਏ ਦੱਸਿਆ ਹੈ ਕਿ ਜਥਾ ਬਿਲਕੁਲ ਸ਼ਾਂਤਮਈ ਰਿਹਾ, ਪਰ ਫੇਰ ਭੀ ਭਾਈ ਊਧਮ ਸਿੰਘ ਜਥੇਦਾਰ, ਮਾਈ ਕਿਸ਼ਨ ਕੌਰ ਅਤੇ ਇੱਕੀ ਹੋਰ ਸਿੰਘਾਂ ਉੱਤੇ ਤਸ਼ੱਦਦ ਦਾ ਇਲਜ਼ਾਮ ਲਾ ਕੇ ਲੰਮੀਆਂ ਕੈਦਾਂ ਦੀ ਸਜ਼ਾ ਦਿੱਤੀ ਗਈ।

ਏਨੀ ਭਿਆਨਕ ਸਖ਼ਤੀ ਦਾ ਹਾਲ ਅਖ਼ਬਾਰਾਂ 'ਚੋਂ ਪੜ੍ਹ-ਸੁਣ ਕੇ ਭੀ ੨੮ ਫ਼ਰਵਰੀ ਨੂੰ ਪੰਜ ਸੌ ਬਹਾਦਰ ਸਿੰਘਾਂ ਦਾ ਦੂਜਾ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹਿਲਾਂ ਵਾਂਗ ਸ਼ਾਂਤਮਈ ਦਾ ਪ੍ਰਣ ਲੈ ਕੇ ਰਵਾਨਾ ਹੋ ਗਿਆ ਅਤੇ ੧੪ ਮਾਰਚ ਨੂੰ ਜੈਤੋ ਜਾ ਪੁੱਜਾ। ਇਸ ਸਮੇਂ ਪੰਡਤ ਮਦਨ ਮੋਹਨ ਮਾਲਵੀਆ, ਅਸੈਂਬਲੀ ਦੇ ਮੈਂਬਰ ਤੇ ਕੁਝ ਕੁ ਹੋਰ ਮੁਖੀ ਸੱਜਣ ਇਸ ਜਥੇ ਦਾ ਹਾਲ ਆਪਣੀ ਅੱਖੀਂ ਵੇਖਣ ਲਈ ਪੁੱਜੇ ਹੋਏ ਸਨ, ਪਰ ਇਹ ਜਥਾ ਬਿਨਾਂ ਕਿਸੇ ਸਖ਼ਤੀ ਦੇ ੧੫ ਮਾਰਚ ਨੂੰ ਗ੍ਰਿਫ਼ਤਾਰ ਕੀਤਾ ਗਿਆ। ਇਸੇ ਤਰ੍ਹਾਂ ਲਗਾਤਾਰ ਪੰਜ-ਪੰਜ ਸੌ ਦੇ ੧੭ ਸ਼ਹੀਦੀ ਜਥੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਨੂੰ ਰਵਾਨਾ ਹੋਏ।

ਸਰ ਮੈਲਕਮ ਹੇਲੀ ਗਵਰਨਰ ਪੰਜਾਬ ਨੇ ਸਰਕਾਰੀ ਤਕਰੀਰ ਕਰਦਿਆਂ ਹੋਇਆਂ ਕੈਦੀਆਂ ਦੀ ਰਿਹਾਈ ਤੇ ਜੈਤੋ ਅਖੰਡ ਪਾਠ ਦੀ ਖੁਲ੍ਹ ਬਾਰੇ ਇਕ ਮਸ਼ਰੂਤ ਐਲਾਨ ਕੀਤਾ। ਸਤਾਰ੍ਹਵਾਂ ਜਥਾ ਅਜੇ ਰਸਤੇ ਵਿਚ ਹੀ ਸੀ ਕਿ ੨੧ ਜੁਲਾਈ ਸੰ: ੧੯੨੫ ਈ: ਨੂੰ ਇਕ ਸਪੈਸ਼ਲ ਜਥੇ ਨੇ ਗੁਰਦੁਆਰਾ ਗੰਗਸਰ ਵਿਚ ਅਖੰਡ ਪਾਠ ਅਰੰਭ ਕਰ ਦਿੱਤਾ ਅਤੇ ਇਸ ਦੇ ਪਿੱਛੋਂ ਸ਼ਹੀਦੀ ਜਥਿਆਂ ਨੇ ਪੁੱਜ ਕੇ ੧੦੧ ਅਖੰਡ ਪਾਠ ਸ਼ੁਰੂ ਕਰ ਦਿੱਤੇ, ਜਿਨ੍ਹਾਂ ਦਾ ਭੋਗ ੬ ਅਗਸਤ ਸੰ: ੧੯੨੫ ਈ: ਨੂੰ ਨਿਰਵਿਘਨ ਸਮਾਪਤ ਹੋਇਆ। ੨੭ ਜੁਲਾਈ ਨੂੰ ਭਾਈ ਊਧਮ ਸਿੰਘ ਜਥੇਦਾਰ, ਮਾਈ ਕਿਸ਼ਨ ਕੌਰ, ਤੇ ਇਨ੍ਹਾਂ ਦੇ ੨੧ ਸਾਥੀਆਂ ਤੋਂ ਸਿਵਾਏ ਬਾਕੀ ਸਭ ਸਿੰਘ ਰਿਹਾ ਹੋ ਗਏ, ਜੋ ਜੈਤੋ ਪੁੱਜਣ ਲੱਗ ਗਏ। ਇਥੋਂ ਦਰਸ਼ਨ ਕਰ ਕੇ ਸਭ ਜਥੇ ੯ ਅਗਸਤ ਤਕ ਸ੍ਰੀ ਤਰਨ ਤਾਰਨ ਸਾਹਿਬ ਰੇਲ ਰਾਹੀਂ ਪੁੱਜ ਗਏ। ਇਥੋਂ ਬੜੇ ਭਾਰੇ ਸ਼ਾਨਦਾਰ ਜਲੂਸ ਦੀ ਸ਼ਕਲ ਵਿਚ ਪੈਦਲ ੧੦ ਅਗਸਤ ਨੂੰ ਸ੍ਰੀ ਅੰਮ੍ਰਿਤਸਰ ਪੁੱਜ ਗਏ। ਇਹ

ਕੌਮ ਦਾ ਦੂਜਾ ਭਾਰੀ ਸ਼ਾਨਦਾਰ ਇਤਿਹਾਸਕ ਜਲੂਸ ਸੀ ਜੋ ਕਾਰ ਸੇਵਾ ਪਿੱਛੋਂ ਆਪਣੇ ਨਮੂਨੇ ਦਾ ਆਪ ਸੀ, ਜਿਸ ਦਾ ਨਜ਼ਾਰਾ ਵੇਖਣ ਵਾਲੇ ਸੱਜਣ ਹੀ ਜਾਣ ਸਕਦੇ ਹਨ।

## ਗੁਰਦੁਆਰਾ ਕਾਨੂੰਨ ਬਣਨਾ

ਚਾਬੀਆਂ ਦਾ ਮਾਮਲਾ ਤੇ ਕ੍ਰਿਪਾਨ ਸਬੰਧੀ ਗ੍ਰਿਫਤਾਰੀਆਂ ਦੀ ਸਖਤੀ ਵੇਖ ਕੇ ਸ਼੍ਰੋ: ਕਮੇਟੀ ਨੇ ਆਪਣੀ ਤਸੱਲੀ ਕਰ ਲਈ ਸੀ ਕਿ ਇਸ ਵੇਲੇ ਸਰਕਾਰ ਨਾਲ ਗੁਰਦੁਆਰਾ ਬਿੱਲ ਸਬੰਧੀ ਗੱਲ-ਬਾਤ ਕਰਨੀ ਫ਼ਜ਼ੂਲ ਹੈ ਅਤੇ ਆਪਣੀ ੩੦ ਮਾਰਚ ਸੰ: ੧੯੨੨ ਈ: ਦੀ ਇਕੱਤ੍ਰਤਾ ਵਿਚ ਪਾਸ ਕਰ ਦਿੱਤਾ ਕਿ ਬਿੱਲ ਸਬੰਧੀ ਸਰਕਾਰ ਨਾਲ ਕੋਈ ਗੱਲਬਾਤ ਨਾ ਕੀਤੀ ਜਾਵੇ ਅਤੇ ੧੬ ਜੁਲਾਈ ਦੀ ਇਕੱਤ੍ਰਤਾ ਵਿਚ ਇਸ ਭਾਵ ਦਾ ਗੁਰਮਤਾ ਪਾਸ ਕਰ ਦਿੱਤਾ ਕਿ ਚੂੰਕਿ ਗਵਰਨਮੈਂਟ ਰਾਹੀਂ ਗੁਰਦੁਆਰਿਆਂ ਦੇ ਮਾਮਲੇ ਦਾ ਫ਼ੈਸਲਾ ਹੋਣ ਦੀ ਕੋਈ ਆਸ ਨਹੀਂ, ਇਸ ਲਈ ਅੰਤ੍ਰਿੰਗ ਕਮੇਟੀ ਜਿਸ ਤਰ੍ਹਾਂ ਚਾਹੇ ਗੁਰਦੁਆਰਿਆਂ ਨੂੰ ਆਪਣੇ ਪ੍ਰਬੰਧ ਵਿਚ ਲਿਆਉਣ ਦੀ ਯੋਗ ਕਾਰਵਾਈ ਕਰੇ ਅਤੇ ਇਸ ਦੇ ਨਾਲ ਹੀ ਸਰ ਜੌਨ ਮੀਨਾਰਡ ਨੇ ਭੀ ਪੰਜਾਬ ਕੌਂਸਲ ਵਿਚ ਐਲਾਨ ਕਰ ਦਿੱਤਾ ਕਿ ਗਵਰਨਮੈਂਟ ਨੇ ਕਾਨੂੰਨ ਦਾ ਮਾਮਲਾ ਹੁਣ ਠੱਪ ਦਿੱਤਾ ਹੈ। ਇਸ ਦੇ ਪਿੱਛੋਂ ਲੈਫਟੀਨੈਂਟ ਕਰਨਲ ਬ੍ਰਡ ਵੁਡ ਕਮਾਂਡਰ-ਇਨ-ਚੀਫ ਦੀ ਰਾਹੀਂ ਭੀ ਗੁਰਦੁਆਰਾ ਕਾਨੂੰਨ ਦੀ ਗੱਲਬਾਤ ਜੂਨ ਸੰ: ੧੯੨੪ ਈ: ਨੂੰ ਸ਼ੁਰੂ ਹੋਈ ਸੀ, ਪਰ ਸਾਰੇ ਗੁਰਦੁਆਰਾ ਕੈਦੀਆਂ ਦੀ ਰਿਹਾਈ ਦਾ ਭਰੋਸਾ ਨਾ ਮਿਲਣ ਕਰਕੇ ਅਤੇ ਕਈ ਹੋਰ ਕਾਰਨਾਂ ਕਰਕੇ ਇਹ ਭੀ ਵਿੱਚੇ ਹੀ ਰਹਿ ਗਈ। ਫੇਰ ਬੜੀਆਂ ਬਹਿਸਾਂ ਤੇ ਕੋਸ਼ਸ਼ਾਂ ਪਿੱਛੋਂ ੯ ਜੁਲਾਈ ਸੰ: ੧੯੨੫ ਈ: ਨੂੰ ਪੰਜਾਬ ਕੌਂਸਲ ਦੇ ਸ਼ਿਮਲੇ ਸਮਾਗਮ ਵਿਚ 'ਗੁਰਦੁਆਰਾ ਕਾਨੂੰਨ ਨੰਬਰ ੮ ਸੰ: ੧੯੨੫ ਈ:' (The Sikh Gurdwara Act 1925 Punjab Act No. VIII OF 1925) ਪਾਸ ਹੋਇਆ, ਜਿਸ ਦੀ ਮਨਜ਼ੂਰੀ ਗਵਰਨਰ ਜਨਰਲ ਨੇ ਭੀ ੨੮ ਜੁਲਾਈ ਸੰ: ੧੯੨੫ ਈ: ਨੂੰ ਦੇ ਦਿੱਤੀ। ਇਸ ਉੱਤੇ ੧ ਨਵੰਬਰ ਸੰ: ੧੯੨੫ ਈ: ਨੂੰ ਅਮਲ ਅਰੰਭ ਹੋ ਗਿਆ ਪਰ ਕੁਝ ਗਰਮ-ਖ਼ਿਆਲੀਏ ਮਨਚਲੇ ਸਿੱਖਾਂ ਵਿਚ ਇਸ ਦੀ ਮੁਖ਼ਾਲਫਤ ਸੀ,ਜਿਸ ਦੇ ਕਾਰਨ ੧੮ ਜੂਨ ਸੰ:੧੯੨੬ ਈ: ਨੂੰ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਸਖ਼ਤ ਫ਼ਸਾਦ ਅਤੇ ਬੁਰਛੇ-ਗਰਦੀ ਹੋ ਗਈ। ਇਹ ਆਪਣੀ ਕਿਸਮ ਦਾ ਸਭ ਤੋਂ ਪਹਿਲਾ ਵਾਕਿਆ ਸੀ।

ਇਸ ਗੁਰਦਆਰਾ ਕਾਨੂੰਨ ਅਨੁਸਾਰ ਗੁਰਦੁਆਰਾ ਸੈਂਟਰਲ ਬੋਰਡ (Gurudwara Central Board) ਦੇ ਚੁਣੇ ਹੋਏ ਮੈਂਬਰਾਂ ਦੀ ਇਕੱਤ੍ਰਤਾ

੪ ਸਤੰਬਰ ਸੰ: ੧੯੨੬ ਈ: ਨੂੰ ਟਾਊਨ ਹਾਲ ਅੰਮ੍ਰਿਤਸਰ ਵਿਚ ਹੋਈ ਅਤੇ ੧੪ ਮੈਂਬਰ ਨਾਮਜ਼ਦ ਕੀਤੇ ਗਏ। ਮੁਕੰਮਲ ਸੈਂਟ੍ਰਲ ਬੋਰਡ ਦੀ ਪਹਿਲੀ ਇਕੱਤ੍ਰਤਾ ੨ ਅਕਤੂਬਰ ਸੰ: ੧੯੨੬ ਈ: ਨੂੰ ਟਾਊਨ ਹਾਲ ਵਿਚ ਹੋਈ, ਜਿਸ ਵਿਚ ਅਹੁਦੇਦਾਰਾਂ ਤੇ ਅੰਤ੍ਰਿੰਗ ਕਮੇਟੀ ਦੀ ਚੋਣ ਪਿੱਛੋਂ ਪਾਸ ਹੋਇਆ ਕਿ ਸੈਂਟ੍ਰਲ ਬੋਰਡ ਦਾ ਨਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਨੋਟੀਫਿਕੇਸ਼ਨ ੧੭ ਜਨਵਰੀ ਸੰ: ੧੯੨੭ ਈ: ਰਾਹੀਂ ਪ੍ਰਵਾਨ ਕਰ ਲਿਆ। ਪੁਰਾਣੀ ਸ਼੍ਰੋਮਣੀ ਕਮੇਟੀ ਨੇ ਨਵੀਂ ਸ਼੍ਰੋਮਣੀ ਕਮੇਟੀ ਨੂੰ ੧੭ ਨਵੰਬਰ ੧੯੨੬ ਈ: ਨੂੰ ਚਾਰਜ ਦੇਣਾ ਆਰੰਭ ਕਰ ਦਿੱਤਾ ਅਤੇ ੪ ਦਸੰਬਰ ਸੰ: ੧੯੨੬ ਤਕ ਮੁਕੰਮਲ ਚਾਰਜ ਦੇ ਕੇ ਆਪਣੇ ਆਪ ਨੂੰ ਇਸ ਵਿਚ ਲੀਨ ਕਰ ਦਿੱਤਾ।

ਜਿਹੜੇ ਮੁੱਖੀ ਲੀਡਰ ੧੩ ਅਤੇ ੧੪ ਅਕਤੂਬਰ ਦੀ ਵਿਚਕਾਰਲੀ ਰਾਤ ਨੂੰ ਗ੍ਰਿਫਤਾਰ ਹੋਏ ਸਨ, ਉਨਾ ਵਿਚੋਂ ਦਫ਼ਤਰ ਦਾ ਸਟਾਫ਼ ੨੪ ਫਰਵਰੀ ਸੰਨ ੧੯੨੫ ਈ: ਨੂੰ ਰਿਹਾ ਕਰ ਦਿੱਤਾ ਗਿਆ ਸੀ। ਸ: ਬਾ: ਮਹਿਤਾਬ ਸਿੰਘ ਜੀ ਅਤੇ ਇਨ੍ਹਾਂ ਦੇ ਤੇਈ ਸਾਥੀ ਇਹ ਸ਼ਰਤ ਮੰਨ ਕੇ ੨੫ ਜਨਵਰੀ ਸੰ: ੧੯੨੬ ਈ: ਨੂੰ ਰਿਹਾ ਕੀਤੇ ਗਏ, ਕਿ ਉਹ ਅੱਗੋਂ ਲਈ ਕਾਨੂੰਨ ਅਨੁਸਾਰ ਗੁਰਦੁਆਰਿਆਂ ਦੇ ਪ੍ਰਬੰਧ ਦਾ ਸੁਧਾਰ ਕਰਨਗੇ।

ਕਿਲ੍ਹੇ ਵਿਚ ਬੰਦ ਲੀਡਰਾਂ ਵਿਚ ਸ: ਤੇਜਾ ਸਿੰਘ ਜੀ ਸਮੁੰਦਰੀ ੨੭ ਜੁਲਾਈ ਸੰ: ੧੯੨੬ ਕਿਲ੍ਹੇ ਦੀ ਜੇਲ੍ਹ ਵਿਚ ਹੀ ਸ਼ਹੀਦੀ ਪਾ ਗਏ ਸਨ।੧੩ ਸਤੰਬਰ ਸੰਨ ੧੯੨੬ ਈ: ਨੂੰ ਸਰਕਾਰ ਨੇ ਸ਼੍ਰੋ: ਗੁ: ਪ੍ਰ: ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਕਾਨੂੰਨ-ਵਿਰੁੱਧ ਜਮਾਤਾਂ ਕਰਾਰ ਦਿੱਤੇ ਜਾਣ ਵਾਲਾ ਐਲਾਨ ਵਾਪਸ ਲੈ ਲਿਆ। ਮਾਸਟਰ ਤਾਰਾ ਸਿੰਘ ਜੀ ਅਤੇ ਆਪ ਦੇ ੧੪ ਸਾਥੀਆਂ ਤੋਂ ੨੭ ਸਤੰਬਰ ਸੰ: ੧੯੨੬ ਈ: ਨੂੰ ਸਰਕਾਰ ਨੇ ਇਹ ਕਹਿ ਕੇ ਮੁਕੱਦਮਾ ਵਾਪਸ ਲੈ ਲਿਆ ਕਿ ਹੁਣ ਗੁਰਦੁਆਰਾ ਕਾਨੂੰਨ ਬਣ ਚੁੱਕਾ ਹੈ ਅਤੇ ਸੈਂਟ੍ਰਲ ਬੋਰਡ ਦੀ ਚੋਣਵੀ ਹੋ ਚੁਕੀ ਹੈ, ਇਸ ਲਈ ਮੁਕੱਦਮਾ ਜਾਰੀ ਰੱਖਣ ਦੀ ਕੋਈ ਲੋੜ ਨਹੀਂ ਹੈ। ਇਸ ਲਈ ਸਾਰੇ ਸਿੰਘ ਬਿਨਾਂ ਸ਼ਰਤ ਰਿਹਾ ਕਰ ਦਿੱਤੇ ਗਏ।

## ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦਾਂ ਦੀ ਪਹਿਲੀ ਯਾਦਗਾਰ

ਇਸ ਸਮੇਂ ਸਾਰੇ ਪੰਥ ਦੇ ਵਿਦਵਾਨਾਂ ਨੇ ਮਿਲ ਕੇ ਵਿਚਾਰ ਕੀਤੀ ਕਿ ਕੌਮ ਵਿਚ ਗੁਰਮਤਿ ਪ੍ਰਚਾਰ ਦਾ ਕੰਮ ਬਹੁਤ ਘਟ ਰਿਹਾ ਹੈ। ਪ੍ਰਦੇਸ ਵਿਚ ਤਾਂ ਪ੍ਰਚਾਰ ਦਾ ਕੋਈ ਪ੍ਰਬੰਧ ਹੈ ਹੀ ਨਹੀਂ, ਜਿਸ ਨਾਲ ਕਿ ਗੁਰੂ ਨਾਨਕ ਦੀ ਫੁਲਵਾੜੀ ਦੀ ਉਥੇ

ਮਹਿਕ ਖਿਲਰੇ। ਇਸ ਤੋਂ ਬਿਨਾਂ ਜੋ ਪ੍ਰਚਾਰ ਪੰਜਾਬ ਵਿਚ ਹੁੰਦਾ ਹੈ ਉਹ ਭੀ ਪੁਰਾਣੇ ਢੰਗ ਦਾ ਹੋਣ ਕਰਕੇ ਵਰਤਮਾਨ ਸਮੇਂ ਦੀ ਪੜ੍ਹੀ-ਲਿਖੀ ਜਨਤਾ ਦੀ ਤਸੱਲੀ ਕਰਾਉਣ ਵਿਚ ਅਸਮਰਥ ਹੈ। ਜ਼ਮਾਨੇ ਅਨੁਸਾਰ ਅਨਮਤਾਂ ਦੀ ਵਾਕਫ਼ੀ ਭੀ ਸਿੱਖ ਧਰਮ ਦੇ ਪ੍ਰਚਾਰਕਾਂ ਨੂੰ ਬਹੁਤ ਘੱਟ ਹੈ; ਦੂਜੇ, ਉਹ ਬਦੇਸ਼ੀ ਬੋਲੀਆਂ ਤੋਂ ਭੀ ਬਹੁਤ ਅਣਜਾਣ ਹਨ ; ਇਸ ਲਈ ਇਸ ਜ਼ਰੂਰੀ ਪੰਥਕ ਲੋੜ ਨੂੰ ਅਨੁਭਵ ਕਰਕੇ ਚੌਤੀ ਹਜ਼ਾਰ ਰੁਪਏ ਦੀ ਖਾਲਸਾ ਕਾਲਜ ਰੋਡ ਅੰਮ੍ਰਿਤਸਰ 'ਤੇ ਇਕ ਕੋਠੀ ਖ਼ਰੀਦੀ ਗਈ।

ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਥੱਲੇ ਅਕਤੂਬਰ ਸੰ: ੧੯੨੭ ਈ: ਨੂੰ ਪ੍ਰਸਿੱਧ ਵਿਦਵਾਨ ਸ: ਗੰਗਾ ਸਿੰਘ ਜੀ ਫ਼ਿਲਾਸਫ਼ਰ ਦੀ ਪ੍ਰਿੰਸੀਪਲੀ ਥੱਲੇ ਸਿੱਖ ਸ਼ਹੀਦ ਮਿਸ਼ਨਰੀ ਕਾਲਜ, ਸ੍ਰੀ ਨਨਕਾਣੇ ਸਾਹਿਬ ਦੇ ਪਵਿੱਤਰ ਸ਼ਹੀਦਾਂ ਦੀ ਯਾਦਗਾਰ ਵਿਚ ਖੋਲ੍ਹਿਆ ਗਿਆ। ਇਸ ਵਿਚੋਂ ਸੰ: ੧੯੩੫ ਈ: ਤਕ ੩੦ ਪ੍ਰਚਾਰਕ ਅਤੇ ੧੮ ਗ੍ਰੰਥੀ ਸਨਦ ਪ੍ਰਾਪਤ ਕਰ ਕੇ ਨਿਕਲੇ।

ਇਸ ਦੇ ਵਿਦਿਆਰਥੀਆਂ ਨੇ ਇੰਟ੍ਰਮੀਡੀਏਟ ਕਾਲਜ ਲਾਹੌਰ ਵਿਚ ਸਾਰੇ ਪੰਜਾਬ ਦੇ ਕਾਲਜਾਂ ਦੇ ਵਿਦਿਆਰਥੀਆਂ ਦੀ ਹੋਈ ਬਹਿਸ ਵਿਚ ਚਾਂਦੀ ਦਾ ਕੱਪ ਜਿੱਤ ਕੇ ਆਂਦਾ। ਇਸ ਤੋਂ ਬਿਨਾਂ ਭਾਈ ਬਾਦਲ ਸਿੰਘ ਢਿੱਲੋਂ ਨੇ ਚੰਗੇ ਸਪੀਕਰ ਹੋਣ ਦਾ ਮੈਡਲ ਪ੍ਰਾਪਤ ਕੀਤਾ । ਇਸ ਵਿਚੋਂ ਪਾਸ ਕਰ ਚੁਕੇ ਵਿਦਿਆਰਥੀ ਇਸ ਵੇਲੇ ਯੂ:ਪੀ:, ਸੀ: ਪੀ:, ਸਿੰਧ, ਬਿਹਾਰ, ਬੰਬਈ, ਅਸਾਮ, ਸਿਆਮ, ਬ੍ਰਹਮਾ,ਮਲਾਇਆ ਸਟੇਟਸ,ਫ਼ਰੰਟੀਅਰ ਅਤੇ ਕਸ਼ਮੀਰ ਆਦਿ ਇਲਾਕਿਆਂ ਵਿਚ ਬੜੀ ਲਗਨ ਅਤੇ ਸਰਗਰਮੀ ਨਾਲ ਗੁਰਮਤਿ ਪ੍ਰਚਾਰ ਦਾ ਕੰਮ ਕਰ ਰਹੇ ਹਨ।

ਇਸ ਕਾਲਜ ਦੇ ਵਿਦਿਆਰਥੀਆਂ ਅਤੇ ਸਟਾਫ਼ ਨੇ ਮਿਲ ਕੇ ਇਕ ਦਸਵੰਧ ਕਮੇਟੀ ਬਣਾਈ ਹੋਈ ਹੈ। ਜਿਸ ਦੀ ਆਮਦਨ ੭੦) ਰੁਪਏ ਮਹੀਨਾ ਹੋ ਜਾਂਦੀ ਹੈ, ਜਿਸ ਵਿਚੋਂ ਖਾਲਸਾ ਕਾਲਜ ਅਤੇ ਸਿੱਖ ਮਿਸ਼ਨਰੀ ਕਾਲਜ ਦੇ ਲੋੜਵੰਦ ਸਿੱਖ ਵਿਦਿਆਰਥੀਆਂ ਨੂੰ ਹਰ ਸਾਲ ਵਜ਼ੀਫ਼ੇ ਦਿੱਤੇ ਜਾਂਦੇ ਹਨ।

ਆਲ ਇੰਡੀਆ ਕਾਂਗਰਸ ਕਮੇਟੀ ਦੇ ਲਾਹੌਰ ਸਮਾਗਮ ਸਮੇਂ ਇਸ ਦੇ ਵਿਦਿਆਰਥੀਆਂ ਤੇ ਸਟਾਫ਼ ਨੇ ਉਗਰਾਹੀ ਕਰ ਕੇ ਇਕ ਲੱਖ ਦੇ ਕਰੀਬ ਹਿੰਦੀ ਅਤੇ ਅੰਗਰੇਜ਼ੀ ਵਿਚ ਸਿੱਖ ਧਰਮ ਦੀ ਵਾਕਫ਼ੀ ਲਈ ਟ੍ਰੈਕਟ ਛਾਪ ਕੇ ਮੁਫ਼ਤ ਵੰਡੇ ਸਨ। ਵਿਦਿਆਰਥੀਆਂ ਨੇ ਪੰਥਕ ਲੋੜਾਂ ਸਮੇਂ ਹਿੱਸਾ ਲੈਣ ਤੇ ਕੁਰਬਾਨੀਆਂ ਕਰਨ ਵਿਚ ਭੀ ਕਦੇ ਘੱਟ ਹਿੰਮਤ ਨਹੀਂ ਕੀਤੀ। ਬੰਦੀਆਂ ਦੇ ਡੇਰੇ ਦੇ ਮਹੰਤ ਭਾਈ ਸਰਦੂਲ ਸਿੰਘ ਜੀ ਭੀ ਇਥੋਂ ਹੀ ਪਾਸ ਕਰ ਕੇ ਗਏ ਹਨ, ਅਤੇ ਦਿਲੀ ਸ਼ੌਕ ਨਾਲ ਬੰਦਈ ਖ਼ਾਲਸੇ ਵਿਚ ਗੁਰਮਤਿ ਦਾ ਪ੍ਰਚਾਰ ਕਰ ਰਹੇ ਹਨ।

***

# ਸ਼ਹੀਦੀ-ਬੀੜ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿੱਤਰ ਬੀੜ ਦਾ ਸਾਰੀਆਂ ਸੰਪਰਦਾਵਾਂ ਹੀ ਪੂਰਨ ਸਤਿਕਾਰ ਕਰਦੀਆਂ ਹਨ । ਪਰ ਇਨ੍ਹਾਂ ਪਾਪੀਆਂ ਨੇ ਮਹਾਰਾਜ ਦੀ ਬੇ-ਅਦਬੀ ਕਰਨੋਂ ਭੀ ਸੰਕੋਚ ਨਾ ਕੀਤਾ ਅਤੇ ਪ੍ਰਗਟ ਗੁਰਾਂ ਦੀ ਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੋਲੀਆਂ ਮਾਰੀਆਂ । ਬੀੜ ਵਿਚੋਂ ਗੋਲੀਆਂ ਦੇ ਨਿਸ਼ਾਨ ਸਾਫ਼ ਨਜ਼ਰ ਆਉਂਦੇ ਹਨ । ਇਕ ਗੋਲੀ ਪੰਨਾ੧੩੧੯ ਤੋਂ ਲੈ ਕੇ ਪੰਨਾ੧੪੩੦ ਤਕ ਪਵਿੱਤਰ ਪੱਤ੍ਰਿਆਂ ਨੂੰ ਫ਼ੱਟੜ ਕਰ ਕੇ ਵਿੱਚ ਦੀ ਬਾਹਰ ਨਿਕਲ ਗਈ ਹੈ । ਇਨ੍ਹਾਂ ਅੰਗਾਂ ਵਿਚ ਗੁਰਬਾਣੀ ਦੇ ਕਈ ਅੱਖਰ ਕੱਟੇ ਗਏ ਹਨ । ਪੰਨਾ ੪੬੨ ਤੋਂ ਲੈ ਕੇ ਪੰਨਾ ੬੪੦ ਤਕ ਛਵ੍ਹੀਆਂ ਨਾਲ ਪੱਤਰੇ ਵੱਢੇ ਹੋਏ ਹਨ। ਸਾਢੇ ਚਾਰ ਇੰਚ ਲੰਮਾ ਅਤੇ ਅਟੇ ਸਟੇ ਡੇਢ ਇੰਚ ਚੌੜਾ ਹਾਸ਼ੀਆ ਕੱਟਿਆ ਗਿਆ ਹੈ । ਇਸ ਥਾਂ ਪੰਜ ਨਿਸ਼ਾਨ ਵੱਖੋ ਵੱਖ ਗੋਲੀਆਂ ਦੇ ਨਜ਼ਰ ਆਉਂਦੇ ਹਨ । ਉਸ ਸਮੇਂ ਨੌ ਗੋਲੀਆਂ ਧ੍ਰੇਕ ਦੀਆਂ ਧ੍ਰਕੋਨੀਆਂ ਜਿੱਡੀਆਂ ਪਵਿੱਤਰ ਬੀੜ ਵਿਚੋਂ ਠੰਡੀਆਂ ਹੋਈਆਂ ਨਿਕਲੇ ਸਨ । ਉਸ ਸਮੇਂ ਤਾਬਿਆ ਬੈਠੇ ਭਾਈ ਲਛਮਣ ਸਿੰਘ ਜੀ ਸ਼ਹੀਦ ਦੇ ਪਵਿੱਤਰ ਸ਼ਹੀਦੀ ਖ਼ੂਨ ਦੇ ਨਿਸ਼ਾਨ ਪੰਨਾ ੧੧੩੨ ਤੋਂ ਲੈ ਕੇ ਪੰਨਾ ੧੨੨੮ ਤੱਕ ਇਸ ਵੇਲੇ ਭੀ ਬਿਲਕੁਲ ਸਾਫ਼ ਦਿੱਸਦੇ ਹਨ ।

ਇੱਕ ਗੋਲੀ ਦਾ ਨਿਸ਼ਾਨ ਜਿਲਦ ਦੇ ਗੱਤੇ ਵਿੱਚ ਸੱਜੇ ਪਾਸੇ ਵੱਲ ਦਿੱਸਦਾ ਹੈ । ਗੱਤੇ ਨੂੰ ਭੰਨ ਕੇ ਗੋਲੀ ਪਲਕਾਂ ਤੇ ਰੁਮਾਲੇ ਨੂੰ ਪਾੜ ਕੇ ਵਿਚ ਦੀ ਬਾਹਰ ਨਿਕਲੀ ਹੋਈ ਹੈ । ਸਾਰੀਆ ਗੋਲੀਆਂ ਪਹਾੜ ਦੇ ਬੂਹੇ ਥਾਣੀਂ ਮਹਾਰਾਜ ਦੇ ਅਗਲੇ ਪਾਸੇ ਲੱਗੀਆਂ ਹਨ, ਜਿਸ ਬੰਨੇ ਕਿ ਹਜ਼ੂਰੀ ਵਿਚ ਹਾਜ਼ਰ ਹੋ ਕੇ ਮੱਥਾ ਟੇਕੀਦਾ ਹੈ ।

ਪੰਨਾ ੪੬੨ ਤੋਂ ਜੋ ਛਵ੍ਹੀਆਂ ਨਾਲ ਪਤਰੇ ਜ਼ਖਮੀ ਹੋਏ ਹਨ ਉਥੋਂ ਸ੍ਰੀ ਆਸਾ ਜੀ ਦੀ ਵਾਰ ਦਾ ਆਰੰਭ ਹੁੰਦਾ ਹੈ, ਜਿਸ ਤੋਂ ਮਲੂਮ ਹੁੰਦਾ ਹੈ ਕਿ ਸ਼ਾਇਦ ਭਾ: ਲਛਮਣ ਸਿੰਘ ਹੋਰਾਂ ਨੇ ਸ੍ਰੀ ਆਸਾ ਜੀ ਦੀ ਵਾਰ ਪਾਠ ਕਰਨ ਲਈ ਕੱਢੀ ਹੋਵੇ ।

ਮਹਾਰਾਜ ਦਾ ਉਪਰਲਾ ਰੁਮਾਲ ਤੇ ਜਿਲਦ ਦੇ ਗੱਤੇ ਭੀ ਗੋਲੀਆਂ ਨਾਲ ਛਾਨਣੀ ਛਾਨਣੀ ਹੋਏ ਹਨ। ਗੁਰਦੁਆਰਾ ਜਨਮ ਅਸਥਾਨ ਦੇ ਕਬਜ਼ੇ ਸਮੇਂ ਬੀੜ ਬਾਹਰ ਬਾਰਾਂਦਰੀ ਵਿਚ ਬੜੀ ਬੇ-ਅਦਬੀ ਨਾਲ ਉੱਚੜ-ਪੈੜੀ ਜਿਹੀ ਹੋਈ ਵੇਖੀ ਗਈ ਸੀ ਜੋ ਉਥੋਂ ਸਤਿਕਾਰ ਸਹਿਤ ਸੰਗਤ ਵੱਲੋਂ ਸੁਖਆਸਨ ਕੀਤੀ ਗਈ।

ਇਹ ਨੌਂ ਗੋਲੀਆਂ ਭਾਈ ਧੰਨਾ ਸਿੰਘ ਜੀ ਠੇਕੇਦਾਰ ਸਿਲਾਂਵਾਲੀ ਪਾਸ ਹਨ; ਉਨ੍ਹਾਂ ਪਾਸੋਂ ਕਈ ਵੇਰ ਕਮੇਟੀ ਨੇ ਮੰਗ ਘੱਲੀਆਂ ਹਨ, ਪਰ ਉਨ੍ਹਾਂ ਅੱਜ ਤਕ ਨਹੀਂ ਦਿੱਤੀਆਂ ਹਨ।ਜੇ ਉਨ੍ਹਾਂ ਪਾਸੋਂ ਇਹ ਗੋਲੀਆਂ ਮਿਲ ਜਾਂਦੀਆਂ ਤਾਂ ਇਨ੍ਹਾਂ ਦੀਆਂ ਭੀ ਤਸਵੀਰਾਂ ਦਿੱਤੀਆਂ ਜਾਂਦੀਆਂ।

***

# ਭਾਈ ਲਛਮਣ ਸਿੰਘ ਜੀ ਜਥੇਦਾਰ ਧਾਰੋਵਾਲੀ

## ਜਨਮ ਅਤੇ ਖ਼ਾਨਦਾਨ

ਆਪ ਦਾ ਜਨਮ ੧੬ ਭਾਦਰੋਂ ਸੰ:੧੯੪੨ ਬਿ: ਨੂੰ ਪਿੰਡ ਧਾਰੋਵਾਲੀ ਜ਼ਿਲ੍ਹਾ ਗੁਰਦਾਸਪੁਰ ਵਿਚ ਇਕ ਉਘੇ ਸਿੱਖ ਘਰਾਣੇ ਵਿਚ ਮਾਤਾ ਹਰ ਕੌਰ ਦੀ ਕੁੱਖੋਂ ਹੋਇਆ। ਆਪ ਪੰਜ ਭੈਣ- ਭਰਾ ਸਨ:-੧. ਭਾ: ਊਧਮ ਸਿੰਘ ੨. ਭਾ: ਹਾਕਮ ਸਿੰਘ ੩. ਭਾ: ਮੂਲਾ ਸਿੰਘ ੪. ਭਾ: ਲਛਮਣ ਸਿੰਘ ਅਤੇ ਬੀਬੀ ਲਛਮਣ ਕੌਰ ਜੀ। ਆਪ ਦੇ ਪਿਤਾ ਭਾਈ ਮਿਹਰ ਸਿੰਘ ਜੀ ਮਹਾਰਾਜਾ ਨੌਨਿਹਾਲ ਸਿੰਘ ਦੀ ਸੂਰਜ-ਮੁਖੀ ਫੌਜ ਵਿਚ ਸਿਪਾਹੀ ਭਰਤੀ ਹੋ ਗਏ ਸਨ। ਅੰਗਰੇਜ਼ਾਂ ਦੀ ਅਮਲਦਾਰੀ ਪਲਟਨ ਤੋੜ ਕੇ ਪੁਲਿਸ ਵਿਚ ਬਦਲ ਦਿੱਤੀ ਗਈ। ਇਥੇ ਆਪ ਨੇ ਅਜਿਹੀ ਸਿਆਣਪ ਅਤੇ ਇਮਾਨਦਾਰੀ ਨਾਲ ਨੌਕਰੀ ਕੀਤੀ ਕਿ ਆਪ ਥਾਣੇਦਾਰੀ ਦੇ ਅਹੁਦੇ ਤੱਕ ਪੁੱਜ ਗਏ। ਜਿਨ੍ਹਾਂ ਚਿਰ ਭੀ ਆਪ ਥਾਣੇਦਾਰੀ ਕਰਦੇ ਰਹੇ, ਕਦੀ ਇਕ ਪੈਸਾ ਭੀ ਵੱਢੀ-ਚੀਰੇ ਦਾ ਨਹੀਂ ਲਿਆ ਸੀ। ਆਪ ਧਰਮ ਨਾਲ ਸਦਾ ਪਿਆਰ ਕਰਦੇ ਸਨ। ਫ਼ਾਰਸੀ ਦੇ ਚੰਗੇ ਵਿਦਵਾਨ ਸਨ। ਸੰਨ ੧੮੮੮ ਵਿਚ ਚਾਲੀ ਸਾਲ ਦੀ ਨੌਕਰੀ ਪਿੱਛੋਂ ਪੈਨਸ਼ਨ ਲੈ ਕੇ ਘਰ ਆ ਗਏ। ਬਾਰ ਜ਼ਿਲ੍ਹਾ ਸ਼ੇਖ਼ਪੁਰੇ ਵਿਚ ਆਪ ਨੂੰ ਛੇ ਮੁਰੱਬੇ ਜ਼ਮੀਨ ਮਿਲੀ। ਤਦ ਸੰਨ: ੧੮੯੨ ਈ: ਵਿਚ ਧਾਰੋਵਾਲੀ ਚੱਕ ਨੰ: ੩੩ ਵਿਚ ਆ ਗਏ। ਮੁੱਢੋਂ ਹੀ ਗੁਰੂ-ਘਰ ਨਾਲ ਬੜਾ ਡੂੰਘਾ ਪਿਆਰ ਸੀ। ਇਥੇ ਆਉਂਦਿਆਂ ਹੀ ਆਪਣਾ ਘਰ ਬਨਾਉਣ ਤੋਂ ਪਹਿਲਾਂ ਗੁਰਦੁਆਰਾ ਬਣਾਇਆ। ਆਪ ਬੜੇ ਭਜਨੀਕ ਤੇ ਸਤਸੰਗੀ ਪੁਰਸ਼ ਸਨ। ਦਿਲ ਵਿਚ ਪੰਥ-ਸੇਵਾ ਦਾ ਬੜਾ ਦਰਦ ਤੇ ਸ਼ੌਕ ਸੀ। ਬੜੇ ਜਤੀ-ਸਤੀ ਤੇ ਡੀਲ-ਡੌਲ ਵਾਲੇ ਭਾਰੇ ਜਵਾਨ ਸਨ। ਕਿਤਨਾ ਕਿਤਨਾ ਚਿਰ ਖਾਲਸਾ ਪ੍ਰਚਾਰਕ ਵਿਦਿਯਾਲਾ ਸ੍ਰੀ ਤਰਨ ਤਾਰਨ ਵਿਚ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸੁਣਦੇ ਰਿਹਾ ਕਰਨਾ। ਸਿੱਖ ਆਸ਼ਰਮਾਂ ਤੇ ਧਾਰਮਿਕ ਕੰਮਾਂ ਨਾਲ ਡਾਢਾ ਪਿਆਰ ਸੀ। ਇਸ ਸਮੇਂ ਗੁਰਮਤਿ ਦੇ ਖੋਜੀ ਪ੍ਰਚਾਰਕ ਵਿਦਿਯਾਲੇ ਦੇ ਕਈ ਸਾਊ ਵਿਦਿਆਰਥੀਆਂ ਨਾਲ ਭੀ ਆਪ ਦਾ ਮੇਲ-ਜੋਲ ਸ਼ੁਰੂ ਹੋ ਗਿਆ ਸੀ।

# ਬਚਪਨ ਦਾ ਹਾਲ

ਆਪ ਦੇ ਪਿਤਾ ਜਦ ਬਾਰ ਵਿਚ ਆਏ ਤਦ ਉਸ ਸਮੇਂ ਆਪ ਦੀ ਉਮਰ ਮਸਾਂ ਅੱਠ-ਨੌਂ ਸਾਲ ਦੀ ਹੋਵੇਗੀ। ਇਸ ਸਮੇਂ ਆਪ ਨੂੰ ਮਾਲ-ਡੰਗਰ ਚਾਰਨ 'ਤੇ ਲਾਇਆ ਹੋਇਆ ਸੀ। ਜਦ ਆਪ ਇਕ ਵਾਗੀ ਦੀ ਹੈਸੀਅਤ ਵਿਚ ਢਾਂਡੇ ਚਾਰਦੇ ਸਨ ਤਾਂ ਕੌਣ ਇਹ ਖਿਆਲ ਕਰ ਸਕਦਾ ਸੀ ਕਿ ਕੱਲ੍ਹ ਨੂੰ ਇਹ ਭੁਝੰਗੀ ਆਪਣੀ ਜਥੇਦਾਰੀ ਥੱਲੇ ਸ਼ਹੀਦੀ ਦਲ ਲੈ ਜਾ ਕੇ ਸ੍ਰੀ ਗੁਰੂ ਨਾਨਕ ਦੇਵ ਦੇ ਪਵਿੱਤਰ ਜਨਮ ਅਸਥਾਨ ਵਿਚੋਂ ਪਾਪਾਂ ਦੀ ਮੈਲ ਧੋਵੇਗਾ ਤੇ ਸ਼ਹੀਦੀ ਦਾ ਪਵਿੱਤਰ ਦਰਜਾ ਪ੍ਰਾਪਤ ਕਰ ਕੇ ਸਾਰੇ ਪੰਥ ਵਿਚ ਸਨਮਾਨਿਆ ਜਾਵੇਗਾ!

ਆਪ ਦੀ ਬਿਰਤੀ ਵਿਚ ਸਾਧੂਆਂ ਸੰਤਾਂ ਅਰ ਗੁਰਮੁਖ ਪੁਰਸ਼ਾਂ ਦਾ ਸਤਿਸੰਗ ਕਰਨ ਅਤੇ ਉਨ੍ਹਾਂ ਦੇ ਬਚਨ-ਬਿਲਾਸ ਸੁਣਨ ਦਾ ਬੜਾ ਉਤਸ਼ਾਹ ਰਹਿੰਦਾ ਸੀ। ਇਸ ਵਾਸਤੇ ਜਦ ਕੋਈ ਸਾਧੂ ਜਾਂ ਫਕੀਰ ਨਗਰੋਂ ਬਾਹਰ ਆ ਡੇਰਾ ਲਾਉਂਦਾ ਸੀ ਜਾਂ ਕਿਧਰੇ ਰਸਤੇ ਵਿਚ ਆਉਂਦਾ-ਜਾਂਦਾ ਮਿਲ ਜਾਂਦਾ ਸੀ ਤਾਂ ਆਪ ਉਸ ਨਾਲ ਗੱਲਾਂ-ਬਾਤਾਂ ਕਰਨ ਵਿਚ ਜੁਟ ਪੈਂਦੇ ਸਨ। ਜਿਸ ਕਰਕੇ ਪਸ਼ੂ-ਚੌਣੇ ਵਿੱਚੋਂ ਨਿਖੜ ਕੇ ਲੋਕਾਂ ਦੀ ਪੈਲੀਆਂ ਵਿਚ ਜਾ ਵੜਦੇ ਸਨ। ਆਪ ਦੇ ਪਿਤਾ ਪਾਸ ਇਸ ਕਿਸਮ ਦੇ ਨਿੱਤ ਉਲਾਂਭੇ ਆਉਂਦੇ ਸਨ ਕਿ ਆਪ ਦਾ ਭੁਝੰਗੀ ਐਵੇਂ ਕਮਲਿਆਂ-ਰਮਲਿਆਂ ਨਾਲ ਗੱਲੀ-ਬਾਂਤੀ ਰੁੱਝਾ ਰਹਿੰਦਾ ਹੈ ਅਤੇ ਮਾਲ ਦੇ ਮੋੜਨ ਵੱਲ ਧਿਆਨ ਨਹੀਂ ਰਖਦਾ। ਪਿਤਾ ਦੇ ਤਾੜ ਕੇ ਪੁੱਛਣ 'ਤੇ ਆਪ ਨੇ ਭੋਲੇ ਭਾ ਕਹਿ ਦੇਣਾ ਕਿ ਬਾਪੂ ਜੀ! ਉਹ ਫ਼ਕੀਰ ਗੱਲਾਂ ਵਾਹਵਾ ਮਿੱਠੀਆਂ ਤੇ ਚੰਗੀਆਂ ਕਰਦਾ ਸੀ, ਸੁ ਸ਼ਾਇਦ ਮੇਰਾ ਖਿਆਲ ਪਸ਼ੂਆਂ ਵੱਲੋਂ ਉਟਕ ਗਿਆ ਹੋਊ!

# ਵਿਦਯਾ ਪ੍ਰਾਪਤੀ, ਸੁਭਾ ਤੇ ਮਨਚਲੀਆਂ

ਜਦ ਆਪ ਡੰਗਰ ਚਾਰਦੇ ਸਨ ਇਸ ਦੇ ਨਾਲ ਹੀ ਸੰਤ ਅਰਜਨ ਸਿੰਘ ਪਾਸ ਆਪ ਨੂੰ ਪੜ੍ਹਨੇ ਬਿਠਾ ਦਿੱਤਾ ਗਿਆ। ਹੋਰ ਪੜ੍ਹਾਈਆਂ ਲਈ ਭੀ ਮਾਪਿਆਂ ਨੇ ਬਤੇਰਾ ਯਤਨ ਕੀਤਾ ਪਰ ਆਪ ਨੇ ਕਿਹਾ ਕਿ ਮੈਂ ਇਕੋ ਗੁਰਮੁਖੀ ਹੀ ਪੜ੍ਹਨੀ ਹੈ। ਇਸ ਤਰ੍ਹਾਂ ਕੋਸ਼ਿਸ਼ ਕਰਨ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠੀ ਹੋ ਗਏ ਅਤੇ ਜ਼ਿਮੀਂਦਾਰੀ ਕਿਰਤ ਵਿਚ ਹੱਥ ਵਟਾਉਂਦੇ ਰਹੇ। ਇਸ ਸਮੇਂ ਆਪ ਨੂੰ ਗੁਰਮੁਖੀ ਦੀਆਂ ਆਮ ਪੁਸਤਕਾਂ ਪੜ੍ਹਨ ਦਾ ਏੜਾ ਸ਼ੌਕ ਹੋ ਗਿਆ ਸੀ ਕਿ ਆਪ ਨੇ ਬਹੁਤ ਸਾਰੀਆਂ ਨਵੀਂਆਂ ਪੁਸਤਕਾਂ ਖ਼ਰੀਦ ਲਈਆਂ ਸਨ।

ਛੋਟੀ ਉਮਰ ਤੋਂ ਹੀ ਆਪ ਬੜੇ ਨਿਡੱਰ ਅਤੇ ਮਨਚਲੇ ਹੋਇਆ ਕਰਦੇ ਸਨ। ਇਕ ਖ਼ਾਸ ਗੱਲ ਜੋ ਆਪ ਦੇ ਸਰੀਰ ਉਤੇ ਪਾਈ ਗਈ ਸੀ ਉਹ ਇਹ ਸੀ


ਨਕਸ਼ਾ ਸ਼ਹੀਦੀ ਜਥਿਆਂ ਦੇ ਰਸਤੇ ਦਾ
ਸਕੇਲ 4 ਮੀਲ ਫੀ ਇੰਚ
ਸਕੇਲ ੪ ਮੀਲ ਫੀ ਇੰਚ
ਉੱਤਰ
ਪੂਰਬ
ਪਛਮ
ਦੱਖਨ
ਲਾਇਲਪੁਰ
ਸ਼ੇਖ਼ੂਪੁਰਾ
ਸ੍ਰੀ ਨਨਕਾਣਾ ਸਾਹਿਬ
ਢਾਬਾਂ ਸਿੰਘ
ਸ਼ਾਹਕੋਟ
ਮਾਨਾਂ ਵਾਲਾ
ਚੰਦਰ ਕੋਟ
ਨਹਿਰ
ਚੱਕ੧੮
ਚੱਕ੧੯
ਬਿੱਟੀ
ਨਿਸ਼ਾਨ ਨਕਸ਼ਾ
ਨਹਿਰ
ਸੜਕ ਕੱਚੀ ਦਾ ਪੱਕੀ
ਰੇਲਵੇ ਲਾਈਨ
ਆਬਾਦੀ
ਜਥੇ ਬੈਠਣ ਦੀ ਥਾਂ
ਰਮਤਾ ਜਥਾ

ਕਿ ਆਪ ਦੇ ਸਰੀਰ ਉੱਤੇ ਜ਼ਹਿਰੀਲੀ ਚੀਜ ਦਾ ਬਹੁਤ ਘੱਟ ਅਸਰ ਹੋਇਆ ਕਰਦਾ ਸੀ, ਇਸ ਕਰਕੇ ਆਪ ਨੇ ਕਈ ਵੇਰ ਸੱਪ ਫੜ ਕੇ ਪੱਗ ਦੇ ਪੇਚ ਵਿਚ ਲਪੇਟ ਕੇ ਬੰਨ੍ਹ ਲਿਆ ਕਰਨਾ ਅਤੇ ਵੇਖਣ ਵਾਲਿਆਂ ਨੇ ਹੱਕੇ-ਬੱਕੇ ਰਹਿ ਜਾਣਾ। ਖੱਖਰ ਤੋਂ ਭੂੰਡਾਂ ਦੀ ਮੁੱਠ ਭਰ ਲਿਆ ਕਰਨੀ, ਅਠੂਹੇਂ ਇੱਕਠੇ ਕਰ ਕੇ ਉਨ੍ਹਾਂ ਦੇ ਹਾਰ ਬਣਾ ਕੇ ਨਿਝੱਕ ਗਲ ਵਿਚ ਪਾ ਲਿਆ ਕਰਨੇ। ਪਿੰਡ ਵਿਚ ਇਨ੍ਹਾਂ ਦੀ ਹਮ ਉਮਰ ਦਾ ਪੰਡਿਤ ਕਾਸ਼ੀ ਰਾਮ ਦੁਕਾਨਦਾਰ ਹੁੰਦਾ ਸੀ। ਉਸ ਨਾਲ ਇਨ੍ਹਾਂ ਦੀ ਬੜੀ ਦਿਲ ਲਗੀ ਰਿਹਾ ਕਰਦੀ ਸੀ। ਬਿੱਛੂ ਦੀ ਪੁੜੀ ਬੰਨ੍ਹ ਕੇ ਰੰਗ ਵਾਪਸ ਕਰਨ ਦੇ ਬਹਾਨੇ ਉਸ ਦੀ ਤਲੀ 'ਤੇ ਰੱਖ ਦਿਆ ਕਰਨੀ। ਜਦੋਂ ਉਸ ਨੇ ਪੁੜੀ ਖੋਲ੍ਹ ਕੇ ਰੰਗ ਡੱਬੇ ਵਿਚ ਸੁੱਟਣ ਲੱਗਣਾ ਤਾਂ ਬਿਛੂ ਵੇਖ ਕੇ ਤ੍ਰਾਹ ਨਿਕਲ ਜਾਣਾ। ਸੱਪ ਫੜ ਕੇ ਕਪਾਹ ਵਿਚ ਲੁਕੋ ਕੇ ਤੱਕੜੀ ਵਿਚ ਸੌਦਾ ਲੈਣ ਦੇ ਬਹਾਨੇ ਰੱਖ ਦਿਆ ਕਰਨਾ। ਬੋਤਲ ਵਿਚ ਸੱਪ ਪਾ ਕੇ ਦੁਕਾਨਦਾਰ ਨੂੰ ਆਖਣਾ ਇਸ ਵਿਚ ਤੇਲ ਪਾ ਦਿਉ। ਜ਼ਿਲ੍ਹਾ ਗੁਰਦਾਸਪੁਰ ਵਿਚ ਪਿੰਡ ਚੱਠੇ ਸੀੜੇ ਦੇ ਨਖਾਸੂ 'ਤੇ ਉਡਣਾ ਸੱਪ ਪੈਂਦਾ ਸੀ। ਇਸ ਉਡਣੇ ਸੱਪ ਨੇ ਇਸ ਬੰਨੇ ਦਾ ਰਾਹ ਰੋਕ ਛੱਡਿਆ ਸੀ। ਆਮ ਲੋਕਾਂ ਵਿਚ ਇਸ ਗੱਲ ਦੀ ਕਾਂ ਵਟੀ ਫਿਰੀ ਹੋਈ ਸੀ ਤੇ ਡਰਦਾ ਮਾਰਾ ਕੋਈ ਇਸ ਰਾਹੇ ਨਹੀਂ ਲੰਘਿਆ ਕਰਦਾ ਸੀ। ਆਪ ਰੱਬ-ਸਬੱਬੀਂ ਆਪਣੇ ਭਰਾ ਨਾਲ ਇਸ ਰਸਤੇ ਕਿਧਰੇ ਵਾਂਢੇਂ ਟੀਂਢੇ ਜਾ ਰਹੇ ਸਨ। ਲੋਕਾਂ ਰੋਕਿਆ ਤੇ ਖਬਰਦਾਰ ਕੀਤਾ, ਕਿ ਇਸ ਰਸਤੇ ਨਾ ਲੰਘੋ, ਉਡਣਾ ਸੱਪ ਪੈਂਦਾ ਹੈ, ਮਤਾਂ ਕਿਤੇ ਭੁਲੇਖੇ ਵਿਚ ਅਜਾਈਂ ਜਾਨ ਨਾ ਗੁਆ ਲਿਆ ਜੇ! ਇਸ ਰਾਹੇ ਜਿਹੜਾ ਭੀ ਅੱਜ ਤੱਕ ਲੰਘਿਆ ਹੈ ਉਸੇ ਨੂੰ ਚਿਤ ਹੀ ਰਖਿਆ ਹੈ। ਤਾਂ ਇਹ ਆਪਣੇ ਭਰਾ ਨੂੰ ਆਖਣ ਲੱਗੇ, ਚੱਲ ਖਾਂ ਟਹਿਲ ਸਿੰਘਾ, ਵੇਖੀਏ ਕਿ ਉਹ ਉਡਣਾ ਸੱਪ ਭਲਾ ਕਿੱਦਾਂ ਉਡ ਕੇ ਪੈਂਦਾ ਹੈ। ਉਹ ਤਾਂ ਨਾਲ ਨਾ ਤੁਰੇ ਪਰ ਇਹ ਤਾਂ ਬਦੋ-ਬਦੀ ਸਭ ਦੇ ਰੋਕਦਿਆਂ-ਰੋਕਦਿਆਂ ਹੱਥ ਵਿਚ ਵਾੜ ਵਿਚ ਛਾਪਾ ਪੁੱਟ ਕੇ ਉਸੇ ਰਾਹੇ ਸਿੱਧੇ ਤੁਰ ਪਏ। ਅੱਗੋਂ ਤੂਤ ਉੱਤੋ ਜਾਂ ਸੱਪ ਉਡ ਕੇ ਆਇਆ, ਤਾਂ ਆਪ ਨੇ ਛਾਪਾ ਮਾਰ ਕੇ ਉਥੇ ਹੀ ਝੱਪ ਲਿਆ ਅਤੇ ਛਿੱਤਰ ਮਾਰ ਮਾਰ ਕੇ ਉਸ ਨੂੰ ਉਥੇ ਹੀ ਥਾਂ ਮਾਰ ਦਿੱਤਾ। ਆਸੇ-ਪਾਸੇ ਦੇ ਲੋਕੀਂ ਖੇਤਾਂ ਵਿਚੋਂ ਭੱਜ ਕੇ ਆਪ ਨੂੰ ਵੇਖਣ ਆਏ ਕਿ ਉਹ ਕਿਹੜਾ ਐਡਾ ਦਲੇਰ ਜਵਾਨ ਹੈ ਜਿਸ ਨੇ ਉਡੱਣੇ ਸੱਪ ਨੂੰ ਮਾਰ ਲਿਆ ਹੈ।

ਨਿੱਕੇ ਹੁੰਦੇ ਆਪਣੀ ਮਨ ਆਈ ਕੀਤੇ ਬਿਨਾਂ ਨਹੀਂ ਰਹਿਆ ਕਰਦੇ ਸਨ। ਆਪਣੇ ਪਿਤਾ ਨੂੰ ਨਿੱਤ ਦਿਹਾੜੀ ਕੋਈ ਨਾ ਕੋਈ ਉਲਾਂਭਾ ਦੁਆ ਦਿਆ ਕਰਨਾ। ਉਨ੍ਹਾਂ ਨੇ ਭੀ ਬੜਾ ਸਖ਼ਤ ਮਾਰਨਾ। ਇਕ ਦਿਨ ਪਿਤਾ ਨੇ ਤੂਤ ਦੀਆਂ ਛਮਕਾਂ ਨਾਲ ਬੁਰਾ ਮਾਰਿਆ ਤੇ ਆਖਿਆ ਕਿ ਤੂੰ ਇਸ ਤਰ੍ਹਾਂ ਦੀਆਂ ਬਦ-ਬਲਾਈਂ ਨਾ ਫੜਿਆ ਕਰ। ਜੇ ਕਿਤੇ ਕੋਈ ਚੀਜ ਲੜ ਗਈ ਤਾਂ ਅਜਾਈਂ ਮਰ ਜਾਵੇਂਗਾ

ਤੇ ਸਾਨੂੰ ਰਾਹ ਜਾਂਦੇ ਦਾ ਵਾਧੂ ਸਿਆਪਾ ਪਵੇਗਾ, ਤਾਂ ਆਖਣ ਲੱਗੇ ਕਿ ਬਾਪੂ ਜੀ, ਮੈਂ ਹੁਣ ਇਹ ਕੰਮ ਛੱਡ ਦਿੱਤਾ ਹੈ, ਲੋਕੀਂ ਤੁਹਾਡੇ ਪਾਸ ਐਵੇਂ ਝੂਠੀਆਂ ਊਜਾਂ ਲਾਉਂਦੇ ਹਨ ਪਰ ਉਸੇ ਵੇਲੇ ਆਪ ਦੀਆਂ ਕੱਛਾਂ ਵਿਚੋਂ ਡਿੱਗ ਕੇ ਪੰਜ ਛੇ ਸਾਹਨੇ ਦੌੜ ਗਏ।

ਜਵਾਨ ਹੋਏ ਤਾਂ ਕੁਸ਼ਤੀ ਕਰਨ ਦਾ ਸ਼ੌਕ ਪੈਦਾ ਹੋ ਗਿਆ। ਆਪ ਦਾ ਸਰੀਰ ਬਹੁਤ ਬਲਵਾਨ ਸੀ। ਆਪ ਦੋ ਆਮ ਆਦਮੀਆਂ ਨਾਲੋਂ ਤਕੜੇ ਹੋਇਆ ਕਰਦੇ ਸਨ। ਇਕ ਵੇਰ ਕਿਤੋਂ ਵਾਂਢਿਓਂ ਆਉਂਦਿਆਂ ਹੋਇਆਂ ਸੁਭਾਵਕ ਹੀ ਨਜ਼ਾਮਪੁਰ ਚੇਲੇ ਵਾਲੇ ਅਖਾੜੇ ਵਿਚ ਨਿਕਲ ਕੇ ਕੁਸ਼ਤੀ ਘੁਲਣ ਲੱਗੇ ਤਾਂ ਸਾਰੇ ਅਖਾੜੇ ਵਿਚੋਂ ਕਿਸੇ ਦਾ ਜਾਂਘੀਆ ਹੀ ਆਪ ਦੇ ਮੇਚ ਨਾ ਆਵੇ। ਸਰੀਰ ਭਾਰਾ ਅਤੇ ਤਾਕਤਵਰ ਸੀ। ੧੫ ਹੱਥ ਲੰਮੀ ਛਾਲ ਮਾਰਿਆ ਕਰਦੇ ਸਨ। ਲਾਇਲਪੁਰੋਂ ਦੌੜਾਂ ਅਤੇ ਨੇਜ਼ਾ-ਬਾਜ਼ੀ ਵਿਚ ਕਈ ਵੇਰ ਪਹਿਲੇ ਨੰਬਰ ਦਾ ਇਨਾਮ ਪ੍ਰਾਪਤ ਕੀਤਾ ਸੀ। ਜੱਫਲ ਕੌਡੀ ਵਿਚ ਚਾਰ-ਚਾਰ ਬੰਦਿਆਂ ਨੂੰ ਭਵਾਂ-ਭਵਾਂ ਸੁੱਟੀ ਜਾਣਾ। ਦਿਲ ਦੇ ਬੜੇ ਦਲੇਰ ਅਤੇ ਬੇਖੌਫ਼ ਸਨ। ਆਪ ਦੇ ਵੱਡੇ ਭਰਾ ਦੀ ਇਕ ਛਿਪਰੀ ਮਹਿੰ ਬਹੁਤ ਮਾਰਦੀ ਸੀ। ਇਹ ਇਕ ਦਿਨ ਪਰ੍ਹੇ ਵਿਚ ਬੈਠੇ ਆਪ ਦੇ ਭਰਾ ਨੂੰ ਮਖੌਲ ਨਾਲ ਆਖਣ ਲੱਗੇ ਕਿ ਮੈਂ ਤਦ ਸਮਝਾਂ, ਜੇ ਕਦੇ ਛਪਰੀ ਮਹਿੰ ਮੈਨੂੰ ਮਾਰ ਕੇ ਦੱਸੇ। ਇਸ ਸਮੇਂ ਸੁਭਾਵਕ ਹੀ ਮਾਲ ਬਾਹਰ ਛਿੜਿਆ ਜਾ ਰਿਹਾ ਸੀ। ਇਸ ਚੌਣੇ ਵਿਚ ਇਹ ਮਾਰਕੀ ਮੱਝ ਭੀ ਬਾਹਰ ਚਰਨ ਲਈ ਜਾ ਰਹੀ ਸੀ। ਤਦ ਉਥੇ ਬੈਠੇ ਸਭ ਚਾਂਘੜ-ਹੱਥਿਆਂ ਨੇ ਆਖਿਆ ਕਿ ਲਉ ਜੀ ਉਹ ਮੱਝ ਜਾਂਦੀ ਜੇ, ਜੇ ਹੌਸਲਾ ਪੈਂਦਾ ਹੈ ਤਦ ਉਸ ਦੇ ਸਾਹਮਣੇ ਹੋ ਕੇ ਦੱਸੋ ? ਆਪ ਸੋਟਾ ਫੜ ਕੇ ਮਹਿੰ ਦੇ ਮੂਹਰੇ ਵੰਗਾਰ ਕੇ ਖੜੋ ਗਏ। ਉਹ ਭੀ ਅੱਗੋਂ ਨਾਹਰੀਆਂ ਅੱਖਾਂ ਕੱਢ ਕੇ ਧੁਸ ਦੇ ਕੇ ਇਨ੍ਹਾਂ ਵੱਲ ਸਿੱਧੀ ਆਈ। ਭਰਾ ਨੇ ਆਖਿਆ, ਡਾਂਗ ਹੱਥੋਂ ਸੁੱਟ ਦੇ, ਜੇ ਜ਼ੋਰ ਨਾਲ ਮਾਰੀ ਊ ਤਦ ਉਹ ਮਰ ਜਾਵੇਗੀ, ਮਾਰਨ ਦਾ ਕੋਈ ਕਰਾਰ ਨਹੀਂ। ਆਪ ਨੇ ਸੋਟਾ ਪਰ੍ਹੇ ਵਗਾਹ ਕੇ ਸੁੱਟ ਦਿੱਤਾ ਤੇ ਕਿਹਾ ਕਿ ਬਿਨਾਂ ਸੋਟਿਓਂ ਹੀ ਮੁਕਾਬਲਾ ਸਹੀ !

ਆਪ ਨੂੰ ਪੁੱਠੀ ਪੈਰੀਂ ਦੌੜਨ ਦੀ ਬੜੀ ਮੁਹਾਰਤ ਸੀ। ਪਿਛਲੀ ਪੈਰੀਂ ਦੌੜੀ ਗਏ। ਮਹਿੰ ਸਿੱਧੀ ਵਧੀ ਆਈ, ਜਦ ਨੇੜੇ ਆ ਕੇ ਸਿੰਙ ਮਾਰਨ ਲੱਗੀ ਤਦ ਝੱਟ ਫੁਰਤੀ ਨਾਲ ਸਿੰਙ ਨੂੰ ਹੱਥ ਪਾ ਕੇ ਉਸ ਦੀ ਪਿੱਠ 'ਤੇ ਚੜ੍ਹ ਕੇ ਖੜ੍ਹੋ ਗਏ। ਮਹਿੰ ਬਤੇਰੀ ਭੁੜਕੀ ਤੇ ਦੌੜੀ, ਪਰ ਆਪ ਭੁੰਜੇ ਨ ਡਿੱਗੇ। ਭਰਾ ਨੇ ਖੁਸ਼ ਹੋ ਕੇ ਪੰਜ ਸੇਰ ਘਿਉ ਇਨਾਮ ਵਜੋਂ ਦਿੱਤਾ।

ਆਪ ਘੋੜੀ ਦੇ ਮੰਨੇ ਹੋਏ ਮਿਥਵੇਂ ਸਵਾਰ ਸਨ। ਆਪਣੇ ਦੋਵੇਂ ਕੰਨ ਹੱਥਾਂ ਨਾਲ ਫੜ ਕੇ ਭੱਜੀ ਜਾਂਦੀ ਘੋੜੀ 'ਤੇ ਪਲਾਕੀ ਮਾਰ ਕੇ ਚੜ੍ਹ ਜਾਇਆ ਕਰਦੇ ਸਨ। ਮਿਰਵੇਂ ਘੋੜ-ਸੁਆਰ ਦੇ ਅੱਗੇ ਸ਼ਰਤ ਲਾ ਕੇ ਦੌੜਨਾ 'ਤੇ ਫੜਾਈ ਨਾ ਦਿਆ

ਕਰਨੀ। ਦਸ ਫੁੱਟ ਉੱਚੀ ਕੰਧ 'ਤੇ ਛਿੱਤਰ ਰਖ ਕੇ, ਦੂਰੋਂ ਭੱਜ ਕੇ ਆਣ ਕੇ ਹੰਭਲਾ ਮਾਰ ਕੇ ਪੈਰ ਨਾਲ ਛਿੱਤਰ ਥੱਲੇ ਲਾਹ ਦਿਆ ਕਰਦੇ ਸਨ। ਭੱਜੀ ਜਾਂਦੀ ਡਾਚੀ 'ਤੇ ਉਸ ਦੀ ਪੂਛ ਫੜ ਕੇ ਸਹਿਜ ਸਭਾ ਉੱਪਰ ਚੜ੍ਹ ਜਾਇਆ ਕਰਦੇ ਸਨ।

ਆਪ ਦਿਲ ਦੇ ਦਲੇਰ, ਸੁਭਾਅ ਦੇ ਸਖ਼ੀ ਤੇ ਦਾਤੇ ਸਨ। ਇਕ ਵੇਰ ਮਰਾਸੀ ਨੇ ਸੇ ਲਾਈ ਅਤੇ ਆਪ ਨੂੰ ਆ ਕੇ ਅਸੀਸ ਕੀਤੀ ਤਾਂ ਕਣਕ ਦੀ ਮੁੱਠ ਭਰ ਕੇ ਆਖਣ ਲੱਗੇ ਕਿ ਲੈ ਦਾਦਾ, ਇਹ ਦਾਣੇ ਬਥੇਰੇ ਹਨ ? ਤਾਂ ਮਰਾਸੀ ਆਖਣ ਲੱਗਾ ਕਿ ਧਰਮੀ ਜਜਮਾਨ, ਤੁਹਾਥੋਂ ਤਾਂ ਮੈਂ ਦਾਨਿਆਂ ਨਾਲ ਰੁਪਿਆਂ ਦੀਆਂ ਭਰੀਆਂ ਹੋਈਆਂ ਮੁੱਠਾਂ ਦੀ ਆਸ ਰੱਖੀ ਬੈਠਾ ਹਾਂ; ਮੋਤੀਆਂ ਵਾਲਿਆ, ਇਨ੍ਹਾਂ ਦਾਨਿਆਂ ਨਾਲ ਮੇਰਾ ਕੀ ਬਣਦਾ ਹੈ ! ਜਦ ਮੁੱਠ ਖੋਲ੍ਹੀ ਤਾਂ ਦਾਨਿਆਂ ਦੇ ਨਾਲ ਮੁੱਠ ਵਿਚ ਦੋ ਰੁਪਏ ਭੀ ਸਨ ਤਾਂ ਮੀਰਜ਼ਾਦਾ ਬਹੁਤ ਖੁਸ਼ ਹੋਇਆ।

ਪਿੰਡ ਵਿੱਚ ਆ ਕੇ ਬਾਜੀਗਰਾਂ ਦੇ ਡੇਰੇ ਉਤਰਨੇ, ਤਦ ਉਨ੍ਹਾਂ ਨੂੰ ਇਕੱਲਿਆਂ ਹੀ ਅੱਠ-ਅੱਠ,ਸੱਤ-ਸੱਤ ਦਿਨਾਂ ਦੀਆਂ ਰਸਦਾਂ ਦੇ ਦਿਆ ਕਰਨੀਆਂ। ਇਕ ਵੇਰ ਹੱਟੀਆਂ ਵਿੱਚ ਜਲੇਬ ਨਿਕਲਦੇ ਵੇਖ ਕੇ ਸਿੰਘਾਂ ਨੇ ਵੰਗਾਰਿਆ ਕਿ ਸਾਨੂੰ ਜਲੇਬਾਂ ਨਾਲ ਰਜਾਓ। ਤਦ ਚਾਰ ਪ੍ਰਾਤਾਂ ਜਲੇਬਾਂ ਦੀਆਂ ਖ਼ਰੀਦ ਕੇ ਸਭ ਨੂੰ ਬੱਸ-ਬੱਸ ਕਰਾ ਕੇ ਛੱਡਿਆ। ਆਪ ਬੜੇ ਤਾਕਤਵਰ ਤੇ ਦਿਲਵਾਰ ਜਵਾਨ ਹੋਣ ਦੇ ਕਾਰਨ, ਚੰਗੇ ਹੋਣਹਾਰ ਜਵਾਨ ਹੋਣ ਵਾਲੇ ਹੱਡਾਂ-ਪੈਰਾਂ ਦੇ ਮੋਕਲਿਆਂ ਗਭਰੂਆਂ ਨਾਲ ਪੁੱਜ ਕੇ ਪਿਆਰ ਕਰਿਆ ਕਰਦੇ ਸਨ। ਮੁੱਢੋਂ ਆਪੋਂ ਘੁਲਣ ਦਾ ਸ਼ੌਕ ਹੋਣ ਦੇ ਸਬੱਬ ਆਪਣੇ ਨਗਰ ਦੇ ਇੱਕ ਕੇਸਰ ਸਿੰਘ ਨੌਜਵਾਨ ਨੂੰ ਡੇਢ ਸੌ ਰੁਪਏ ਦੇ ਬਦਾਮ ਤੇ ਘਿਉ ਖੁਆ ਕੇ ਲਾਗੇ-ਬੰਨੇ ਦੇ ਸਭ ਗਭਰੂਆਂ ਨੂੰ ਢੁਆ ਦਿੱਤਾ। ਇਸ ਤੋਂ ਬਿਨਾਂ ਸਭ ਤੋਂ ਵੱਡੀ ਖ਼ੂਬੀ ਵਾਲੀ ਗੱਲ ਆਪ ਦੇ ਜੀਵਨ ਵਿਚ ਇਹ ਸੀ ਕਿ ਆਪਣੇ ਬਾਹਰੇ ਵਿਚ ਕਿਸੇ ਨੂੰ ਧੀ ਦਾ ਪੈਸਾ ਨਹੀਂ ਲੈਣ ਦਿਆ ਕਰਦੇ ਸਨ। ਜਿਥੇ ਕਿਤੇ ਇਸ ਕਿਸਮ ਦੀ ਭੈੜੀ ਗੱਲ ਸੁਣਨੀ, ਝੱਟ ਖੂੰਡਾ ਲੈ ਕੇ ਖੜ੍ਹੇ ਜਾਣਾ ਤੇ ਲਲਕਾਰ ਕੇ ਆਖਣਾ ਕਿ ਕੁੜੀ-ਵੇਚ ਨੂੰ ਪਿੰਡੋਂ ਕੱਢ ਕੇ ਛੱਡਣਾ ਹੈ। ਲੋਕਾਂ ਭੀ ਇਸ ਭਲੇ ਕੰਮ ਵਿਚ ਆਪ ਦੀ ਪੁੱਜ ਕੇ ਮਦਦ ਕਰਨੀ। ਆਪ ਦਾ ਸਰੀਰ ਬਹੁਤ ਨਰੋਆ, ਰਿਸ਼ਟ-ਪੁਸ਼ਟ ਤੇ ਦੂਹਰੇ ਬੰਦ ਦਾ ਸੀ, ਕੱਦ-ਕਾਠ ਭੀ ਬਹੁਤ ਭਾਰਾ ਸੀ। ਆਪ ਦਾ ਵਜ਼ਨ ਦੋ ਮਣ ਪੈਂਤੀ ਸੇਰ ਤੇ ਕੱਦ ਪੂਰਾ ਛੇ ਫੁੱਟ ਸੀ। ਰੰਗ ਕਣਕ-ਭਿੰਨਾ, ਮੱਥਾ ਚੌੜਾ, ਅੱਖਾਂ ਮੋਟੀਆਂ, ਛੱਲੇਦਾਰ ਭਾਰਾ ਦਾਹੜਾ। ਕਦੇ ਗੁੱਸੇ ਵਿਚ ਆ ਕੇ ਲਾਲ ਅੱਖਾਂ ਕੱਢਣੀਆਂ ਤਾਂ ਵੇਖਣ ਵਾਲੇ ਨੂੰ ਬਹੁਤ ਖੌਫ ਆਇਆ ਕਰਦਾ ਸੀ।

# ਆਮ ਖ਼ੁਰਾਕ ਤੇ ਹੋਰ ਖਾਣ-ਪੀਣ ਦੀਆਂ ਗੱਲਾਂ

ਆਪ ਵਿਚ ਜਿਥੇ ਬਹੁਤ ਸਾਰਾ ਸਰੀਰ ਬਲ ਤੇ ਹੋਰ ਹੈਰਾਨ ਕਰਨ ਵਾਲੇ ਗੁਣ ਸਨ, ਉਸ ਦੇ ਨਾਲ ਹੀ ਆਪ ਖ਼ੁਰਾਕ ਭੀ ਏਨੀ ਖਾਇਆ ਕਰਦੇ ਸਨ ਕਿ ਜਿਸ ਨੂੰ ਸੁਣ ਕੇ ਬੰਦਾ ਹੈਰਾਨ ਹੋ ਜਾਂਦਾ ਹੈ। ਇਕ ਵੇਰ ਆਪਣੇ ਹਾਣੀਆਂ ਮਾਣੀਆਂ ਨਾਲ ਮਿਲ ਕੇ ਬਾਹਰ ਬੇਰ ਖਾਣ ਚਲੇ ਗਏ। ਆਪ ਦਾ ਸਰੀਰ ਬਹੁਤ ਭਾਰਾ ਸੀ ਜਿਸ ਕਰ ਕੇ ਸਾਥੀਆਂ ਨੇ ਆਖਿਆ ਕਿ ਤੁਸੀਂ ਬੇਰੀ 'ਤੇ ਨ ਚੜ੍ਹੋ, ਅਸੀਂ ਚੜ੍ਹਦੇ ਹਾਂ ਤੇ ਤੁਸੀਂ ਥੱਲਿਓਂ ਬੇਰ ਚੁਣ ਕੇ ਝੋਲੀ ਵਿਚ ਪਾਈ ਜਾਵੋ। ਤਦ ਆਖਣ ਲੱਗੇ : ਚੰਗਾ ਇਹ ਕੰਮ ਠੀਕ ਹੈ। ਉਨ੍ਹਾਂ ਹਲੂਣੇ ਮਾਰ ਮਾਰ ਕੇ ਬੜੇ ਬੇਰ ਝਾੜੇਪਰ ਇਹ ਅੱਧੇ-ਪਚੱਧੇ ਤਾਂ ਨਾਲੋ-ਨਾਲ ਖਾਈ ਗਏ। ਜਦ ਉਹ ਥੱਲੇ ਉੱਤਰੇ ਤੇ ਆਖਣ ਲੱਗੇ ਕਿ ਤੁਸੀਂ ਸਾਰੇ ਬੇਰ ਖਾ ਛੱਡੇ ਨੇ, ਇਹ ਗੱਲ ਚੰਗੀ ਨਹੀਂ ਕੀਤੀ ਹੈ। ਤਦ ਉਨ੍ਹਾਂ ਨੂੰ ਬੇਰ ਵਿਖਾ ਕੇ ਜ਼ਰਾ ਪਰੇ ਭੱਜ ਕੇ ਆਖਣ ਲਗੇ : ਅੱਗੇ ਖਾਧੇ ਤੇ ਨਹੀਂ ਸਨ ਪਰ ਜੇ ਤੁਹਾਨੂੰ ਬਹੁਤਾ ਭਰਮ ਹੈ ਤਦ ਲਓ ਫੇਰ ਹੁਣ ਖਾਧੇ ਚੱਲੇ ਜੇ! ਦੋ ਲੱਪਾਂ ਮਾਰ ਕੇ ਸਾਰੇ ਬੇਰ ਮੂੰਹ ਵਿਚ ਪਾ ਲਏ ਤੇ ਗੜੱਪੂੰ-ਗੜੱਪੂੰ ਕਰ ਕੇ ਪਚਾਕੇ ਮਾਰਨ ਲੱਗ ਪਏ। ਸਾਥੀ ਬੜੇ ਖਿੱਝਣ ਤੇ ਆਖਣ ਲੱਗੇ ਕਿ ਝੂਠ ਦਾ ਭੀ ਕੋਈ ਹੱਦ-ਬੰਨਾ ਹੁੰਦਾ ਹੈ, ਮੈਂ ਤਾਂ ਸਭੋ ਪੰਜ-ਸੱਤ ਬੇਰ ਹੀ ਖਾਧੇ ਹਨ। ਉਨ੍ਹਾਂ ਕਿਹਾ ਕਿ ਚੰਗਾ ਫੇਰ ਮੂੰਹ ਖੋਲ੍ਹ ਕੇ ਗਿਟਕਾਂ ਕੱਢ ਖਾਂ, ਆਪੇ ਪਤਾ ਲੱਗ ਜਾਵੇਗਾ। ਜਦ ਮੂੰਹ ਵਿਚੋਂ ਗਿਟਕਾਂ ਕੱਢੀਆਂ ਤਾਂ ਗਿਣਨ 'ਤੇ ਪੂਰੀਆਂ ੭੫ ਨਿਕਲੀਆਂ।

ਜਦੋਂ ਕਦੇ ਮਹਾਂ ਪ੍ਰਸ਼ਾਦ ਚਾੜ੍ਹਨਾ ਤਾਂ ਚਾਰ-ਚਾਰ ਸੇਰ ਪੱਕਾ ਖਾ ਜਾਇਆ ਕਰਨਾ। ਸੋਲਾਂ-ਸੋਲਾਂ ਪੋਨੇ ਗੰਨੇ ਚੂਪ ਜਾਇਆ ਕਰਨਾ। ਤੀਹ-ਤੀਹ ਮਕੱਈ ਦੀਆਂ ਛਲੀਆਂ ਗਿਣ ਕੇ ਉਨ੍ਹਾਂ ਦੇ ਦਾਣੇ ਭੁੰਨਾ ਕੇ ਚੱਬ ਜਾਇਆ ਕਰਨੇ ਤੇ ਫੇਰ ਰਾਤ ਨੂੰ ਨਿਤਾ-ਪ੍ਰਤੀ ਵਾਂਗ ਰੋਟੀ ਭੀ ਖਾ ਜਾਇਆ ਕਰਨੀ। ਉਂਞ ਪੈਂਤੀ-ਪੈਂਤੀ ਦੋਧਾ ਛੱਲੀਆਂ ਗਿਣ ਕੇ ਹਾਣੀਆਂ ਨਾਲ ਸ਼ਰਤ ਲਾ ਕੇ ਚੱਬ ਜਾਇਆ ਕਰਨੀਆਂ। ਕਦੇ ਬਾਹਰ ਖੇਤਾਂ ਨੂੰ ਜਾਣਾ ਤੇ ਭੱਠੀ ਤੋਂ ਸੇਰ-ਸੇਰ ਪੱਕੇ ਦਾਣੇ ਭੁੰਨਾ ਕੇ ਚੱਬ ਜਾਇਆ ਕਰਨੇ।

ਇਕ ਵੇਰ ਆਪਣੇ ਮਿੱਤਰ ਕਾਂਸ਼ੀ ਰਾਮ ਨਾਲ ਅੰਮ੍ਰਿਤਸਰ ਗਏ। ਉਥੋਂ ਉਸ ਨੇ ਦੋ ਸੇਰ ਪੱਕੀਆਂ ਗੁੜ ਦੀਆਂ ਰਿਉੜੀਆਂ ਵੇਚਣ ਲਈ ਖ਼ਰੀਦੀਆਂ ਤੇ ਰਸਮੀ ਤੌਰ 'ਤੇ ਸੁਲਾਹ ਮਾਰੀ ਕਿ ਸਰਦਾਰ ਜੀ, ਰਿਉੜੀਆਂ ਖਾ ਲਓ। ਤਦ ਆਖਣ ਲੱਗੇ ਕਿ ਪੰਡਿਤ ਜੀ, ਮੇਰੀ ਦਾਹੜ ਦੁਖਦੀ ਹੈ, ਮੈਥੋਂ ਨਹੀਂ ਚੱਬੀਆਂ ਜਾਣੀਆਂ, ਪਰ ਜਦੋਂ ਗੱਡੀ ਚੜ੍ਹੇ ਤਾਂ ਰਿਉੜੀਆਂ ਚੱਬਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਅਟਾਰੀ ਸਟੇਸ਼ਨ 'ਤੇ ਪੁੱਜਣ ਤੱਕ ਸਭ ਖ਼ਤਮ ਕਰ ਦਿੱਤੀਆਂ। ਇਕ ਵੇਰ ਸਾਂਗਲੇ ਅਠਾਰਾਂ ਮਣ ਕੱਚੇ ਮਸਰ ਵੇਚਣ ਗਏ ਅਤੇ ਮਸਰਾਂ ਦੀ ਕੀਮਤ ਦੇ ਬਾਰਾਂ ਰੁਪਏ ਵੱਟੇ, ਪਰ ਸ਼ਾਮ ਤਕ

ਮਾਲ੍ਹ-ਪੂੜੇ, ਫੈਣੀਆਂ ਤੇ ਰਿਓੜੀਆਂ ਖਾ ਕੇ ਸਾਰੀ ਰਕਮ ਖ਼ਤਮ ਕਰ ਦਿੱਤੀ। ਨਾਲ ਦੇ ਸੱਜਣ ਨੇ ਪੁੱਛਿਆ ਕਿ ਕਿੰਨੇ ਪੈਸੇ ਬਚਦੇ ਹਨ, ਤਾਂ ਜੇਬ ਵਿਚੋਂ ਕੱਢ ਕੇ ਇਕ ਆਨਾ ਵਿਖਾ ਦਿੱਤਾ। ਸੇਰ-ਸੇਰ ਕੱਚਾ ਘਿਉ ਸੁਭਾਵਕ ਹੀ ਪੀ ਜਾਇਆ ਕਰਦੇ ਸਨ।

ਇਕ ਵੇਰ ਮੰਡੀ 'ਚ ਘੋੜੇ ਵੇਚਣ ਗਏ ਤਾਂ ਉਥੇ ਸ਼ਰਤ ਲਾ ਕੇ ਸਾਢੇ ਛੇ ਸੇਰ ਪੱਕਾ ਕੜਾਹ-ਪੂੜੀ ਖਾ ਗਏ। ਇਕ ਵੇਰ ਪਿੰਡ ਆਪ ਦੇ ਪਿਤਾ ਨੇ ਦੋ ਰੁਪਏ ਦੀ ਸ਼ਰਦਾਈ ਲੈ ਕੇ ਦਿੱਤੀ ਤੇ ਕਿਹਾ ਕਿ ਘਰ ਨੂੰ ਲੈ ਚਲੋ। ਇਹ ਸ਼ਰਦਾਈ ਕਪੜੇ ਵਿਚ ਬੰਨ੍ਹ ਕੇ ਘਰ ਨੂੰ ਲੈ ਜਾ ਰਹੇ ਸਨ ਜੁ ਰਾਹ ਵਿਚ ਚਾਘੜ-ਹੱਥੇ ਯਾਰ-ਬੇਲੀ ਮਿਲ ਪਏ। ਉਨ੍ਹਾਂ ਮਖ਼ੌਲ ਨਾਲ ਆਖਿਆ ਕਿ ਭਾਈ ਲਛਮਣ ਸਿੰਘਾ, ਤਦ ਤੇਰੀ ਬਹਾਦਰੀ ਜਾਣੀਏਂ ਜੇ ਇਹ ਸਾਰੀ ਸ਼ਰਦਾਈ ਇੱਕੋ ਵੇਰ ਪੀ ਕੇ ਦੱਸੇਂ। ਤਦ ਆਖਣ ਲੱਗੇ, ਲਓ ਭਈ ਭਾਵੇਂ ਬਾਪੂ ਹੋਰੀ ਮਾਰਨ ਹੀ, ਤੁਸੀਂ ਘੋਟ-ਘੋਟ ਕੇ ਦਈ ਜਾਓ ਤੇ ਮੈਂ ਪੀਵੀਂ ਜਾਂਦਾ ਹਾਂ ; ਜੇ ਬਚ ਰਹੀ ਤਾਂ ਜੋ ਦਿਲ ਆਵੇ ਆਖਣਾ ! ਸੁ ਸਾਰੀ ਦੀ ਸਾਰੀ ਸ਼ਰਦਾਈ ਪੀ ਕੇ ਕਪੜਾ ਝਾੜ ਘਰ ਜਾ ਵੜੇ।

## ਸ਼ਾਦੀ ਤੇ ਕਾਰ-ਵਿਹਾਰ

ਜਦ ਜਵਾਨ ਹੋ ਗਏ ਤਦ ਆਪ ਦੀ ਸ਼ਾਦੀ ਭਾਈ ਬੁਧ ਸਿੰਘ ਜੀ ਦੀ ਸਪੁਤ੍ਰੀ ਬੀਬੀ ਇੰਦਰ ਕੌਰ ਨਾਲ ੭ ਹਾੜ ਸੰ: ੧੯੫੮ ਬਿ: ਨੂੰ ਬੰਡਾਲਾ ਚੱਕ ਨੰਬਰ ੬੪ ਵਿਚ ਹੋ ਗਈ। ੭ ਪੋਹ ਸੰ: ੧੯੬੪ ਬਿ: ਨੂੰ ਆਪ ਦੇ ਘਰ ਭੁਝੰਗੀ ਹਰਬੰਸ ਸਿੰਘ ਦਾ ਜਨਮ ਹੋਇਆ ਜੋ ਅੱਠ ਮਹੀਨੇ ਦਾ ਹੋ ਕੇ ਗੁਜ਼ਰ ਗਿਆ ਅਤੇ ਉਸ ਦੇ ਪਿੱਛੋਂ ਮੁੜ ਕੋਈ ਸੰਤਾਨ ਨ ਹੋਈ। ਵਾਹੀ-ਜੋਤੀ ਵੱਲੋਂ ਵੇਹਲੇ ਹੋ ਕੇ ਆਪ ਨੇ ਬਜ਼ਾਜ਼ੀ ਦੀ ਦੁਕਾਨ ਪਾਈ, ਪ੍ਰੰਤੂ ਕੰਮ ਚੰਗਾ ਨਾ ਚੱਲਿਆ ਤਾਂ ਇਹ ਕੰਮ ਛੱਡ ਕੇ ਘੋੜਿਆਂ ਅਤੇ ਊਠਾਂ ਦਾ ਵਪਾਰ ਸ਼ੁਰੂ ਕਰ ਦਿੱਤਾ। ਇਹ ਕੰਮ ਭੀ ਅਧੂਰਾ ਛੱਡ ਕੇ ਫੇਰ ਪਿੰਡਾਂ ਦੀ ਕਪਾਹ ਖ਼ਰੀਦਣੀ ਸ਼ੁਰੂ ਕੀਤੀ। ਉਸ ਵਿਚੋਂ ਬਹੁਤ ਮੁਨਾਫ਼ਾ ਹੋਇਆ ਜੋ ਧਰਮ ਅਰਥ ਹੀ ਖ਼ਰਚ ਕਰ ਛੱਡਿਆ।

## ਖ਼ਾਲਸਾ ਪ੍ਰਚਾਰਕ ਵਿਦਿਆਲੇ ਵਿਚ ਪੜ੍ਹਨਾ

ਇਨ੍ਹਾਂ ਦਿਨਾਂ ਵਿਚ ਭਾਈ ਟਹਿਲ ਸਿੰਘ ਜੀ ਝੁਬਾਲ, ਖ਼ਾਲਸਾ ਪ੍ਰਚਾਰਕ ਵਿਦਿਆਲਾ ਤਰਨ ਤਾਰਨ ਵਿਚ ਪੜ੍ਹਦੇ ਸਨ। ਭਾਈ ਮੇਹਰ ਸਿੰਘ ਹੋਰਾਂ ਨਾਲ ਇਨ੍ਹਾਂ ਦਾ ਚੰਗਾ ਪਿਆਰ ਪੈ ਗਿਆ। ਉਹ ਇਸੇ ਸਨੇਹ ਦੀ ਖਿੱਚ ਨਾਲ ਆਪ ਨੂੰ ਧਾਰੋਵਾਲੀ ਲੈ ਆਏ ਅਤੇ ਆਪਣੇ ਨਗਰ ਵਿਚ ਗੁਰਮਤਿ ਦਾ ਪ੍ਰਚਾਰ ਸ਼ੁਰੂ ਕਰਵਾ ਦਿੱਤਾ। ਉਸ ਸਮੇਂ ਇਕ ਨੰਬਰਦਾਰ ਦੀ ਹਵੇਲੀ ਵਿਚ ਈਸਾਈਆਂ ਦਾ ਸਕੂਲ ਚਲਦਾ

ਸੀ। ਪਿੰਡ ਵਿਚ ਸਾਰੇ ਮੁੰਡੇ ਉਸ ਵਿਚ ਪੜ੍ਹਦੇ ਸਨ। ਗੁਰਦੁਆਰਾ ਬੰਦ ਸੀ ਅਤੇ ਨਗਰ ਦੋ ਧੜਿਆਂ ਵਿਚ ਪਾਟਿਆ ਹੋਇਆ ਸੀ। ਭਾਈ ਟਹਿਲ ਸਿੰਘ ਜੀ ਨੇ ਬੜੀ ਮੇਹਨਤ ਅਤੇ ਦਿਲੀ ਪਿਆਰ ਨਾਲ ਲੋਕਾਂ ਵਿਚ ਗੁਰਮਤਿ ਦਾ ਪ੍ਰਚਾਰ 'ਸ਼ੁਰੂ ਕੀਤਾ। ਆਪ ਦੇ ਬੀਬੇ ਸੁਭਾਅ ਅਤੇ ਅਮਲੀ ਜੀਵਨ ਦਾ ਲੋਕਾਂ ਦੇ ਦਿਲਾਂ 'ਤੇ ਡੂੰਘਾ ਅਸਰ ਹੋਇਆ। ਉਨ੍ਹਾਂ ਨੇ ਪਿੰਡ ਵਿਚੋਂ ਸ਼ਰਾਬ ਪੀਣ ਦੀ ਵੈਹਬਤ ਉੱਕੀ ਹੀ ਬੰਦ ਕਰਵਾ ਦਿੱਤੀ। ਲੋਕਾਂ ਦੇ ਖੂਹਾਂ ਉੱਤੇ ਜਾ-ਜਾ ਕੇ ਇਤਫ਼ਾਕ ਪ੍ਰੇਮ-ਪਿਆਰ ਤੇ ਆਪੋ ਵਿਚ ਹਮਦਰਦੀ ਕਰਨ ਲਈ ਸਭ ਨੂੰ ਪ੍ਰੇਰਨਾ ਕਰਨੀ; ਜਿਸ ਦਾ ਅਮਲੀ ਸਿੱਟਾ ਇਹ ਨਿਕਲਿਆ ਕਿ ਲੋਕਾਂ ਦੇ ਦਿਲਾਂ ਵਿਚ ਜੋ ਨਗੂਣੀਆਂ-ਨਗੂਣੀਆਂ ਗੱਲਾਂ ਤੋਂ ਗੁੰਝਲਾਂ ਪਈਆਂ ਤੇ ਗੰਢਾਂ ਬੱਝੀਆਂ ਹੋਈਆਂ ਸਨ ਉਹ ਸਭ ਦੂਰ ਹੋ ਗਈਆਂ। ਇਨ੍ਹਾਂ ਦਿਨਾਂ ਵਿਚ ਹੀ ਖ਼ਾਲਸਾ ਸੈਂਟ੍ਰਲ ਮਾਝਾ ਦੀਵਾਨ ਵੱਲੋਂ ਕੈਰੋਂ ਸਾਲਾਨਾ ਦੀਵਾਨ ਹੋਇਆ ਤਾਂ ਆਪ ਪ੍ਰੇਰਨਾ ਕਰ ਕੇ, ਸਾਰੇ ਨਗਰ ਦੇ ਤੁਰਨੇ ਸੇਤੀ ਮੁਖੀਆਂ ਨੂੰ ਦੀਵਾਨ 'ਤੇ ਲੈ ਗਏ। ਉਥੇ ਲੋਕਾਂ ਦਾ ਉਤਸ਼ਾਹ ਅਤੇ ਗੁਰਮਤਿ ਨਾਲ ਪਿਆਰ ਵੇਖ ਕੇ ਸਿੱਖੀ ਦੀ ਅਮਲੀ ਝਲਕ ਦਾ ਨਕਸ਼ਾ ਅੱਖਾਂ ਅੱਗੇ ਖਿੱਚਿਆ ਗਿਆ। ਭਾਈ ਲਛਮਣ ਸਿੰਘ ਹੁਰਾਂ ਆਪਣੀ ਸੁਪਤਨੀ ਦੇ ਕੰਨਾਂ ਵਿਚੋਂ ਵਾਲੀਆਂ ਲੁਹਾ ਕੇ ਚੂੰਡਾ ਖੁਲ੍ਹਾ ਦਿੱਤਾ ਅਤੇ ਉਥੇ ਹੀ ਅੰਮ੍ਰਿਤ ਛਕਾ ਕੇ ਕੈਰੋਂ ਭੁਝੰਗਣ ਆਸ਼ਰਮ ਵਿਚ ਪੜ੍ਹਨੇ ਪਾ ਦਿੱਤਾ। ਪਿੰਡ ਆਏ ਤਾਂ ਲੋਕਾਂ ਨੂੰ ਭਾਈ ਟਹਿਲ ਸਿੰਘ ਝੁਬਾਲ ਨੇ ਜ਼ੋਰ ਦਿੱਤਾ ਕਿ ਆਪਣੇ ਨਗਰ ਵਿਚ ਭੀ ਉਸੇ ਤਰ੍ਹਾਂ ਦਾ ਇਕ ਸ਼ਾਨਦਾਰ ਜੋੜ-ਮੇਲਾ ਕੀਤਾ ਜਾਵੇ। ਇਨ੍ਹਾਂ ਦੀ ਇਸ ਪ੍ਰੇਰਨਾ ਦਾ ਇਹ ਸਿੱਟਾ ਹੋਇਆ ਕਿ ਇਕ ਹਜ਼ਾਰ ਰੁਪਏ ਦੀ ਉਗਰਾਹੀ ਕਰ ਕੇ ਬਹੁਤ ਵੱਡਾ ਦੀਵਾਨ ਹੋਇਆ, ਜਿਸ ਵਿਚ ਭਾਈ ਮੂਲ ਸਿੰਘ ਜੀ ਗਰਮੂਲਾ ਆਦਿ ਮੁੱਖੀ ਸੱਜਣਾਂ ਨੇ ਬੜੀਆਂ ਧੜੱਲੇਦਾਰ ਜਾਗਰਤ ਪੈਦਾ ਕਰਨ ਵਾਲੀਆਂ ਸਪੀਚਾਂ ਕੀਤੀਆਂ। ਸਿੰਘਾਂ ਨੇ ਉਸੇ ਦਿਨ ਪ੍ਰਣ ਕਰ ਕੇ ਖ਼ਾਲਸਾ ਪ੍ਰਾਇਮਰੀ ਸਕੂਲ ਖੋਲ੍ਹ ਦਿੱਤਾ ਅਤੇ ਦੋ ਤਿੰਨ ਮਹੀਨਿਆਂ ਪਿੱਛੋਂ ਲੜਕਿਆਂ ਦੀ ਕਮੀ ਦੇ ਕਾਰਨ ਪਿੰਡ ਵਾਲਾ ਈਸਾਈਆਂ ਦਾ ਸਕੂਲ ਟੁੱਟ ਗਿਆ। ਕੌਮੀ ਸਕੂਲ ਵਿਚ ਬਹੁਤ ਸੋਹਣੀ ਪੜ੍ਹਾਈ ਸ਼ੁਰੂ ਹੋ ਗਈ। ਤਦ ਭਾਈ ਲਛਮਣ ਸਿੰਘ ਜੀ ਹੋਰਾਂ ਨੇ ਆਪਣੀ ਸਿੰਘਣੀ ਨੂੰ ਭੁਝੰਗਣ ਆਸ੍ਰਮ ਕੈਰੋਂ ਵਿਚੋਂ ਉਠਾ ਕੇ ਭਾਈ ਟਹਿਲ ਸਿੰਘ ਹੋਰਾਂ ਪਾਸ ਪੜ੍ਹਨੇ ਪਾ ਦਿੱਤਾ ਅਤੇ ਇਨ੍ਹਾਂ ਦੇ ਨਾਲ ਹੀ ਭਾਈ ਈਸ਼ਰ ਸਿੰਘ ਜੀ ਸ਼ਹੀਦ ਦੀ ਸਿੰਘਣੀ ਭੀ ਹੋਰ ਬੀਬੀਆਂ ਸਣੇ ਗੁਰਮੁਖੀ ਵਿਦਿਆ ਪ੍ਰਾਪਤ ਕਰਦੀ ਰਹੀ। ਆਪ ਨੇ ਦੋ ਕੁ ਸਾਲ ਸਕੂਲ ਦਾ ਚੰਗਾ ਕੰਮ ਘੁਕਾ ਕੇ ਚਲਾਇਆ ਅਤੇ ਗੁਰਮਤਿ ਪ੍ਰਚਾਰ ਨਾਲ ਲੋਕਾਂ ਦੇ ਮਨਾਂ ਵਿਚ ਵਾਹਵਾ ਪੱਲਟਾ ਦੇ ਦਿੱਤਾ। ਸਾਰੇ ਸਿੰਘਾਂ ਵਿਚ ਭਾਈ ਮੂਲ ਸਿੰਘ ਜੀ ਗੁਰਮੂਲੇ ਨੇ ਇਲਾਕੇ ਵਿਚ ਹੋ ਰਹੇ ਧਾਰਮਿਕ ਦੀਵਾਨਾਂ 'ਤੇ ਜਾਣ ਦਾ ਸ਼ੌਂਕ ਪੈਦਾ ਕਰ ਦਿੱਤਾ।

ਭਾਈ ਲਛਮਣ ਸਿੰਘ ਹੁਰੀਂ ਗੁਰਸਿੱਖੀ ਦੀ ਵਿਆਖਿਆ ਬੜੇ ਧਿਆਨ ਨਾਲ ਸੁਣਿਆ ਕਰਦੇ ਸਨ ਅਤੇ ਇਸੇ ਲਗਨ ਨਾਲ ਬਹੁਤ ਸਾਰੇ ਸ਼ਬਦ ਕੰਠ ਕਰ ਲਏ। ਆਮ ਨਗਰਾਂ ਦੇ ਦੀਵਾਨਾਂ ਉੱਤੇ ਜਾ ਕੇ ਢੋਲਕੀਆਂ-ਛੈਣਿਆਂ ਨਾਲ ਕੀਰਤਨ ਕਰਨ ਦਾ ਆਪ ਨੂੰ ਬਹੁਤ ਸ਼ੌਂਕ ਪੈਦਾ ਹੋ ਗਿਆ। ਵਿਆਹ-ਸ਼ਾਦੀਆਂ 'ਤੇ ਪੁੱਜ ਕੇ ਗੁਰਮਤਿ ਕਰਾਉਣ ਦਾ ਆਪ ਨੂੰ ਖ਼ਾਸ ਪ੍ਰੇਮ ਸੀ। ਇਸ ਸਮੇਂ ਭਾਈ ਟਹਿਲ ਸਿੰਘ ਜੀ ਦੀ ਸੰਗਤ ਦੇ ਕਾਰਨ ਆਪ ਦੇ ਦਿਲ ਵਿਚ ਗੁਰਮਤਿ ਨੂੰ ਚੰਗੀ ਤਰ੍ਹਾਂ ਸਮਝਣ ਦਾ ਸ਼ੌਂਕ ਪੈਦਾ ਹੋ ਚੁੱਕਾ ਸੀ। ੧੯੧੦ ਈ: ਵਿਚ ਭਾਈ ਟਹਿਲ ਸਿੰਘ ਜੀ ਗੁਰਮਤਿ ਦੀ ਹੋਰ ਪੜ੍ਹਾਈ ਕਰਨ ਲਈ ਮੁੜ ਖ਼ਾਲਸਾ ਪਰਚਾਰਕ ਵਿਦਜਾਲਯਾ ਸ੍ਰੀ ਤਰਨ ਤਾਰਨ ਵਿਚ ਜਾ ਦਾਖ਼ਲ ਹੋਏ ਅਤੇ ਇਨ੍ਹਾਂ ਦੇ ਨਾਲ ਹੀ ਭਾਈ ਲਛਮਣ ਸਿੰਘ ਜੀ ਭੀ ਗੁਰਮਤਿ ਦੀ ਪੜ੍ਹਾਈ ਲਈ ਉਥੇ ਜਾ ਕੇ ਦਾਖ਼ਲ ਹੋ ਗਏ।

## ਪੰਥਕ ਸੇਵਾ ਦੇ ਮੈਦਾਨ ਵਿਚ

ਸ੍ਰੀ ਤਰਨ ਤਾਰਨ ਸਾਹਿਬ ਆਪ ਨੇ ਪੂਰੇ ਦੋ ਸਾਲ ਧਾਰਮਿਕ ਵਿਦਿਆ ਦੀ ਪੜ੍ਹਾਈ ਕੀਤੀ ਅਤੇ ਇਸ ਦੇ ਪਿੱਛੋਂ ਆਪਣੇ ਪਿੰਡ ਨੂੰ ਆ ਗਏ ਅਤੇ ਆਉਂਦਿਆਂ ਹੀ ਇਲਾਕੇ ਵਿਚ ਬੜੇ ਖੜਕੇ-ਦੜਕੇ ਨਾਲ ਗੁਰਮਤਿ ਪ੍ਰਚਾਰ ਆਰੰਭ ਕਰ ਦਿੱਤਾ ਜਿਸ ਦੇ ਕਾਰਨ ਆਪ ਇਲਾਕੇ ਵਿਚ ਇਕ ਉਘੇ ਪ੍ਰਚਾਰਕ ਮੰਨੇ ਜਾਂਦੇ ਸਨ।

ਆਪ ਦੇ ਦਿਲ ਵਿਚ ਗੁਰਮਤਿ ਪ੍ਰਚਾਰ ਦੀ ਅਬੁੱਝ ਲਗਨ ਸੀ। ਇਸੇ ਖਿਆਲ ਨੂੰ ਸਾਹਮਣੇ ਰੱਖ ਕੇ ਆਪ ਨੇ ਖ਼ਾਲਸਾ ਪ੍ਰਾਇਮਰੀ ਸਕੂਲ ਦਾ ਚਾਰਜ ਆਪਣੇ ਹੱਥ ਵਿਚ ਲੈ ਲਿਆ ਅਤੇ ਇਕ ਦਮ ਪ੍ਰਾਇਮਰੀ ਤੋਂ ਮਿਡਲ ਕਰ ਦਿੱਤਾ। ਇਸ ਸਕੂਲ ਦੇ ਚਲਾਉਣ ਲਈ ਜਦੋਂ ਕਦੇ ਭੀ ਮਾਇਕ ਤੰਗੀ ਆਈ ਆਪ ਨੇ ਆਪਣੇ ਮੁਰੱਬੇ ਗਹਿਣੇ ਧਰ ਕੇ ਭੀ ਇਸ ਦੇ ਕੰਮ ਨੂੰ ਕਦੀ ਰੁਕਣ ਨਹੀਂ ਦਿੱਤਾ ਸੀ। ਅਕਾਲੀ ਲਹਿਰ ਦੇ ਚੱਲਣ ਸਮੇਂ ਆਪ ਨੇ ਆਪਣਾ ਧਿਆਨ ਗੁਰਦੁਆਰਾ ਸੁਧਾਰ ਲਹਿਰ ਵੱਲ ਦੇਣਾ ਸ਼ੁਰੂ ਕਰ ਦਿੱਤਾ ਤੇ ਸਕੂਲ ਚੱਲਣੋਂ ਰੁਕ ਗਿਆ, ਜਿਸ ਦੇ ਕਾਰਨ ਇਸ ਦਾ ਪ੍ਰਬੰਧ ਡਿਸਟ੍ਰਿਕਟ ਬੋਰਡ ਦੇ ਹਵਾਲੇ ਕਰ ਦਿੱਤਾ। ਉਨ੍ਹਾਂ ਪਾਸੋਂ ਭੀ ਨ ਚੱਲਿਆ ਤੇ ਉਨ੍ਹਾਂ ਮੁੜ ਮਿਡਲ ਤੋੜ ਕੇ ਪ੍ਰਾਇਮਰੀ ਕਰ ਦਿੱਤਾ।

## ਖ਼ਾਲਸਾ ਭੁਝੰਗਣ ਅਨਾਥਾਲਜਾ ਖੋਲ੍ਹਣਾ

ਲੜਕਿਆਂ ਦੇ ਸਕੂਲ ਦੇ ਨਾਲ ਹੀ ਆਪ ਨੇ ਸੰ: ੧੯੨੧ ਈ: ਵਿਚ ਖ਼ਾਲਸਾ ਭੁਝੰਗਣ ਅਨਾਥਾਲਜਾ ਖੋਲ੍ਹ ਦਿੱਤਾ। ਯਤੀਮ ਵਿਧਵਾਵਾਂ ਅਤੇ ਅਖੌਤੀ ਅਛੂਤਾਂ ਦੀਆਂ ਬੀਬੀਆਂ ਦਾ ਸਾਰਾ ਖ਼ਰਚ ਇਹ ਆਸ਼ਰਮ ਆਪਣੇ ਪਾਸੋਂ ਦਿੰਦਾ

ਸੀ। ਖ਼ਾਲਸਾ ਬ੍ਰਾਦਰੀ ਦੇ ਸੱਜਣਾਂ ਦੀ ਗੋਲਕ ਭੀ ਇਸ ਸ਼ੁੱਭ ਕੰਮ ਵਿਚ ਚੰਗੀ ਸਹਾਇਤਾ ਕਰਦੀ ਸੀ। ਸਾਰੇ ਖ਼ਰਚਾਂ ਦੇ ਪੂਰੇ ਕਰਨ ਲਈ ਆਪ ਨੇ ਇਕ ਰਾਗੀ ਜਥਾ ਰਖਿਆ ਹੋਇਆ ਸੀ ਜਿਸ ਨੂੰ ਆਪਣੇ ਘਰ ਦੇ ਪਸ਼ੂ ਤੇ ਇਕ ਗੱਡਾ ਦਿੱਤਾ ਹੋਇਆ ਸੀ ਜੋ ਸ਼ਾਹ ਕੋਟ, ਸਾਂਗਲਾ, ਖਾਨਕਾ ਡੋਗਰਾਂ, ਝੁਮਰਾ, ਮਾਨਾਂਵਾਲਾ ਆਦਿਕ ਇਲਾਕੇ ਦੇ ਪਿੰਡਾਂ ਵਿਚੋਂ ਆਸ਼੍ਰਮ ਦੇ ਲੰਗਰ ਲਈ ਦਾਣੇ-ਫੱਕੇ ਦੀ ਉਗ੍ਰਾਹੀ ਕਰਦਾ ਫਿਰਦਾ ਸੀ ਤੇ ਇਸ ਤੋਂ ਬਿਨਾਂ ਲੋਕਾਂ ਨੂੰ ਪ੍ਰੇਰਨਾ ਕਰ ਕੇ ਪੜ੍ਹਨ ਲਈ ਬੀਬੀਆਂ ਵੀ ਆਸ਼੍ਰਮ ਵਿਚ ਦਾਖ਼ਲ ਕਰਾਉਂਦਾ ਸੀ। ਇਸ ਦੇ ਪਿੱਛੋਂ ਫੇਰ ਇਹ ਜਥਾ ਸਿੰਧ ਅਤੇ ਮੁਲਤਾਨ ਦੇ ਇਲਾਕੇ ਤੱਕ ਜਾ ਕੇ ਉਗ੍ਰਾਹੀ ਕਰ ਕੇ ਲਿਆਉਂਦਾ ਰਿਹਾ। ਇਸ ਜਥੇ ਦੇ ਨਾਲ ਆਪ ਭੀ ਕਈ ਵਾਰ ਪ੍ਰਚਾਰ ਕਰਨ ਜਾਇਆ ਕਰਦੇ ਸਨ ਤੇ ਬੜੇ ਜੋਸ਼ ਨਾਲ ਸ਼ੁਧੀ ਦਾ ਪ੍ਰਚਾਰ ਕਰਿਆ ਕਰਦੇ ਸਨ।

ਇਕ ਵੇਰ ਆਪਣੇ ਪਿੰਡ ਦੀ ਠੱਟੀ ਵਿਚ ਅੰਮ੍ਰਿਤ - ਪ੍ਰਚਾਰ ਕੀਤਾ। ਪਿੰਡ ਦੇ ਲੋਕੀਂ ਡਾਂਗਾਂ ਲੈ ਕੇ ਆ ਪਏ ਪਰ ਆਪ ਦੇ ਨਿਰਭੈ ਦਿਲ ਨੇ ਕਿਸੇ ਦੀ ਪ੍ਰਵਾਹ ਨ ਕੀਤੀ ਅਤੇ ੧੨੫ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਜਹਾਜ਼ੇ ਚਾੜ੍ਹ ਦਿੱਤਾ। ਇਸ ਦੇ ਪਿੱਛੋਂ ਦੋ ਵੇਰ ਨਿੱਕੀਆਂ ਢਾਬਾਂ ਵਿਚ ਸਾਰੇ ਇਲਾਕੇ ਦਾ ਦੀਵਾਨ ਕਰ ਕੇ ਅੰਮ੍ਰਿਤ-ਪ੍ਰਚਾਰ ਕੀਤਾ ਅਤੇ ਢਾਈ ਸੌ ਬੰਦਿਆਂ ਨੂੰ ਅੰਮ੍ਰਿਤ ਛਕਾਇਆ।

ਇਨ੍ਹਾਂ ਸਮਾਗਮਾਂ ਤੇ ਆਸ਼ਰਮ ਦੀਆਂ ਬੀਬੀਆਂ ਦਾ ਕੀਰਤਨੀ ਜਥਾ ਪ੍ਰਭਾਵਸ਼ਾਲੀ ਕੀਰਤਨ ਕਰਿਆ ਕਰਦਾ ਸੀ। ਇਸ ਦੇ ਪਿੱਛੋਂ ਰੰਘੜ ਨੰਗਲ ਦੇ ਇਕ ਪ੍ਰਵਾਰ ਦੇ ੧੪ ਜੀਆਂ ਨੂੰ ਅੰਮ੍ਰਿਤ ਛਕਾ ਕੇ ਅਭੇਦ ਕਰ ਦਿੱਤਾ। ਪਿੰਡ ਦੇ ਪਿਛਾਂਹ-ਖਿੱਚੂ ਲੋਕੀਂ ਉਨ੍ਹਾਂ ਨੂੰ ਖੂਹਾਂ 'ਤੇ ਪਾਣੀ ਭਰਨ ਨ ਚੜ੍ਹਨ ਦੇਣ, ਤਦ ਆਪਣੇ ਪੱਲਿਓਂ ਰੁਪਏ ਖ਼ਰਚ ਕੇ ਉਨ੍ਹਾਂ ਨੂੰ ਵੱਖਰਾ ਨਲਕਾ ਲੁਆ ਦਿੱਤਾ ਅਤੇ ਉਨ੍ਹਾਂ ਦੀਆਂ ਦੋ ਬੀਬੀਆਂ ਬਿਨਾਂ ਖ਼ਰਚੋਂ ਆਪਣੇ ਭੁਝੰਗਣ ਆਸ਼੍ਰਮ ਵਿਚ ਦਾਖ਼ਲ ਕਰ ਲਈਆਂ। ਇਨ੍ਹਾਂ ਬੀਬੀਆਂ ਤੋਂ ਬਿਨਾਂ ਉਸ ਵੇਲੇ ਕੋਈ ਵੀਹ ਅਛੂਤਾਂ ਵਿਚੋਂ ਸਿੰਘਣੀਆਂ (ਬੀਬੀਆਂ) ਸਜੀਆਂ ਬਿਨਾਂ ਖ਼ਰਚੋਂ ਆਪ ਦੇ ਆਸ਼੍ਰਮ ਵਿਚ ਵਿਦਿਆ ਪ੍ਰਾਪਤ ਕਰ ਰਹੀਆਂ ਸਨ। ਪਹਿਲਾਂ-ਪਹਿਲ ਤਾਂ ਬੜਾ ਭਾਰਾ ਰੌਲਾ-ਗੌਲਾ ਪਿਆ। ਹਰ ਇਕ ਪਿੰਡ ਵਿਚ ਚੰਗੀ ਕਰੜੀ ਮੁਖ਼ਾਲਫ਼ਤ ਹੁੰਦੀ ਸੀ। ਇਨ੍ਹਾਂ ਨੇ ਜਿਥੇ ਭੀ ਧਰਮ ਪ੍ਰਚਾਰ ਲਈ ਜਥਾ ਲੈ ਕੇ ਜਾਣਾ ਲੋਕਾਂ ਨੇ ਪਾਣੀ ਤਕ ਭੀ ਨ ਪੁੱਛਣਾ, ਪਰੰਤੂ ਜਦੋਂ ਬੀਬੀਆਂ ਦੇ ਜਥੇ ਸੁਰੀਲਾ ਕੀਰਤਨ ਕਰਨ ਲੱਗ ਗਏ, ਤਦ ਇਹ ਮੁਖਾਲਫਤ ਕੁਝ ਕੁ ਮੱਠੀ ਪੈ ਗਈ। ਇਸੇ ਸਾਲ ਪੋਹ ਸੁਦੀ ਸਤਵੀਂ ਨੂੰ ਖਾਨਕਾ ਡੋਗਰਾਂ ਵਿਚ ਅੰਮ੍ਰਿਤ-ਪ੍ਰਚਾਰ ਹੋਇਆ ਅਤੇ ਆਪਣੇ ਨਵੇਂ ਸਜੇ ਸਭ ਸਿੰਘਾਂ ਨਾਲ ਅਭੇਦ ਵਰਤਿਆ। ਇਸ ਆਸ਼੍ਰਮ ਦੇ ਬੋਰਡਿੰਗ ਹਾਊਸ ਬਣਾਉਣ ਦੇ ਸਾਰੇ ਖ਼ਰਚ

ਆਪ ਨੇ ਆਪਣੇ ਪੱਲਿਓਂ ਕੀਤੇ ਸਨ। ਮਾਇਆਂ ਦੀ ਥੁੜੋਂ ਆਉਣ ਕਾਰਨ ਆਪ ਨੂੰ ਆਪਣੀ ਸਵਾ ਮੁਰੱਬਾ ਜ਼ਮੀਨ ਵੀ ਗਹਿਣੇ ਧਰਨੀ ਪਈ।

ਇਹ ਬੀਬੀਆਂ ਦਾ ਸਕੂਲ ਆਪ ਦੀ ਹਿੰਮਤ ਅਤੇ ਕੁਰਬਾਨੀ ਦਾ ਸਦਕਾ ਇਲਾਕੇ ਵਿਚ ਬਹੁਤ ਉਘਾ ਹੋ ਗਿਆ ਸੀ। ਇਸ ਆਸ਼ਰਮ ਦਾ ਚੰਗਾ ਪ੍ਰਬੰਧ ਤੇ ਸੋਹਣੀ ਧਾਰਮਿਕ ਪੜ੍ਹਾਈ ਦੀ ਸਿਫ਼ਤ ਸੁਣ ਕੇ ਲੋਕੀਂ ਦੂਰੋਂ-ਦੂਰੋਂ ਆਪਣੀਆਂ ਬੀਬੀਆਂ ਨੂੰ ਇਥੇ ਵਿਦਿਆ ਪ੍ਰਾਪਤ ਕਰਨ ਲਈ ਦਾਖ਼ਲ ਕਰਵਾ ਜਾਇਆ ਕਰਦੇ ਸਨ। ਆਪ ਦਾ ਪੁਰਾਣਾ ਰੀਕਾਰਡ ਫੋਲਣ ਤੋਂ ਪੰਥਕ ਮੁਖੀਆਂ ਦੀਆਂ ੯੬੬ ਚਿੱਠੀਆਂ ਦਾ ਇਕ ਬੰਡਲ ਮਿਲਿਆ ਹੈ, ਜਿੰਨ੍ਹਾਂ ਵਿਚ ਆਪ ਦੇ ਆਸ਼ਰਮ ਜਿਸ ਵਿਚ ਸੁੱਚਜੀ ਪੜ੍ਹਾਈ ਅਤੇ ਚੰਗੇ ਪ੍ਰਬੰਧ ਦੀ ਬਹੁਤ ਤਾਰੀਫ਼ ਕੀਤੀ ਹੋਈ ਹੈ। ਆਪ ਉੱਤੇ ਜਨਤਾ ਦਾ ਪੂਰਨ ਵਿਸ਼ਵਾਸ਼ ਅਤੇ ਭਰੋਸਾ ਸੀ। ਇਸੇ ਕਾਰਨ ਕਰਕੇ ਫ਼ਤਹਗੜ੍ਹ,ਸੰਗਰੂਰੀ, ਬਾਗਾਂ ਵਾਲੇ, ਪਿੱਪਲ ਮਾਜਰੇ ਅਤੇ ਭਸੌੜ ਆਦਿ ਪਿੰਡਾਂ ਦੀਆਂ ਬੀਬੀਆਂ ਇਥੇ ਵਿਦਿਆ ਪ੍ਰਾਪਤ ਕਰਦੀਆਂ ਸਨ। ਇਨ੍ਹਾਂ ਉਪਰੋਕਤ ਚਿੱਠੀਆਂ ਵਿਚੋਂ ਕਈ ਚਿੱਠੀਆਂ ਬਹੁਤ ਉੱਘੀਆਂ ਹਸਤੀਆਂ ਅਤੇ ਮੰਨੇ-ਪ੍ਰਮੰਨੇ ਵਿਦਵਾਨਾਂ ਦੀਆਂ ਲਿਖੀਆਂ ਹੋਈਆਂ ਹਨ। ਇਸ ਆਸ਼ਰਮ ਦੀ ਮਸ਼ਹੂਰੀ ਦੇ ਕਾਰਨ ਉਸ ਵੇਲੇ ਆਪ ਸਰਕਾਰੇ-ਦਰਬਾਰੇ ਭੀ ਚੰਗੀ ਵਡਿਆਈ ਦਾ ਹੱਕ ਰਖਦੇ ਸਨ। ੫ ਮਾਰਚ ੧੯੧੮ ਈ: ਨੂੰ ਲਾਹੌਰ ਵਿੱਚ ਕਮਿਸ਼ਨਰ ਸਾਹਿਬ ਨੇ ਇੱਕ ਖਾਸ ਦਰਬਾਰ ਕੀਤਾ, ਅਤੇ ਸਰਕਾਰੀ ਕਰਮਚਾਰੀਆਂ ਵੱਲੋਂ (ਵਿੱਦਿਅਕ ਕੰਮ ਕਰਨ ਦੇ ਕਾਰਨ) ਆਪ ਨੂੰ ਭੀ ਦਾਹਵਤੀ ਚਿੱਠੀ ਘੱਲ ਕੇ ਇਸ ਵਿੱਚ ਸ਼ਾਮਲ ਕੀਤਾ ਗਿਆ ਸੀ।

ਇਸ ਭੁਝੰਗਣ ਆਸ਼ਰਮ ਦੀ ਬਾਜੀ ਭੀ ਆਪ ਦੇ ਸਿਰ ਨਾਲ ਹੀ ਸੀ। ਆਪ ਦੀ ਸ਼ਹੀਦੀ ਪਿੱਛੋਂ ਕੁਝ ਚਿਰ ਤੱਕ ਤਾਂ ਇਹ ਵਿਦਿਅਕ ਬੂਟਾ ਇਲਾਕੇ ਵਿੱਚ ਮਹਿਕ ਖਿੰਡਾਉਂਦਾ ਰਿਹਾ, ਪ੍ਰੰਤੂ ਪਿੱਛੋਂ ਮਾਇਆ ਦੀ ਤੋਟ ਖੁਣੋਂ ਸਦਾ ਲਈ ਸੁੱਕ ਗਿਆ।

## ਸਿੱਖ ਇਸਤ੍ਰੀ ਕਾਨਫ੍ਰੰਸ ਕਰਨੀ

ਇਸ ਵੇਲੇ ਆਪ ਦੇ ਦਿਲ ਵਿੱਚ ਸਿੱਖੀ ਪ੍ਰਚਾਰ ਦਾ ਅਥਾਹ ਜੋਸ਼ ਠਾਠਾਂ ਮਾਰਦਾ ਸੀ। ਆਪ ਨੂੰ ਰਾਤ-ਦਿਨੇ ਇਹੋ ਚਿਤਵਨੀ ਲੱਗੀ ਰਹਿੰਦੀ ਸੀ ਕਿ ਔਹ ਭੀ ਪੰਥਕ ਕੰਮ ਮੈਂ ਹੀ ਕਰਾਂ, ਇਹ ਭੀ ਕੌਮੀ ਸੇਵਾ ਮੇਰੇ ਹਿੱਸੇ ਆਵੇ। ਇਸੇ ਕਾਰਨ ਬਾਹਰ ਸ਼ਹਿਰਾਂ ਵਿੱਚ ਜਦੋਂ ਕੋਈ ਪੰਥਕ ਸਮਾਗਮ ਹੁੰਦਾ ਵੇਖਣਾ, ਤਾਂ ਝਟ ਆਪ ਦੇ ਦਿਲ ਵਿੱਚ ਇਸ ਦਾ ਰਿਸ਼ਕ ਪੈਦਾ ਹੋ ਜਾਣਾ ਕਿ ਇਹ ਕਿਵੇਂ ਨਾ ਕਿਵੇਂ ਆਪਣੇ ਨਗਰ ਚੱਲ ਕੇ ਕਰੀਏ ਤੇ ਇਲਾਕੇ ਵਿੱਚ ਇਸ ਦੀ ਜਾਗ ਲਾ ਦਈਏ। ਇਸੇ ਸ਼ੌਕ

ਦੇ ਅਸਰ ਥੱਲੇ ਆ ਕੇ ਆਪ ਨੇ ਸੰ: ੧੯੨੦ ਈ: ਵਿੱਚ ਆਪਣੇ ਨਗਰ ਵਿੱਚ ਬੜੇ ਭਾਰੇ ਯਤਨ ਕਰ ਕੇ ਚੌਥੀ ਸਿੱਖ ਇਸਤ੍ਰੀ ਕਾਨਫ੍ਰੰਸ ਦਾ ਸਮਾਗਮ ਰੱਖ ਦਿੱਤਾ। ਭਾਈ ਸੰਤੋਖ ਸਿੰਘ ਜੀ ਕਵੀ ਕਰਾਂਚੀ ਅਤੇ ਭਾਈ ਨਿਹਾਲ ਸਿੰਘ ਜੀ ਭੁਝੰਗਣ ਆਸ਼ਰਮ ਕੈਰੋਂ ਵਾਲਿਆਂ ਨੇ ਬੜੇ ਜ਼ੋਰ ਨਾਲ ਲਿਖਿਆ ਕਿ ਤੁਸੀਂ ਇਹ ਕਾਨਫ੍ਰੰਸ ਡਿੰਗੇ ਸਿੱਖ ਐਜੂਕੇਸ਼ਨ ਕਾਨਫ੍ਰੰਸ ਦੇ ਸਮਾਗਮ ਨਾਲ ਕਰੋ; ਇਕ ਤਾਂ ਉਸ ਦੀ ਰੌਣਕ ਨਹੀਂ ਘਟੇਗੀ, ਦੂਜੇ ਪਿੰਡ ਵਿੱਚ ਉਤਨੀ ਕਾਮਯਾਬੀ ਹੋਣੀ ਔਖੀ ਹੈ। ਆਪ ਇਰਾਦੇ ਦੇ ਐਡੇ ਦ੍ਰਿੜ੍ਹ ਸਨ ਕਿ ਆਪ ਨੇ ਕਿਸੇ ਦੀ ਇਕ ਨਾ ਮੰਨੀ ਅਤੇ ਉਨ੍ਹਾਂ ਦੇ ਮੁਖ਼ਾਲਫ਼ਤ ਕਰਨ ਦੀਆਂ ਧਮਕੀਆਂ ਦੇ ਕੇ ਲਿਖਣ ਦੀ ਵੀ ਕੋਈ ਪ੍ਰਵਾਹ ਨ ਕੀਤੀ ਤੇ ਇਸ ਕਾਨਫ੍ਰੰਸ ਨੂੰ ਪਿੰਡ ਵਿਚੋਂ ਐਡਾ ਕਾਮਯਾਬ ਕਰ ਕੇ ਦੱਸਿਆ ਕਿ ਉਸ ਸਮੇਂ ਦੀਆਂ ਅਖ਼ਬਾਰਾਂ ਦਸਦੀਆਂ ਹਨ ਕਿ ਐਡੀ ਸ਼ਾਨ ਨਾਲ ਇਹ ਕਾਨਫ੍ਰੰਸ ਅੱਗੇ ਕਦੇ ਸ਼ਹਿਰਾਂ ਵਿੱਚ ਭੀ ਕਾਮਯਾਬ ਨਹੀਂ ਹੋਈ ਸੀ।

## ਫੁਟਕਲ ਪੰਥ ਸੇਵਾ

ਵਿਦਿਆ ਪ੍ਰਚਾਰ ਤੇ ਸ਼ੁਧੀ ਕਰਨੀ ਆਪ ਦੇ ਜੀਵਨ ਦਾ ਇਕ ਖ਼ਾਸ ਮਿਸ਼ਨ ਬਣ ਚੁੱਕਾ ਸੀ,ਪਰ ਇਸ ਤੋਂ ਬਿਨਾਂ ਜਦੋਂ ਕਦੇ ਭੀ ਪੰਥਕ ਸੇਵਾ ਦਾ ਸਮਾਂ ਆਇਆ ਕਰਦਾ ਸੀ ਤਾਂ ਦਿਲ ਖੋਲ੍ਹ ਕੇ ਉਸ ਵਿੱਚ ਮਦਦ ਕਰਿਆ ਕਰਦੇ ਸਨ। ਆਪ ਨੇ ਕਦੇ ਵੀ ਕਿਸੇ ਪੰਥਕ ਔਕੜ ਸਮੇਂ ਆਪਣਾ ਮੋਢਾ ਪਿੱਛੇ ਨਹੀਂ ਮੋੜਿਆ ਸੀ।

ਸੰ: ੧੯੧੯ ਈ: ਵਿੱਚ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਤਰਨ ਤਾਰਨ ਲਈ ਬੜੀ ਭਾਰੀ ਉਗਰਾਹੀ ਕਰ ਕੇ ਘੱਲੀ। ਆਪਣੇ ਇਲਾਕੇ ਵਿਚੋਂ ਸੇਵਾ ਲਈ ਸਿੰਘ ਖੜ੍ਹੇ ਅਤੇ ਧਰਮ ਪ੍ਰਚਾਰ ਲਈ ਆਪ ਦੇ ਆਸ਼ਰਮ ਦੇ ਜਥਿਆਂ ਨੇ ਬੜੀ ਭਾਰੀ ਸੇਵਾ ਕੀਤੀ।

ਲਾਹੌਰ ਦੂਜੀ ਸਿੱਖ ਲੀਗ ਦੇ ਸਮਾਗਮ 'ਤੇ ਆਪ ਨੇ ਸਿੱਖ ਕੈਦੀ ਪ੍ਰਵਾਰ ਸਹਾਇਕ ਫ਼ੰਡ ਲਈ ਆਪਣੇ ਵੱਲੋਂ ਚੋਖੀ ਰਕਮ ਸਹਾਇਤਾ ਵਜੋਂ ਦਿੱਤੀ ਅਤੇ ਆਪਣੇ ਜਥੇ ਰਾਹੀਂ ਭੀ ਬਹੁਤ ਸਾਰੀ ਉਗਰਾਹੀ ਕਰ ਕੇ ਮਦਦ ਕੀਤੀ। ਇਸੇ ਸਿੱਖ ਲੀਗ ਦੇ ਸਮਾਗਮ 'ਤੇ ਇਕ ਖੁਫੀਆ ਪੁਲਸ ਦਾ ਬੰਦਾ, ਸਿੰਘਾਂ ਦੇ ਢਹੇ ਚੜ੍ਹ ਗਿਆ। ਨਵਾਂ-ਨਵਾਂ ਜੋਸ਼ ਹੋਣ ਕਰਕੇ ਸਿੰਘ ਉਸ ਦੀ ਚੰਗੀ ਭੁਗਤ ਸਵਾਰਨ ਲੱਗੇ, ਪਰ ਜਦੋਂ ਆਪ ਨੂੰ ਪਤਾ ਲੱਗਾ ਤਾਂ ਉਨ੍ਹਾਂ ਸਿੰਘਾਂ ਨੂੰ ਸਮਝਾ ਕੇ ਇਸ ਗੱਲੋਂ ਵਰਜ ਕੇ ਉਸ ਦੀ ਖਲਾਸੀ ਕਰਾਈ ਤੇ ਆਖਿਆ ਕਿ ਉਹ ਆਪਣਾ ਫ਼ਰਜ ਨਿਭਾ ਰਿਹਾ ਹੈ, ਤੁਸੀਂ ਆਪਣਾ ਨਿਭਾਓ।

ਏਸੇ ਸਮੇਂ ਧਾਰਮਿਕ ਦੀਵਾਨ ਵਿੱਚ ਖੜ੍ਹੋ ਕੇ ਆਪ ਨੇ ਵਖਿਆਨ ਦਿੱਤਾ ਕਿ

ਚੁਮਾਲੇ ਸਾਹਿਬ ਦੇ ਗੁਰਦੁਆਰੇ ਦੀਆਂ ਹੱਟੀਆਂ ਪੁਜਾਰੀ ਸਿੰਘਾਂ ਨੇ ਤਮਾਕੂ-ਫ਼ਰੋਸ਼ਾਂ ਤੇ ਹਲਾਲੀ ਵੇਚਣ ਵਾਲਿਆਂ ਨੂੰ ਕਰਾਏ 'ਤੇ ਦਿੱਤੀਆਂ ਹੋਈਆਂ ਹਨ, ਇਨ੍ਹਾਂ ਨੂੰ ਦੁਕਾਨਾਂ ਵਿਚੋਂ ਬਾਹਰ ਕੱਢ ਕੇ ਹੋਰ ਨਵੇਂ ਕਰਾਏਦਾਰ ਵਸਾਉਣੇ ਚਾਹੀਦੇ ਹਨ। ਮਹੰਤ ਜੇ ਇਹ ਗੱਲ ਨ ਮੰਨੇ ਤਾਂ ਸੰਗਤਾਂ ਉਸ ਨੂੰ ਦੱਸ ਦੇਣ ਕਿ ਉਹ ਗੁਜ਼ਾਰਾ ਲੈ ਕੇ ਗੁਰਦੁਆਰੇ ਦੀ ਸੇਵਾ ਤੋਂ ਵੱਖ ਹੋ ਜਾਵੇ ਤੇ ਇਸ ਤਰ੍ਹਾਂ ਗੁਰਦੁਆਰੇ ਦੀ ਬੇ-ਅਦਬੀ ਕਰ ਕੇ ਸਿੱਖਾਂ ਦੇ ਹਿਰਦੇ ਜ਼ਖ਼ਮੀ ਨ ਕਰੇ।

ਮਹੰਤ ਨੇ ਇਹ ਸੋਅ ਸੁਣ ਕੇ ਅਗਲੇ ਦਿਨ ਬਰਕੀਆਂ ਕੋਹਰੀਆਂ ਦੇ ਕੁਝ ਡਾਕੂਆਂ ਪਾਸੋਂ ਇਨ੍ਹਾਂ ਉੱਤੇ ਹੱਲਾ ਕਰਾਉਣ ਦੀ ਸਕੀਮ ਬਣਾ ਲਈ,ਪਰ ਇਸ ਗੱਲ ਦਾ ਪਹਿਲਾਂ ਹੀ ਭੇਦ ਲੱਗ ਜਾਣ ਦੇ ਕਾਰਨ ਪੁਲਸ ਨੂੰ ਇਤਲਾਹ ਦੇ ਕੇ ਇਹ ਡਾਕੂ ਗ੍ਰਿਫ਼ਤਾਰ ਕਰਵਾ ਦਿੱਤੇ ਗਏ।

## ਪੋਲੀਟੀਕਲ ਜਲਸਾ ਕਰਨਾ

ਜਲ੍ਹਿਆਂ ਵਾਲੇ ਬਾਗ ਵਿਚ ਗੋਲੀ ਚੱਲਣ ਅਤੇ ਮਾਰਸ਼ਲ-ਲਾਅ ਦੀਆਂ ਸਖ਼ਤੀਆਂ ਨੇ ਆਪ ਦੇ ਮਨ 'ਤੇ ਬਹੁਤ ਗਹਿਰਾ ਅਸਰ ਕੀਤਾ। ਤਦ ਆਪ ਨੇ ਮੁਲਕੀ ਆਜ਼ਾਦੀ ਅਤੇ ਗੁਰਦੁਆਰਾ ਸੁਧਾਰ ਲਹਿਰ ਦੇ ਸਵਾਲ ਨੂੰ ਸਾਹਮਣੇ ਰਖਦਿਆਂ ਹੋਇਆਂ, ੧,੨ ਅਤੇ ੩ ਅਕਤੂਬਰ ਸੰ: ੧੯੨੦ ਈ: ਨੂੰ ਆਪਣੇ ਨਗਰ ਧਾਰੋਵਾਲੀ ਵਿਚ ਬੜਾ ਭਾਰੀ ਰਾਜਸੀ ਜਲਸਾ ਰਖ ਦਿੱਤਾ। ਕਈ ਸਰਕਾਰੀ ਚਾਟੜਿਆਂ ਨੇ ਇਸ ਦੀਵਾਨ ਵਿਚ ਵਿਘਨ ਪਾਉਣ ਦੇ ਯਤਨ ਕੀਤੇ ਪ੍ਰੰਤੂ ਆਪ ਦੇ ਦਿਲ ਵਿਚ ਪੁਰਾਤਨ ਸਿੱਖਾਂ ਵਰਗੀ ਦਲੇਰੀ ਤੇ ਦ੍ਰਿੜ੍ਹਤਾ ਸੀ; ਆਪ ਆਪਣੇ ਹਠ ਉੱਤੇ ਬੜੇ ਅੜਿਆ ਕਰਦੇ ਸਨ। ਕੌਮੀ ਪੀੜਾ ਸੁਣ ਕੇ ਆਪ ਦੇ ਨੇਤ੍ਰ ਡੁਲ੍ਹ ਪਿਆ ਕਰਦੇ ਸਨ। ਇਸ ਗੱਲ ਤੋਂ ਕਿਸੇ ਨੂੰ ਇਨਕਾਰ ਨਹੀਂ ਹੋ ਸਕਦਾ ਕਿ ਆਪ ਹਰ ਵਕਤ ਪੰਥ ਲਈ ਕੁਰਬਾਨ ਹੋਣ ਲਈ ਤਿਆਰ-ਬਰ-ਤਿਆਰ ਰਹਿੰਦੇ ਸਨ। ਆਪ ਦੇ ਜੀਵਨ ਵਿਚ ਸਭ ਤੋਂ ਵੱਡੀ ਸਿਫ਼ਤ ਇਹ ਸੀ ਕਿ ਜੋ ਕੰਮ ਅਰੰਭ ਕਰਦੇ ਸਨ, ਉਸ ਨੂੰ ਪੂਰਾ ਕਰ ਕੇ ਹੀ ਛੱਡਦੇ ਸਨ; ਭਾਵੇਂ ਕਿਤਨੀ ਭੀ ਕੁਰਬਾਨੀ ਕਿਉਂ ਨ ਕਰਨੀ ਪਵੇ ! ਇਤਨੀ ਮੁਖ਼ਾਲਫ਼ਤ ਦੇ ਹੁੰਦਿਆਂ ਭੀ ਇਕ ਪਿੰਡ ਵਿਚ ਇਸ ਤਰ੍ਹਾਂ ਦਾ ਕਾਮਯਾਬ ਰਾਜਸੀ ਦੀਵਾਨ ਕਰਨਾ ਆਪ ਦੀ ਹਿੰਮਤ ਅਤੇ ਦ੍ਰਿੜ੍ਹਤਾ ਦਾ ਹੀ ਨਤੀਜਾ ਸੀ।

ਇਸ ਜਲਸੇ ਦੇ ਪਿੱਛੋਂ ਅੱਜ ਦੇ ਦਿਨਾਂ ਤੱਕ ਬਾਰ ਦੇ ਇਲਾਕੇ ਵਿਚ ਇਤਨਾ ਭਾਰੀ ਕਾਮਯਾਬ ਕੋਈ ਜਲਸਾ ਨਹੀਂ ਹੋਇਆ ਹੈ। ਬਾਹਰੋਂ ਆਏ ਸੱਜਣਾਂ ਦੀ ਗਿਣਤੀ ਪੈਂਤੀ ਹਜ਼ਾਰ ਦੇ ਕਰੀਬ ਸੀ। ਇਸ ਦੇ ਸਾਏਬਾਨਾਂ ਦਾ ਕਰਾਇਆ ਹੀ ਪੰਜ

ਸੌ ਸੱਠ ਰੁਪਏ ਲਾਹੌਰ ਵਾਲਿਆਂ ਨੂੰ ਦਿੱਤਾ ਗਿਆ ਸੀ। ਪਿੰਡ ਨੇ ਦੋ ਸੌ ਮਣ ਪੱਕੇ ਆਟੇ ਦਾ ਲੰਗਰ ਲਈ ਪ੍ਰਬੰਧ ਕੀਤਾ ਸੀ ਜੋ ਤਿੰਨਾਂ ਡੰਗਾਂ ਵਿਚ ਹੀ ਖ਼ਤਮ ਹੋ ਗਿਆ। ਲੋਕਾਂ ਵਿਚ ਬੜਾ ਉਤਸ਼ਾਹ ਸੀ। ਲਾਗੇ-ਬੰਨੇ ਦੇ ਨਗਰਾਂ ਨੇ ਬੜੀ ਹਿੰਮਤ ਅਤੇ ਖੁਲ੍ਹ-ਦਿਲੀ ਵਿਖਾਈ। ਆਟੇ ਤੋਂ ਬਿਨਾਂ ਇਕੱਲੇ ਚਕ ਨੰ: ੭੮ ਨਵਾਂ ਪਿੰਡ ਨੇ ਤੀਹ ਪੀਪੇ ਘਿਉ ਦੇ ਲੰਗਰ ਲਈ ਭੇਟਾ ਕੀਤੇ। ਤਿੰਨ ਦਿਨ ਤੀਹ-ਤੀਹ ਪੰਗਤਾਂ ਇਕ- ਇਕ ਹਜ਼ਾਰ ਬੰਦਿਆਂ ਦੀਆਂ ਦੋਵੇਂ ਵੇਲੇ ਲੰਗਰ ਵਿਚ ਪ੍ਰਸ਼ਾਦ ਛਕਣ ਲਈ ਬੈਠਦੀਆਂ ਸਨ। ਲੰਗਰ ਵਾਲੇ ਖੂਹ ਨੇ ਪਾਣੀ ਦੇਣਾ ਬੰਦ ਕਰ ਦਿੱਤਾ ਸੀ ਜਿਸ ਤੋਂ ਪਤਾ ਲਗਦਾ ਹੈ ਕਿ ਇਹ ਜਲਸਾ ਹੁਣ ਤੱਕ ਹੋ ਚੁਕੀਆਂ ਕਈਆਂ ਕਾਨਫ੍ਰੰਸਾਂ ਨਾਲੋਂ ਭੀ ਬਹੁਤ ਕਾਮਯਾਬ ਹੋਇਆ ਸੀ। ਬਾਹਰੋਂ ਆਈਆਂ ਰਸਤਾਂ ਤੋਂ ਬਿਨਾਂ ਨਕਦ ਛੇ ਹਜ਼ਾਰ ਰੁਪਿਆ ਇਸ ਜਲਸੇ 'ਤੇ ਖਰਚ ਹੋਇਆ ਸੀ, ਜਿਸ ਵਿਚੋਂ ਇਕੱਲੇ ਭਾ: ਲਛਮਣ ਸਿੰਘ ਨੇ ਤਿੰਨ ਹਜ਼ਾਰ ਇਲਾਕੇ ਦੀ ਵੱਡੀ ਰਕਮ ਆਪਣੇ ਪੱਲਿਓਂ ਖਰਚ ਕੀਤੀ ਸੀ ਅਤੇ ਤਿੰਨ ਹਜ਼ਾਰ ਇਲਾਕੇ ਨੇ ਇਕੱਤ੍ਰ ਕਰ ਕੇ ਦਿੱਤਾ ਸੀ। ਸਰਕਾਰ ਵਲੋਂ ਨੰਬਰਦਾਰਾਂ ਰਾਹੀਂ ਜਲਸੇ ਦੀ ਮੁਖ਼ਾਲਫ਼ਤ ਦੇ ਹੁੰਦਿਆਂ-ਸੁੰਦਿਆਂ ਭੀ ਮੁਲਕੀ ਆਗੂਆਂ ਦੇ ਬੜੇ ਕੜਾਕੇਦਾਰ ਲੈਕਚਰ ਹੋਏ। ਇਸ ਜਲਸੇ ਦੇ ਪ੍ਰਧਾਨ ਸ੍ਰ: ਹਰਚੰਦ ਸਿੰਘ ਜੀ ਰਈਸ ਲਾਇਲਪੁਰੀ ਸਨ। ਬਾਹਰੋਂ ਉੱਘੇ-ਉੱਘੇ ਦੇਸ਼ ਭਗਤ ਤੇ ਕੌਮੀ ਸੇਵਕ ਪ੍ਰਚਾਰ ਲਈ ਸੱਦੇ ਹੋਏ ਸਨ। ਆਗ਼ਾ ਮੁਹੰਮਦ ਸਫਦਰ, ਡਾਕਟਰ ਕਿਚਲੂ, ਮਹਾਤਮਾ ਅਨੰਦ ਗੋਪਾਲ, ਦੇ ਜ਼ੋਰ ਦੇਣ 'ਤੇ ਸਰਕਾਰ ਨਾਲ ਨਾ-ਮਿਲਵਰਤਨ ਦਾ ਮਤਾ ਪਾਸ ਹੋ ਗਿਆ। ਸਿੱਖ ਲੀਡਰਾਂ ਵੱਲੋਂ ਗੁਰਦੁਆਰਾ ਸੁਧਾਰ ਲਹਿਰ ਲਈ ਕੁਰਬਾਨੀ ਕਰਨ ਲਈ ਬੜੇ ਧੜੱਲੇਦਾਰ ਲੈਕਚਰ ਹੋਏ ਜਿਸ ਦੇ ਕਾਰਨ ਸਾਰੇ ਇਲਾਕੇ ਵਿਚ ਰੂਹ ਫੂਕੀ ਗਈ ਅਤੇ ਹਰ ਇਕ ਸਿੱਖ ਬੱਚੇ ਦਾ ਦਿਲ ਕੁਰਬਾਨੀ ਲਈ ਫਰਕ ਰਿਹਾ ਸੀ।

ਇਸ ਜਲਸੇ ਦੇ ਮੁਖੀਆਂ ਵੱਲੋਂ ਵਿਖਿਆਨਾਂ ਵਿਚ ਖਾਸ ਕਰਕੇ ਸ੍ਰੀ ਨਨਕਾਣੇ ਸਾਹਿਬ ਦੇ ਮਹੰਤ ਦੀਆਂ ਭੈੜੀਆਂ ਕਰਤੂਤਾਂ ਅਤੇ ਅਤਿਆਚਾਰਾਂ ਦੇ ਪੜਦੇ ਪਾੜ ਕੇ ਦੱਸੇ ਗਏ ਕਿ ਉਥੇ ਦੇ ਬਦਕਾਰ ਮਹੰਤ ਆਪ ਛੱਡ ਆਪਣੇ ਘੋੜਿਆਂ ਨੂੰ ਭੀ ਸ਼ਰਾਬਾਂ ਪਿਲਾਉਂਦੇ ਹਨ। ਗੁਰਦੁਆਰਾ ਜਨਮ ਅਸਥਾਨ ਦੀ ਹਜ਼ੂਰੀ ਵਿਚ ਦੋ ਵੇਰ ਕੰਜਰੀਆਂ ਦੇ ਮੁਜਰੇ ਹੋ ਚੁੱਕੇ ਹਨ। ਜ਼ਿਲ੍ਹਾ ਲਾਇਲਪੁਰ ਦੀਆਂ ਛੇ ਬੀਬੀਆਂ ਗੱਡੀਓਂ ਰਹਿ ਗਈਆਂ, ਉਨ੍ਹਾਂ ਨੂੰ ਦੱਖਣੀ ਬਾਹੀ ਦੀਆਂ ਕੋਠੜੀਆਂ ਵਿੱਚ ਉਤਾਰਾ ਦਿੱਤਾ ਗਿਆ ਅਤੇ ਰਾਤ ਨੂੰ ਇਕ ਵਕਤ 'ਤੇ ਛੇਆਂ ਦੇ ਸਤ ਭੰਗ ਕੀਤੇ ਗਏ। ਇਕ ਸਿੰਧੀ ਸੇਠ ਜੋ ਗੁਰੂ-ਘਰ ਦੀ ਸ਼ਰਧਾ ਰੱਖ ਕੇ ਸਣੇ ਪ੍ਰਵਾਰ ਦਰਸ਼ਨਾਂ ਲਈ ਆਇਆ, ਉਸ ਨੂੰ ਭੀ ਉਪ੍ਰੋਕਤ ਕੋਠੜੀਆਂ ਵਿੱਚ ਉਤਾਰਾ ਦਿੱਤਾ ਗਿਆ; ਅਜੇ ਬਾਰਾਂਦਰੀ ਵਿੱਚ ਸਾਹਮਣੇ ਰਹਿਰਾਸ ਸਾਹਿਬ ਦਾ ਪਾਠ ਹੋ ਰਿਹਾ ਸੀ ਜੋ ਨਾਲ ਲੈ ਜਾ ਕੇ ਲੈਂਪ

ਦੇਣ ਦੇ ਬਹਾਨੇ ਉਸ ਦੀ ਕੁਆਰੀ ਲੜਕੀ ਦਾ ਉਥੇ ਹੀ ਸਤ ਭੰਗ ਕੀਤਾ ਗਿਆ ਅਤੇ ਤਿੰਨ ਦਿਨ ਲਈ ਉਸ ਕੰਨਿਆਂ ਨੂੰ ਲੁਕਾਈ ਰਖਿਆ ਆਦਿ, ਉਪੱਦ੍ਰਾਵਾਂ ਦੀਆਂ ਦਿਲ-ਚੀਰਵੀਆਂ ਤੇ ਰੌਂਗਟੇ ਖੜ੍ਹੇ ਕਰਨ ਵਾਲੀਆਂ ਗੱਲਾਂ ਸੁਣ ਕੇ ਸੰਗਤ ਵਿੱਚ ਡਾਢਾ ਜੋਸ਼ ਖਿਲਰ ਗਿਆ।

ਭਾਈ ਟਹਿਲ ਸਿੰਘ ਜੀ ਸ਼ਹੀਦ ਨਜ਼ਾਮਪੁਰ ਦੇਵਾ ਸਿੰਘ ਵਾਲੇ ਨੇ ਖੜ੍ਹੋ ਕੇ ਕਿਹਾ ਕਿ ਸੰਗਤ ਮੈਨੂੰ ਹੁਕਮ ਦੇਵੇ, ਮੈਂ ਦਿਨ ਚੜ੍ਹਦੇ ਨੂੰ ਮਹੰਤ ਨਰਾਇਣ ਦਾਸ ਦਾ ਸਿਰ ਵੱਢ ਲਿਆਉਂਦਾ ਹਾਂ, ਪਰ ਉਨ੍ਹਾਂ ਨੂੰ ਹੌਂਸਲਾ ਤੇ ਧੀਰਜ ਦੇ ਕੇ ਇਸ ਗੱਲੋਂ ਰੋਕ ਦਿੱਤਾ ਗਿਆ। ਇਸ ਦੀਵਾਨ ਵਿੱਚ ਜਦ ਇਕ ਸਮੇਂ ਬਾਬਾ ਗੁਰਦਿੱਤ ਸਿੰਘ ਜੀ ਗੁਰੂ ਨਾਨਕ ਜਹਾਜ਼ ਵਾਲਿਆਂ ਦਾ ਜ਼ਿਕਰ ਛਿੜਿਆ ਤਦ ਭਾਈ ਲਛਮਣ ਸਿੰਘ ਹੋਰਾਂ ਜਲ-ਪੂਰਤ ਨੈਣਾਂ ਨਾਲ ਖੜ੍ਹੇ ਹੋ ਕੇ ਕਿਹਾ ਕਿ ਜੇ ਕੋਈ ਗੁਰੂ ਕਾ ਪਿਆਰਾ ਮੈਨੂੰ ਬਾਬਾ ਜੀ ਦੇ ਦਰਸ਼ਨ ਕਰਵਾ ਦੇਵੇ ਤਾਂ ਮੈਂ ਉਸ ਨੂੰ ਆਪਣੇ ਮੁਰੱਬੇ ਭੇਟਾ ਕਰ ਦਿਆਂ! ਆਪ ਦਾ ਏਸ ਤਰ੍ਹਾਂ ਦਰਦ ਨਾਲ ਭਰਿਆ ਹੋਇਆ ਦਿਲ ਤੇ ਬੇਹਬਲਤਾ ਵੇਖ ਕੇ ਸੰਗਤ ਵਿੱਚ ਭੀ ਵੈਰਾਗ ਦਾ ਪ੍ਰਵਾਹ ਚਲ ਪਿਆ। ਅਫ਼ਸੋਸ ਕਿ ਆਪ ਬਾਬਾ ਜੀ ਦੇ ਦਰਸ਼ਨਾਂ ਦੀਆਂ ਸੱਧਰਾਂ ਮਨ ਵਿੱਚ ਰਖ ਕੇ ਹੀ ਸ਼ਹੀਦੀਆਂ ਪ੍ਰਾਪਤ ਕਰ ਗਏ। ਸ੍ਰੀ ਨਨਕਾਣੇ ਸਾਹਿਬ ਜਿੰਨੀਆਂ ਭੀ ਇਸ ਇਲਾਕੇ ਵਿਚੋਂ ਸ਼ਹੀਦੀਆਂ ਹੋਈਆਂ ਅਤੇ ਸੈਂਕੜੇ ਗੁਰੂ ਕੇ ਲਾਲ ਆਪਣੀਆਂ ਜਾਨਾਂ ਤਲੀ ਉੱਤੇ ਰੱਖ ਕੇ ਰਾਤ ਸੱਪਾਂ ਦੀਆਂ ਸਿਰੀਆਂ ਮਿੱਧ ਕੇ ਰਾਹ-ਖਹਿੜੇ ਭੁੱਲਦੇ-ਭੁਲਾਉਂਦੇ, ਉਨੀਂਦਰੇ ਅਤੇ ਤ੍ਰੇਹ ਦੀ ਕੋਈ ਪ੍ਰਵਾਹ ਨਾ ਕਰਦੇ ਹੋਏ ਸ਼ਹੀਦੀ ਰੰਗਣ ਵਿੱਚ ਰੰਗੇ, ਸਾਰੀ ਰਾਤ ਛਾਲਾਂ ਮਾਰਦੇ ਭੱਜੇ ਆਏ। ਇਹ ਸਭ ਇਸ ਜਲਸੇ ਦੇ ਹਲੂਣੇ ਦਾ ਹੀ ਫਲ ਸੀ, ਜਿਸ ਦੀ ਸਾਰੀ ਵਡਿਆਈ ਦੇ ਆਪ ਹੱਕਦਾਰ ਹਨ।

ਇਸ ਸਮੇਂ ਗੁਰਦੁਆਰਾ ਬਾਬੇ ਦੀ ਬੇਰ ਦਾ ਝਗੜਾ-ਰਗੜਾ ਹੋ ਰਿਹਾ ਸੀ। ਉਸ ਦਾ ਭੀ ਜਲਸੇ ਵਿੱਚ ਜ਼ਿਕਰ ਹੋਇਆ ਤਾਂ ਬਹੁਤ ਸਾਰੇ ਸਿੰਘ ਸ਼ਹੀਦੀਆਂ ਲਈ ਇਥੋਂ ਤਿਆਰ ਹੋ ਕੇ ਤੁਰ ਪਏ ਅਤੇ ਉਥੇ ਪੁੱਜ ਕੇ ਬੜੇ ਹੌਂਸਲੇ ਤੇ ਧੀਰਜ ਨਾਲ ਕੁਰਬਾਨੀ ਦੇ ਮੈਦਾਨ ਵਿਚ ਡਟੇ ਰਹੇ, ਜਿਸ ਦਾ ਸਿੱਟਾ ਇਹ ਹੋਇਆ ਕਿ ਗੁਰਦੁਆਰੇ ਦਾ ਪ੍ਰਬੰਧ ਪੰਥ ਦੇ ਹੱਥ ਵਿਚ ਆ ਗਿਆ।

ਇਸ ਜਲਸੇ ਦੀ ਸਮਾਪਤੀ ਪਿੱਛੋਂ ਆਪ ਦੇ ਅੰਦਰ ਅਜਿਹਾ ਜੋਸ਼ ਭਰਿਆ ਗਿਆ ਕਿ ਆਪ ਨੂੰ ਰਾਤ-ਦਿਨ ਇਹੋ ਲਗਨ ਲੱਗੀ ਰਹਿੰਦੀ ਸੀ ਕਿ ਬਾਰ ਵਿਚ ਇਕੋ ਵੱਡਾ ਗੁਰ੍ਰੂ-ਅਸਥਾਨ ਹੈ ਤੇ ਜੇ ਉਸ ਦਾ ਭੀ ਪ੍ਰਬੰਧ ਅਸੀਂ ਸੁਧਾਰ ਨ ਸਕੇ ਤਾਂ ਗੁਰੂ ਕੇ ਸਿੱਖ ਕਾਹਦੇ ਹੋਏ! ਇਧਰੋਂ ਪੁਲਸ ਭੀ ਆਪ ਦੀ ਨਿਗਰਾਨੀ ਵਿਚ ਰਾਤ-ਦਿਨ ਭੱਜੀ ਫਿਰਦੀ ਸੀ।

# ਪੂਰਨਮਾਸ਼ੀ ਦੇ ਮੇਲੇ ਨੂੰ

ਨਵੰਬਰ ਸੰ.੧੯੨੦ ਈ: ਨੂੰ ਪੂਰਨਮਾਸ਼ੀ ਦੇ ਮੇਲੇ 'ਤੇ ਆਪ ਨੇ ਆਪਣੇ ਇਲਾਕੇ ਵੱਲੋਂ ਸ੍ਰੀ ਨਨਕਾਣੇ ਸਾਹਿਬ ਵਿਚ ਬੜਾ ਭਾਰੀ ਦੀਵਾਨ ਕੀਤਾ । ਗੁਰਦੁਆਰਿਆਂ ਦੇ ਵਿਗੜੇ ਹੋਏ ਪ੍ਰਬੰਧ ਨੂੰ ਸੁਧਾਰਨ ਲਈ ਬੜਾ ਖੁਲ੍ਹਾ-ਡੁਲ੍ਹਾ ਪ੍ਰਚਾਰ ਹੋਇਆ । ਕਈਆਂ ਸੱਜਣਾਂ ਨੇ ਆ ਕੇ ਇਸ ਦੀਵਾਨ ਵਿਚ ਹੀ ਸ਼ਕਾਇਤ ਕੀਤੀ ਕਿ ਮਹੰਤ ਨਰੈਣ ਦਾਸ ਵੱਡੀਆਂ ਕ੍ਰਿਪਾਨਾਂ ਵਾਲਿਆਂ ਸਿੰਘਾਂ ਨੂੰ ਗੁਰਦੁਆਰਾ ਸ੍ਰੀ ਜਨਮ ਅਸਥਾਨ ਦੇ ਅੰਦਰ ਮੱਥਾ ਟੇਕਣ ਨਹੀਂ ਜਾਣ ਦਿੰਦਾ। ਸੰਗਤਾਂ ਵਿਚ ਇਸ ਗੱਲ ਦੀ ਬੜੀ ਚਰਚਾ ਹੋਈ । ਅਖ਼ੀਰ ਨੂੰ ਪੰਜ ਪਿਆਰੇ ਚੁਣ ਕੇ ਆਪ ਨੂੰ ਉਨ੍ਹਾਂ ਦਾ ਜਥੇਦਾਰ ਨਿਯਤ ਕਰ ਕੇ ਇਹ ਸਾਰਾ ਮਾਮਲਾ ਇਨ੍ਹਾਂ ਦੇ ਸਪੁਰਦ ਕਰ ਦਿੱਤਾ। ਆਪ ਨੇ ਪੰਜਾਂ ਪਿਆਰਿਆਂ ਨਾਲ ਸਲਾਹ ਕਰ ਕੇ ਭਰੇ ਦੀਵਾਨ ਵਿਚ ਇਹ ਗੁਰਮਤਾ ਸਰਬ-ਸੰਮਤੀ ਨਾਲ ਪਾਸ ਕਰਵਾ ਲਿਆ ਕਿ ਸਾਰੀ ਗੁਰੂ ਕੀ ਸੰਗਤ ਵੱਡੀਆਂ ਕ੍ਰਿਪਾਨਾਂ ਵਾਲਿਆਂ ਸਮੇਤ ਸ੍ਰੀ ਜਨਮ ਅਸਥਾਨ ਦੇ ਅੰਦਰ ਮੱਥਾ ਟੇਕਣ ਚੱਲੀਏ। ਸਭ ਸਿੰਘ ਇਨ੍ਹਾਂ ਦੇ ਨਾਲ ਸ਼ਾਮਲ ਹੋ ਗਏ । ਸਭ ਤੋਂ ਅੱਗੇ ਤਿੰਨ ਫੁੱਟੀਆਂ ਕ੍ਰਿਪਾਨਾਂ ਵਾਲੇ ਅਤੇ ਉਨ੍ਹਾਂ ਦੇ ਪਿੱਛੇ ਇਕ ਫੁੱਟੀਆਂ ਕ੍ਰਿਪਾਨਾਂ ਵਾਲੇ ਸਨ। ਇਸ ਤਰ੍ਹਾਂ ਤੀਹ ਹਜ਼ਾਰ ਦੇ ਏੜ-ਗੇੜ ਸੰਗਤਾਂ ਆਪ ਦੀ ਜਥੇਦਾਰੀ ਥੱਲੇ ਮੱਥਾ ਟੇਕਣ ਲਈ ਤੁਰ ਪਈਆਂ । ਜਦ ਇਹ ਦਲ ਦਰਸ਼ਨੀ ਡਿਉੜੀ ਅੱਗੇ ਪੁੱਜਾ ਤਦ ਨਾਂਗੇ ਸਾਧ ਧੂਣੀਆਂ ਵਿਚੋਂ ਬਲਦੇ ਚੋ ਧੂਹ ਕੇ ਗੁਰੂ ਕੀ ਸੰਗਤ ਦੇ ਗਲ ਆ ਪਏ। ਪਰ ਸੰਗਤ ਸ਼ਾਂਤ-ਚਿਤ ਅਡੋਲ ਖੜ੍ਹੀ ਰਹੀ । ਇਸ ਦੇ ਨਾਲ ਹੀ ਮਹੰਤ ਨੇ ਦੋ ਬੰਦੂਕਚੀ ਮੁਸਲਮਾਨ ਦਰਬਾਰ ਸਾਹਿਬ ਦੇ ਦੱਖਣ ਵਾਲੇ ਦਰਵਾਜੇ ਵਿਚ ਖੜ੍ਹੇ ਕਰ ਦਿੱਤੇ ਤੇ ਹੋਰ ਬਹੁਤ ਸਾਰੇ ਡਾਕੂ ਦਰਬਾਰ ਸਾਹਿਬ ਦੇ ਪਿਛਲੇ ਪਾਸੇ ਤੇ ਬੈਠਕ ਵਿਚ ਤਿਆਰ ਕੀਤੇ ਹੋਏ ਸਨ। ਉਸ ਵੇਲੇ ਚੂੰਕਿ ਇਹ ਗੱਲ ਆਮ ਪ੍ਰਗਟ ਸੀ ਕਿ ਮਹੰਤ ਕਿਸੇ ਕ੍ਰਿਪਾਨ ਵਾਲੇ ਨੂੰ ਗੁਰਦੁਆਰੇ ਦੇ ਅੰਦਰ ਮੱਥਾ ਟੇਕਣ ਨਹੀਂ ਜਾਣ ਦਿੰਦਾ, ਇਸ ਗੱਲ ਦੇ ਨਿਤਾਰੇ ਲਈ ਹੀ ਭਾਈ ਲਛਮਣ ਸਿੰਘ ਸੰਗਤਾਂ ਨੂੰ ਨਾਲ ਲੈ ਕੇ ਸ਼ਬਦ ਪੜ੍ਹਦੇ ਮੱਥਾ ਟੇਕਣ ਆਏ ਸਨ। ਮਹੰਤ ਸ਼ਰਾਰਤ ਆਪ ਕਰ ਕੇ ਸਿੱਖਾਂ ਦੇ ਮੱਥੇ ਲਾਉਣੀ ਚਾਹੁੰਦਾ ਸੀ, ਇਸ ਲਈ ਉਸ ਨੇ ਆਪਣੇ ਸਾਰੇ ਹਮਾਇਤੀਆਂ ਨੂੰ ਬਾਹਰ ਸੱਦ ਲਿਆ ਜੋ ਸ਼ਰਾਬੀ ਹੋਏ ਬਾਹਰ ਮੈਦਾਨ ਵਿਚ ਨਿਕਲ ਖਲੋਤੇ ਤੇ ਲਲਕਾਰ ਕੇ ਆਖਿਆ ਕਿ ਅਸੀਂ ਕ੍ਰਿਪਾਨਾਂ ਵਾਲੇ ਸਿੱਖਾਂ ਨੂੰ ਗੁਰਦੁਆਰੇ ਦੇ ਅੰਦਰ ਮੱਥਾ ਟੇਕਣ ਨਹੀਂ ਜਾਣ ਦਿਆਂਗੇ । ਉਸ ਸਮੇਂ ਮੇਲੇ ਦੇ ਪ੍ਰਬੰਧ ਲਈ ਡਿਪਟੀ ਕਮਿਸ਼ਨਰ,ਸੁਪ੍ਰੰਟੈਂਡੈਂਟ ਪੁਲਸ,ਈ.ਏ.ਸੀ.,ਤਹਿਸੀਲਦਾਰ ਤੇ ਥਾਣੇਦਾਰ ਸਣੇ ਪੁਲਸ ਦੇ ਆਏ ਹੋਏ ਸਨ। ਮਹੰਤਾਂ ਨੇ ਉਪਰੋਕਤ ਹਾਕਮਾਂ ਪਾਸ ਜਾ ਸ਼ਕਾਇਤ ਕੀਤੀ ਕਿ ਅਕਾਲੀ ਗੁਰਦੁਆਰੇ 'ਤੇ ਕਬਜ਼ਾ ਕਰਨ ਆ ਪਏ ਹਨ ।

ਇਹ ਖਬਰ ਹੁੰਦੇ ਸਾਰ ਹੀ ਸਾਰੇ ਅਫਸਰ ਪੁਲਸ ਲੈ ਕੇ ਨੱਠੇ ਆਏ। ਮੌਕੇ 'ਤੇ ਆ ਕੇ ਭਾਈ ਲਛਮਣ ਜੀ ਮੋਹਰੇ ਤੇ ਮਗਰ ਹਜ਼ਾਰਾਂ ਸਿੱਖ ਸ਼ਬਦ ਪੜ੍ਹ ਰਹੇ ਹਨ। ਇਨ੍ਹਾਂ ਨੇ ਆਉਂਦਿਆਂ ਹੀ ਸੰਗਤ ਨੂੰ ਸਵਾਲ ਕੀਤਾ ਕਿ ਤੁਮ ਲੋਕ ਕਿਉਂ ਆਏ ਹੋ ? ਤਦ ਜਥੇਦਾਰ ਸਾਹਿਬ ਨੇ ਉੱਤਰ ਦਿੱਤਾ ਕਿ ਅਸੀਂ ਸਭ ਗੁਰਦੁਆਰੇ ਮੱਥਾ ਟੇਕਣ ਆਏ ਹਾਂ; ਅੰਦਰੋਂ ਦਰਸ਼ਨ ਕਰ ਕੇ ਸੰਗਤਾਂ ਨੇ ਹੁਣੇ ਵਾਪਸ ਮੁੜ ਆਪਣੇ ਦੀਵਾਨ ਅਸਥਾਨ 'ਤੇ ਚਲੇ ਜਾਣਾ ਹੈ। ਪ੍ਰੰਤੂ ਸਾਧ ਫਸਾਦ ਕਰਦੇ ਹਨ, ਸਾਧ ਬਾਹਰੋਂ ਆਈਆਂ ਸੰਗਤਾਂ ਨੂੰ ਅੰਦਰ ਮੱਥਾ ਟੇਕਣ ਨਹੀ ਦਿੰਦੇ। ਪੁਲਸ ਕਪਤਾਨ ਨੇ ਇਜਾਜ਼ਤ ਦੇ ਦਿੱਤੀ ਕਿ ਮੱਥਾ ਟੇਕਣ ਦੀ ਕਿਸੇ ਨੂੰ ਕੋਈ ਰੁਕਾਵਟ ਨਹੀਂ। ਇਹ ਹੁਕਮ ਮਿਲਣ 'ਤੇ ਛਵ੍ਹੀਆਂ ਗੰਡਾਸਿਆਂ ਤੇ ਡਾਂਗਾਂ ਵਾਲੇ ਪਿੱਛੇ ਹਟ ਗਏ। ਬਹੁਤ ਸਾਰੇ ਨਾਂਗੇ ਸਾਧਾਂ ਨੇ ਆਪਣੇ ਧੂੰਣਿਆਂ ਵਿਚੋਂ ਚੁਆੜੇ ਚੁੱਕੇ ਹੋਏ ਸਨ, ਉਹ ਭੀ ਉਨ੍ਹਾਂ ਦੇ ਪਿੱਛੇ ਹੋ ਗਏ। ਸਭ ਸੰਗਤਾਂ ਖੁਸ਼ੀ ਨਾਲ ਗੁਰਦੁਆਰੇ ਦੇ ਅੰਦਰ ਮੱਥਾ ਟੇਕਣ ਲਈ ਚਲੀਆਂ ਗਈਆਂ ਤੇ ਉਥੇ ਬੈਠ ਕੇ ਸਭ ਤੋਂ ਪਹਿਲਾਂ ਸਾਰੀ ਸੰਗਤ ਨੇ ਮਿਲ ਕੇ ਇਕ ਬੇਨਤੀਮਈ ਸ਼ਬਦ ਪੜ੍ਹਿਆ। ਉਸ ਤੋਂ ਪਿੱਛੋਂ ਭਾਈ ਲਛਮਣ ਸਿੰਘ ਜੀ ਨੇ ਲੈਕਚਰ ਦੇਣਾ ਸ਼ੁਰੂ ਕਰ ਦਿੱਤਾ। ਐਸ.ਪੀ. ਤੇ ਡੀ.ਸੀ. ਦੋਵੇਂ, ਪ੍ਰਬੰਧ ਲਈ ਲਾਏ ਆਰਜ਼ੀ ਜੰਗਲੇ ਪਾਸ ਖੜ੍ਹੇ ਸੁਣਦੇ ਰਹੇ। ਲੈਕਚਰ ਦਾ ਸਾਰ ਇਹ ਸੀ "ਸਾਡੇ ਬਾਬੇ ਦਾ ਦਰਬਾਰ ਹੋਵੇ ਤੇ ਉਥੇ ਮੱਥਾ ਟੇਕਣੋਂ ਸਾਨੂੰ ਰੋਕਿਆ ਜਾਵੇ, ਖਾਸ ਕਰਕੇ ਜਦੋਂ ਅਸੀਂ ਸਿਰ ਨੀਵਾਂ ਕਰਕੇ ਮੱਥਾ ਟੇਕਣ ਆਉਂਦੇ ਹਾਂ, ਕਿਸੇ 'ਪੁਰ ਵਾਰ ਕਰਨ ਨਹੀਂ ਆਉਂਦੇ ! ਕਦੀ ਹੋ ਨਹੀਂ ਸਕਦਾ ਕਿ ਅਸੀਂ ਮੱਥਾ ਟੇਕਣ ਜਾਣੋਂ ਰੁਕ ਜਾਈਏ ! ਅਸੀਂ ਜਰੂਰ ਦਰਸ਼ਨ ਕਰਾਂਗੇ ਤੇ ਇਸ ਦਰ ਦੀ ਧੂੜ ਮਸਤਕ 'ਪੁਰ ਲਾ ਕੇ ਆਪਣਾ ਜਨਮ ਸਫਲ ਸਮਝਾਂਗੇ। ਸਿੱਖ ਪਹਿਲਾਂ ਭੀ ਕਿਸੇ 'ਪੁਰ ਵਾਰ ਨਹੀਂ ਕਰਦਾ। ਬਾਬੇ ਦੇ ਦਰ 'ਪੁਰ ਖਾਸ ਕਰਕੇ ਕਦੇ ਕੋਈ ਸਿੱਖ ਵਾਰ ਨਹੀ ਕਰੇਗਾ।" ਐਸ.ਪੀ.ਨੇ ਖਾਸ ਤੌਰ 'ਤੇ ਇਹ ਸ਼ਬਦ ਸੁਣ ਕੇ ਪ੍ਰਸੰਨਤਾ ਪ੍ਰਗਟ ਕੀਤੀ ਕਿ ਜੋ ਸਾਧ ਆਖਦੇ ਸਨ ਸਿੱਖ ਸਾਨੂੰ ਮਾਰਨ ਆਏ ਹਨ, ਉਹ ਝੂਠੇ ਨਿਕਲੇ ਹਨ। ਮੱਥਾ ਟੇਕ ਕੇ ਸੰਗਤਾਂ ਵਾਪਸ ਆ ਗਈਆਂ। ਜਦੋਂ ਸੰਗਤ ਦਰਸ਼ਨੀ ਡਿਉੜੀ ਵਿਚੋਂ ਬਾਹਰ ਨਿਕਲਦੀ ਹੈ ਤਾਂ ਨਾਂਗੇ ਸਾਧੂ ਪਹਿਲਾਂ ਨਾਲੋਂ ਭੀ ਵਧੇਰੇ ਹਿਸ਼ ਕੇ ਇਨ੍ਹਾਂ ਦੇ ਗਲ ਪੈ ਜਾਂਦੇ ਹਨ। ਪ੍ਰੰਤੂ ਪੁਲਸ ਨੇ ਅੱਗੇ ਵਧ ਕੇ ਊਨ੍ਹਾਂ ਨੂੰ ਫਸਾਦੀ ਸਾਧਾਂ ਤੋਂ ਅਜਿਹਾ ਕਰਨ ਤੋਂ ਰੋਕ ਦਿੱਤਾ ਅਤੇ ਇਸ ਤਰ੍ਹਾਂ ਸਾਧਾਂ ਵੱਲੋਂ ਹੁੰਦੀ-ਹੁੰਦੀ ਲੜਾਈ ਰੁਕ ਗਈ। ਨਹੀਂ ਤੇ ਪਤਾ ਨਹੀਂ ਕਿ ਸਿੰਘਾਂ ਦੀਆਂ ਕਿੰਨੀਆਂ ਕੁ ਸ਼ਹੀਦੀਆਂ ਹੋ ਜਾਂਦੀਆਂ ! ਥੋੜ੍ਹੇ ਚਿਰ ਪਿੱਛੋਂ ਬਾਵਾ ਨਰਿੰਜਨ ਸਿੰਘ, ਡਾ: ਮਹਾਂ ਸਿੰਘ ਗੁਜਰਾਂਵਾਲਾ ਵਾਲਾ ਆਦਿ ਇੱਕਠੇ ਹੋ ਕੇ ਡੀ.ਸੀ. ਮਿਸਟਰ ਕਰੀ ਸਾਹਿਬ ਨੂੰ ਮਿਲੇ ਤੇ ਇਹ ਆਖਿਆ ਕਿ ਸਾਹਿਬ,ਤੁਸਾਂ ਆਪਣੀ ਅੱਖੀਂ ਵੇਖ ਹੀ ਲਿਆ ਹੈ ਕਿ ਅੱਜ ਸਿੱਖਾਂ ਦੇ

ਪਵਿੱਤਰ ਗੁਰਪੁਰਬ ਦਾ ਦਿਨ ਹੈ। ਸੰਗਤਾਂ ਕਿੰਨੇ ਪੱਵਿਤਰ ਤੇ ਗਰੀਬੀ ਦੇ ਭਾਵਾਂ ਨੂੰ ਲੈ ਕੇ ਇਥੇ ਆਈਆਂ ਹੋਈਆਂ ਹਨ! ਅੱਗੋਂ ਮਹੰਤ ਨੇ ਮੁਸਲਮਾਨ ਬੰਦੂਕਾਂ ਭਰਾ ਕੇ ਬੂਹੇ ਅੱਗੇ ਖੜ੍ਹੇ ਕੀਤੇ ਹੋਏ ਹਨ ਅਤੇ ਛਵ੍ਹੀਆਂ ਤੇ ਗੰਡਾਸਿਆਂ ਵਾਲੇ ਸੈਂਕੜੇ ਬੰਦੇ ਤਿਆਰ ਕੀਤੇ ਹੋਏ ਹਨ, ਜਿਸ ਦਾ ਭਾਵ ਇਹ ਹੈ ਕਿ ਖ਼ਾਹ-ਮਖ਼ਾਹ ਸਿੱਖਾਂ ਨੂੰ ਭੜਕਾਇਆ ਜਾ ਰਿਹਾ ਹੈ। ਇਸ ਭੈੜੇ ਵਤੀਰੇ ਦਾ ਯੋਗ ਪ੍ਰਬੰਧ ਹੋਣਾ ਜਰੂਰੀ ਹੈ।" ਬਹੁਤ ਹੱਛਾ, ਗ਼ੌਰ ਕੀਤਾ ਜਾਵੇਗਾ।" ਇਹ ਉੱਤਰ ਮਿਲਿਆ।

ਉਧਰ ਦੀਵਾਨ ਅਸਥਾਨ 'ਤੇ ਪੁੱਜ ਕੇ ਸੰਗਤਾਂ ਨੇ ਇਸ ਗੱਲ ਦਾ ਬੜਾ ਰੋਹ ਮਨਾਇਆ ਤੇ ਨਾਂਗੇ ਸਾਧਾਂ ਦੀ ਇਸ ਯੋਗ ਕਾਰਵਾਈ ਨੂੰ ਸਾਹਮਣੇ ਰਖਦਿਆਂ ਹੋਇਆਂ ਬਾਈਕਾਟ ਦਾ ਮਤਾ ਪਾਸ ਕਰ ਦਿੱਤਾ, ਜਿਸ 'ਤੇ ਸਾਧ ਖਿਝ ਕੇ ਫੇਰ ਦੀਵਾਨ ਅਸਥਾਨ 'ਤੇ ਸਣੇ ਮਹੰਤ ਨਰਾਇਣ ਦਾਸ ਆ ਗਏ ਅਤੇ ਦੀਵਾਨ ਦੀਆਂ ਚਾਨਣੀਆਂ ਦੇ ਕਿੱਲੇ ਪੁੱਟਣ ਦਾ ਯਤਨ ਕਰਨ ਲੱਗੇ। ਪਰ ਫੇਰ ਅਫਸਰਾਂ ਦੇ ਉਥੇ ਪੁੱਜ ਜਾਣ 'ਤੇ ਸੁਖ ਅਤੇ ਸ਼ਾਂਤੀ ਵਰਤੀ ਰਹੀ। ਜੇ ਅੱਗੋਂ ਕੋਈ ਸਿੰਘ ਜ਼ਰਾ ਭੀ ਚੂੰ-ਚਰਾਂ ਕਰਦਾ ਤਾਂ ਇਹ ਫਸਾਦ ਲਈ ਤੁਲ ਕੇ ਗਏ ਸਾਧ ਕਦੇ ਭੀ ਕਿਸੇ ਗੱਲੋਂ ਘੱਟ ਨਾ ਕਰਦੇ! ਪਰ ਸਿੰਘਾਂ ਨੇ ਆਪਣੀ ਸਹਿਨਸ਼ੀਲਤਾ ਤੇ ਜ਼ਬਤ ਦਾ ਪੂਰਾ-ਪੂਰਾ ਸਬੂਤ ਦਿੱਤਾ ਜਿਸ ਨੂੰ ਵੇਖ ਕੇ ਹਾਕਮ ਦੰਗ ਰਹਿ ਗਏ।

## ਸ਼ਹੀਦੀ ਲਈ ਅਰਦਾਸ ਕਰਨੀ

ਸਾਵਣ ਸੰਮਤ ੧੯੭੭ ਬਿ: ਦੀ ਮੱਸਿਆ ਨੂੰ ਆਪ ਸ੍ਰੀ ਤਰਨ ਤਾਰਨ ਸਾਹਿਬ ਬੀਬੀਆਂ ਦੇ ਕੀਰਤਨੀ ਜਥੇ ਸਮੇਤ ਅਸ਼ਨਾਨ ਕਰਨ ਲਈ ਗਏ। ਮੱਸਿਆ ਤੋਂ ਅਗਲੇ ਦਿਨ ਸ੍ਰੀ ਦਰਬਾਰ ਸਾਹਿਬ ਅੰਦਰ ਬੀਬੀਆਂ ਨੇ ਕੀਰਤਨ ਕਰਨ ਦੀ ਲਾਲਸਾ ਜ਼ਾਹਿਰ ਕੀਤੀ। ਅੱਗੋਂ ਪੁਜਾਰੀਆਂ ਨੇ ਬੜੇ ਨਿਰਾਦਰ ਭਰੇ ਕੁਬਚਨ ਬੋਲੇ। ਤਦ ਆਪ ਅੰਦਰ ਸਿੱਖੀ ਸਪਿਰਟ ਨੇ ਜੋਸ਼ ਮਾਰਿਆ ਅਤੇ ਆਪ ਖੂੰਡਾ ਲੈ ਕੇ ਖੜ੍ਹੋ ਗਏ ਤੇ ਬੀਬੀਆਂ ਦੇ ਜਥੇ ਨੂੰ ਕੀਰਤਨ ਕਰਨ ਲਾ ਦਿੱਤਾ। ਉਨ੍ਹਾਂ ਨੇ ਪੂਰੇ ਪੰਜਾਂ ਸ਼ਬਦਾਂ ਦਾ ਕੀਰਤਨ ਕਰ ਕੇ ਭੋਗ ਪਾਇਆ, ਪਰ ਕਿਸੇ ਪੁਜਾਰੀ ਨੇ ਭੀ ਆਪ ਦੇ ਦਬਦਬੇ ਅੱਗੇ ਚੂੰ ਤਕ ਨ ਕੀਤੀ। ਇਸ ਅਨੋਖੀ ਘਟਨਾ ਨੇ ਆਪ ਦੇ ਦਿਲ 'ਤੇ ਡੂੰਘਾ ਅਸਰ ਕੀਤਾ ਅਤੇ ਆਪ ਇਸ ਦਿਨ ਤੋਂ ਗੁਰਦੁਆਰਾ ਸੁਧਾਰ ਲਹਿਰ ਦੀ ਪੂਰਤੀ ਲਈ ਦਿਲੀ ਉਮੰਗ ਨਾਲ ਮੈਦਾਨ ਵਿੱਚ ਕੁੱਦ ਪਏ।

੨੬ ਜਨਵਰੀ ਸੰ: ੧੯੨੧ ਈ: ਨੂੰ ਸ੍ਰੀ ਤਰਨ ਤਾਰਨ ਸਾਹਿਬ ਗੁਰਦੁਆਰੇ ਦੇ ਕਬਜ਼ੇ ਲਈ ਸਿੰਘ ਚੜ੍ਹਾਈ ਕਰ ਕੇ ਆਉਂਦੇ ਹਨ ਤਦ ਆਪ ਭੀ ਉਨ੍ਹਾਂ ਦੇ ਨਾਲ ਸ਼ਾਮਲ ਹੋਏ। ਜਿਸ ਦਿਨ ਭਾਈ ਹਜ਼ਾਰਾ ਸਿੰਘ ਜੀ ਅਲਾਹਦੀਨਪੁਰ ਸ਼ਹੀਦ ਨਮਿਤ

ਰਖੇ ਗਏ ਅਖੰਡ ਪਾਠ ਦਾ ਭੋਗ ਪਿਆ ਤਾਂ ਉਸ ਸਮੇਂ ਭਰੇ ਦੀਵਾਨ ਵਿਚ ਆਪ ਨੇ ਸ੍ਰੀ ਨਨਕਾਣੇ ਸਾਹਿਬ ਦੇ ਮਹੰਤਾਂ ਦੇ ਕੁਕਰਮ ਖੋਲ੍ਹ ਕੇ ਦੱਸੇ ਅਤੇ ਇਸ ਦੇ ਪਿੱਛੋਂ ਸਤਿਗੁਰਾਂ ਦੀ ਹਜ਼ੂਰੀ ਵਿੱਚ ਖੜ੍ਹੇ ਹੋ ਕੇ ਅਰਦਾਸ ਕੀਤੀ ਕਿ "ਹੇ ਸੱਚੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ! ਮੇਹਰ ਕਰੋ ਤੇ ਦੇਸ਼ ਵਿਚੋਂ ਜ਼ੁਲਮ ਦੂਰ ਕਰ ਕੇ ਠੰਢ ਵਰਤਾਓ। ਸੱਚੇ ਧਰਮ ਖਾਤਰ ਆਪ ਨੇ ਸਭ ਤੋਂ ਪਹਿਲੇ ਸ਼ਹੀਦੀ ਦਿੱਤੀ ਸੀ ਅਤੇ ਨ ਸਹਾਰੇ ਜਾਣ ਵਾਲੇ ਜ਼ੁਲਮਾਂ ਦੇ ਕਸ਼ਟ ਆਪਣੇ ਸੋਹਲ ਸਰੀਰ 'ਤੇ ਸਹਾਰੇ ਸਨ। ਉਸ ਦੇ ਉਪਰੰਤ ਉੱਪਰੋ-ਥੱਲੀ ਬੇਅੰਤ ਸ਼ਹੀਦੀਆਂ ਹੋ ਕੇ ਦੇਸ਼ ਜ਼ਾਲਮਾਂ ਦੇ ਹੱਥੋਂ ਆਜ਼ਾਦ ਹੋ ਕੇ ਧਰਮ-ਰਾਜ ਕਾਇਮ ਹੋ ਗਿਆ। ਅੱਜ ਮੈਂ ਨਿਮਾਣਾ ਤੁਹਾਡੇ ਦਰਬਾਰ ਦੇ ਸਨਮੁਖ ਖੜ੍ਹੋ ਕੇ ਬੇਨਤੀਆਂ ਕਰ ਰਿਹਾ ਹਾਂ। ਕੁਝ ਮਹੀਨੇ ਬੀਤੇ ਹਨ ਜਦ ਮੈਂ ਆਪ ਦੇ ਭੁਝੰਗਣ ਆਸ਼ਰਮ ਧਾਰੋਵਾਲੀ ਦੀਆਂ ਕੌਮੀ ਬੱਚੀਆਂ ਦਾ ਕੀਰਤਨੀ ਜਥਾ ਲਿਆ ਕੇ ਆਪ ਦੇ ਸਚਖੰਡੀ ਦਰਬਾਰ ਵਿੱਚ ਇਕ ਗੁਰੂ ਕਾ ਸ਼ਬਦ ਪੜ੍ਹਨ ਦੀ ਆਗਿਆ ਮੰਗੀ ਸੀ, ਤਾਂ ਇਥੋਂ ਦੇ ਗ੍ਰੰਥੀ-ਪੁਜਾਰੀਆਂ ਨੇ ਉਹ ਦੁਰਗਤ ਕੀਤੀ ਸੀ ਜੋ ਆਪ ਹੀ ਜਾਣਦੇ ਹੋ! ਹਾਕਮਾਂ ਪਾਸ ਪੁੱਜ ਕੇ ਅਜਿਹੇ ਭੈੜੇ ਸ਼ਬਦ ਕਹੇ ਜੋ ਨੀਚ ਪੁਰਸ਼ ਭੀ ਨਹੀਂ ਆਖ ਸਕਦਾ। ਅੱਜ ਤੇਰੇ ਪਿਆਰੇ ਭਾਈ ਹਜ਼ਾਰਾ ਸਿੰਘ ਜੀ ਸ਼ਹੀਦ ਤੇ ਹੋਰ ਕਈ ਪਿਆਰਿਆਂ ਦੇ ਸ਼ਾਂਤਮਈ ਰਹਿ ਕੇ ਫੱਟੜ ਹੋਣ ਦੀ ਕੁਰਬਾਨੀ ਦਾ ਸਦਕਾ ਸ੍ਰੀ ਤਰਨ ਤਾਰਨ ਦੇ ਸਚਖੰਡੀ ਦਰਬਾਰ ਦਾ ਪ੍ਰਬੰਧ ਪੰਥਕ ਕਬਜ਼ੇ ਵਿੱਚ ਆ ਗਿਆ ਹੈ। ਪਿਛਲੇ ਪਾਪਾਂ ਦੀ ਮੈਲ ਸ਼ਹੀਦੀ ਖ਼ੂਨ ਨਾਲ ਧੋਤੀ ਗਈ ਹੈ। ਸੋ ਹੇ ਦੀਨਾ ਨਾਥ! ਮੇਰੇ 'ਤੇ ਵੀ ਅਜੇਹੀ ਕ੍ਰਿਪਾ ਕਰੋ, ਜੁ ਮੈਂ ਨਿਕਾਰੇ ਦਾ ਸਿਰ ਸ੍ਰੀ ਨਨਕਾਣੇ ਸਾਹਿਬ ਗੁਰਦੁਆਰਾ ਜਨਮ ਅਸਥਾਨ ਦੇ ਪ੍ਰਬੰਧ-ਸੁਧਾਰ ਹਿਤ ਲੱਗੇ ਤੇ ਉਹ ਪਵਿੱਤਰ ਗੁਰਧਾਮ ਵੀ ਕੁਕਰਮੀਆਂ ਹੱਥੋਂ ਸੁਤੰਤਰ ਹੋ ਕੇ ਧਰਮੀਆਂ ਦੇ ਪ੍ਰਬੰਧ ਵਿਚ ਆ ਜਾਵੇ। ਉਥੇ ਕਿਸੇ ਕ੍ਰਿਪਾਨਧਾਰੀ, ਪੂਰਨ ਗੁਰਸਿੱਖ ਨੂੰ ਦਰਸ਼ਨ ਕਰਨ ਦੀ ਖੁਲ੍ਹ ਨਹੀਂ ਹੈ। ਆਪ ਮੇਹਰ ਕਰੋ ਤੇ ਜਿਸ ਨੂੰ ਆਪਣੀ ਸੇਵਾ ਵਿਚ ਲਾਉਣਾ ਹੋਵੇ, ਹੁਕਮ ਕਰ ਕੇ ਲਾ ਲਓ। ਪਰ ਮੈਂ ਨਿਮਾਣੇ ਦੀ ਉਮੰਗ ਅਤੇ ਉਤਸ਼ਾਹ ਜ਼ਰੂਰੀ ਪੂਰਾ ਕਰਨਾ, ਗੁਰਦੁਆਰਾ ਸ੍ਰੀ ਨਨਕਾਣੇ ਸਾਹਿਬ ਦੀ ਆਜ਼ਾਦੀ ਲਈ ਮੈਨੂੰ ਸ਼ਕਤੀ ਬਖ਼ਸ਼ ਕੇ ਆਪਣੀ ਸੇਵਾ ਵਿੱਚ ਜ਼ਰੂਰੀ ਲਾ ਲੈਣਾ!"

ਆਪ ਦੀ ਇਸ ਅੰਦਰੋਂ ਫੁੱਟ-ਫੁੱਟ ਕੇ ਨਿਕਲੀ ਦਿਲ-ਚੀਰਵੀਂ ਅਰਦਾਸ ਨੇ ਕਈ ਗੁਰਮੁਖ ਪਿਆਰਿਆਂ ਦੇ ਦਿਲਾਂ 'ਤੇ ਅਸਰ ਕੀਤਾ ਅਤੇ ਉਨ੍ਹਾਂ ਨੇ ਇਸ ਸ਼ਹੀਦੀ ਦਲ ਲਈ ਆਪਣੇ ਨਾਮ ਭੀ ਪੇਸ਼ ਕੀਤੇ, ਪਰ ਬਿਨਾਂ ਭਾਗਾਂ ਦੇ ਸ਼ਹੀਦੀ ਵਰਗੀ ਪਵਿੱਤ੍ਰ ਦਾਤ ਕਿਸੇ ਨੂੰ ਪ੍ਰਾਪਤ ਨਹੀਂ ਹੁੰਦੀ।

# ਸ਼੍ਰੋਮਣੀ ਕਮੇਟੀ ਦੀ ਮੀਟਿੰਗ ਵਿਚ

ਸ਼੍ਰੋਮਣੀ ਕਮੇਟੀ ਦੀ ਮੀਟਿੰਗ ਵਿੱਚ ਸ਼ਾਮਲ ਹੋਣ ਲਈ ੨੩ ਜਨਵਰੀ ਨੂੰ ਜਦ ਭਾਈ ਲਛਮਣ ਸਿੰਘ ਜੀ ਸ੍ਰੀ ਅੰਮ੍ਰਿਤਸਰ ਜੀ ਨੂੰ ਗੱਡੀ ਵਿਚ ਜਾ ਰਹੇ ਸਨ, ਤਾਂ ਇਨ੍ਹਾਂ ਦੇ ਨਾਲ ਹੀ ਮਹੰਤ ਨਰੈਣ ਦਾਸ ਸੀ। ਮਹੰਤ ਨਰੈਣ ਦਾਸ ਦਾ ਸੀ.ਆਈ. ਡੀ. ਦਾ ਬੰਦਾ ਸ਼ੇਰ ਸਿੰਘ ਸੈਣੀ ਭੀ ਕਾਲੀ ਪੱਗ ਬੰਨ੍ਹੀਂ ਇਨ੍ਹਾਂ ਦੇ ਨਾਲ ਹੀ ਜਾ ਰਿਹਾ ਸੀ। ਉਸ ਨੇ ਦੱਸਿਆ ਹੈ ਕਿ ਭਾਈ ਲਛਮਣ ਸਿੰਘ ਜੀ ਹਰ ਇਕ ਨਾਲ ਸਾਰੇ ਰਾਹ ਇਹੋ ਗੱਲਾਂ-ਬਾਤਾਂ ਕਰਦੇ ਜਾਂਦੇ ਸਨ ਕਿ ਮੈਂ ਸ੍ਰੀ ਨਨਕਾਣੇ ਸਾਹਿਬ ਜਾ ਕੇ ਜ਼ਰੂਰ ਸ਼ਹੀਦ ਹੋ ਜਾਣਾ ਹੈ, ਹੋਰ ਕੋਈ ਭਾਵੇਂ ਹੋਵੇ ਤੇ ਭਾਵੇਂ ਨਾ ਹੋਵੇ। ੨੩ ਜਨਵਰੀ ਅਤੇ ੬ ਫ਼ਰਵਰੀ ਸੰ: ੧੯੨੧ ਈ: ਦੇ ਸਮਾਗਮਾਂ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਸ਼੍ਰੋਮਣੀ ਕਮੇਟੀ ਨੇ ਪਾਸ ਕਰ ਕੇ, ਇਕ ਖੁਲ੍ਹਾ ਚਿੱਠਾ ਛਾਪ ਕੇ ਕਈ ਹਜ਼ਾਰ ਵੰਡ ਦਿੱਤਾ। ਇਸ ਵਿਚ ਸਰਕਾਰ, ਰਾਜਿਆਂ, ਮਹਾਰਾਜਿਆਂ ਤੇ ਸਾਰੀ ਸਿੱਖ ਜਨਤਾ ਅੱਗੇ ਅਪੀਲ ਕੀਤੀ ਗਈ ਸੀ ਕਿ ਉਹ ਨਨਕਾਣੇ ਸਾਹਿਬ ਨੂੰ ਲੜਾਈ-ਝਗੜੇ ਤੋਂ ਬਚਾਉਣ ਲਈ ਉਸ ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਦੇ ਹਵਾਲੇ ਹੋਣ ਵਿਚ ਸਹਾਇਤਾ ਕਰਨ। ਮਹੰਤਾਂ ਤੇ ਪੁਜਾਰੀਆਂ ਨੂੰ ਭੀ ਪਤਾ ਲਗ ਗਿਆ ਸੀ ਕਿ ਸ੍ਰੀ ਨਨਕਾਣੇ ਸਾਹਿਬ ਦੇ ਗੁਰਦੁਆਰੇ ਦੀਆਂ ਕੁਰੀਤੀਆਂ ਅਤੇ ਬੇਅਦਬੀਆਂ ਦੂਰ ਕਰਨ ਲਈ ਸ਼੍ਰੋਮਣੀ ਕਮੇਟੀ ਵੱਲੋਂ ਸਾਰੇ ਪੰਥ ਦਾ ਇਕ ਸਾਂਝਾ ਭਾਰੀ ਦੀਵਾਨ ੪, ੫ ਅਤੇ ੬ ਮਾਰਚ ਨੂੰ ਸ੍ਰੀ ਨਨਕਾਣੇ ਸਾਹਿਬ ਵਿੱਚ ਹੋਵੇਗਾ। ਇਸ ਖੁਲ੍ਹੇ ਚਿੱਠੇ ਵਿੱਚ ਮਹੰਤ ਨਰੈਣ ਦਾਸ ਦਾ ਆਚਰਨ ਤੇ ਇਥੇ ਹੋ ਰਹੀਆਂ ਭੈੜੀਆਂ ਗੱਲਾਂ ਦਾ ਵੇਰਵਾ ਖੋਲ੍ਹ ਕੇ ਦੱਸਿਆ ਹੋਇਆ ਸੀ। ਮਹੰਤ ਵੱਲੋਂ ਸ਼ਸਤ੍ਰਾਂ ਦੀ ਹੋ ਰਹੀ ਤਿਆਰੀ ਦਾ ਜ਼ਿਕਰ ਕਰ ਕੇ ਸੰਗਤਾਂ ਅੱਗੇ ਪ੍ਰੇਰਨਾ ਕੀਤੀ ਗਈ ਸੀ ਕਿ ਉਹ ਬਿਨਾਂ ਹੱਥ ਚੁੱਕਣ ਦੇ ਸ਼ਾਂਤਮਈ ਰਹਿ ਕੇ ਆਪਣੇ ਆਪ ਨੂੰ ਕੁਰਬਾਨ ਕਰ ਦੇਣ।

ਇਸ ਵੱਡੇ ਭਾਰੇ ਦੀਵਾਨ ਦਾ ਪ੍ਰਬੰਧ ਕਰਨ ਲਈ ਸ਼੍ਰੋਮਣੀ ਕਮੇਟੀ ਨੇ ਭਾਈ ਬੂਟਾ ਸਿੰਘ ਜੀ ਚੱਕ ਨੰਬਰ ੨੦੪, ਭਾਈ ਤੇਜਾ ਸਿੰਘ ਜੀ ਸਮੁੰਦਰੀ, ਭਾਈ ਲਛਮਣ ਸਿੰਘ ਜੀ ਧਾਰੋਵਾਲੀ, ਅਤੇ ਭਾਈ ਕਰਤਾਰ ਸਿੰਘ ਜੀ ਝਬਰ ਦੀਆਂ ਡਿਊਟੀਆਂ ਲਾ ਦਿੱਤੀਆਂ ਸਨ। ਸ਼੍ਰੋਮਣੀ ਕਮੇਟੀ ਦੀ ਇਸ ਮੀਟਿੰਗ 'ਤੇ ਖਰੇ ਸੌਦੇ ਅਤੇ ਤਰਨ ਤਾਰਨ ਜੋ ਅਕਾਲੀਆਂ ਦੀਆਂ ਗੁਪਤ ਮੀਟਿੰਗਾਂ ਹੋਈਆਂ, ਹਰ ਇਕ ਮੀਟਿੰਗ ਵਿਚ ਮਹੰਤ ਨੂੰ ਖੁਫ਼ੀਆ ਰਿਪੋਰਟਾਂ ਦੇਣ ਵਾਲਾ ਸ਼ੇਰ ਸਿੰਘ ਸੈਣੀ ਸ਼ਾਮਲ ਹੁੰਦਾ ਰਿਹਾ ਸੀ। ਉਸ ਦੀ ਜ਼ੁਬਾਨੀ ਪਤਾ ਲਗਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਉਪ੍ਰੋਕਤ ਪੁੱਜੇ ਚਾਰੇ ਸਿੰਘ ਫ਼ੈਸਲਾ ਕਰ ਕੇ ਹਰਿਮੰਦਰ ਸਾਹਿਬ ਮੱਥਾ ਟੇਕਣ ਗਏ

ਤਾਂ ਹਰਿਮੰਦਰ ਸਾਹਿਬ ਦੇ ਪੁਲ ਉੱਤੇ ਖੜ੍ਹੋ ਕੇ ਗਲ ਵਿਚ ਪੱਲਾ ਪਾ ਕੇ ਭਾਈ ਲਛਮਣ ਸਿੰਘ ਜੀ ਨੇ ਅਰਦਾਸ ਕੀਤੀ ਕਿ "ਹੇ ਗੁਰੂ ਰਾਮਦਾਸ ਜੀ ! ਮੇਰੇ 'ਤੇ ਮੇਹਰ ਕਰਨੀ ਤੇ ਸ੍ਰੀ ਨਨਕਾਣੇ ਸਾਹਿਬ ਸ਼ਹੀਦੀਆਂ ਦਾ ਗੱਫਾ ਬਖ਼ਸ਼ ਕੇ ਆਪਣੇ ਪਵਿੱਤਰ ਚਰਨ-ਕਮਲਾਂ ਵਿਚ ਥਾਂ ਦੇ ਕੇ ਨਿਵਾਜ ਲੈਣਾ !"

ਸ: ਲਛਮਣ ਸਿੰਘ ਹੁਰਾਂ ਦੀਆਂ ਇਸ ਤਰ੍ਹਾਂ ਬਾਰ-ਬਾਰ ਅਰਦਾਸਾਂ ਕਰਨ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਅੰਦਰ ਸੁੱਤੇ ਸਿਧ ਹੀ ਸ਼ਹੀਦੀ ਵਲਵਲੇ ਉਠ ਰਹੇ ਸਨ ਅਤੇ ਉਹ ਰਾਤ-ਦਿਨ ਸ਼ਹਾਦਤ ਦੇ ਚਾਅ ਤੇ ਉਤਸ਼ਾਹ ਵਿਚ ਕਿੱਦਾਂ ਖੀਵੇ ਹੋਏ ਫਿਰਦੇ ਸਨ !

ਸ਼੍ਰੋਮਣੀ ਕਮੇਟੀ ਦੇ ਖੁਲ੍ਹੇ ਚਿੱਠੇ ਦੇ ਜਵਾਬ ਵਿਚ ਮਹੰਤ ਨਰੈਣ ਦਾਸ ਤੇ ਮਹੰਤ ਕ੍ਰਿਪਾ ਰਾਮ ਦੇ ਦਸਖ਼ਤਾਂ ਹੇਠ ਇਕ ਇਸ਼ਤਿਹਾਰ ਛਾਪ ਕੇ ਲੱਖਾਂ ਦੀ ਗਿਣਤੀ ਵਿਚ ਵੰਡਿਆ ਗਿਆ ਤੇ ਉਸ ਵਿਚ ਬਾਵਾ ਕਰਤਾਰ ਸਿੰਘ ਬੇਦੀ ਵੱਲੋਂ ੧੯ ਅਤੇ ੨੦ ਫ਼ਰਵਰੀ ਨੂੰ ਲਾਹੌਰ ਰਖੀ ਗਈ ਕਾਨਫ੍ਰੰਸ ਵਿਚ ਸ਼ਾਮਲ ਹੋਣ ਦੀ ਪ੍ਰੇਰਨਾ ਸੀ ।

***

# ਨਨਕਾਣੇ ਸਾਹਿਬ 'ਤੇ ਕਬਜ਼ੇ ਲਈ ਤਿਆਰੀ

## ਭਾਈ ਲਛਮਣ ਸਿੰਘ ਜੀ ਨੇ ਸਿੰਘਾਂ ਦੀ ਭਰਤੀ ਕਰਨੀ

ਸ੍ਰੀ ਤਰਨ ਤਾਰਨ ਸਾਹਿਬ ਦੇ ਖ਼ੂਨੀ ਸਾਕੇ ਮਗਰੋਂ ਪਿੰਡ ਆਉਂਦਿਆਂ ਸਾਰ ਹੀ ਭਾਈ ਲਛਮਣ ਸਿੰਘ ਜੀ ਨੇ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਸ਼੍ਰੋ: ਕਮੇਟੀ ਨੇ ਉਥੇ ਦੀਵਾਨ ਕਰਨ ਦਾ ਫ਼ੈਸਲਾ ਕੀਤਾ ਹੈ, ਹੁਣ ਅਸੀਂ ਗੁਰਦੁਆਰਾ ਜਨਮ ਅਸਥਾਨ ਪਾਪੀਆਂ ਦੇ ਹੱਥੋਂ ਆਜ਼ਾਦ ਕਰਾ ਕੇ ਛੱਡਾਂਗੇ, ਜਾਂ ਸ਼ਹੀਦੀਆਂ ਪਾ ਜਾਵਾਂਗੇ। ੨੭-੨੮ ਮਾਘ ਨੂੰ ਸੱਚੇ ਸੌਦੇ ਏਕਮ ਦਾ ਮੇਲਾ ਸੀ। ਆਪ ਆਪਣੇ ਇਲਾਕੇ ਦੇ ਬਹੁਤ ਸਾਰੇ ਸਿੰਘ ਨਾਲ ਲੈ ਕੇ ਗਏ ਹੋਏ ਸਨ। ਆਪ ਨੇ ਸਟੇਜ 'ਤੇ ਖੜ੍ਹੋ ਕੇ ਐਲਾਨ ਕੀਤਾ ਕਿ ਅਸੀਂ ਸ਼ਹੀਦੀ ਲਈ ਆਪਣੇ ਇਲਾਕੇ ਦੀ ਭਰਤੀ ਕਰ ਲਈ ਹੈ, ਤੁਸੀਂ ਝੱਬਰ ਸਾਹਿਬ ਆਪਣੇ ਇਲਾਕੇ ਦੀ ਕਰ ਲਓ। ਤਦ ਭਾਈ ਕਰਤਾਰ ਸਿੰਘ ਝੱਬਰ ਨੇ ਖੜ੍ਹੋ ਕੇ ਉੱਤਰ ਦਿੱਤਾ ਕਿ "ਸਾਡਾ ਤਾਂ ਸਾਰਾ ਇਲਾਕਾ ਹੀ ਭਰਤੀ ਹੈ। ਲੌ ਭਾਈ ਜਿਸ ਨੇ ਸ੍ਰੀ ਨਨਕਾਣੇ ਸਾਹਿਬ ਦਾ ਗੁਰਦੁਆਰਾ ਆਜ਼ਾਦ ਕਰਾਉਣਾ ਹੈ, ਬਾਹਵਾਂ ਖੜ੍ਹੀਆਂ ਕਰ ਦਿਓ।" ਸਭ ਦੀਵਾਨ ਵਿੱਚ ਬੈਠੇ ਸਿੰਘਾਂ ਨੇ ਬਾਹਵਾਂ ਖੜ੍ਹੀਆਂ ਕਰ ਦਿੱਤੀਆਂ। ਖ਼ੈਰ, ਇਸ ਦੇ ਪਿੱਛੋਂ ਆਪ ਨੇ ਝੱਬਰ ਜੀ ਨਾਲ ਮਿਲ ਕੇ ਫ਼ੈਸਲਾ ਕੀਤਾ ਕਿ ਤੁਸੀਂ ਆਪਣੇ ਬੰਦੇ ਇਕੱਠੇ ਕਰੋ, ਤੇ ਅਸੀਂ ਆਪਣੇ ਕਰਦੇ ਹਾਂ ਤੇ ਝੱਬਰ ਜੀ ਨੇ ਕਿਹਾ ਕਿ ਅਸੀਂ ਸ਼੍ਰੋ: ਕਮੇਟੀ ਪਾਸੋਂ ਮਨਜ਼ੂਰੀ ਲੈ ਕੇ ਆਪ ਨੂੰ ਤਾਰ ਦਿਆਂਗੇ ਤੇ ਉਸ ਵਿਚ ਜੇ ਲਿਖੀਏ ਕਿ "ਕੰਬਲ ਗੁਆਚੇ ਲੱਭ ਪਏ ਹਨ" ਤਾਂ ਜਥਾ ਲੈ ਕੇ ਤੁਰ ਪੈਣਾ ਤੇ ਜੇ ਲਿਖੀਏ ਕਿ "ਕੰਬਲ ਗੁਆਚੇ ਨਹੀਂ ਲੱਭੇ" ਤਦ ਜਥਾ ਰੋਕ ਲੈਣਾ। ੧੯ ਫ਼ਰਵਰੀ ਨੂੰ ਇਥੋਂ ਸਾਂਗਲੇ ਤਾਰ ਚਲੀ ਗਈ ਕਿ "ਕੰਬਲ ਗੁਆਚੇ ਲੱਭ ਪਏ ਹਨ" ਜਿਸ ਦੀ ਉਡੀਕ ਵਿੱਚ ਭਾਈ ਮੰਗਲ ਸਿੰਘ ਜੀ ਕ੍ਰਿਪਾਨ ਬਹਾਦਰ ਨੂੰ ਸਾਂਗਲੇ ਘੱਲਿਆ ਹੋਇਆ ਸੀ। ਉਹ ਤਾਰ ਲੈ ਕੇ ਧਾਰੋਵਾਲੀ ਆ ਗਏ। ਤਦ ਇਨ੍ਹਾਂ ਨੇ ਸਭ ਸਿੰਘਾਂ ਨੂੰ ਚਿੱਠੀਆਂ ਲਿਖ ਦਿੱਤੀਆਂ ਤੇ ਜਥਾ ਤਿਆਰ ਕਰ ਕੇ ਸ਼ਾਮਾਂ ਨੂੰ ਤੁਰ ਪਏ।

# ਆਪਣੇ ਪਿੰਡ ਆਣ ਕੇ

ਜਦ ਆਪ ਭਾਈ ਕਰਤਾਰ ਸਿੰਘ ਜੀ ਝੱਬਰ ਨਾਲ ਖਰੇ ਸੌਦੇ ਫ਼ੈਸਲਾ ਕਰ ਕੇ ਪਿੰਡ ਆ ਗਏ ਤਾਂ ਭਰਤੀ ਕਰਨ ਦੇ ਕੰਮ ਨੂੰ ਬੜੇ ਜ਼ੋਰ ਨਾਲ ਸ਼ੁਰੂ ਕਰ ਦਿੱਤਾ ਸੀ। ਇਕ ਦਿਨ ਆਪ ਆਪਣੇ ਸਾਥੀਆਂ ਸਮੇਤ ਲਾਇਲਪੁਰ ਗੁਰਦੁਆਰਾ ਗੋਜਰੇ ਦੇ ਮੁਕੱਦਮੇ ਦੀ ਤਾਰੀਖ਼ 'ਤੇ ਗਏ, ਤਦ ਸਵੇਰ ਦੇ ਦੀਵਾਨ ਵਿਚ ਆਪ ਨੇ ਬੜਾ ਧੜੱਲੇਦਾਰ ਵਖਿਆਨ ਦਿੱਤਾ। ਦੀਵਾਨ ਦੀ ਸਮਾਪਤੀ 'ਤੇ ਭਾਈ ਦਲੀਪ ਸਿੰਘ ਸਾਹੋਵਾਲ ਆਪ ਨੂੰ ਇਕਲਵਾਂਜੇ ਲੈ ਕੇ ਬੈਠ ਗਏ ਤੇ ਬੜੀ ਗੰਭੀਰਤਾ ਨਾਲ ਇਹ ਗੱਲ ਸਮਝਾਉਣ ਲੱਗੇ ਕਿ ਭਾਈ ਲਛਮਣ ਸਿੰਘ ਜੀ, ਤੁਸੀਂ ਜੋ ਸੰਗਤ ਨੂੰ ਸ਼੍ਰੋਮਣੀ ਕਮੇਟੀ ਦੇ ਦੀਵਾਨ ਤੋਂ ਪਹਿਲਾਂ ਜਾ ਕੇ ਕਬਜ਼ਾ ਕਰ ਲੈਣ ਲਈ ਜ਼ੋਰ ਦੇ ਰਹੇ ਹੋ, ਇਹ ਠੀਕ ਨਹੀਂ ਹੈ; ਇਹ ਕਾਰਵਾਈ ਜਥੇਬੰਦੀ ਤੇ ਜ਼ਬਤ ਦੇ ਉਲਟ ਹੈ। ਪ੍ਰਤੀਤ ਹੁੰਦਾ ਹੈ ਕਿ ਤੁਸੀਂ ਅਜਿਹਾ ਕਰਨ ਲਈ ਏਸੇ ਵਾਸਤੇ ਹੀ ਵਧੇਰੇ ਜ਼ੋਰ ਲਾਉਂਦੇ ਹੋ ਕਿ ਤੁਹਾਨੂੰ ਭੱਲ ਦਾ ਸੇਹਰਾ ਮਿਲੇ ਤੇ ਮਸ਼ਹੂਰੀ ਹੋਵੇ। ਇਹ ਗੱਲ ਗੁਰਸਿੱਖ ਨੂੰ ਵਧੇਰੇ ਸੋਭਾ ਨਹੀਂ ਦੇਂਦੀ। ਇਹ ਕਬਜ਼ਾ ਕੋਈ ਗੱਲੀਂ-ਬਾਤੀਂ ਥੋੜ੍ਹਾ ਹੀ ਹੋ ਚਲਿਆ ਹੈ! ਤੁਹਾਨੂੰ ਨਹੀਂ ਪਤਾ ਕਿ ਖ਼ੂਨੀ ਮਹੰਤ ਦੀਆਂ ਕਿੱਡੀਆਂ ਭਾਰੀਆਂ ਤਿਆਰੀਆਂ ਹਨ! ਤਦ ਭਾਈ ਲਛਮਣ ਸਿੰਘ ਜੀ ਨੇ ਉੱਤਰ ਦਿੱਤਾ ਕਿ ਮੈਨੂੰ ਕਿਸੇ ਮੜੀ ਮਸ਼ਹੂਰੀ ਦੀ ਕੋਈ ਲੋੜ ਨਹੀਂ ਤੇ ਨਾ ਹੀ ਮੈਨੂੰ ਮਹੰਤ ਦੀਆਂ ਖ਼ਤਰਨਾਕ ਤਿਆਰੀਆਂ ਭੁੱਲੀਆਂ ਹੋਈਆਂ ਹਨ। ਮੈਂ ਇਹ ਗੱਲ ਚੰਗੀ ਤਰ੍ਹਾਂ ਜਾਣਦਾ ਹਾਂ। ਜੇ ਮੈਂ ਨਿਯਤ ਤਾਰੀਖ਼ਾਂ ਤੋਂ ਪਹਿਲਾਂ ਜੱਥਾ ਲੈ ਕੇ ਨਾ ਜਾਵਾਂਗਾ ਤਾਂ ਕੀ ਲਾਭ ਹੋਵੇਗਾ? ੪, ੫ ਤੇ ੬ ਮਾਰਚ ਨੂੰ ਪੰਥ ਦਾ ਚੋਣਵਾਂ ਦਿਮਾਗ਼ ਸ੍ਰੀ ਨਨਕਾਣੇ ਸਾਹਿਬ ਇਕੱਠਾ ਹੁੰਦਾ ਹੈ। ਜੇਕਰ ਜ਼ਾਲਮ ਮਹੰਤ ਉਨ੍ਹਾਂ ਸਾਰਿਆਂ ਨੂੰ ਮਾਰ ਦੇਵੇ ਤਾਂ ਪੰਥ ਦਾ ਕਿੱਡਾ ਵੱਡਾ ਨੁਕਸਾਨ ਹੈ! ਉਸ ਦੇ ਬਦਲੇ ਜੇਕਰ ਮੇਰੇ ਵਰਗੇ ਇੱਕ ਅਨਪੜ੍ਹ ਜੱਟ ਦਾ ਸਿਰ ਲੱਗ ਜਾਵੇ ਤਾਂ ਕੋਈ ਹਰਜ ਨਹੀਂ। ਇਸ ਤਰ੍ਹਾਂ ਨਾਲ ਪੰਥ ਦਾ ਚੋਣਵਾਂ ਦਿਮਾਗ਼ ਬਚ ਰਹੇਗਾ। ਕੌਮ ਦੇ ਆਗੂਆਂ ਦੇ ਉਥੇ ਕਤਲ ਹੋ ਜਾਣ ਨਾਲ ਕੌਮ ਚਾਰ ਪੰਜ ਸਦੀਆਂ ਪਿੱਛੇ ਜਾ ਪਵੇਗੀ। ਇਹੋ ਜੇਹੀਆਂ ਲਹਿਰਾਂ ਕਦੀ ਕਦਾਈਂ ਹੀ ਚੱਲਿਆ ਕਰਦੀਆਂ ਹਨ।

# ਇਲਾਕੇ ਦੇ ਇਕੱਠ ਕਰਨੇ

੪ ਫੱਗਣ ਨੂੰ ਮਰੜੀ ਚੱਕ ਨੰ: ੪੨ ਵਿੱਚ ਇਲਾਕੇ ਦਾ ਬੜਾ ਭਾਰੀ ਇਕੱਠ ਹੋਇਆ। ਜਥੇਦਾਰੀ ਲਈ ਭਾਈ ਲਛਮਣ ਸਿੰਘ ਜੀ ਦਾ ਨਾਮ ਪੇਸ਼ ਹੋਇਆ, ਜਿਸ 'ਤੇ ਕਈਆਂ ਸੱਜਣਾਂ ਨੇ ਕਈ ਸੁਣੀਆਂ ਸੁਣਾਈਆਂ ਗੱਲਾਂ 'ਤੇ ਇਤਰਾਜ਼ ਕੀਤੇ। ਬਹੁਤ ਸਾਰੇ ਸਿੰਘ ਇਨ੍ਹਾਂ ਨਿਰਮੂਲ ਸ਼ੋਸ਼ਿਆਂ ਦੀ ਪੜਤਾਲ ਕਰਨ ਲਈ

ਧਾਰੋਵਾਲੀ ਗਏ, ਪਰ ਕੋਈ ਊਜ ਵੀ ਆਪ ਦੇ ਬਰਖ਼ਿਲਾਫ਼ ਸਾਬਤ ਨਾ ਹੋਈ, ਜਿਸ 'ਤੇ ਸਰਬ ਸੰਮਤੀ ਨਾਲ ਆਪ ਨੂੰ ਸਾਰੇ ਇਲਾਕੇ ਦਾ ਜਥੇਦਾਰ ਥਾਪਿਆ ਗਿਆ ਅਤੇ ਇਸ ਦੇ ਨਾਲ ਹੀ ਇਨ੍ਹਾਂ ਦੀ ਮਰਜ਼ੀ ਅਨੁਸਾਰ ਭਾਈ ਗੁਰਚਰਨ ਸਿੰਘ ਜੀ ਪਿੰਡ ਕੋਟਲਾ ਸੰਤਾ ਸਿੰਘ ਨੂੰ ਆਪ ਦਾ ਪ੍ਰਾਈਵੇਟ ਸਕੱਤ੍ਰ ਨਿਯਤ ਕੀਤਾ ਗਿਆ। ਇਸੇ ਦਿਨ ਹੀ ਦੂਜਾ ਫ਼ੈਸਲਾ ਇਹ ਹੋਇਆ ਕਿ ੭ ਫੱਗਣ ਨੂੰ ਨਿਜ਼ਾਮਪੁਰੇ ਦੇਵਾ ਸਿੰਘ ਵਾਲੇ ਫੇਰ ਸਾਰੇ ਇਲਾਕੇ ਦਾ ਇਕੱਠ ਕਰ ਕੇ ਮੁਕੰਮਲ ਸਕੀਮ ਤਿਆਰ ਕੀਤੀ ਜਾਵੇ।

੭ ਫੱਗਣ ਨੂੰ ਨਜ਼ਾਮਪੁਰੇ ਦੇਵਾ ਸਿੰਘ ਵਾਲੇ ਇਲਾਕੇ ਦੇ ਬਹੁਤ ਸਾਰੇ ਮੁੱਖੀ ਸਿੰਘ ਪੁੱਜੇ ਹੋਏ ਸਨ। ਲੰਮੀ ਵਿਚਾਰ ਮਗਰੋਂ ਅਕਾਲੀ ਜਥਾ ਬਾਰ ਕਾਇਮ ਕੀਤਾ ਗਿਆ। ਇਸ ਦੇ ਜਥੇਦਾਰ ਭਾਈ ਲਛਮਣ ਸਿੰਘ ਜੀ, ਨਜ਼ਾਮਪੁਰ ਚੇਲੇ ਵਾਲੇ ਤੇ ਅੰਮ੍ਰਿਤ-ਪ੍ਰਚਾਰ ਦੇ ਜਥੇਦਾਰ ਭਾਈ ਟਹਿਲ ਸਿੰਘ ਜੀ ਚੁਣੇ ਗਏ।

ਖ਼ਰਚ ਤੋਰਨ ਲਈ ਚੰਦੇ ਦੀ ਅਪੀਲ ਹੋਈ। ੪੦੦) ਨਕਦ ਤੇ ਇਕ ਹਜ਼ਾਰ ਇਕਤਾਲੀ ਰੁਪਏ ਸਿੰਘਾਂ ਨੇ ਲਿਖਾ ਦਿੱਤੇ। ਫ਼ੈਸਲਾ ਹੋਇਆ ਕਿ ਇਲਾਕੇ ਵਿੱਚ ਗੁਰਦੁਆਰਾ ਸੁਧਾਰ ਲਹਿਰ ਦਾ ਪ੍ਰਚਾਰ ਕਰਨ ਲਈ ਪ੍ਰਚਾਰਕ ਤੇ ਰਾਗੀ ਜਥੇ ਰੱਖੇ ਜਾਣ। ਮਹੰਤ ਨਰੈਣ ਦਾਸ ਦੀਆਂ ਤਿਆਰੀਆਂ ਦਾ ਗੁਪਤ ਜਾ ਕੇ ਪਤਾ ਲਿਆਉਣ ਲਈ ਸੰਤ ਪਾਲ ਸਿੰਘ ਜੀ ਨਿਰਮਲੇ ਦਾ ਨਾਮ ਤਜਵੀਜ਼ ਹੋ ਕੇ ਪਾਸ ਹੋ ਗਿਆ ਕਿ ਉਹ ੯ ਫੱਗਣ ਵਾਲੇ ਦਿਨ ਆ ਕੇ ਜਥੇ ਦੇ ਤੁਰਨ ਤੋਂ ਪਹਿਲਾਂ ਹਰ ਇਕ ਤਿਆਰੀ ਦਾ ਪਤਾ ਦੇਣ। ਇਸੇ ਤਰ੍ਹਾਂ ਭਾਈ ਸੰਗਤ ਸਿੰਘ ਜੀ ਧਾਰੋਵਾਲੀ ਨੂੰ ਅੰਮ੍ਰਿਤਸਰ ਘੱਲਣਾ ਪਾਸ ਹੋ ਗਿਆ ਕਿ ਉਹ ਸ਼੍ਰੋਮਣੀ ਕਮੇਟੀ ਪਾਸੋਂ ਜਾ ਕੇ ਅੰਦਰੋ-ਅੰਦਰੀ ਇਜਾਜ਼ਤ ਲੈ ਆਉਣ। ਭਾਈ ਸੰਗਤ ਸਿੰਘ ਜੀ ੯ ਫੱਗਣ ਨੂੰ ਸ: ਤੇਜਾ ਸਿੰਘ ਜੀ ਸਮੁੰਦਰੀ ਨੂੰ ਅੰਮ੍ਰਿਤਸਰ ਮਿਲੇ ਤੇ ਉਨ੍ਹਾਂ ਉੱਤਰ ਦਿੱਤਾ ਕਿ ਅਸੀਂ ਜਥੇ ਨੂੰ ਰੋਕਣ ਲਈ ਬੰਦੇ ਘੱਲ ਆਏ ਹਾਂ; ਸ਼੍ਰੋਮਣੀ ਕਮੇਟੀ ਆਗਿਆ ਨਹੀਂ ਦੇਂਦੀ।

ਇਹ ਫ਼ੈਸਲਾ ਕਰ ਕੇ ਅਜੇ ਸਿੰਘ ਉਠਣ ਹੀ ਲੱਗੇ ਸਨ ਜੋ ਭਾਈ ਕਰਤਾਰ ਸਿੰਘ ਜੀ ਝੱਬਰ ਵੱਲੋਂ ਘੱਲਿਆ ਇਕ ਬੰਦਾ ਆ ਗਿਆ। ਉਸ ਨੇ ਸੁਨੇਹਾ ਦਿੱਤਾ ਕਿ ਝੱਬਰ ਜੀ ਨੇ ਭਾ: ਟਹਿਲ ਸਿੰਘ ਜੀ ਤੇ ਭਾਈ ਲਛਮਣ ਸਿੰਘ ਜੀ ਨੂੰ ਲਾਹੌਰੋਂ ਆਉਣ ਵਾਲੀ ਗੱਡੀ 'ਤੇ ਢਾਬਾਂ ਸਿੰਘ ਸਟੇਸ਼ਨ 'ਤੇ ਸੱਦਿਆ ਹੈ; ਕਿਉਂਕਿ ਉਨ੍ਹਾਂ ਨੇ ਕੋਈ ਜ਼ਰੂਰੀ ਸਲਾਹ ਕਰਨੀ ਹੈ। ਨਾਲ ਹੀ ਇਹ ਗੱਲ ਆਖੀ ਕਿ ਇਥੋਂ ਇਹ ਸਾਂਗਲੇ ਦੀਆਂ ਟਿਕਟਾਂ ਲੈ ਕੇ ਗੱਡੀ ਵਿਚ ਬੈਠ ਜਾਣ ਤਾਂ ਜੋ ਗੱਡੀ ਵਿੱਚ ਬੈਠ ਕੇ ਸਾਰੀ ਗੱਲ-ਬਾਤ ਕਰ ਲਈ ਜਾਵੇ। ਇਸੇ ਵੇਲੇ ਭਾਈ ਲਛਮਣ ਸਿੰਘ ਜੀ, ਭਾਈ ਟਹਿਲ ਸਿੰਘ ਜੀ ਅਤੇ ਭਾਈ ਗੁਰਚਰਨ ਸਿੰਘ ਜੀ ਤਿੰਨੇ ਘੋੜੀਆਂ 'ਤੇ ਸਵਾਰ ਹੋ ਕੇ ਢਾਬਾਂ ਸਿੰਘ ਸਟੇਸ਼ਨ ਨੂੰ ਤੁਰ ਪਏ। ਦੋਵੇਂ ਸੱਜਣ ਘੋੜੀਆਂ ਦੀ ਸੌਂਪਣਾ ਭਾਈ

ਗੁਰਚਰਨ ਸਿੰਘ ਜੀ ਨੂੰ ਕਰ ਕੇ ਟਿਕਟਾਂ ਲੈ ਗੱਡੀ ਚੜ੍ਹ ਬੈਠੇ। ਅੱਗੇ ਭਾਈ ਬੂਟਾ ਸਿੰਘ ਜੀ ਚੱਕ ਨੰ: ੨੦੪ ਅਤੇ ਭਾਈ ਕਰਤਾਰ ਸਿੰਘ ਜੀ ਝੱਬਰ ਲੋਈਆਂ ਦੇ ਮੁੱਘੜ ਮਾਰੀ ਬੈਠੇ ਸਨ।

ਭਾਈ ਬੂਟਾ ਸਿੰਘ ਜੀ ਨੇ ਭਾਈ ਲਛਮਣ ਸਿੰਘ ਜੀ ਨੂੰ ਆਖਿਆ ਕਿ ਮੇਰੇ ਪਾਸ ਝੱਬਰ ਜੀ ਨੇ ਬੰਦਾ ਘੱਲ ਕੇ ਮੈਨੂੰ ਚੂਹੜਕਾਣੇ ਸੱਦ ਘੱਲਿਆ ਤੇ ਨਾਲ ਹੀ ਕਿਹਾ ਸੀ, ਭਾਈ ਲਛਮਣ ਸਿੰਘ ਜੀ ਭੀ ਇਥੇ ਹੀ ਹੋਣਗੇ, ਪਰ ਤੁਹਾਡੇ ਉਥੇ ਨ ਹੋਣ ਕਰਕੇ ਫੇਰ ਉਚੇਚਾ ਬੰਦਾ ਘੱਲ ਕੇ ਤੁਹਾਨੂੰ ਮੰਗਾਇਆ ਹੈ। ਗੱਲ ਦਰਅਸਲ ਇਹ ਹੈ ਕਿ ਮੈਨੂੰ ਝੱਬਰ ਜੀ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਹੈ ਕਿ ਮਾਝੇ ਵਾਲਿਆਂ ਨੇ ਆਪਣੇ ਇਲਾਕੇ ਵਿਚ ਸਭ ਮਸ਼ਹੂਰ ਇਤਿਹਾਸਕ ਗੁਰਦੁਆਰਿਆਂ 'ਤੇ ਕਬਜ਼ੇ ਕਰ ਲਏ ਹਨ, ਸਾਨੂੰ ਭੀ ਆਪਣੇ ਸਭ ਇਲਾਕੇ ਨਾਲ ਮਿਲਾ ਕੇ ਸ੍ਰੀ ਨਨਕਾਣੇ ਸਾਹਿਬ ਗੁਰਦੁਆਰਿਆਂ ਦਾ ਕਬਜ਼ਾ ਕਰ ਲੈਣਾ ਚਾਹੀਦਾ ਹੈ। ਜੇ ਇਹ ਕਬਜ਼ਾ ਭੀ ਸਿੰਘਾਂ ਨੇ ਬਾਹਰੋਂ ਆ ਕੇ ਕੀਤਾ ਤਾਂ ਸਾਡੇ ਇਲਾਕੇ ਦੀ ਬੜੀ ਬੇਇਜ਼ਤੀ ਹੋਵੇਗੀ। ਪਰ ਮੈਂ ਇਨ੍ਹਾਂ ਨੂੰ ਆਖਿਆ ਸੀ ਕਿ ਪੰਥ ਦੇ ਹੁਕਮ ਨਾਲ ਕਬਜ਼ਾ ਕਰੀਏ ਤਾਂ ਠੀਕ ਹੈ। ਇਨ੍ਹਾਂ ਨੇ ਬੜਾ ਜ਼ੋਰ ਦਿੱਤਾ ਤੇ ਕਿਹਾ ਕਿ ਅਸੀਂ ਹੁਣ ਤਿਆਰੀ ਕਰ ਬੈਠੇ ਹਾਂ ਤੇ ਭਾਈ ਲਛਮਣ ਸਿੰਘ ਜੀ ਹੁਰਾਂ ਦੀ ਭੀ ਸਾਡੇ ਨਾਲ ਮਰਜ਼ੀ ਹੈ; ਏਹੋ ਰਾਏ ਮੇਲਣ ਲਈ ਤੁਹਾਨੂੰ ਸੱਦਿਆ ਹੈ।

ਅਖ਼ੀਰ ਚਵ੍ਹਾਂ ਨੇ ਏਹੋ ਗੱਲ ਮੁਕਾ ਲਈ ਕਿ ਜੇ ੪.੫ ਤੇ ੬ ਮਾਰਚ ਨੂੰ ਸਾਰਾ ਪੰਥ ਸ਼੍ਰੋਮਣੀ ਕਮੇਟੀ ਦੇ ਹੁਕਮ ਅਨੁਸਾਰ ਇਕੱਠਾ ਹੋ ਗਿਆ ਤਾਂ ਬੜਾ ਭਾਰਾ ਨੁਕਸਾਨ ਹੋਵੇਗਾ। ਅਸੀਂ ਸਭ ੧੯ ਫਰਵਰੀ ਰਾਤ ਨੂੰ ਚੱਲ ਕੇ ੨੦ ਸਵੇਰ ਨੂੰ ਕਬਜ਼ਾ ਕਰ ਲਈਏ। ਇਸ ਦਿਨ ਸਭ ਮਹੰਤ ਆਪਣੀ ਲਾਹੌਰ ਕਾਨਫ੍ਰੰਸ 'ਤੇ ਰੁਝੇ ਹੋਣਗੇ। ਝੱਬਰ ਜੀ ਨੇ ਕਿਹਾ ਕਿ ਮੈਂ ਆਪਣਾ ਜਥਾ ਲੈ ਕੇ ਰਾਹ ਵਿਚੋਂ ਹੋਰ ਪਿੰਡਾਂ ਦੇ ਸਿੰਘਾਂ ਨੂੰ ਸ਼ਾਮਲ ਕਰਦਾ ਹੋਇਆ ਚੰਦਰ ਕੋਟ ਦੀ ਝਾਲ 'ਤੇ ਸਭ ਨੂੰ ਇਕੱਠਿਆਂ ਕਰ ਕੇ ਕੂਚ ਕਰਾਂਗਾ। ਤੁਸੀਂ ਜੇ ਅੱਗੋਂ-ਪਿੱਛੋਂ ਆਓ ਤਾਂ ਨਨਕਾਣੇ ਸਾਹਿਬ ਭੱਠਿਆਂ ਵਾਲੀਆਂ ਝਾੜੀਆਂ ਵਿਚ ਬੈਠ ਕੇ ਸਾਨੂੰ ਉਡੀਕਣਾ, ਉਥੋਂ ਸਭ ਇਕੱਠੇ ਹੋ ਕੇ ਹੱਲਾ ਕਰਾਂਗੇ। ਭਾਈ ਬੂਟਾ ਸਿੰਘ ਜੀ ੨੦੪ ਦੀ ਸੇਵਾ ਲਾਈ ਗਈ ਕਿ ਉਹ ੧੮ ਫ਼ਰਵਰੀ ਨੂੰ ਸ੍ਰੀ ਨਨਕਾਣੇ ਸਾਹਿਬ ਭਾਈ ਉਤਮ ਸਿੰਘ ਜੀ ਦੇ ਕਾਰਖ਼ਾਨੇ ਪੁੱਜ ਕੇ ਰੱਸਿਆਂ ਅਤੇ ਪੌੜੀਆਂ ਦਾ ਪ੍ਰਬੰਧ ਕਰਨ ਤੇ ਉਹ ਥਾਂ-ਟਿਕਾਣੇ ਭੀ ਜਾਂਚ ਛੱਡਣ; ਜਿਥੇ ਪੌੜੀਆਂ ਸੌਖੀਆਂ ਲੱਗ ਸਕਣ, ਤਾਂ ਜੋ ਉਸ ਸਮੇਂ ਜੇ ਗੁਰਦੁਆਰੇ ਦੇ ਬੂਹੇ ਬੰਦ ਹੋਣ ਤਾਂ ਪੌੜੀਆਂ ਲਾ ਕੇ ਅੰਦਰ ਦਾਖ਼ਲ ਹੋ ਕੇ ਕਬਜ਼ਾ ਕਰ ਲਿਆ ਜਾਵੇ। ਰੌਲਾ ਪਾਉਣ 'ਤੇ ਹੋਰ ਸ਼ਰਾਰਤਾਂ ਕਰਨ ਵਾਲਿਆਂ ਦੀਆਂ ਇਨ੍ਹਾਂ ਰੱਸਿਆਂ ਨਾਲ ਮੁਸ਼ਕਾਂ ਬੰਨ੍ਹ ਕੇ ਦਰਸ਼ਨੀ ਡਿਉਢੀ ਦੇ ਸਾਹਮਣੇ ਲਿਆ ਬਹਾਲਿਆ ਜਾਵੇ।

# ਲਾਇਲਪੁਰ ਵਿਚ ਤਿਆਰੀਆਂ

੧੭ ਫ਼ਰਵਰੀ ਨੂੰ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਵਿਚ ਭਾਈ ਬੂਟਾ ਸਿੰਘ ਜੀ ੨੦੪ ਦੇ ਉੱਦਮ ਤੇ ਪ੍ਰੇਰਨਾ ਨਾਲ ਇਕ ਇਕੱਠ ਹੋਇਆ ਅਤੇ ਜਥਾ ਲਿਜਾਣ ਦੀਆਂ ਸਲਾਹਵਾਂ ਹੋਣ ਲੱਗੀਆਂ। ਭਾਈ ਬੂਟਾ ਸਿੰਘ ਜੀ ਨੇ ਦੱਸਿਆ ਕਿ ਭਾਈ ਲਛਮਣ ਸਿੰਘ ਜੀ ਅਰਦਾਸਾ ਸੋਧ ਚੁੱਕੇ ਹਨ। ਭਾਈ ਕਰਤਾਰ ਸਿੰਘ ਜੀ ਝੱਬਰ ਭੀ ਫ਼ੈਸਲਾ ਕਰ ਚੁੱਕੇ ਹਨ। ਮੈਂ ਉਨ੍ਹਾਂ ਪਾਸੋਂ ਅੱਜ ਇਸੇ ਮਤਲਬ ਲਈ ਏਥੇ ਆਇਆ ਹਾਂ ਕਿ ਜਥਾ ਤਿਆਰ ਕਰ ਕੇ ਨਨਕਾਣੇ ਸਾਹਿਬ ਕਬਜ਼ੇ ਲਈ ਚੱਲੀਏ। ਚੌਧਰੀ ਪਾਲ ਸਿੰਘ ਤੇ ਭਾਈ ਬੂਟਾ ਸਿੰਘ ਜੀ ਇਥੋਂ ਸਲਾਹ ਵਲਾਹ ਕਰ ਕੇ ਸ· ਹਰਚੰਦ ਸਿੰਘ ਜੀ ਰਈਸ ਦੀ ਕੋਠੀ ਨੂੰ ਤੁਰ ਪਏ ਕਿ ਉਥੇ ਉਨ੍ਹਾਂ ਨਾਲ ਜਾ ਕੇ ਪਿੰਡਾਂ ਵਿਚੋਂ ਹੋਰ ਬੰਦੇ ਮੰਗਾਉਣ ਲਈ ਸਲਾਹ-ਮਸ਼ਵਰਾ ਕਰ ਲਈਏ। ਇਹ ਦੋਵੇਂ ਸੱਜਣ ਅਜੇ ਗੁਰਦੁਆਰੇ ਵਿਚੋਂ ਨਿਕਲ ਕੇ ਘੰਟੇ ਘਰ ਹੀ ਪੁੱਜੇ ਹੋਣਗੇ ਕਿ ਇਨ੍ਹਾਂ ਨੂੰ ਇਥੇ ਹੀ ਸ: ਜੀਵਾ ਸਿੰਘ ਜੀ ਤੇ ਸ: ਹਰਚੰਦ ਸਿੰਘ ਜੀ ਮਿਲ ਪਏ। ਇਨ੍ਹਾਂ ਨੂੰ ਸਾਰੀ ਸਕੀਮ ਦੱਸੀ ਗਈ ਤਾਂ ਉਨ੍ਹਾਂ ਕਿਹਾ ਕਿ ਤੁਸੀਂ ਬੇਸ਼ਕ ਜਾਓ ਪਰ ਲੋਕਾਂ ਵਿਚ ਇਸ ਗੱਲ ਦੀ ਚਰਚਾ ਨਾ ਕਰੋ; ਐਵੇਂ ਵਾਧੂ ਦਾ ਰੌਲਾ ਪਵੇਗਾ, ਜੇਹੜੀ ਗੱਲ ਭੀ ਕਰੋ, ਪੂਰੀ ਸੋਚ-ਵਿਚਾਰ ਨਾਲ ਪੱਕਾ ਫ਼ੈਸਲਾ ਕਰ ਕੇ ਕਰੋ। ਭਾਈ ਬੂਟਾ ਸਿੰਘ ਨੇ ਕਿਹਾ ਕਿ ਅਸੀਂ ਸਵੇਰੇ ਇਕੱਠੇ ਹੀ ਗੱਡੀ 'ਤੇ ਆਏ ਸੀ, ਭਾਈ ਟਹਿਲ ਸਿੰਘ ਅਤੇ ਝੱਬਰ ਜੀ ਤਾਂ ਸਾਂਗਲੇ ਉਤਰ ਗਏ ਸਨ ਅਤੇ ਭਾਈ ਲਛਮਣ ਸਿੰਘ ਜੀ ਅੱਗੇ ਪਿੰਡ ਜਹਾਂਗੀਰ ਨੂੰ ਚਲੇ ਗਏ ਹਨ, ਕਿਉਂਕਿ ਉਥੇ ਭਾਈ ਮੰਗਲ ਸਿੰਘ ਜੀ ਕ੍ਰਿਪਾਨ ਬਹਾਦਰ ਦੇ ਸੌਹਰਿਆਂ ਦਾ ਕੁਝ ਘਰੋਗੀ ਝਗੜਾ-ਰਗੜਾ ਜਿਹਾ ਸੀ। ਉਨ੍ਹਾਂ ਨੇ ਅੱਜ ਸ਼ਾਮ ਨੂੰ ਸੱਤ ਵਜੇ ਦੀ ਗੱਡੀ ਵਾਪਸ ਆਉਣਾ ਹੈ ਤੇ ਸਟੇਸ਼ਨ ਲਾਇਲਪੁਰ 'ਤੇ ਮੈਂ ਉਨ੍ਹਾਂ ਦੇ ਇਕਰਾਰ ਮੂਜਬ ਉਨ੍ਹਾਂ ਨੂੰ ਮਿਲਣ ਜਾਣਾ ਹੈ। ਇਹ ਗੱਲਾਂ-ਬਾਤਾਂ ਕਰ ਕੇ ਭਾਈ ਬੂਟਾ ਸਿੰਘ ਜੀ ਖ਼ਾਲਸਾ ਹਾਈ ਸਕੂਲ ਨੂੰ ਚਲੇ ਗਏ। ਉਥੇ ਅੱਗੇ ਮਾ: ਤਾਰਾ ਸਿੰਘ ਜੀ, ਸ: ਤੇਜਾ ਸਿੰਘ ਜੀ ਸਮੁੰਦਰੀ, ਸ: ਤੇਜਾ ਸਿੰਘ ਚੂਹੜਕਾਣਾ ਤਿੰਨੇ ਇਕੱਠੇ ਬੈਠੇ ਸਨ। ਪਰ ਸ: ਬੂਟਾ ਸਿੰਘ ਜੀ ੨੦੪ ਦੇ ਜਾਣ ਤੋਂ ਪਹਿਲਾਂ ਸ: ਤੇਜਾ ਸਿੰਘ ਜੀ ਸਮੁੰਦਰੀ ਆਪ ਨੂੰ ਇਹ ਸਾਰੀ ਗੱਲ ਦੱਸ ਚੁੱਕੇ ਸਨ, ਕਿਉਂਕਿ ਇਨ੍ਹਾਂ ਨੂੰ ਸ: ਤੇਜਾ ਸਿੰਘ ਜੀ ਚੂਹੜਕਾਣੇ ਤੋਂ ਸਮੁੰਦਰੀ ਵੱਲੋਂ ਆਉਂਦਿਆਂ ਰਾਹ ਵਿਚ ਇਸ ਗੱਲ ਦਾ ਪਤਾ ਲੱਗਾ ਸੀ। ਸਮੁੰਦਰੀ ਜੀ ਬੜੇ ਘਬਰਾਏ ਹੋਏ ਸਨ ਤੇ ਇਸ ਗੱਲ ਦਾ ਬਾਰ-ਬਾਰ ਤੌਖਲਾ ਕਰਦੇ ਸਨ ਕਿ ਜਿਹੜੇ ਸਿੰਘ ੧੯ ਫ਼ਰਵਰੀ ਨੂੰ ਜਾਣਗੇ, ਉਨ੍ਹਾਂ ਨੇ ਉਥੇ ਜ਼ਰੂਰ ਵੱਢੇ ਜਾਣਾ ਹੈ, ਕਿਉਂਕਿ ਮਹੰਤ ਦੀ ਬੜੀ ਭਾਰੀ ਤਿਆਰੀ ਹੈ, ਹੋਵੇ ਨ ਤੇ ਕਿਸੇ ਤਰ੍ਹਾਂ ਇਨ੍ਹਾਂ ਨੂੰ ਰੋਕੀਏ! ਇਹ ਗੱਲਾਂ ਅਜੇ ਹੋ ਹੀ ਰਹੀਆਂ ਸਨ ਜੁ ਸ: ਬੂਟਾ ਸਿੰਘ ੨੦੪ ਨੇ ਸਾਰੀ ਕਹਾਣੀ ਜਾ ਦੱਸੀ। ਇਨ੍ਹਾਂ ਨੇ

ਸ: ਬੂਟਾ ਸਿੰਘ ਨੂੰ ਨਨਕਾਣੇ ਸਾਹਿਬ ਜਾਣੋਂ ਨਾ ਰੋਕਿਆ, ਪਰ ਉਸ ਦੇ ਸ਼ਹਿਰ ਵੱਲ ਨੂੰ ਚਲੇ ਆਉਣ ਦੇ ਪਿੱਛੋਂ ਬੜੀ ਚਿੰਤਾ ਕਰਨ ਲੱਗੇ ਕਿ ਇਸ ਤਰ੍ਹਾਂ ਕੌਮ ਦਾ ਬੜਾ ਭਾਰਾ ਨੁਕਸਾਨ ਹੋਵੇਗਾ। ਅਖ਼ੀਰ ਇਨ੍ਹਾਂ ਨੇ ਸੋਚ ਵਿਚਾਰ ਕਰ ਕੇ ਗੁ: ਸੱਚੇ ਸੌਦੇ ਭਾਈ ਕਰਤਾਰ ਸਿੰਘ ਜੀ ਝੱਬਰ ਨੂੰ ਤਾਰ ਦਿੱਤੀ ਕਿ ਉਹ ਅੱਜ ਰਾਤ ਦੀ ਗੱਡੀ ਸਟੇਸ਼ਨ 'ਤੇ ਆ ਕੇ ਸਾਨੂੰ ਮਿਲੇ, ਕਿਉਂਕਿ ਇਹ ੧੯ ਤਾਰੀਖ਼ ਨੂੰ ਸ਼੍ਰੋ: ਕਮੇਟੀ ਦੀ ਮੀਟਿੰਗ ਵਿਚ ਸ਼ਾਮਲ ਹੋਣ ਲਈ ਜਾ ਰਹੇ ਸਨ। ਚੂਹੜਕਾਣੇ ਸਟੇਸ਼ਨ 'ਤੇ ਪੁੱਜੇ ਤਾਂ ਝੱਬਰ ਜੀ ਆਪ ਤੇ ਨ ਆਏ ਪਰ ਸ: ਸੁੱਚਾ ਸਿੰਘ ਜੀ ਜੈ ਚੱਕ ਵਾਲੇ ਆਏ। ਇਨ੍ਹਾਂ ਨੂੰ ਮਾਸਟਰ ਤਾਰਾ ਸਿੰਘ ਜੀ ਨੇ ਪੱਕੀ ਕੀਤੀ ਕਿ ਉਹ ਝੱਬਰ ਜੀ 'ਤੇ ਜ਼ੋਰ ਪਾਉਣ ਕਿ ਉਹ ਸ੍ਰੀ ਨਨਕਾਣੇ ਸਾਹਿਬ ਜਥੇ ਲਿਜਾਣੋ ਰੋਕ ਦੇਣ। ਭਾਈ ਬੂਟਾ ਸਿੰਘ ਜੀ ਨੇ ਖ਼ਾਲਸਾ ਹਾਈ ਸਕੂਲੋਂ ਵਾਪਸ ਆ ਕੇ ਭਾਈ ਤੇਜਾ ਸਿੰਘ ਜੀ[੧] (ਜੋ ਮਗਰੋਂ ਸ੍ਰੀ ਜਨਮ ਅਸਥਾਨ ਦੇ ਹੈਡ-ਗ੍ਰੰਥੀ ਰਹੇ) ਨੂੰ ਕਿਹਾ ਕਿ ਜਿਸ ਦੀ ਮਰਜ਼ੀ ਹੈ ਜਾਵੇ, ਜਿਸ ਦੀ ਨਹੀਂ ਮਰਜ਼ੀ ਨਾ ਜਾਵੇ, ਹੁਣ ਵਾਧੂ ਰੌਲਾ-ਗੌਲਾ ਤੇ ਖੜਖਸ ਪਾਉਣ ਦੀ ਲੋੜ ਨਹੀਂ ਹੈ। ਤ੍ਰਿਕਾਲਾਂ ਵੇਲੇ ਭਾਈ ਤੇਜਾ ਸਿੰਘ ਜੀ ਨੇ ਸਿੰਘਾਂ ਦੀ ਇਕ ਮੀਟਿੰਗ ਰੱਖ ਦਿੱਤੀ, ਜਿਸ ਵਿਚ ਨੌਜਵਾਨ ਵਿਦਿਆਰਥੀਆਂ ਨੇ ਬੜੀ ਖੱਪ-ਸ਼ਪ ਪਾ ਦਿੱਤੀ ਕਿ ਜਦ ਪਹਿਲਾਂ ਫ਼ੈਸਲਾ ਹੋ ਚੁੱਕਾ ਹੈ ਤਾਂ ਕਿਉਂ ਲਲੋ-ਪਪੀਆਂ ਕੀਤੀਆਂ ਜਾ ਰਹੀਆਂ ਹਨ, ਭਾਵੇਂ ਕੁਝ ਭੀ ਹੋ ਜਾਵੇ, ਅਸੀਂ ਜ਼ਰੂਰ ਨਨਕਾਣੇ ਸਾਹਿਬ ਜਾਵਾਂਗੇ। ਭਾਈ ਤੇਜਾ ਸਿੰਘ ਜੀ ਨੇ ਕਿਹਾ ਕਿ ਜੇ ਸ਼੍ਰੋਮਣੀ ਕਮੇਟੀ ਜਾਣ ਦੀ ਆਗਿਆ ਦੇਵੇ ਤਾਂ ਉਨ੍ਹਾਂ ਦੀ ਕੋਈ ਚਿੱਠੀ ਯਾ ਤਾਰ ਆਉਣੀ ਜ਼ਰੂਰੀ ਹੈ, ਨਹੀਂ ਤੇ ਬਿਲਕੁਲ ਜਾਣ ਦੀ ਕੋਈ ਲੋੜ ਨਹੀਂ ਹੈ। ਤਦ ਭਾਈ ਜਗਜੀਤ ਸਿੰਘ ਅਤੇ ਭਾਈ ਹਰਬੰਸ ਸਿੰਘ ਵਿਦਿਆਰਥੀ[੨] ਨੇ ਇਕ ਫ਼ਰਜ਼ੀ ਤਾਰ ਬਣਾ ਕੇ ਭਾਈ ਤੇਜਾ ਸਿੰਘ ਜੀ ਨੂੰ ਲਿਆ ਦਿੱਤੀ ਤੇ ਇਹ ਭੀ ਤਿਆਰ ਹੋ ਪਏ।

੧੮ ਫ਼ਰਵਰੀ ਲੌਢੇ ਵੇਲੇ ਲਾਇਲਪੁਰ ਸਟੇਸ਼ਨ 'ਤੇ ਭਾਈ ਲਛਮਣ ਸਿੰਘ ਜੀ ਨੂੰ ਸਾਂਗਲੇ[੩] ਵੱਲ ਜਾਂਦਿਆਂ ਨੂੰ ਭਾਈ ਬੂਟਾ ਸਿੰਘ ਜੀ ੨੦੪, ਭਾਈ ਤੇਜਾ ਸਿੰਘ ਜੀ ਚੂਹੜਕਾਣਾ, ਸ: ਤੇਜਾ ਸਿੰਘ ਜੀ ਸਮੁੰਦਰੀ ਤੇ ਚੌਧਰੀ ਪਾਲ ਸਿੰਘ ਜੀ ਮਿਲੇ। ਇਨ੍ਹਾਂ ਨੇ ਭਾਈ ਲਛਮਣ ਸਿੰਘ ਜੀ ਨੂੰ ਗੱਡੀਓਂ ਥੱਲੇ ਉਤਾਰ ਲਿਆ ਤੇ ਸਮੁੰਦਰੀ ਜੀ ਨੇ ਕਿਹਾ ਕਿ ਤੁਸੀਂ ਪੰਥ ਦੀ ਸਲਾਹ ਨਾਲ ਕੰਮ ਕਰੋ, ਏਦਾਂ ਮਨ-ਆਈ ਨਾ ਕਰੋ, ਇਹ ਆਪੋ-ਧਾਪੀ ਠੀਕ ਨਹੀਂ ਹੈ। ਪਰ ਭਾਈ ਲਛਮਣ ਸਿੰਘ ਜੀ ਨੇ

*੧ ਉਨ੍ਹੀਂ ਦਿਨੀਂ ਆਪ ਖ਼ਾਲਸਾ ਹਾਈ ਸਕੂਲ ਲਾਇਲਪੁਰ ਵਿਚ ਪੰਜਾਬੀ ਟੀਚਰ ਸਨ।*

*੨ ਵੇਰਵੇ ਸਹਿਤ ਪੂਰਾ ਹਾਲ ਵੇਖੋ ਭਾਈ ਜੀਵਨ ਸਿੰਘ ਜੀ ਪਰਉਪਕਾਰੀ ਸ਼ਹੀਦ ਲਾਇਲਪੁਰ ਦੇ ਜੀਵਨ ਵਿਚ।*

੩ ਆਪ ੮੬ ਚੱਕ ਵਿਚੋਂ ਆ ਰਹੇ ਸਨ।

ਇਹ ਗੱਲ ਮੰਨਣ ਤੋਂ ਨਾਂਹ ਕਰ ਦਿੱਤੀ। ਤਦ ਉਨ੍ਹਾਂ ਨੂੰ ਜੱਫਾ ਮਾਰ ਕੇ ਖੜ੍ਹਿਆਂ ਕਰ ਲਿਆ। ਜਦ ਗੱਡੀ ਪਲੇਟ ਫ਼ਾਰਮ ਲੰਘ ਗਈ, ਤਦ ਆਖਣ ਲੱਗੇ ਹੁਣ ਤਾਂ ਮੈਨੂੰ ਛੱਡ ਦੇਵੋ। ਜਦ ਛੱਡਿਆ ਤਾਂ ਬੜੇ ਜ਼ੋਰ ਨਾਲ ਭੱਜ ਕੇ ਗੱਡੀ ਦੀ ਸੀਖ ਫੜ ਕੇ ਗਾਰਡ ਦੇ ਡੱਬੇ ਵਿਚ ਚੜ੍ਹ ਬੈਠੇ ਤੇ ਕਿਹਾ ਕਿ ਜੇਹੜੀ ਪੱਕੀ ਸਲਾਹ ਹੋਵੇਗੀ ਉਹ ਤੁਹਾਨੂੰ ਰਾਤ ਨੂੰ ਸਾਂਗਲੇ ਸਟੇਸ਼ਨ 'ਤੇ ਦੱਸਾਂਗੇ। ਆਪ ਸਾਂਗਲੇ ਉਤਰ ਕੇ ਸਿੱਧੇ ਧਾਰੋਵਾਲੀ ਨੂੰ ਚਲੇ ਗਏ ਤੇ ਭਾਈ ਸੰਤਾ ਸਿੰਘ ਜੀ ਬਜਾਜ ਨੂੰ ਸੁਨੇਹਾ ਦੇ ਗਏ ਕਿ ਰਾਤ ਦੀ ਗੱਡੀ 'ਤੇ ਜਾ ਕੇ ਮਾਸਟਰ ਤਾਰਾ ਸਿੰਘ ਜੀ ਤੇ ਸ: ਬੂਟਾ ਸਿੰਘ ਜੀ ੨੦੪ ਨੂੰ ਸੁਨੇਹਾ ਦੇਣਾ ਕਿ ਲਛਮਣ ਸਿੰਘ ਨਨਕਾਣੇ ਸਾਹਿਬ ਜਾਣੋਂ ਨਹੀਂ ਟਲਦਾ। ਮੈਂ ਬਥੇਰਾ ਜ਼ੋਰ ਲਾਇਆ ਸੀ, ਪਰ ਉਹ ਉੱਕਾ ਹੀ ਨਹੀਂ ਮੰਨਦਾ।

## ਰਾਤ ਦੀ ਗੱਡੀ ਨਨਕਾਣੇ ਸਾਹਿਬ ਨੂੰ

੧੮ ਫ਼ਰਵਰੀ ਨੂੰ ਦੀ ਗੱਡੀ ਚੂਹੜਕਾਣੇ ਆਉਣ ਲਈ ਝੱਬਰ ਜੀ ਨੇ ਸ: ਬੂਟਾ ਸਿੰਘ ਜੀ ੨੦੪ ਨੂੰ ਪੱਕੀ ਕੀਤੀ ਹੋਈ ਸੀ ਤੇ ਇਹ ਇਕਰਾਰ ਸੀ ਕਿ ਉਹ ਇਕ ਵਾਕਫਕਾਰ ਬੰਦਾ ਨਨਕਾਣੇ ਸਾਹਿਬ ਦੀ ਟਿਕਟ ਲੈ ਕੇ ਤਿਆਰ ਰੱਖਣਗੇ ਜੋ ਉਨ੍ਹਾਂ ਨੂੰ ਚੰਦਰ ਕੋਟ ਦੀ ਝਾਲ 'ਤੇ ਲੈ ਆਵੇਗਾ ਤੇ ਹੋਰ ਨਨਕਾਣੇ ਸਾਹਿਬ ਦਾ ਥਾਂ-ਟਿਕਾਣਾ ਭੀ ਵਿਖਾ ਦੇਵੇਗਾ। ਲਾਇਲਪੁਰੋਂ ਇਸ ਮਤਲਬ ਲਈ ਸ: ਬੂਟਾ ਸਿੰਘ ਜੀ, ਭਾਈ ਹੁਕਮ ਸਿੰਘ ਜੀ ੨੦੪ ਅਤੇ ਚੌਧਰੀ ਪਾਲ ਸਿੰਘ ਜੀ, ਤਿੰਨੇ ਇਕੱਠੇ ਆਏ ਸਨ। ਭਾਈ ਸੁੱਚਾ ਸਿੰਘ ਜੀ ਚੂਹੜਕਾਣੇ ਸਟੇਸ਼ਨ 'ਤੇ ਆਏ ਤੇ ਕਿਹਾ ਕਿ ਝੱਬਰ ਜੀ ਦੇ ਸਿਰ ਪੀੜ ਹੁੰਦੀ ਹੈ, ਉਹ ਨਹੀਂ ਆਏ ਤੇ ਉਨ੍ਹਾਂ ਭਾਈ ਗੁਪਾਲ ਸਿੰਘ ਜੀ ਭਿਖੀ ਨੂੰ ਤੁਹਾਡੇ ਨਾਲ ਜਾਣ ਲਈ ਘੱਲਿਆ ਹੈ, ਤੁਸੀਂ ਇਸ ਨੂੰ ਸੰਭਾਲ ਲਓ। ਇਹ ਹਰ ਇਕ ਰਾਹ-ਖਹਿੜੇ ਤੇ ਥਾਂ-ਟਿਕਾਣੇ ਦਾ ਚੰਗਾ ਜਾਣੂੰ ਹੈ। ਪੌੜੀਆਂ ਤਿਆਰ ਕਰ ਕੇ ਲਾਉਣ ਵਾਲੀਆਂ ਥਾਵਾਂ ਭੀ ਅੰਗ ਛੱਡਣੀਆਂ। ਇਹ ਚਾਰੇ ਸੱਜਣ ਰਾਤੀਂ ਚੀਚੋ ਕੀ ਮੱਲੀਆਂ ਉਤਰ ਕੇ ਗੁਰਦੁਆਰੇ ਵਿਚ ਚੱਲ ਰਹੇ,ਕਿਉਂਕਿ ਉਸ ਵੇਲੇ ਰਾਤੀਂ ਨਨਕਾਣੇ ਸਾਹਿਬ ਨੂੰ ਕੋਈ ਗੱਡੀ ਨਹੀਂ ਜਾਂਦੀ ਸੀ। ਮਾਸਟਰ ਤਾਰਾ ਸਿੰਘ ਜੀ ਆਪਣੇ ਸਾਥੀਆਂ ਸਮੇਤ ਸਿੱਧੇ ਅੰਮ੍ਰਿਤਸਰ ਨੂੰ ਚਲੇ ਗਏ। ਦਿਨੇ ੧੧ ਵਜੇ ਦੀ ਗੱਡੀ ਜੋ ਲਾਹੌਰੋਂ ਆ ਰਹੀ ਸੀ ਉਸ ਵਿਚ ਆਪ ਚੜ੍ਹ ਬੈਠੇ। ਭਾਈ ਹਾਕਮ ਸਿੰਘ ਜੀ ਨੂੰ ਤਾਂ ਜੜ੍ਹਾਂਵਾਲੇ ਦਾ ਟਿਕਟ ਲੈ ਦਿੱਤਾ ਕਿ ਉਹ ਉਥੇ ਜਾ ਕੇ ਭਾਈ ਰਾਜਾ ਸਿੰਘ ਜੀ ਨੂੰ ਪੱਕੀ ਕਰੇ ਕਿ ਜੇਹੜੇ ਜਥੇ ਸਮੁੰਦਰੀ ਵੱਲੋਂ ਆ ਕੇ ਜੜ੍ਹਾਂਵਾਲੇ ਉੱਤਰਨ, ਉਨ੍ਹਾਂ ਨੂੰ ਬੁਚਿਆਣੇ ਵਾਲੀ ਝਾਲ ਪੰਜ ਪੁਲੀ 'ਤੇ ਘਲਾ ਦੇਣ ਤੇ ਜਦ ਤਕ ਸਾਡਾ ਸੁਨੇਹਾ ਨਾ ਪੁੱਜੇ, ਉਹ ਉਥੇ ਹੀ ਬੈਠਣ। ੧੯ ਫ਼ਰਵਰੀ ਨੂੰ ਲਾਇਲਪੁਰ ਤੇ ਸਮੁੰਦਰੀ ਦੇ ਇਲਾਕੇ ਦੇ ੮੫ ਸਿੰਘ ਉਤਰੇ ਸਨ ਜੋ ਭਾਈ ਰਾਜਾ ਸਿੰਘ ਜੀ ਦੇ ਇਸ

ਸੁਨੇਹੇ ਅਨੁਸਾਰ ਬੁਚਿਆਣੇ ਦੀ ਝਾਲ 'ਤੇ ਘਲਾ ਦਿੱਤੇ ਸਨ। ਚੀਚੋ ਕੀ ਮਲੀਆਂ ਤੋਂ ਜਿਸ ਗੱਡੀ ਦੇ ਖ਼ਾਨੇ ਵਿਚ ਇਹ ਚਾਰੇ ਬੈਠੇ ਸਨ ਉਸ ਵਿਚ ਬਹੁਤ ਸਾਰੇ ਸਾਧਾਂ ਦੇ ਬੰਦੇ ਸਣੇ ਅਸਮਾਈਲ ਭੱਟੀ ਦੇ ਬੈਠੇ ਸਨ। ਇਹ ਆਪੋ ਵਿਚ ਮਖ਼ੌਲ ਨਾਲ ਗੱਲਾਂ ਕਰਦੇ ਸਨ ਕਿ ਸਿੰਘ ਸਭੀਆਂ ਆ ਕੇ ਕਬਜ਼ਾ ਕਰਨਾ ਹੈ, ਵੇਖੀਏ ਕਿਵੇਂ ਕਰਦੇ ਹਨ ? ਕਬਜ਼ਾ ਕਰਨ ਵਾਲਾ ਜੇਹੜਾ ਕੋਈ ਆਵੇਗਾ, ਇਕ ਵੇਰ ਤਾਂ ਸਾਰੀ ਉਮਰ ਪਿਆ ਯਾਦ ਹੀ ਰੱਖੇਗਾ। ਇਨ੍ਹਾਂ ਨੂੰ ਸ਼ੱਕ ਪੈ ਗਿਆ ਕਿ ਸ਼ਾਇਦ ਮਹੰਤਾਂ ਨੂੰ ਕਬਜ਼ੇ ਦਾ ਪਤਾ ਲੱਗ ਗਿਆ ਹੈ, ਪਰ ਚੌਧਰੀ ਪਾਲ ਸਿੰਘ ਜੀ, ਤੇ ਭਾਈ ਗੁਪਾਲ ਸਿੰਘ ਜੀ ਨੇ ਕਿਹਾ ਕਿ ਭਾਈ ਬੂਟਾ ਸਿੰਘ ਜੀ, ਇਸ ਤਰ੍ਹਾਂ ਦੀਆਂ ਲੋਕੀਂ ਅੱਜ-ਕਲ੍ਹ ਸੈ ਗੱਲਾਂ ਪਏ ਕਰਦੇ ਫਿਰਦੇ ਹਨ, ਤੁਸੀਂ ਭਰਮ ਨਾ ਕਰੋ ਤੇ ਆਪਾਂ ਜਿਸ ਕੰਮ ਚੱਲੇ ਹਾਂ, ਉਹ ਪੂਰੀ ਕੋਸ਼ਿਸ਼ ਨਾਲ ਕਰੀਏ, ਜੋ ਹੋਵੇਗੀ ਵੇਖੀ-ਡਿੱਠੀ ਜਾਵੇਗੀ।

## ਮਹੰਤ ਨੂੰ ਪਤਾ ਲੱਗ ਚੁੱਕਾ ਸੀ

ਅਸਲ ਵਿਚ ਮਹੰਤ ਨਰੈਣ ਦਾਸ ਨੂੰ ਸਿੰਘਾਂ ਦੇ ਕਬਜ਼ਾ ਕਰਨ ਦਾ ਪਤਾ ਲੱਗ ਚੁੱਕਾ ਸੀ। ਜਦ ਮਹੰਤ ੮ ਫੱਗਣ ਨੂੰ ਲਾਹੌਰ ਆਪਣੇ ਰਾਮ ਗਲੀ ਵਾਲੇ ਮਕਾਨ ਵਿਚ ਬੈਠਾ ਸੀ, ਤਦ ਉਸ ਨੂੰ ਹਰੀ ਦਾਸ ਸੱਯਦ ਵਾਲੇ ਨੇ ਜਾ ਕੇ ਕਿਹਾ ਕਿ ਤੂੰ ਇਥੇ ਕੀ ਪਿਆ ਬਣਾਉਂਦਾ ਹੈਂ ? ਅਕਾਲੀ ਤੇ ਪਿੱਛੇ ਕਬਜ਼ਾ ਕਰਨ ਨੂੰ ਫਿਰਦੇ ਨੇ, ਮੇਰਾ ਲੜਕਾ ਜੜ੍ਹਾਂਵਾਲੇ ਖ਼ਾਲਸਾ ਸਕੂਲ ਵਿੱਚ ਪੜ੍ਹਦਾ ਹੈ ਤੇ ਉਨ੍ਹਾਂ ਦੇ ਬੋਰਡਿੰਗ ਹਾਊਸ ਵਿਚ ਬੈਠ ਕੇ ਸਿੰਘਾਂ ਨੇ ੯ ਫੱਗਣ ਰਾਤ ਨੂੰ ਆ ਕੇ ਕਬਜ਼ਾ ਕਰਨ ਦਾ ਫ਼ੈਸਲਾ ਕੀਤਾ ਹੈ। ਉਸ ਨੇ ਮੈਨੂੰ ਇਹ ਸਾਰੀ ਗੱਲ ਉਥੋਂ ਉਚੇਚੀ ਆ ਕੇ ਦੱਸੀ ਹੈ ਤੇ ਮੈਂ ਤੁਹਾਨੂੰ ਦੱਸਣ ਲਈ ਲਾਹੌਰ ਨੂੰ ਸਿੱਧਾ ਉਠ ਵਗਿਆ ਹਾਂ।

੮ ਫੱਗਣ ਰਾਤ ਨੂੰ ਮਹੰਤ ਨਨਕਾਣੇ ਸਾਹਿਬ ਨੂੰ ਆ ਗਿਆ ਤੇ ਇਰਦ-ਗਿਰਦ ਸੂਹ ਕੱਢਣ ਲਈ ਆਪਣੇ ਬੰਦੇ ਘੱਲੇ ਜਿਨ੍ਹਾਂ ਆ ਕੇ ਦੱਸਿਆ ਕਿ ਇਹ ਐਵੇਂ ਝੂਠੀ ਅਫ਼ਵਾਹ ਹੈ; ਸਾਨੂੰ ਕਿਤੋਂ ਇਸ ਗੱਲ ਦੀ ਉੱਘ-ਸੁੱਘ ਨਹੀਂ ਮਿਲੀ ਹੈ। ਤਦ ਮਹੰਤ ੯ ਫੱਗਣ ਨੂੰ ਫੇਰ ਸਾਢੇ ਤਿੰਨ ਵਜੇ ਸ਼ਾਮ ਵੇਲੇ ਤਸੱਲੀ ਕਰ ਕੇ ਲਾਹੌਰ ਵੱਲ ਨੂੰ ਤੁਰ ਪਿਆ। ਪਰ ਜਦ ਉਹ ਸਟੇਸ਼ਨ 'ਤੇ ਗੱਡੀ ਚੜ੍ਹਨ ਲੱਗਾ ਤਦ ਮਾਈ ਜੀਉਣੀ ਸੁਨਿਆਰੀ ਮਿਲ ਪਈ। ਉਸ ਨੇ ਕਿਹਾ ਕਿ ''ਬੁਚਿਆਣੇ ਅਕਾਲੀ ਇਕੱਠੇ ਹੋ ਰਹੇ ਹਨ, ਮਹੰਤਾ ਤੂੰ ਪਿਆ ਕਿੱਧਰ ਵਗਿਆ ਜਾਨਾ ਏਂ ?'' ਮਹੰਤ ਚਲਦੀ ਗੱਡੀਓਂ ਉਤਰ ਬੈਠਾ ਤੇ ਇਸ ਦੇ ਸਾਥੀ ਬਾਰਬਰਟਨ ਸਟੇਸ਼ਨ ਤੋਂ ਉਤਰ ਕੇ ਵਾਪਸ ਨਨਕਾਣੇ ਸਾਹਿਬ ਆ ਗਏ। ੯ ਫੱਗਣ ਵਾਲੇ ਦਿਨ ਸਟੇਸ਼ਨ ਤੋਂ ਬੁਚਿਆਣੇ ਵੱਲ ਸਿੰਘਾਂ ਦਾ ਪਤਾ ਲੈਣ ਲਈ ਘੱਲਿਆ। ਇਸੇ ਤਰ੍ਹਾਂ ਹੋਰ ਬੰਦੇ ਭੀ ਦੂਜੇ ਬੰਨਿਆਂ

ਵੱਲ ਭਜਾਏ ਗਏ। ਜਦ ਇੰਦਰ ਦਾਸ ਆਪਣੇ ਸਾਥੀ ਨਾਲ ਬੁਚਿਆਣੇ ਪੁੱਜਾ ਤਦ ਸਟੇਸ਼ਨ 'ਤੇ ਜਥੇ ਦੇ ਸਿੰਘ ਗੱਡੀ ਉਤਰਦੇ ਹੀ ਭੁਲੇਖਾ ਦੇਣ ਲਈ ਆਮ ਲੋਕਾਂ ਨੂੰ ਦੱਸ ਗਏ ਕਿ ੧੩ ਫੱਗਣ ਨੂੰ ਸ੍ਰੀਹ ਸ਼ੈਂਕਰ ਚੱਕ ਨੰ: ੫੮ ਵਿਚ ਮਹਾਤਮਾ ਗਾਂਧੀ ਨੇ ਆਉਣਾ ਹੈ, ਅਸੀਂ ਲੰਗਰ ਦੇ ਪ੍ਰਬੰਧ ਲਈ ਉਥੇ ਚੱਲੇ ਹਾਂ। ਇਹ ਦੋਵੇਂ ਜਣੇ ਏਧਰ-ਓਧਰ ਫਿਰ-ਤੁਰ ਕੇ ਵਾਪਸ ਆ ਗਏ ਤੇ ਇਨ੍ਹਾਂ ਨੂੰ ਪੱਕਾ ਯਕੀਨ ਹੋ ਗਿਆ ਕਿ ਕੋਈ ਸਿੰਘ ਕਬਜ਼ਾ ਕਰਨ ਨਹੀਂ ਆਇਆ ਹੈ। ਜੋ ਕੁਝ ਲੋਕੀਂ ਦਸਦੇ ਹਨ ਏਵੇਂ ਹੀ ਹੋਣਾ ਹੈ। ਰਾਹ ਵਿਚ ਨਨਕਾਣੇ ਸਾਹਿਬ ਨੂੰ ਵਾਪਸ ਆਉਂਦਿਆਂ ਇਨ੍ਹਾਂ ਨੂੰ ਬੁਚਿਆਣੇ ਭਾਈ ਰਾਜਾ ਸਿੰਘ ਜੀ ਨੂੰ ਸੁਨੇਹਾ ਦੇ ਕੇ ਵਾਪਸ ਆਉਂਦਾ ਭਾਈ ਹਾਕਮ ਸਿੰਘ ਮਿਲ ਪਿਆ। ਉਸ ਨੇ ਮਹੰਤ ਨਰੈਣ ਦਾਸ ਦਾ ਨਾਮ ਲੈ ਕੇ ਬੜੀਆਂ ਗਾਲ੍ਹੀਆਂ ਕੱਢੀਆਂ ਤੇ ਕਿਹਾ ਕਿ ਭਲਕੇ ਪਤਾ ਲਗ ਜਾਵੇਗਾ ਕਿ ਲੂਣ ਤੇਲ ਦਾ ਕੀ ਭਾਅ ਹੈ!

ਇੰਦਰ ਦਾਸ, ਭਾਈ ਹਾਕਮ ਸਿੰਘ ਦੇ ਗਲ ਪਵੇ, ਅੱਗੋਂ ਉਹ ਭੀ ਤਕੜਾ ਹੋ ਕੇ ਤਾਂਘੜੇ। ਖੈਰ, ਸ਼ੇਰ ਸਿੰਘ ਦੇ ਸਮਾਈ ਕਰਾਉਣ 'ਤੇ ਉਹ ਦੋਵੇਂ ਚੁੱਪ ਕਰ ਕੇ ਕੋਟ ਸਾਧੂ ਰਾਮ ਨੂੰ ਤੁਰ ਪਏ। ਇਥੇ ਆ ਕੇ ਇੰਦਰ ਦਾਸ ਨੇ ਰੁਲੀਏ ਤੇ ਨੂੰਗੇ ਚਮਿਆਰ ਨੂੰ ਕਿਹਾ ਕਿ ਐਸ ਹੁਲੀਏ ਦਾ ਇਕ ਬੰਦਾ ਪਿੱਛੇ ਆ ਰਿਹਾ ਹੈ, ਤੁਸੀਂ ਉਸ ਨੂੰ ਜਾ ਕੇ ਜੁੱਤੀਆਂ ਮਾਰੋ, ਪਰ ਭਾਈ ਹਾਕਮ ਸਿੰਘ ਜੀ ਦਾ ਉਨ੍ਹਾਂ ਨਾਲ ਮੇਲ ਨਾ ਹੋਇਆ। ਇੰਦਰ ਦਾਸ ਤੇ ਸ਼ੇਰ ਸਿੰਘ ਰਾਤ ਦੇ ਅੱਠ ਵਜੇ ਨਨਕਾਣੇ ਸਾਹਿਬ, ਗੁ: ਜਨਮ ਅਸਥਾਨ ਦੇ ਲਹਿੰਦੇ ਬੰਨੇ ਪੁੱਜੇ। ਅੱਗੇ ਲਾਲ ਦਾਸ ਗੁਰਦੁਆਰੇ ਦੇ ਲਹਿੰਦੇ ਬੂਹੇ ਥਾਣੀਂ ਲੱਕੜਾਂ ਦੇ ਗੱਡੇ ਅੰਦਰ ਸੁਟਵਾ ਰਿਹਾ ਸੀ। ਨਰੈਣ ਦਾਸ ਬਿਸਤਰਾ ਚੁਕਵਾਈ ਆਉਂਦਾ ਇਨ੍ਹਾਂ ਨੂੰ ਬਾਜ਼ਾਰ ਦੇ ਚੌਂਕ ਵਿਚ ਮਿਲਿਆ ਤੇ ਆਖਣ ਲੱਗਾ ਕਿ ਮੈਂ ਅੱਜ ਅੰਦਰ ਗੁਰਦੁਆਰੇ ਦੀ ਚੌਖੰਡੀ ਵਿਚ ਸੌਣਾ ਹੈ, ਤਾਂ ਜੋ ਅਕਾਲੀ ਆਉਣ 'ਤੇ ਅਸੀਂ ਕਬਜ਼ਾ ਨਾ ਹੋਣ ਦਈਏ। ਲੱਕੜਾਂ ਦੇ ਗੱਡੇ ਅੰਦਰ ਸੁਟਵਾ ਦਿੱਤੇ ਹਨ। ਮੁਹੰਮਦ ਹੁਸੈਨ ਤੇ ਮੁਹੰਮਦ ਖੋਜੇ ਤੋਂ ੧੪ ਤੇਲ ਦੇ ਪੀਪੇ ਤੇ ਪੰਜਾਹ ਮਣ ਲੱਕੜਾਂ ਇਛਰ ਸਿੰਘ ਤਰਖਾਣ ਪਾਸੋਂ ਮੰਗਾਈਆਂ ਹਨ ਤੇ ਸੱਤਰ ਮਣ ਲੱਕੜਾਂ ਦਾ ਹੋਰ ਆਰਡਰ ਟਾਲ 'ਤੇ ਦੇ ਘੱਲਿਆ ਹੈ।

ਭਾਈ ਸ਼ੇਰ ਸਿੰਘ ਤੇ ਇੰਦਰ ਦਾਸ ਨੇ ਕਿਹਾ ਕਿ ਮਹੰਤ ਸਾਹਿਬ! ਅਸੀਂ ਬੜਾ ਨੱਸ ਭੱਜ ਆਏ ਹਾਂ, ਸਾਨੂੰ ਤਾਂ ਕਿਸੇ ਜਥੇ ਦਾ ਮੁਸ਼ਕ ਭੀ ਨਹੀਂ ਲੱਭਿਆ ਹੈ, ਲੋਕੀਂ ਐਵੇਂ ਖੰਭਾਂ ਦੀਆਂ ਡਾਰਾਂ ਬਣਾਉਂਦੇ ਹਨ। ਹਾਂ, ਕੁਝ ਅਕਾਲੀ ਸ੍ਰੀਹ ਸ਼ੈਂਕਰ ਚੱਕ ਨੰ: ੮੫ ਦੇ ਦੀਵਾਨ ਲਈ ਲੰਗਰ ਦਾ ਪ੍ਰਬੰਧ ਕਰਨ ਲਈ ਗਏ ਹਨ। ਤੁਸੀਂ ਸੁਣਿਆ ਹੀ ਹੈ ਕਿ ਉਥੇ ਮਹਾਤਮਾ ਗਾਂਧੀ ਨੇ ਆਉਣਾ ਹੈ। ਨਨਕਾਣੇ ਸਾਹਿਬ ਦੇ ਕਬਜ਼ੇ ਦਾ ਤਾਂ ਕਿਸੇ ਨੂੰ ਅਜੇ ਤੱਕ ਚਿਤ-ਚੇਤਾ ਭੀ ਨਹੀਂ ਜਾਪਦਾ ਹੈ, ਤੁਸੀਂ ਆਰਾਮ

ਨਾਲ ਘਰ ਚੱਲ ਕੇ ਸਵੋਂ, ਤਦ ਉਹ ਬਿਸਤਰਾ ਵਾਪਸ ਮੋੜ ਕੇ ਬੈਠਕ ਨੂੰ ਚਲਾ ਗਿਆ।

## ਸ੍ਰੀ ਨਨਕਾਣੇ ਸਾਹਿਬ ਪੁੱਜ ਕੇ

ਭਾਈ ਹਾਕਮ ਸਿੰਘ ਜੀ ਤਾਂ ਸਿੱਧੇ ਜੜ੍ਹਾਂਵਾਲੇ ਨੂੰ ਚਲੇ ਗਏ ਸਨ, ਅਤੇ ਭਾਈ ਬੂਟਾ ਸਿੰਘ ਨੇ ਨਨਕਾਣੇ ਸਾਹਿਬ ਪੁੱਜ ਕੇ ਭਾਈ ਗੋਪਾਲ ਸਿੰਘ ਜੀ ਨੂੰ ਗੁ: ਤੰਬੂ ਸਾਹਿਬ ਭਾ: ਸ਼ਰਮ ਸਿੰਘ ਜੀ ਗ੍ਰੰਥੀ ਵੱਲ ਸੁਰ-ਪਤਾ ਲੈਣ ਲਈ ਘੱਲ ਦਿੱਤਾ। ਇਹ ਦੋਵੇਂ ਨਨਕਾਣਿਓਂ ਪਤਾ ਕਰ ਕੇ ਤੰਬੂ ਸਾਹਿਬ ਨੂੰ ਤੁਰ ਪਏ। ਜੜ੍ਹਾਂਵਾਲੇ ਤੋਂ ਹੋ ਕੇ ਭਾਈ ਹਾਕਮ ਸਿੰਘ ਭੀ ਆ ਮਿਲੇ। ਭਾਈ ਕੇਸਰ ਸਿੰਘ ਜੀ ਵਰਪਾਲੀਏ ਭੀ ਮਿਲ ਪਏ। ਇਹ ਭਾਈ ਬੂਟਾ ਸਿੰਘ ਜੀ ਦੇ ਵਾਕਫ਼ ਸਨ ਤੇ ਨਨਕਾਣੇ ਸਾਹਿਬ, ਦੋ ਕੁ ਦਿਨਾਂ ਤੋਂ ਸ਼ੋਰੇ ਦੇ ਕਾਰਖ਼ਾਨੇ ਆਪਣੀ ਇਕ ਅਸਾਮੀ ਵੱਲ ਆਏ ਹੋਏ ਸਨ। ਉਨ੍ਹਾਂ ਨੇ ਪੁੱਛਿਆ ਕਿ ਇਹ ਤ੍ਰਿੱਗੜੀ ਕਿੱਧਰ ਫਿਰ ਰਹੀ ਹੈ ? ਇਨ੍ਹਾਂ ਨੂੰ ਇਤਬਾਰੀ ਬੰਦਾ ਜਾਣ ਕੇ ਸਾਰੀ ਗੱਲ-ਬਾਤ ਦੱਸ ਦਿੱਤੀ। ਭਾਈ ਕੇਸਰ ਸਿੰਘ ਜੀ ਨੇ ਦੱਸਿਆ ਕਿ ਮੈਂ ਹੁਣੇ ਆਪਣੀਆਂ ਅਸਾਮੀਆਂ ਪਾਸੋਂ ਸ਼ੋਰੇ ਦੇ ਕਾਰਖ਼ਾਨਿਓਂ ਆਇਆ ਹਾਂ। ਉਨ੍ਹਾਂ ਨੇ ਦੱਸਿਆ ਹੈ ਕਿ ਇਥੋਂ ਬਹੁਤ ਸਾਰਾ ਸ਼ੋਰਾ ਖ਼ਰੀਦ ਕੇ ਦਾਰੂ-ਸਿੱਕਾ ਜਮ੍ਹਾਂ ਕੀਤਾ ਗਿਆ ਹੈ ਤੇ ਕੋਠਿਆਂ ਤੇ ਬਹੁਤ ਇੱਟਾਂ ਜਮ੍ਹਾਂ ਹਨ। ਰਾਤ ਨੂੰ ਵੜੇਵਿਆਂ ਦੇ ਦੌਰੇ ਤੇਲ ਪਾ ਕੇ ਰੌਸ਼ਨੀ ਲਈ ਗੁਰਦੁਆਰੇ ਦੇ ਚਵ੍ਹੀਂ ਪਾਸੀਂ ਬਾਲਦੇ ਹਨ। ਤੰਬੂ ਸਾਹਿਬ ਇਹ ਪੰਜੇ ਇਕੱਠੇ ਹੋ ਕੇ ਭਾਈ ਉਤਮ ਸਿੰਘ ਜੀ ਦੇ ਕਾਰਖ਼ਾਨੇ ਨੂੰ ਆ ਗਏ। ਇਥੇ ਆ ਕੇ ਭਾਈ ਕੇਸਰ ਸਿੰਘ ਜੀ ਨੇ ਕਿਹਾ ਕਿ ਮੇਰੇ ਪਾਸ ਇਸ ਵੇਲੇ ੯੦) ਰੁਪਏ ਹਨ, ਤੁਸੀਂ ਪੌੜੀਆਂ ਤੇ ਹੋਰ ਸਾਮਾਨ ਲਈ ਵਰਤ ਲਓ। ਭਾਈ ਉਤਮ ਸਿੰਘ ਜੀ ਨੇ ਕਿਹਾ ਕਿ ਸਾਨੂੰ ਰੁਪਿਆਂ ਦੀ ਲੋੜ ਨਹੀਂ ਹੈ। ਸਾਡਾ ਇਸ ਵੇਲੇ ਇਮਾਰਤ ਦਾ ਕੰਮ ਸ਼ੁਰੂ ਹੈ ਤੇ ਪੌੜੀਆਂ ਮੌਜੂਦ ਹਨ ਤੇ ਕੁਝ ਸ਼ਹਿਰੋਂ ਮੰਗਵਾ ਕੇ ਪ੍ਰਬੰਧ ਕਰ ਲੈਂਦੇ ਹਾਂ। ਨਵੀਆਂ ਪੌੜੀਆਂ ਦੇ ਬਨਾਉਣ ਲਈ ਇਸ ਵੇਲੇ ਤਰੱਦਦ ਕਰਨ ਦੀ ਲੋੜ ਨਹੀਂ, ਪਰ ਮਹੰਤ ਦੀ ਬੜੀ ਭਾਰੀ ਤਿਆਰੀ ਹੈ, ਜੇ ਦੋ ਹਜ਼ਾਰ ਤੋਂ ਘੱਟ ਦਾ ਜਥਾ ਆਇਆ ਤਾਂ ਨੁਕਸਾਨ ਹੋਵੇਗਾ। ਘੱਟ ਬੰਦਿਆਂ ਨੂੰ ਤਾਂ ਰੋਕ ਦੇਣਾ ਹੀ ਠੀਕ ਹੈ।

***

# ਭਿਆਨਕ ਸਾਕਾ

## ੧੯ ਫ਼ਰਵਰੀ ਦੀ ਰਾਤ ਨੂੰ

੧੯ ਫ਼ਰਵਰੀ ਦੀ ਰਾਤ ਨੂੰ ਭਾਈ ਬੂਟਾ ਸਿੰਘ ਜੀ ਚੱਕ ਨੰਬਰ ੨੦੪ ਅਤੇ ਭਾਈ ਗੁਪਾਲ ਸਿੰਘ ਜੀ ਚੰਦਰ ਕੋਟ ਦੀ ਝਾਲ ਨੂੰ ਤਿਆਰ ਹੋ ਪਏ[੧]। ਚੌਧਰੀ ਪਾਲ ਸਿੰਘ ਜੀ ਅਤੇ ਭਾਈ ਵਰਿਆਮ ਸਿੰਘ ਜੀ ਨੂੰ ਇਹ ਸੁਨੇਹਾ ਦੇ ਕੇ ਬੁਚਿਆਣੇ ਦੀ ਝਾਲ ਨੂੰ ਘੱਲ ਦਿੱਤਾ ਕਿ ਭਾਵੇਂ ਭਾਈ ਹਾਕਮ ਸਿੰਘ ਜੀ ਭੀ ਉਨ੍ਹਾਂ ਨੂੰ ਪੱਕੀ ਕਰ ਆਇਆ ਹੈ, ਪਰ ਫੇਰ ਭੀ ਤੁਸੀਂ ਉਚੇਚੇ ਜਾ ਕੇ ਇਹ ਤਾਕੀਦ ਕਰਨੀ ਕਿ ਜਥਾ ਓਦੋਂ ਤੁਰੇਗਾ, ਜਦੋਂ ਭਾਈ ਬੂਟਾ ਸਿੰਘ ਜੀ ਹੋਰਾਂ ਦਾ ਸੁਨੇਹਾ ਪੁੱਜੇਗਾ। ਜਦ ਉਹ ਦੋਵੇਂ ਸੱਜਣ ਬੁਚਿਆਣੇ ਦੀ ਝਾਲ 'ਤੇ ਪਹੁੰਚੇ ਤਾਂ ਲਾਗੇ-ਚਾਗੇ ਦੇ ੧੫੦ ਸਿੰਘ ਇਕੱਠੇ ਹੋ ਚੁੱਕੇ ਸਨ। ਇਨ੍ਹਾਂ ਨੂੰ ਭਾਈ ਬੂਟਾ ਸਿੰਘ ਜੀ ਦਾ ਸੁਨੇਹਾ ਚੰਗੀ ਪੱਕੀ ਥਿੱਤੀ ਕਰ ਕੇ ਦੇ ਦਿੱਤਾ ਗਿਆ।

ਕੁਝ ਚਿਰ ਉਡੀਕ ਕੇ ਜਥੇ ਦੇ ਸਿੰਘ ਕਾਹਲੇ ਪੈ ਗਏ ਕਿ ਮਤਾਂ ਸਲਾਹ-ਵਲਾਹ ਕਰਦਿਆਂ ਦਿਨ ਹੀ ਨਾ ਚੜ੍ਹ ਜਾਵੇ। ਸਲਾਹ ਕਰ ਕੇ ਚੌਧਰੀ ਪਾਲ ਸਿੰਘ ਜੀ ਤੇ ਇਕ ਹੋਰ ਸਿੰਘ ਨੂੰ ਚੰਦਰ ਕੋਟ ਦੀ ਝਾਲ ਵੱਲ ਭਾਈ ਬੂਟਾ ਸਿੰਘ ਹੋਰਾਂ ਦਾ ਪਤਾ ਲੈਣ ਲਈ ਬਾਈਸਿਕਲਾਂ 'ਤੇ ਘੱਲਿਆ ਗਿਆ। ਇਹ ਰਾਹ ਭੁੱਲ ਗਏ ਤੇ ਚੰਦਰ ਕੋਟ ਦੀ ਝਾਲ ਨਾ ਲੱਭ ਸਕੇ। ਦਿਨ ਚੜ੍ਹਦਾ ਵੇਖ ਕੇ ਪਿਛਾਂਹ ਬੁਚਿਆਣੇ ਦੀ ਪੰਜ ਪੁਲੀ ਝਾਲ ਨੂੰ ਉਠ ਨੱਸੇ ਕਿ ਮਤਾਂ ਸਾਡੇ ਪਿੱਛੋਂ ਉਨ੍ਹਾਂ ਨੂੰ ਸੁਨੇਹਾ ਪੁੱਜ ਜਾਵੇ ਤੇ ਜਥਾ ਸ੍ਰੀ ਨਨਕਾਣੇ ਸਾਹਿਬ ਨੂੰ ਚਲਾ ਜਾਵੇ ਤੇ ਅਸੀਂ ਇਧਰ ਭੌਂਦੇ ਪਿੱਛੇ ਹੀ ਰਹਿ ਜਾਈਏ! ਇਹ ਅਜੇ ਬੁਚਿਆਣੇ ਦੀ ਝਾਲ 'ਤੇ ਸਾਈਕਲਾਂ ਤੋਂ ਉਤਰੇ ਹੀ ਸਨ, ਜੋ ਇਨ੍ਹਾਂ ਦੇ ਮਗਰੇ-ਮਗਰ ਭਾਈ ਦਲੀਪ ਸਿੰਘ ਜੀ ਸਾਹੋਵਾਲ ਤੇ ਭਾਈ ਬੂਟਾ ਸਿੰਘ ਜੀ ੨੦੪ ਘੋੜੀਆਂ 'ਤੇ ਸਵਾਰ ਹੋਏ ਆ ਗਏ। ਇਨ੍ਹਾਂ ਨੂੰ ਵੇਖ ਕੇ ਜਥੇ ਨੂੰ ਚਾਅ ਚੜ੍ਹ ਗਏ ਤੇ ਖੁਸ਼ੀ ਵਿਚ ਲੱਗੇ ਜੈਕਾਰੇ ਛੱਡਣ। ਪ੍ਰੰਤੂ ਇਨ੍ਹਾਂ ਨੇ ਕਿਹਾ ਕਿ ਪੰਥ ਦੇ ਹੁਕਮ ਅਨੁਸਾਰ ਸਭ ਜਥੇ ਰੋਕ ਦਿੱਤੇ ਗਏ ਹਨ। ਸਭ ਸਿੰਘ ਅਮਨ ਨਾਲ ਘਰੋ-

---

*੧ ਪੂਰੇ ਹਾਲ ਲਈ ਵੇਖੋ ਜੀਵਨ ਸਿੰਘ ਜੀ ਪਰਉਪਕਾਰੀ ਤੇ ਭਾਈ ਦਲੀਪ ਸਿੰਘ ਜੀ ਸਾਹੋਵਾਲ।*

ਘਰੀ ਚਲੇ ਜਾਓ ਤੇ ਫੇਰ ਸ਼੍ਰੋਮਣੀ ਕਮੇਟੀ ਦੀਆਂ ਨਿਯਤ ਤਾਰੀਖ਼ਾਂ 'ਤੇ ਦਿਨ-ਦੀਵੀਂ ਇਸ ਨਾਲੋਂ ਭੀ ਵਧੇਰੇ ਤਿਆਰੀ ਤੇ ਜੋਸ਼ ਨਾਲ ਆਓ। ਸਿੰਘਾਂ ਨੂੰ ਬੜੀ ਨਿਰਾਸਤਾ ਹੋਈ, ਪਰ ਪੰਥ ਦਾ ਹੁਕਮ ਸਿਰ ਮੱਥੇ 'ਤੇ ਮੰਨਦੇ ਹੋਏ ਸਭ ਸਿੰਘ ਵਾਪਸ ਹੋ ਗਏ।

ਭਾਈ ਬੂਟਾ ਸਿੰਘ ਜੀ ੨੦੪ ਨੇ ਚੌਧਰੀ ਪਾਲ ਸਿੰਘ ਜੀ ਨੂੰ ਆਖਿਆ ਕਿ ਤੁਸੀਂ ਜੜ੍ਹਾਂਵਾਲੇ ਚੱਲ ਕੇ ਗੱਡੀ ਚੜ੍ਹੋ ਤੇ ਮੈਂ ਤੁਹਾਡਾ ਬਿਸਤਰਾ ਸ੍ਰੀ ਨਨਕਾਣੇ ਸਾਹਿਬ ਤੋਂ ਨਾਲ ਲਈ ਆਵਾਂਗਾ; ਐਵੇਂ ਹੁਣ ਵਾਧੂ ਸ੍ਰੀ ਨਨਕਾਣੇ ਸਾਹਿਬ ਵੱਲ ਪੈਂਡਾ ਮਾਰਨ ਦਾ ਕੀ ਫ਼ਾਇਦਾ ਹੈ ? ਤਦ ਭਾਈ ਵਰਿਆਮ ਸਿੰਘ ਜੀ ਨੇ ਜ਼ੋਰ ਦਿੱਤਾ ਕਿ ਇਹ ਗੱਲ ਠੀਕ ਨਹੀਂ ਹੈ, ਤੁਸੀਂ ਮੇਰੇ ਨਾਲ ਆਏ ਹੋ, ਤੇ ਹੁਣ ਸ੍ਰੀ ਨਨਕਾਣੇ ਸਾਹਿਬ ਜਾ ਕੇ ਹੀ ਮੇਰਾ ਸਾਥ ਛੱਡਣਾ। ਇਹ ਦੋਵੇਂ ਸੱਜਣ ਤਾਂ ਘੋੜੀਆਂ ਭਜਾ ਲੈ ਜਾਣਗੇ ਤੇ ਮੈਂ ਇਕੱਲਾ ਜਾਵਾਂਗਾ। ਇਸ ਵੇਲੇ ਸਾਥ ਛੱਡਣਾ ਚੰਗਾ ਨਹੀਂ ਹੈ। ਤਦ ਚੌਧਰੀ ਸਾਹਿਬ ਇਨ੍ਹਾਂ ਦੀ ਪ੍ਰੇਰਨਾ ਨਾਲ ਸ੍ਰੀ ਨਨਕਾਣੇ ਸਾਹਿਬ ਨੂੰ ਹੀ ਤੁਰ ਪਏ।

ਦੋਵੇਂ ਸੱਜਣ ਗੱਲਾਂ-ਬਾਤਾਂ ਕਰਦੇ ਨਨਕਾਣੇ ਸਾਹਿਬ ਨੂੰ ਤੁਰੀ ਜਾ ਰਹੇ ਸਨ, ਜੋ ਥੋੜ੍ਹੇ ਚਿਰ ਪਿੱਛੋਂ ਭਾਈ ਬੂਟਾ ਸਿੰਘ ਜੀ ਤੇ ਭਾਈ ਦਲੀਪ ਸਿੰਘ ਜੀ ਘੋੜੀਆਂ ਭਜਾਈ ਵਾਪਸ ਆ ਪਹੁੰਚੇ ਤੇ ਆ ਕੇ ਆਖਣ ਲੱਗੇ ਕਿ ਭਾਈ ਵਰਿਆਮ ਸਿੰਘ ! ਸਾਨੂੰ ਰਾਹ ਦਾ ਥਹੁ-ਪਤਾ ਨਹੀਂ ਲਗਦਾ ਹੈ, ਕੋਈ ਸਿੱਧਾ ਰਾਹ ਤਾਂ ਦੱਸੋ। ਤਦ ਇਨ੍ਹਾਂ ਨੇ ਜ਼ਰਾ ਅੱਗੇ ਹੋ ਕੇ ਸਿੱਧੇ ਰਾਹੇ ਪਾ ਦਿੱਤੇ। ਪਿਛਲੀ ਰਾਤੇ ਚੰਦ ਛੁਪ ਚੁੱਕਾ ਸੀ ਤੇ ਇਸ ਰਾਤ ਬੜੀ ਭਾਰੀ ਧੁੰਦ ਪਈ ਸੀ ਤੇ ਜਾਣਕਾਰਾਂ ਨੂੰ ਭੀ ਰਾਹ-ਖੇਹੜੇ ਦਾ ਪਤਾ ਘੱਟ ਵੱਧ ਹੀ ਲਗਦਾ ਸੀ। ਇਹ ਦੋਹਾਂ ਨੂੰ ਸੁਨੇਹਾ ਦੇ ਕੇ ਕਿ ਜੇ ਕੋਈ ਇਕੜ-ਦੁਕੜ ਸਿੰਘ ਮਿਲੇ ਤਾਂ ਵਾਪਸ ਮੋੜੀ ਆਉਣਾ, ਆਪ ਘੋੜੀਆਂ ਨੂੰ ਅੱਡੀਆਂ ਲਾ ਕੇ ਨਨਕਾਣੇ ਸਾਹਿਬ ਨੂੰ ਉਠ ਨੱਸੇ। ਭਾਈ ਵਰਿਆਮ ਸਿੰਘ ਜੀ ਤੇ ਚੌਧਰੀ ਸਾਹਿਬ ਨਨਕਾਣੇ ਸਾਹਿਬ ਦੇ ਫਾਟਕ ਦੀ ਚੌਂਕੀ ਪਾਸ ਪੁੱਜ ਗਏ। ਇਥੇ ਆ ਕੇ ਭਾਈ ਵਰਿਆਮ ਸਿੰਘ ਜੀ ਨੇ ਕਿਹਾ ਕਿ ਚੌਧਰੀ ਜੀ ! ਤੁਸੀਂ ਮੇਰੀ ਕੁਹਾੜੀ ਲੈ ਕੇ ਕਾਰਖ਼ਾਨੇ ਨੂੰ ਚਲੋ ਤੇ ਮੈਂ ਸ੍ਰੀ ਜਨਮ ਅਸਥਾਨ ਮੱਥਾ ਟੇਕ ਆਵਾਂ। ਚੌਧਰੀ ਜੀ ਨੇ ਕਿਹਾ ਕਿ ਤੁਸੀਂ ਤਾਂ ਰੋਜ਼ ਇਥੇ ਰਹਿੰਦੇ ਹੋ, ਮੈਂ ਬਾਹਰੋਂ ਆਇਆ ਹਾਂ, ਮੇਰਾ ਦਿਲ ਭੀ ਮੱਥਾ ਟੇਕਣ ਨੂੰ ਕਰਦਾ ਹੈ। ਤਦ ਭਾਈ ਵਰਿਆਮ ਸਿੰਘ ਜੀ ਨੇ ਆਖਿਆ ਕਿ ਚਲੋ ਫੇਰ ਛੇਵੀਂ ਪਾਤਸ਼ਾਹੀ ਦੇ ਗੁਰਦੁਆਰੇ ਕੁਹਾੜੀ ਤੇ ਕ੍ਰਿਪਾਨ ਰਖ ਕੇ ਚੱਲਦੇ ਹਾਂ। ਇਹ ਦੋਵੇਂ ਸੱਜਣ ਗੱਲਾਂ-ਬਾਤਾਂ ਕਰਦੇ ਸ੍ਰੀ ਗੁਰੂ ਨਾਨਕ ਖ਼ਾਲਸਾ ਹਾਈ ਸਕੂਲ ਵਾਲੀ ਥਾਂ 'ਤੇ ਪੁੱਜੇ ਹੋਣਗੇ ਕਿ ਇਨ੍ਹਾਂ ਨੂੰ ਬਹੁਤ ਸਾਰੇ ਬੰਦੇ ਇਕੱਠੇ ਹੋਏ ਤਹਿਸੀਲ ਵਾਲੇ ਫਾਟਕ ਦੇ ਲਾਗੇ ਨਜ਼ਰ ਪਏ। ਚੌਧਰੀ ਜੀ ਨੇ ਕਿਹਾ ਕਿ ਸਾਡੇ ਜਥੇ ਤਾਂ ਸਭ ਰੁਕ ਗਏ ਹਨ। ਇਹ ਮੰਹਤਾਂ ਦੇ ਬੰਦੇ ਹੋਣੇ ਹਨ ?ਭਾਈ ਵਰਿਆਮ ਸਿੰਘ ਜੀ ਨੇ

ਆਖਿਆ ਕਿ ਚਲੋ ਭੱਜ ਕੇ ਪਤਾ ਕਰੀਏ ਕਿ ਇਹ ਕਿਹੜੇ ਬੰਦੇ ਹਨ। ਦੋਵੇਂ ਜਣੇ ਉਥੋਂ ਉਠ ਨੱਸੇ। ਜਦ ਇਹ ਫਾਟਕ ਦੇ ਨਜ਼ਦੀਕ ਪੁੱਜੇ ਤਦ ਜਥਾ ਸ੍ਰੀ ਜਨਮ ਅਸਥਾਨ ਨੂੰ ਧਮਕੜੇ ਚਾਲ ਆ ਰਿਹਾ ਸੀ। ਚੌਧਰੀ ਪਾਲ ਸਿੰਘ ਜੀ ਨੇ ਭਾਈ ਲਛਮਣ ਸਿੰਘ ਜੀ ਜਥੇਦਾਰ ਨੂੰ ਪਛਾਣ ਲਿਆ ਤੇ ਘੁੱਟ ਕੇ ਗਲਵਕੜੀ ਪਾ ਕੇ ਆਖਿਆ ਕਿ ਅਸੀਂ ਸਭ ਜਥੇ ਘਰਾਂ ਨੂੰ ਮੋੜ ਆਏ ਹਾਂ, ਤੁਸੀਂ ਕੁਝ ਸੋਚੋ; ਪਰ ਉਨ੍ਹਾਂ ਅੱਗੋਂ ਕੋਈ ਉੱਤਰ ਨਾ ਦਿੱਤਾ ਤੇ ਜੱਫੀ ਪਈ-ਪੁਆਈ ਹੀ ਆਪਣੀ ਧੁਨ ਵਿਚ ਅਗਾਂਹ ਨੂੰ ਤੁਰੀ ਗਏ। ਥੋੜ੍ਹਾ ਅੱਗੇ ਆਏ ਹੋਣਗੇ ਕਿ ਭਾਈ ਗੁਰਬਖ਼ਸ਼ ਸਿੰਘ ਜੀ ਸ਼ਾਹ ਕੋਟ ਅਤੇ ਭਾਈ ਇੱਛਰ ਸਿੰਘ ਜੀ ਨੇ ਇਸ਼ਾਰਾ ਕੀਤਾ ਕਿ ਗੁਰਦੁਆਰੇ ਦੇ ਬੂਹੇ ਖੁਲ੍ਹੇ ਹਨ।

ਜਥੇ ਦੇ ਸਿੰਘਾਂ 'ਚੋਂ ਭਾਈ ਵਰਿਆਮ ਸਿੰਘ ਹੀ ਅੱਗੇ ਵਧਿਆ ਤੇ ਜੱਫੀ ਭਰ ਕੇ ਚੌਧਰੀ ਸਾਹਿਬ ਨੂੰ ਭਾਈ ਲਛਮਣ ਸਿੰਘ ਦੇ ਲੱਕ ਨਾਲੋਂ ਲਾਹ ਲਿਆ ਤੇ ਕਿਹਾ ਕਿ "ਜੇ ਹੌਸਲਾ ਪੈਂਦਾ ਈ ਤਾਂ ਨਾਲ ਚੱਲ, ਨਹੀਂ ਤਾ ਪਰ੍ਹੇ ਹੋ ਕੇ ਮਰ!" ਅੱਖ ਦੇ ਫੋਰੇ ਵਿਚ ਸਭ ਸਿੰਘ ਹਰਨਾਂ ਵਾਂਗ ਚੁੰਗੀਆਂ ਭਰਦੇ ਗੁਰਦਵਾਰੇ ਵੱਲ ਦੌੜ ਗਏ। ਚੌਧਰੀ ਜੀ ਨੇ ਭਾਈ ਵਰਿਆਮ ਸਿੰਘ ਜੀ ਨੂੰ ਆਖਿਆ ਕਿ ਦੱਸੋ ਹੁਣ ਕੀ ਚਾਰਾ ਕਰੀਏ, ਇਹ ਤਾਂ ਟਲੇ ਨਹੀਂ? ਉਨ੍ਹਾਂ ਨੇ ਉੱਤਰ ਦਿੱਤਾ ਕਿ ਚੱਲੋ ਭੱਜ ਕੇ ਭਾਈ ਦਲੀਪ ਸਿੰਘ ਹੁਰਾਂ ਨੂੰ ਖ਼ਬਰ ਦੇਈਏ। ਇਹ ਦੋਵੇਂ ਉਥੋਂ ਸ਼ੂਟ ਵੱਟ ਕੇ ਜਿਉਂ ਨੱਠੇ,ਕਾਰਖਾਨੇ ਪੁੱਜ ਕੇ ਹੀ ਦਮ ਲਿਆ। ਅੱਗੇ ਭਾਈ ਦਲੀਪ ਸਿੰਘ ਜੀ ਬੈਠੇ ਸਨ ਤੇ ਉਨ੍ਹਾਂ ਦੇ ਸਰ੍ਹਾਣੇ ਵੱਲ ਭਾਈ ਉਤਮ ਸਿੰਘ ਜੀ ਖੜੋਤੇ ਸਨ। ਇਨ੍ਹਾਂ ਦੇ ਕਾਰਖਾਨੇ ਪੁੱਜਣ ਤੱਕ ਸੱਤ ਫ਼ਾਇਰ ਗੋਲੀ ਦੇ ਹੋ ਚੁੱਕੇ ਸਨ।

ਕਾਰਖਾਨੇ ਦੇ ਵੇਹੜੇ ਵਿਚ ਵੜਦਿਆਂ ਹੀ ਚੌਧਰੀ ਜੀ ਤੇ ਭਾਈ ਵਰਿਆਮ ਸਿੰਘ ਜੀ ਨੇ ਭੁੱਬਾਂ ਮਾਰ ਕੇ ਆਖਿਆ ਕਿ ਤੁਸੀਂ ਕਹਿਰ ਕੀਤਾ ਹੈ, ਤੁਸੀਂ ਤਾਂ ਆਖਦੇ ਸੀ ਕਿ ਸਭ ਜਥੇ ਮੋੜ ਆਏ ਹਾਂ ਪਰ ਭਾਈ ਲਛਮਣ ਸਿੰਘ ਅੰਦਰ ਜਥਾ ਲੈ ਕੇ ਚਲਾ ਗਿਆ ਹੈ ਅਤੇ ਉਨ੍ਹਾਂ ਉੱਤੇ ਕਾੜ-ਕਾੜ ਗੋਲੀ ਚੱਲ ਰਹੀ ਹੈ। ਭਾਈ ਦਲੀਪ ਸਿੰਘ ਜੀ ਨੇ ਕਿਹਾ ਕਿ ਕੋਈ ਗੱਲ ਨਹੀਂ, ਸਭ ਕੁਝ ਭਾਣੇ ਅੰਦਰ ਹੀ ਹੋ ਰਿਹਾ ਹੈ। ਆਪ ਜਨਮ ਅਸਥਾਨ ਨੂੰ ਉਠ ਨੱਸੇ। ਇਨ੍ਹਾਂ ਦੇ ਮਗਰ ਭਾਈ ਵਰਿਆਮ ਸਿੰਘ ਜੀ ਵੀ ਉਠ ਭੱਜੇ। ਚੌਧਰੀ ਜੀ ਨੇ ਜੋ ਹੁਲੀਆ ਬਦਲਾਉਣ ਲਈ ਨੀਲੀ ਤਹਿਮਤ ਬੰਨ੍ਹ ਕੇ ਹੋਰ ਕਪੜੇ ਬਦਲਾਏ ਹੋਏ ਸਨ, ਇਹ ਉਤਾਰ ਕੇ ਉਹ ਪਜਾਮਾ ਆਦਿ ਕਪੜੇ ਬਦਲਾਉਣ ਲੱਗੇ ਹੋਏ ਸਨ। ਇਨ੍ਹਾਂ ਦੇ ਲੀੜੇ ਬਦਲ ਕੇ ਕਮਰੇ ਵਿਚੋਂ ਬਾਹਰ ਨਿਕਲਦਿਆਂ ਕਰਦਿਆਂ ਨੂੰ ਇਹ ਦੋਵੇਂ ਦੌੜ ਕੇ ਦੁਰੇਡੇ ਚਲੇ ਗਏ ਸਨ।

ਚੌਧਰੀ ਪਾਲ ਸਿੰਘ ਜੀ ਹਾਫ਼ਜ਼ਾ ਆਬਾਦ ਦੇ ਇਕ ਸਿੰਘ ਨੂੰ ਨਾਲ ਲੈ ਕੇ ਉਨ੍ਹਾਂ ਦੇ ਮਗਰੇ ਤੁਰ ਪਏ। ਪਿੱਛੋਂ ਭਾਈ ਬੂਟਾ ਸਿੰਘ ੨੦੪ ਵੀ ਭੱਜ ਕੇ ਮਿਲ ਪਏ ਤੇ ਆਖਿਆ ਕਿ ਸੜਕ ਵਾਲੇ ਪਾਸੇ ਥਾਣੀਂ ਚੱਲੀਏ। ਜਦ ਤਿੰਨੇ ਸੱਜਣ ਗੁਰਦਆਰਾ

# ਗੁਰਦੁਆਰਾ ਸੁਧਾਰ ਲਹਿਰ ਦੇ ਸਭ ਤੋਂ ਪਹਿਲੇ ਸ਼ਹੀਦ

ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ ॥



ਭਾਈ ਹਜ਼ਾਰਾ ਸਿੰਘ ਜੀ ਅਲਾਦੀਨਪੁਰ ਜ਼ਿਲ੍ਹਾ ਅੰਮ੍ਰਿਤਸਰ ।



ਭਾਈ ਹੁਕਮ ਸਿੰਘ ਜੀ ਵਸਾਉ ਕੋਟ ਜ਼ਿਲ੍ਹਾ ਗੁਰਦਾਸਪੁਰ ।

# ਦਰਬਾਰ ਸ੍ਰੀ ਤਰਨ ਤਾਰਨ ਸਾਹਿਬ




ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥

੨੬ ਜਨਵਰੀ ਸੰਨ ੧੯੨੧ ਈ: ਨੂੰ ਇਸ ਗੁਰਦੁਆਰੇ ਦੇ ਕਬਜ਼ੇ ਸਮੇਂ ਸਭ ਤੋਂ ਪਹਿਲਾਂ ਭਾਈ ਹਜ਼ਾਰਾ ਸਿੰਘ ਜੀ ਅਲਦੀਨਪੁਰ ਤੇ ਭਾਈ ਹੁਕਮ ਸਿੰਘ ਜੀ ਵਸਾਉ ਕੋਟ ਦੀਆਂ ਸ਼ਹੀਦੀਆਂ ਹੋਈਆਂ ਸਨ ।

# ਗੁਰਦੁਆਰਾ ਭਾਈ ਜੋਗਾ ਸਿੰਘ ਜੀ ਪਿਸ਼ਾਵਰ



ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥
ਇਸ ਗੁਰਦੁਆਰੇ 'ਤੇ ੫ ਫ਼ਰਵਰੀ ਸੰਨ ੧੯੨੧ ਈ: ਨੂੰ ਪੰਥ ਨੇ ਕਬਜ਼ਾ ਕੀਤਾ ਸੀ ।

# ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ



ਇਸ ਗੁਰਦੁਆਰੇ ਦਾ ਪ੍ਰਬੰਧ ੧੭ ਫ਼ਰਵਰੀ ਸੰਨ ੧੯੨੩ ਈ: ਨੂੰ ਇਥੋਂ ਦੇ ਪੁਜਾਰੀਆਂ ਨੇ ਸ਼੍ਰੋ: ਗੁ: ਪ੍ਰ: ਕਮੇਟੀ ਦੇ ਹਵਾਲੇ ਕਰ ਦਿੱਤਾ ਸੀ ।

ਦਿਲ ਖਿੱਚ ਝਾਕੀ

## ਮਨਮੋਹਣਾ ਸਰੋਵਰ ਤੇ ਗੁਰਦੁਆਰਾ ਗੰਗਸਰ (ਨਾਭਾ)



ਇਸ ਗੁਰਦੁਆਰੇ 'ਚੋਂ ੧੪ ਸਤੰਬਰ ਸੰਨ ੧੯੨੩ ਈ: ਨੂੰ ਰਿਆਸਤ ਨਾਭਾ ਦੇ ਕਰਮਚਾਰੀਆਂ ਵੱਲੋਂ ਅਖੰਡ ਪਾਠ ਖੰਡਤ ਕੀਤਾ ਗਿਆ ਅਤੇ ੧੫ ਸਤੰਬਰ ਤੋਂ ਪੰਜੀ-ਪੰਜੀ ਸਿੰਘਾਂ ਦੇ ਜਥੇ ਅਖੰਡ ਪਾਠ ਪ੍ਰਾਰੰਭ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਪ੍ਰਣ ਕਰਕੇ ਜਾਣ ਲੱਗ ਪਏ।

# ਗੁਰਦੁਆਰਾ ਭਾਈ ਫੇਰੂ ਸਾਹਿਬ



ਇਸ ਗੁਰਦੁਆਰੇ ਦੀ ਜ਼ਮੀਨ ਦੇ ਕਬਜ਼ੇ ਲਈ ੧੫ ਦਸੰਬਰ ਸੰ: ੧੯੨੩ ਈ: ਨੂੰ ਬੜਾ ਭਾਰੀ ਮੋਰਚਾ ਲੱਗਾ, ਜਿਸ ਵਿਚ ਕਰੀਬਨ ਚਾਰ ਹਜ਼ਾਰ ਸਿੰਘ ਗ੍ਰਿਫ਼ਤਾਰ ਹੋਏ ।

## ਸ਼ਹੀਦ ਗੰਜ ਦੀ ਕਾਇਮੀ ਲਈ ਨਿਸ਼ਾਨੀ



ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥

ਪੰਜ ਸੌ ਦੇ ਪਹਿਲੇ ਸ਼ਹੀਦੀ ਜਥੇ ਦੇ ਸ਼ਹੀਦਾਂ ਦੀ ਯਾਦਗਾਰ ਵਿੱਚ ਇਕੋਤਰ ਸੌ ਅਖੰਡ ਪਾਠਾਂ ਦੇ ਭੋਗ ਉਪਰੰਤ ੬ ਅਗਸਤ ਸੰਨ ੧੯੨੫ ਈਃ ਨੂੰ ਗੁਰਦੁਆਰਾ ਟਿੱਬੀ ਸਾਹਿਬ ਦੇ ਨੇੜੇ ਹੀ ਇਹ ਨਿਸ਼ਾਨ ਸਾਹਿਬ ਗੱਡਿਆ ਗਿਆ, ਤਾਂ ਜੋ ਕਦੇ ਸਮਾਂ ਬਣਨ 'ਤੇ ਪੰਥ ਇਥੇ ਸ਼ਹੀਦ ਗੰਜ ਬਣਾ ਸਕੇ।

## ਗੁਰਦੁਆਰਾ ਟਿੱਬੀ ਸਾਹਿਬ ਜੈਤੋ (ਨਾਭਾ)



ਜਦ ੨੧ ਫ਼ਰਵਰੀ ਸੰਨ ੧੯੨੪ ਈਃ ਨੂੰ ਅਖੰਡ ਪਾਠ ਕਰਨ ਗਏ ਪੰਜ ਸੌ ਦੇ ਸ਼ਹੀਦੀ ਜਥੇ 'ਤੇ ਗੋਲੀ ਚਲੀ ਤਦ ਵਰ੍ਹਦੀਆਂ ਗੋਲੀਆਂ ਵਿਚੋਂ ਲੰਘ ਕੇ ਜਥੇ ਨੇ ਇਸ ਗੁਰਦੁਆਰੇ ਪੁੱਜ ਕੇ ਨਿਸ਼ਾਨ ਸਾਹਿਬ ਜਾ ਗੱਡੇ 'ਤੇ ਇਥੇ ਹੀ ਜ਼ਖ਼ਮੀਆਂ ਨੂੰ ਚੁੱਕ ਕੇ ਖੜਿਆ ।

ਸ਼ਹੀਦਾਂ ਦੀ ਪਹਿਲੀ ਯਾਦਗਾਰ

# ਸ਼ਹੀਦ ਸਿੱਖ ਮਿਸ਼ਨਰੀ ਕਾਲਜ



ਜੋ ਸ੍ਰੀ ਅੰਮ੍ਰਿਤਸਰ ਚੌੜੀ ਹਜ਼ਾਰ ਦੀ ਕੋਠੀ ਸ਼ਹੀਦ ਕੇ ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦਾਂ ਦੀ ਯਾਦਗਾਰ ਵਿੱਚ ਖੋਲ੍ਹਿਆ ਗਿਆ ।

ਛੇਵੀਂ ਪਾਤਸ਼ਾਹੀ ਦੇ ਖੂਹ ਪਾਸ ਪੁੱਜੇ ਤਾਂ ਲੋਕਾਂ ਨੇ ਇਨ੍ਹਾਂ ਨੂੰ ਗਲ ਪੈ ਕੇ ਰੋਕ ਲਿਆ ਤੇ ਕਿਹਾ ਕਿ ਇਸ ਵੇਲੇ ਰਾਂਝਾ ਮਾਛੀ ਇਕ ਸਾਰ ਗੋਲੀਆਂ ਚਲਾਈ ਜਾਂਦਾ ਹੈ। ਆਪਣੇ ਬਿਗਾਨੇ ਦੀ ਕੋਈ ਪਛਾਣ ਨਹੀਂ ਹੈ, ਤੁਸੀਂ ਇਸ ਵੇਲੇ ਜਾ ਕੇ ਕੀ ਕਰੋਗੇ ? ਭਾਈ ਬੂਟਾ ਸਿੰਘ ਜੀ ਨੇ ਕਿਹਾ ਕਿ ਨਹੀਂ, ਸਾਡਾ ਇਸ ਵੇਲੇ ਜਾਣਾ ਹੀ ਯੋਗ ਹੈ। ਚੌਧਰੀ ਪਾਲ ਸਿੰਘ ਨੇ ਇਹ ਗੱਲ ਆਖੀ ਕਿ ਜੇਕਰ ਉਥੇ ਗੋਲੀ ਦਗਦੀ ਵੇਖ ਕੇ ਮੁੜ ਪਿਛਾਂਹ ਨੂੰ ਨੱਸਣਾ ਹੈ ਤਾਂ ਚੰਗੀ ਗੱਲ ਇਹੋ ਹੈ ਕਿ ਹੁਣੇ ਹੀ ਅੱਗੇ ਨਾ ਜਾਈਏ। ਇਹ ਤਾਂ ਦੋਵੇਂ ਇੰਨੀ ਗੱਲ ਕਰ ਕੇ ਪਿਛਾਂਹ ਕਾਰਖਾਨੇ ਨੂੰ ਮੁੜ ਪਏ, ਪਰ ਭਾਈ ਬੂਟਾ ਸਿੰਘ ਜੀ ਜਨਮ ਅਸਥਾਨ ਨੂੰ ਵਗ ਤੁਰੇ। ਪ੍ਰੰਤੂ ਫੇਰ ਥੋੜ੍ਹੇ ਚਿਰ ਮਗਰੋਂ ਪਿੱਛੋਂ ਭੱਜ ਕੇ ਚੌਧਰੀ ਹੋਰਾਂ ਨੂੰ ਵਾਪਸ ਜਾ ਮਿਲੇ ਤੇ ਆਖਣ ਲੱਗੇ, ਮੈਂ ਬਥੇਰਾ ਜ਼ੋਰ ਲਾਇਆ ਸੀ ਪਰ ਮੈਨੂੰ ਬੰਡਾਲੀਆਂ ਨੇ ਅੱਗੇ ਨਹੀਂ ਜਾਣ ਦਿੱਤਾ ਤੇ ਮੇਰੀ ਸਲਾਹ ਹੈ ਕਿ ਹੋਰ ਬੰਦੇ ਲਿਆਈਏ ਤੇ ਹੁਣ ਕਾਰਖ਼ਾਨੇ ਚੱਲ ਕੇ ਸਾਰੀ ਗੱਲ-ਕਥ, ਭਾਈ ਉਤਮ ਸਿੰਘ ਹੋਰਾਂ ਨੂੰ ਦੱਸੀਏ।

## ਭਾਈ ਉਤਮ ਸਿੰਘ ਜੀ ਨੇ ਤਾਰਾਂ ਦੇਣੀਆਂ

ਭਾਈ ਬੂਟਾ ਸਿੰਘ ਹੋਰਾਂ ਭਾਈ ਉਤਮ ਸਿੰਘ ਜੀ ਹੋਰਾਂ ਨੂੰ ਜਾ ਕੇ ਗੋਲੀਆਂ ਚੱਲਣ ਤੇ ਕਤਲ ਆਮ ਹੋਣ ਬਾਰੇ ਸਾਰੀਆਂ ਵਾਰਦਾਤਾਂ ਬਾਰੇ ਦੱਸਿਆ ਤੇ ਕਿਹਾ ਕਿ ਹੁਣ ਕੀ ਕਰੀਏ ? ਤਦ ਉਨ੍ਹਾਂ ਦੇ ਮਸ਼ਵਰੇ ਨਾਲ ਆਪ ਹੋਰ ਸਿੰਘਾਂ ਨੂੰ ਇਲਾਕੇ ਵਿਚੋਂ ਲੈ ਆਉਣ ਲਈ ਗੱਡੀ ਚੜ੍ਹ ਕੇ ਜੜ੍ਹਾਂਵਾਲੇ ਨੂੰ ਚਲੇ ਗਏ।

ਇਨ੍ਹਾਂ ਦੇ ਪਿੱਛੋਂ ਹੋਰ ਭੀ ਕਈਆਂ ਸੱਜਣਾਂ ਨੇ ਆ ਕੇ ਕਾਰਖ਼ਾਨੇ ਇਸ ਤਰਾਂ ਕਤਲੇ -ਆਮ ਹੋਣ ਦੀਆਂ ਗੱਲਾਂ ਦੱਸੀਆਂ। ਤਦ ਭਾਈ ਉਤਮ ਸਿੰਘ ਜੀ, ਉਨ੍ਹਾਂ ਦੇ ਭਰਾ ਭਾ: ਬਿਅੰਤ ਸਿੰਘ ਤੇ ਕਾਰਾਖਾਨੇ ਦੇ ਭਾਈਵਾਲ ਭਾਈ ਧੰਨਾ ਸਿੰਘ ਜੀ ਨੇ ਸਲਾਹ ਕੀਤੀ ਕਿ ਥਾਂ ਥਾਂ ਤਾਰਾਂ ਘੱਲੀਆਂ ਜਾਣ। ਭਾਈ ਉਤਮ ਸਿੰਘ ਜੀ ਨੇ ਤੇ ਭਾਈ ਬਿਅੰਤ ਸਿੰਘ ਜੀ ਤੇ ਭਾਈ ਹਰਨਾਮ ਸਿੰਘ ਖ਼ਜ਼ਾਨਚੀ ਜੀ ਨੂੰ ਤਾਰਾਂ ਲਿਖਾਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਅੱਠ ਵੱਜ ਕੇ ਵੀਹ ਮਿੰਟ 'ਤੇ ਆਪਣੇ ਮੁਨਸ਼ੀ ਦੀਵਾਨ ਚੰਦ ਨੂੰ ੧੦੦) ਰੁਪੈ ਦਾ ਨੋਟ ਦੇ ਕੇ ਤਾਰ ਘਰ ਨੂੰ ਘੱਲ ਦਿੱਤਾ। ਇਸ ਦਿਨ ਐਤਵਾਰ ਹੋਣ ਕਰਕੇ ਲੇਟ ਫ਼ੀਸ ਨਾਲ ਲਾ ਕੇ ਸੈਂਕੜੇ ਅਰਜੰਟ ਤਾਰਾਂ ਲਾਟ ਸਾਹਿਬ, ਡਿਪਟੀ ਕਮਿਸ਼ਨਰ, ਸੁਪ੍ਰੰਟੈਂਡੰਟ ਪੁਲਸ, ਮਹਾਤਮਾ ਗਾਂਧੀ[੧], ਸ਼੍ਰੋਮਣੀ ਕਮੇਟੀ, ਚੀਫ ਖ਼ਾਲਸਾ ਦੀਵਾਨ ਅਤੇ ਹਰ ਇਕ ਵੱਡੇ ਸ਼ਹਿਰ ਦੀਆਂ ਸਿੰਘ ਸਭਾਵਾਂ ਨੂੰ ਘੱਲੀਆਂ ਗਈਆਂ।

*੧ ਆਪ ਉਸ ਦਿਨ ਰਾਵਲਪਿੰਡੀ ਆਏ ਹੋਏ ਸਨ।*

ਨੌਂ ਵਜੇ ਦੇ ਕਰੀਬ ਮਹੰਤ ਦਾ ਬੰਦਾ ਤਾਰ ਘਰ ਵਿਚ ਆ ਬੈਠਾ, ਤਾਂ ਇਸ ਵੇਲੇ ਇਥੋਂ ਤਾਰਾਂ ਦੇਣੀਆਂ ਔਖੀਆਂ ਹੋ ਗਈਆਂ। ਤਦ ਇਨ੍ਹਾਂ ਨੇ ਸ੍ਰ: ਕਰਮ ਸਿੰਘ ਜੀ ਸਟੇਸ਼ਨ ਮਾਸਟਰ ਰਾਹੀਂ ਰੇਲਵੇ ਤਾਰਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਨੇ ਇਸ ਨੂੰ ਪੰਥਕ ਸੇਵਾ ਸਮਝ ਕੇ ਦਿਲੀ ਦਰਦ ਨਾਲ ਬੜੀ ਚੁਸਤੀ ਹੁਸ਼ਿਆਰੀ ਤੇ ਮੇਹਨਤ ਨਾਲ ਸਿਰੇ ਚਾੜ੍ਹਿਆ। ਦਸ ਵਜੇ ਦੇ ਕਰੀਬ ਭਾਈ ਉਤਮ ਸਿੰਘ ਹੋਰਾਂ ਨੂੰ ਲਾਹੌਰੋਂ ਅਤੇ ਅੰਮ੍ਰਿਤਸਰੋਂ ਸਪੈਸ਼ਲ ਤਾਰਾਂ ਰਾਹੀਂ ਭਾਈ ਲਾਭ ਸਿੰਘ ਦੀ ਤਾਰ ਦੇ ਉੱਤਰ ਦੇ ਮੋੜਵੇਂ ਜਵਾਬ ਆਉਣੇ ਸ਼ੁਰੂ ਹੋ ਗਏ ਸਨ ਕਿ " ਹੌਸਲਾ ਰੱਖੋ। ਅਸੀਂ ਪੁੱਜ ਰਹੇ ਹਾਂ। "

ਜਿੰਨੀਆਂ ਕੁ ਦਿੱਤੀਆਂ ਤਾਰਾਂ ਦੇ ਮਜ਼ਮੂਨ ਮਿਲ ਸਕੇ ਹਨ, ਉਹ ਅੱਗੇ ਲਿਖੇ ਅਨੁਸਾਰ ਹਨ। ਭਾਈ ਉਤਮ ਸਿੰਘ ਹੁਰਾਂ ਦੇ ਬੰਦੇ ਦੇ ਤਾਰ ਘਰ ਜਾਣ ਤੋਂ ਪਹਿਲਾਂ ਇਕ ਤਾਰ ਕਿਸੇ ਭਾਈ ਲਾਭ ਸਿੰਘ ਜੀ ਨੇ ਦਿੱਤੀ ਸੀ, ਜੋ ਨੌਂ ਵਜੇ ਤਰਨ ਤਾਰਨ ਅਤੇ ਅੰਮ੍ਰਿਤਸਰ ਪੁੱਜ ਗਈ। ਇਸ ਦਾ ਮਜਮੂਨ ਇਹ ਸੀ :-

*"ਮਹੰਤ ਨੇ ਗੁਰਦੁਆਰਾ ਜਨਮ ਅਸਥਾਨ ਵਿੱਚ ਬਹੁਤ ਸਾਰੇ ਸਿੱਖ ਕਤਲ ਕਰ ਦਿੱਤੇ ਹਨ ਤੇ ਉਨ੍ਹਾਂ ਨੂੰ ਮਿੱਟੀ ਦਾ ਤੇਲ ਪਾ ਪਾ ਕੇ ਸਾੜ ਰਿਹਾ ਹੈ, ਜਿਸ ਤੋਂ ਸ਼ਹੀਦ ਸਿੰਘਾਂ ਦਾ ਖੋਜ ਮਿਟ ਜਾਵੇ।"*

ਦੂਜੀ ਤਾਰ ਭਾਈ ਉਤਮ ਸਿੰਘ ਜੀ ਵੱਲੋਂ ਦਸ ਵਜੇ ਪੁੱਜੀ:-

*"ਕਤਲ ਆਮ ਸ਼ੁਰੂ ਹੈ, ਮਿੱਟੀ ਦਾ ਤੇਲ ਪਾ ਪਾ ਕੇ ਸਿੱਖ ਸਾੜੇ ਜਾ ਰਹੇ ਹਨ, ਬਹੁਤ ਛੇਤੀ ਸਰਕਾਰੀ ਮਦਦ ਤੇ ਆਪਣੇ ਜਥੇ ਲੈ ਕੇ ਪਹੁੰਚੋ, ਖ਼ਬਰਾਂ ਸਭ ਥਾਈਂ ਭੇਜ ਦਿਉ।"*

ਤੀਜੀ ਤਾਰ ਸ਼੍ਰੋਮਣੀ ਕਮੇਟੀ ਨੂੰ:-

*" ਅੱਜ ਭਾਈ ਲਛਮਣ ਸਿੰਘ ਆਪਣੇ ਜਥੇ ਸਮੇਤ ਚੱਕ ਨੰ: ੯੬[1] ਨੂੰ ਜਾ ਰਹੇ ਸਨ, ਜਦ ਗੁਰਦੁਆਰੇ ਨਨਕਾਣੇ ਸਾਹਿਬ ਮੱਥਾ ਟੇਕਣ ਗਏ, ਤਦ ਮਹੰਤ ਨਰੈਣ ਦਾਸ ਤੇ ਉਸ ਦੇ ਸਾਥੀਆਂ ਨੇ ਬੰਦੂਕਾਂ ਛਵ੍ਹੀਆਂ ਨਾਲ ਮਾਰ ਦਿੱਤੇ। ਕਈਆਂ ਨੂੰ ਮਿੱਟੀ ਦਾ ਤੇਲ ਪਾ ਕੇ ਜੀਉਂਦਾ ਸਾੜ ਦਿੱਤਾ, ਇਕ ਸੌ ਤੋਂ ਵੱਧ ਮਾਰੇ ਗਏ ਹਨ।"*

---

*੧ ਚੱਕ ਨੰ: ੯੬ ਨੂੰ ਜਾਣ ਵਾਲੀ ਗੱਲ ਗਲਤ ਹੈ। ਪਤਾ ਨਹੀਂ ਇਉਂ ਉਨ੍ਹਾ ਕਿਉਂ ਲਿਖ ਦਿੱਤਾ ਸੀ।*

ਚੌਥੀ ਤਾਰ ਚੀਫ਼ ਖਾਲਸਾ ਦੀਵਾਨ ਨੂੰ :-

"੨੦-੨-੨੧, ਕੁਛ ਸਿੱਖ ਯਾਤਰੂ ਗੁਰਦੁਆਰਾ ਜਨਮ ਅਸਥਾਨ ਮੱਥਾ ਟੇਕਣ ਆਏ[੧], ਸਾਢੇ ਸੱਤ ਵਜੇ ਸਵੇਰੇ ਛਵ੍ਹੀਆਂ ਤੇ ਬੰਦੂਕਾਂ ਦੇ ਫਾਇਰਾਂ ਨਾਲ ਮਾਰੇ ਗਏ ਤੇ ਜ਼ਖ਼ਮੀ ਹੋਏ। ਹਾਲਤ ਨਾਜ਼ਕ। ਛੇਤੀ ਅੱਪੜੋ।"

ਸ਼੍ਰੋਮਣੀ ਕਮੇਟੀ ਨੂੰ ਦੂਜੀ ਤਾਰ:-

"ਸਿੱਖਾਂ ਦਾ ਕਤਲ ਆਮ ਸ਼ੁਰੂ ਹੈ। ਛਵ੍ਹੀਆਂ ਤੇ ਬੰਦੂਕਾਂ ਨਾਲ ਮਹੰਤ ਵਲੋਂ ਬੁਛਾੜ ਹੋ ਰਹੀ ਹੈ। ਜਿਉਂਦਿਆਂ ਤੇ ਫੱਟੜਾਂ ਨੂੰ ਮਿੱਟੀ ਦਾ ਤੇਲ ਪਾ ਕੇ ਸਾੜ ਤੇ ਸੜਵਾ ਰਿਹਾ ਹੈ। ਭਾਈ ਲਛਮਣ ਸਿੰਘ ਜੀ ਤੇ ਦਲੀਪ ਸਿੰਘ ਜੀ ਮਾਰ ਦਿੱਤੇ ਗਏ ਹਨ। ਅਸੀਂ ਘਿਰੇ ਹੋਏ ਹਾਂ, ਜਿੰਨੀ ਤੇ ਛੇਤੀ, ਜਿਸ ਤਰ੍ਹਾਂ ਦੀ ਮਦਦ ਹੋ ਸਕਦੀ ਹੈ, ਲੈ ਕੇ ਛੇਤੀ ਪੁਜੋ। ਹਾਲਤ ਬਹੁਤ ਖ਼ਤਰਨਾਕ ਹੈ।"

ਤੀਜੀ ਤਾਰ :-

"ਸਿੱਖਾਂ ਦਾ ਕਤਲ ਆਮ ਜਾਰੀ ਹੈ। ਮਿੱਟੀ ਦਾ ਤੇਲ ਪਾ ਕੇ ਸਾੜਿਆ ਜਾ ਰਿਹਾ ਹੈ। ਸਰਕਾਰੀ ਮਦਦ ਸਮੇਤ ਛੇਤੀ ਅਪੜੋ, ਲੋਕਾਂ ਨੂੰ ਖ਼ਬਰ ਪਹੁੰਚਾ ਦਿਓ।"

ਚੌਥੀ ਤਾਰ ਗੁਰਦੁਆਰੇ ਸੱਚੇ ਸੌਦੇ ਚੂਹੜਕਾਣੇ ਤੋਂ ਗਈ :-

"ਡੇਢ ਸੌ ਸਿੰਘ ਨਨਕਾਣਾ ਸਾਹਿਬ ਮਾਰੇ ਤੇ ਸਸਕਾਰੇ ਗਏ। ਪ੍ਰਬੰਧ ਕਰੋ।"

ਇਕ ਹੋਰਸ ਥਾਂ ਤੋਂ ਪੰਜਵੀਂ ਤਾਰ ਗਈ :-

"ਨਨਕਾਣੇ ਸਾਹਿਬ ਤੋਂ ਆਏ ਮੁਸਾਫ਼ਰ ਦੱਸਦੇ ਹਨ ਕਿ ਇਕ ਸੌ ਵੀਹ ਸਿੱਖ ਯਾਤਰੂ ਨਨਕਾਣੇ ਸਾਹਿਬ ਮਹੰਤਾਂ ਵੱਲੋਂ ਮਾਰੇ ਗਏ ਹਨ। ਉਨ੍ਹਾਂ ਦੇ ਸਰੀਰ ਗੁਰਦੁਆਰੇ ਵਿਚ ਅੱਗ ਲਾ ਕੇ ਸਾੜੇ ਗਏ ਹਨ।"

ਛੇਵੀਂ ਤਾਰ :-

"ਸ਼ਾਮ ਦੇ ਸਾਢੇ ਚਾਰ ਵਜੇ ਭਾਈ ਲਛਮਣ ਸਿੰਘ ਜੀ ਜਥੇ ਸਣੇ ਚੱਕ ਨੰ: ੮੬ ਨੂੰ ਜਾ ਰਹੇ ਸਨ, ਮੱਥਾ ਟੇਕਣ ਗਏ। ਛਵ੍ਹੀਆਂ ਤੇ ਬੰਦੂਕਾਂ ਨਾਲ ਉਨ੍ਹਾਂ 'ਤੇ ਬੁਛਾੜ ਕੀਤੀ ਗਈ। ਮਿੱਟੀ ਦਾ ਤੇਲ ਪਾ ਕੇ ਜੀਉਂਦੇ ਸਿੱਖਾਂ ਨੂੰ ਸਾੜਿਆ ਗਿਆ। ਸੌ ਤੋਂ ਵੱਧ ਮੌਤਾਂ ਹੋਈਆਂ ਦਾ ਅਨੁਮਾਨ ਹੈ।"

ਸਤਵੀਂ ਤਾਰ :-

"ਸਿੱਖਾਂ ਨੇ ਬਿਲਕੁਲ ਹੱਥ ਨਹੀ ਚੁੱਕਿਆ। ਲਗਪਗ ਡੇਢ ਸੌ[੨] ਸਿੱਖ ਮਾਰੇ ਗਏ ਤੇ ਮਿੱਟੀ ਦੇ ਤੇਲ ਨਾਲ ਸਾੜੇ ਗਏ। ਡੀ.ਸੀ. ਪਹੁੰਚ ਗਿਆ ਹੈ। ਫੌਜ

੧ ਮੱਥਾ ਟੇਕਣ ਨਹੀਂ ਆਏ ਸਨ, ਕਬਜ਼ਾ ਕਰਨ ਆਏ ਸਨ।

੨ ਸ਼ਹੀਦ ਹੋ ਗਿਆਂ ਦੀ ਗਿਣਤੀ ਮੈਂ ਛਿਆਸੀ ਤੋਂ ਵੱਧ ਨਹੀਂ ਲੱਭ ਸਕਿਆ।

ਆ ਰਹੀ ਹੈ । ਛੇਤੀ ਅੱਪੜੋ ।"

ਅਠਵੀਂ ਤਾਰ :-

"ਰਾਤ ਦੇ ਅੱਠ ਵਜੇ, ਸਿੱਖ ਪਹੁੰਚ ਰਹੇ ਹਨ । ਚੁੱਪ-ਚਾਪ ਹੈਰਾਨ ਤੇ ਸ਼ਾਂਤ ਹਨ, ਡੇਢ ਸੌ ਤੋਂ ਵੱਧ ਕਤਲ ਕੀਤੇ ਗਏ ਹਨ । ਪਟਰੌਲ ਪਾ ਕੇ ਸਾੜੇ ਗਏ ਹਨ । ਡੀ.ਸੀ.ਪਹੁੰਚ ਗਿਆ ਹੈ । ਫ਼ੌਜ ਆ ਰਹੀ ਹੈ ।

ਨੌਵੀਂ ਤਾਰ :-

ਨਿਹਾਇਤ ਖ਼ੌਫ਼ਨਾਕ ਕਤਲ-ਆਮ ਹੋਇਆ ਹੈ । ਫੱਟੜਾਂ ਤੇ ਮਰ ਚੁਕਿਆਂ ਦੀ ਗਿਣਤੀ ਬਾਬਤ ਵੱਖ ਵੱਖ ਅੰਦਾਜੇ ਹਨ । ਮੁਰਦਾ ਤੇ ਅੱਧ-ਸੜੇ ਸਰੀਰ ਅਜੇ ਜਮੀਨ 'ਤੇ ਪਏ ਹਨ । ਜੋ ਭੀ ਸਿੱਖ ਅੱਜ ਨਨਕਾਣੇ ਸਾਹਿਬ ਆਇਆ, ਮਾਰ ਦਿੱਤਾ ਗਿਆ । ਆਦਮੀ ਸਾਢੇ ਸੱਤ ਤੋਂ ਸਾਢੇ ਚਾਰ ਵੱਜੇ ਤੱਕ ਸੜਦੇ ਰਹੇ । ਨਰੈਣ ਦਾਸ, ਇਸ ਦੇ ਦੋ ਚੇਲੇ ਤੇ ਛੱਬੀ ਪਠਾਣ ਫੜੇ ਗਏ । ਨਨਕਾਣੇ ਸਾਹਿਬ ਦੇ ਲੋਕਾਂ ਦਾ ਅੰਦਾਜਾ ਹੈ ਕਿ ਇਕ ਸੌ ਪਚਾਨਵੇਂ ਸਿੱਖ ਮਾਰੇ ਗਏ ਹਨ । ਗੁਰਦੁਆਰੇ ਪਰ ਸਰਕਾਰ ਨੇ ਕਬਜ਼ਾ ਕਰ ਲਿਆ ਹੈ । ਫ਼ੌਜ ਗੁਰਦੁਆਰੇ ਦੀ ਰਾਖੀ ਕਰ ਰਹੀ ਹੈ ।"

ਦਸਵੀਂ ਤਾਰ ੨੧-੨-੨੧ ਨੂੰ ਸਵੇਰੇ ਭਾਈ ਅਮਰ ਸਿੰਘ ਜੀ ਐਡੀਟਰ ਲਾਇਲ ਗਜ਼ਟ ਵੱਲੋਂ ਦਿੱਤੀ ਗਈ :-

"ਸ੍ਰੀ ਨਨਕਾਣੇ ਸਾਹਿਬ ਬੜਾ ਹੀ ਭਿਆਨਕ ਕਤਲੇ-ਆਮ ਹੋਇਆ ਹੈ । ਕਤਲ ਕੀਤੇ ਗਿਆਂ ਦੀ ਗਿਣਤੀ ਵੱਖ ਵੱਖ ਥਾਵਾਂ 'ਤੇ ਵੱਖ ਵੱਖ ਦੱਸੀ ਜਾਂਦੀ ਹੈ । ਥਾਂ ਪਰ ਥਾਂ ਸੜੀਆਂ ਤੇ ਅੱਧ ਸੜੀਆਂ ਲਾਸ਼ਾਂ ਮੌਜੂਦ ਹਨ । ਕੋਈ ਭੀ ਸਿੱਖ ਜਿਥੇ ਨੇੜੇ-ਤੇੜੇ ਨਜ਼ਰ ਪਿਆ, ਛੱਡਿਆ ਨਹੀਂ ਗਿਆ । ਸਾੜਨ ਦਾ ਕੰਮ ਸਵੇਰੇ ਸਾਢੇ ਸੱਤ ਵਜੇ ਤੋਂ ਸਾਢੇ ਚਾਰ ਵਜੇ ਸ਼ਾਮ ਤੱਕ ਜਾਰੀ ਰਿਹਾ। ਮਹੰਤ ਨਰੈਣ ਦਾਸ, ਦੋ ਉਸ ਦੇ ਚੇਲੇ ਛੱਬ੍ਰੀ ਪਠਾਣ ਗ੍ਰਿਫ਼ਤਾਰ ਕਰ ਕੇ ਸਪੈਸ਼ਲ ਟ੍ਰੇਨ ਵਿੱਚ ਲਾਹੌਰ ਭੇਜੇ ਗਏ ਹਨ । ਖ਼ਿਆਲ ਹੈ ਕਿ ਇਕ ਸੌ ਪਚਾਨਵੇਂ ਸਿੱਖ ਕਤਲ ਕੀਤੇ ਗਏ ਹਨ । ਪੰਜ ਜ਼ਖਮੀ ਹਸਪਤਾਲ ਵਿਚ ਹਨ । ਮੈਜਿਸਟਰੇਟ ਨੇ ਜਨਮ ਅਸਥਾਨ 'ਤੇ ਕਬਜ਼ਾ ਕਰ ਲਿਆ ਹੈ । ਕਿਹਾ ਜਾਂਦਾ ਹੈ ਕਿ ਬਾਵਿਆਂ ਤੇ ਹੋਰਨਾਂ ਨੇ ਰਲ ਕੇ ਭਾਰੀ ਸਾਜ਼ਸ਼ ਕੀਤੀ ਹੈ । ਹੁਣ ਸਭ ਕੁਝ ਚੰਗਾ ਹੋ ਰਿਹਾ ਹੈ । ਅਫ਼ਸਰਾਂ ਦੀ ਵਰਤੋਂ ਹਮਦਰਦੀ ਵਾਲੀ ਹੈ । ਹਾਲਤ ਬੜੀ ਖ਼ਤਰਨਾਕ ਹੈ ਤੇ ਫ਼ੌਜ ਪਹਿਰਾ ਦੇ ਰਹੀ ਹੈ ।"

ਇਨ੍ਹਾਂ ਤਾਰਾਂ ਦੇ ਪਹੁੰਚਣ ਸਾਰ ਸਾਰੇ ਪੰਜਾਬ ਦੇ ਸਿੱਖਾਂ ਵਿਚ ਸਨਸਨੀ ਫੈਲਣ ਦੇ ਨਾਲ ਹੀ ਜੋਸ਼ ਦਾ ਸਮੁੰਦਰ ਠਾਠਾਂ ਮਾਰਨ ਲੱਗ ਗਿਆ ਸੀ । ਹਰ ਇਕ

ਦਰਦੀ ਨੂੰ ਪਰੇਸ਼ਾਨੀ ਨੇ ਘੇਰ ਲਿਆ ਤੇ ਹਰ ਇਕ ਗੁਰਸਿੱਖ ਦਾ ਦਿਲ ਤੜਫਦਾ ਸੀ ਕਿ ਜਿਵੇਂ-ਕਿਵੇਂ ਭੀ ਹੋਵੇ ਸ੍ਰੀ ਨਨਕਾਣੇ ਸਾਹਿਬ ਪਹੁੰਚ ਜਾਵਾਂ[੧]।

## ਸ: ਉਤਮ ਸਿੰਘ ਜੀ ਦੇ ਕਾਰਖ਼ਾਨੇ 'ਤੇ ਹਮਲੇ ਦੀ ਤਿਆਰੀ

ਭਾਈ ਉਤਮ ਸਿੰਘ ਜੀ ਅਜੇ ਤਾਰਾਂ ਲਿਖਾ ਹੀ ਰਹੇ ਸਨ, ਜੋ ਕੁਝ ਚਿਰ ਪਿੱਛੋਂ ਭਾਈ ਹਜ਼ੂਰ ਸਿੰਘ, ਕਪੂਰ ਸਿੰਘ ਜੀ ਹੋਰਾਂ ਦਾ ਮੁਸਲਮਾਨ ਮੋਟਰ ਡਰਾਈਵਰ ਆਇਆ ਤੇ ਆਖਣ ਲੱਗਾ ਕਿ ਮੈਂ ਮਹੰਤ ਦੀ ਜ਼ਬਾਨੀ ਇਹ ਗੱਲ ਹੁਣੇ ਸੁਣ ਕੇ ਆਇਆ ਹਾਂ ਕਿ "ਚਲ ਕੇ ਬਾਬੂ ਕਰਮ ਸਿੰਘ ਤੇ ਭਾਈ ਉਤਮ ਸਿੰਘ ਨੂੰ ਮਾਰ ਦਿਓ, ਫੇਰ ਸਾਡਾ ਵਾਲ ਵਿੰਗਾ ਨਹੀਂ। ਉਸ ਦੇ ਕਾਰਖ਼ਾਨੇ ਨੂੰ ਅੱਗ ਲਾ ਕੇ ਵਿਚੇ ਲਾਸ਼ਾਂ ਸੁੱਟ ਦਿਓ।" ਭਾਈ ਉਤਮ ਸਿੰਘ ਜੀ ਨੇ ਜਦ ਇਹ ਗੱਲ ਸੁਣੀ ਤਾਂ ਕਾਰਖ਼ਾਨੇ ਦੇ ਸਭ ਬੂਹੇ ਬੰਦ ਕਰ ਕੇ ਕੋਠਿਆਂ 'ਤੇ ਚੜ੍ਹ ਗਏ। ਬਨੇਰਿਆਂ ਦੀਆਂ ਇੱਟਾਂ ਪੁੱਟ ਕੇ ਉਪਰ ਰਖ ਲਈਆਂ। ਰੂੰ ਦੀਆਂ ਮਸ਼ੀਨਾਂ ਵਾਲੀਆਂ ਛੁਰੀਆਂ ਟਾਕੀਆਂ ਬੰਨ੍ਹ ਕੇ ਹੱਥ ਵਿਚ ਫੜਨ ਲਈ ਮੁੱਠਾਂ ਬਣਾ ਲਈਆਂ ਤੇ ਸਭ ਨੌਕਰਾਂ-ਚਾਕਰਾਂ ਨੂੰ ਮੁਕਾਬਲਾ ਕਰਨ ਲਈ ਵੰਡ ਦਿੱਤੀਆਂ। ਆਪ ਆਪਣੀ ਬੰਦੂਕ ਲੈ ਕੇ ਦਰਵਾਜ਼ੇ ਦੇ ਉਪਰ ਮੋਰਚਾ ਬਣਾ ਕੇ ਬੈਠ ਗਏ ਤੇ ਇਸ ਤੋਂ ਪਹਿਲਾਂ ਭਾਈ ਮੋਹਰ ਸਿੰਘ ਜੀ ਨੂੰ ਘੋੜੀ 'ਤੇ ਚਿੱਠੀ ਦੇ ਕੇ ਡੀ.ਸੀ. ਵੱਲ ਮਾਂਗਟਾਂ ਵਾਲੇ ਬੰਗਲੇ ਘਲਾ ਦਿੱਤਾ ਸੀ ਕਿ ਇਸ ਤਰ੍ਹਾਂ ਇਥੇ ਕਤਲੇ-ਆਮ ਹੋ ਰਹੀ ਹੈ। ਡੀ.ਸੀ. ਉਸ ਦਿਨ ਦੌਰੇ 'ਤੇ ਹੋਣ ਕਰਕੇ ਇਸ ਬੰਗਲੇ ਵਿਚ ਉਤਰਿਆ ਹੋਇਆ ਸੀ।

***

---

*੧ ਹਰ ਇੱਕ ਸ਼ਹਿਰ ਵਿਚੋਂ ਸਿੰਘਾ ਦੇ ਜੱਥਿਆਂ ਦੇ ਪਹੁੰਚਣ ਦਾ ਹਾਲ ਤੇ ਕਬਜ਼ਾ ਕਰਨ ਦੀ ਮੁਕੰਮਲ ਵਾਰਤਾ ਕਿਤਾਬ ਦੇ ਅਗਲੇ ਹਿੱਸੇ ਵਿੱਚ ਹੈ।*

# ਦੂਜੇ ਬੰਨੇ ਦਾ ਹਾਲ

## ਭਾਈ ਲਛਮਣ ਸਿੰਘ ਜੀ ਦੇ ਜਥੇ ਨੇ ਕੂਚ ਕਰਨਾ

ਸਾਕੇ ਤੋਂ ਪੰਜ-ਸੱਤ ਦਿਨ ਪਹਿਲਾਂ, ਭਾਈ ਲਛਮਣ ਸਿੰਘ ਜੀ ਨੇ ਆਪਣੀ ਧਰਮ-ਪਤਨੀ ਨੂੰ ਇਹ ਗੱਲ ਦ੍ਰਿੜ੍ਹ ਕਰਵਾ ਦਿੱਤੀ ਕਿ ਅਸਾਂ ਸ੍ਰੀ ਨਨਕਾਣੇ ਸਾਹਿਬ ਜਾ ਕੇ ਸ਼ਹੀਦੀਆਂ ਪ੍ਰਾਪਤ ਕਰ ਜਾਣੀਆਂ ਹਨ, ਤੁਸੀਂ ਭੀ ਇਸ ਧਰਮ-ਯੁੱਧ ਵਿੱਚ ਆਪਾ ਕੁਰਬਾਨ ਕਰ ਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰੋ। ਆਪ ਦੀ ਸੁਪਤਨੀ ਇਨ੍ਹਾਂ ਦੀ ਇਸ ਤਰ੍ਹਾਂ ਅੱਠੇ-ਪਹਿਰ ਦੀ ਪ੍ਰੇਰਨਾ ਨਾਲ ਇਹ ਗੱਲ ਮੰਨ ਗਈ।

ਆਪ ਦੀ ਸੁਪਤਨੀ ਬੀਬੀ ਇੰਦਰ ਕੌਰ ਜੀ ਦੇ ਮਨ ਅੰਦਰ ਜਦ ਸ਼ਹਾਦਤ ਦਾ ਚੰਗੀ ਤਰ੍ਹਾਂ ਗਿਆਨ ਹੋ ਗਿਆ ਤਾਂ ਉਨ੍ਹਾਂ ਨੂੰ ਫੁਰਨਾ ਫੁਰਿਆ ਕਿ ਇਸ ਪਵਿੱਤ੍ਰ ਕਾਰਜ ਲਈ ਕਿਉਂ ਨਾ ਆਪਣੀਆਂ ਇਕ ਦੋ ਹੋਰ ਸਾਥਣਾਂ ਭੀ ਤਿਆਰ ਕਰ ਲਵਾਂ! ਆਪ ਨੇ ਉਦਮ ਕਰ ਕੇ ਆਪਣੀ ਸਹੇਲੀ ਬੀਬੀ ਰਣਜੀਤ ਕੌਰ ਜੀ ਅਤੇ ਕੰਨਿਆਂ ਪਾਠਸ਼ਾਲਾ ਦੀ ਅਧਿਆਪਕਾ ਬੀਬੀ ਮਹਿੰਦਰ ਕੌਰ ਜੀ ਨੂੰ ਭੀ ਤਿਆਰ ਕਰ ਲਿਆ।

੧੯ ਫ਼ਰਵਰੀ ਨੂੰ ਚੂਹੜਕਾਣੇ ਤੋਂ ਤਾਰ ਚਲੀ ਗਈ ਕਿ "ਕੰਬਲ ਗੁਆਚੇ ਲੱਭ ਪਏ ਹਨ।" ਇਸ ਤਰ੍ਹਾਂ ਦੀ ਉਡੀਕ ਵਿੱਚ ਭਾਈ ਮੰਗਲ ਸਿੰਘ ਜੀ ਸਾਂਗਲੇ ਤੋਂ ਤਾਰ ਲੈ ਕੇ ਸਿੱਧੇ ਧਾਰੋਵਾਲੀ ਪੁੱਜੇ[੧]। ਤਾਰ ਵੇਖ ਕੇ ਭਾਈ ਲਛਮਣ ਸਿੰਘ ਜੀ ਨੂੰ ਬੜੀਆਂ ਖੁਸ਼ੀਆਂ ਚੜ੍ਹ ਗਈਆਂ[੨]। ਸਭ ਤਰ੍ਹਾਂ ਦੀ ਤਿਆਰੀ ਆਰੰਭ ਦਿੱਤੀ। ਇਸੇ ਖੁਸ਼ੀ ਵਿਚ ਭੱਜੇ ਭੱਜੇ ਆਪਣੇ ਭਰਾ ਟਹਿਲ ਸਿੰਘ ਜੀ ਦੇ ਘਰ ਗਏ ਤੇ ਆਖਣ ਲੱਗੇ ਕਿ ਲੈ ਭਰਾਵਾ, ਹੁਣ ਸ਼ਹੀਦੀ ਲਈ ਕਮਰ-ਕੱਸੇ ਕਰਨ ਲਗੇ ਹਾਂ, ਇੱਕ ਵੇਰ ਜਾਂਦੀ ਵਾਰੀ ਦੀ ਘੁੱਟ ਕੇ ਜੱਫੀ ਪਾ ਕੇ ਮਿਲ ਤਾਂ ਲਈਏ! ਜਿਉਂ ਘੁੱਟ ਕੇ ਜੱਫੀ ਪਾਈ ਕਿ ਆਪ ਦੇ ਕੋਟ ਦੀ ਜੇਬ ਵਿਚੋਂ ਡਾਇਰੀ ਦੀ ਦਬ ਨਾਲ ਆਪ ਦੇ ਭਰਾ ਦੀ ਪਸਲੀ ਟੁੱਟ ਗਈ। ਉਹ ਰੌਲਾ ਪਾਉਣ ਲੱਗ ਪਏ ਤਾਂ ਆਖਣ ਲੱਗ, ਮੈਂ ਤਾਂ ਅਜੇ ਸਾਰੇ ਜ਼ੋਰ ਦੀ ਘੁੱਟ ਕੇ ਜੱਫੀ ਹੀ ਨਹੀਂ ਸੀ ਪਾਈ ਤੇ ਖ਼ਿਆਲ ਸੀ ਕਿ

---

*੧ ਇਸ ਤੋਂ ਨੇੜੇ ਧਾਰੋਵਾਲੀ ਨੂੰ ਹੋਰ ਕੋਈ ਤਾਰ ਘਰ ਨਹੀਂ ਲਗਦਾ ਸੀ।*

*੨ ਤਾਰ ਦੇ ਇਹ ਲਫ਼ਜ਼ ਪਹਿਲਾਂ ਹੀ ਗਿਣੇ-ਮਿਥੇ ਹੋਏ ਸਨ ਕਿ ਜੇ ਲਿਖਾਂਗੇ ਕਿ "ਕੰਬਲ ਗੁਆਚੇ ਲੱਭ ਪਏ ਹਨ" ਤਾਂ ਜਥਾ ਲੈ ਕੇ ਤੁਰ ਪੈਣਾ, ਜੇ ਲਿਖਾਂਗੇ "ਕੰਬਲ ਗੁਆਚੇ ਨਹੀਂ ਲੱਭੇ" ਤਦ ਜਥਾ ਲੈ ਕੇ ਨ ਤੁਰਨਾ।*

ਤੁਰਨ ਸਮੇਂ ਪਾਵਾਂਗੇ, ਪ੍ਰੰਤੂ ਤੂੰ ਅੱਗੋਂ ਹੀ ਪਸਲੀ ਤੋੜ ਕੇ ਮੇਰਾ ਤ੍ਰਾਹ ਕੱਢ ਦਿੱਤਾ ਹੈ। ਉਨ੍ਹਾਂ ਦੀ ਉਹ ਪਸਲੀ ਕਾਫੀ ਚਿਰ ਤੱਕ ਟੁੱਟੀ ਰਹੀ।

ਸਵੇਰੇ ਅੱਠ ਵਜੇ ਭਾਈ ਈਸ਼ਰ ਸਿੰਘ ਜੀ ਨੂੰ ਘੋੜੀ 'ਤੇ ਤਿਆਰ ਕਰ ਦਿੱਤਾ ਤੇ ਚਿੱਠੀਆਂ ਦੇ ਕੇ ਸ਼ਾਹ ਕੋਟ, ਧੰਨੂਆਣਾ, ਘਸੀਟਪੁਰਾ, ਬੰਡਾਲਾ ਗੁਜਰ ਸਿੰਘ, ਬੰਡਾਲਾ ਬਚਨ ਸਿੰਘ, ਬੰਡਾਲਾ ਨਿਹਾਲੋਆਣਾ, ਬੁਰਜ ਚੱਕ ਨੂੰ: ੫੫, ਲਹੁਕੇ ਚੱਕ ਨੂੰ: ੭੫ ਨੂੰ ਘੱਲ ਦਿੱਤਾ ਕਿ ਜਿਨ੍ਹਾਂ ਸਿੰਘਾਂ ਨੇ ਸ਼ਹੀਦੀ ਜਥੇ ਲਈ ਨਾਮ ਲਿਖਾਏ ਸਨ, ਉਨ੍ਹਾਂ ਨੂੰ ਸ੍ਰੀ ਨਨਕਾਣੇ ਸਾਹਿਬ ਵੱਲ ਤੋਰੀ ਚੱਲੋ।

ਭਾਈ ਮੂਲ ਸਿੰਘ ਜੀ ਬੋਲ਼ੇ ਨੂੰ , ਡੱਲਾ ਨੰਗਲ, ਡੱਲਾ ਜਰਮੀ, ਵਨੋਟਿਆਂ ਵਾਲੀ, ਕੋਟਲਾ ਕਾਲਵਾਂ ਆਦਿ ਵੱਲ ਚਿੱਠੀਆਂ ਦੇ ਕੇ ਘੋੜੀ 'ਤੇ ਤੋਰ ਦਿੱਤਾ। ਮਰੜੀ ਤੇ ਕੋਟਲਾ ਸੰਤਾ ਸਿੰਘ ਵੱਲ ਭਾਈ ਚਰਨ ਸਿੰਘ ਜੀ ਨੂੰ ਸਾਈਕਲ 'ਤੇ ਭਜਾ ਦਿੱਤਾ। ਭਾਈ ਮੰਗਲ ਸਿੰਘ ਜੀ ਕ੍ਰਿਪਾਨ ਬਹਾਦਰ ਨੂੰ ਚੱਕ ਨੰਬਰ ੪੧, ੪੨ ਤੇ ੪੫ ਵੱਲ ਭੇਜ ਦਿੱਤਾ। ਭਾਈ ਹਰਬੰਸ ਸਿੰਘ ਜੀ ਨੂੰ ਨਜ਼ਾਮਪੁਰੀਆਂ ਵੱਲ ਘੱਲ ਕੇ ਸੁਨੇਹਾ ਦਿੱਤਾ ਕਿ ਉਹ ਖ਼ੁਦ ਅੱਗੇ ਬੰਦੇ ਘੱਲ ਕੇ ਆਪਣੇ ਲਾਗੇ-ਬੰਨੇ ਦੇ ਸਿੰਘਾਂ ਨੂੰ ਇਕੱਤ੍ਰ ਕਰ ਲੈਣ, ਅਸੀਂ ਅੱਠ ਵਜੇ ਰਾਤ ਨੂੰ ਇਥੋਂ ਤੁਰ ਕੇ ਨਜ਼ਾਮਪੁਰ ਦੇਵਾ ਸਿੰਘ ਵਾਲੇ ਪੁੱਜ ਜਾਵਾਂਗੇ ਤੇ ਉਹ ਅੱਗੋਂ ਲੰਗਰ ਆਦਿ ਦੀ ਪੂਰੀ ਤਿਆਰੀ ਰਖਣ। ਰਾਤ ਦੇ ਅੱਠ ਵਜੇ ਦੇ ਕਰੀਬ ਭਾਈ ਈਸ਼ਰ ਸਿੰਘ ਦੇ ਸੁਨੇਹੇ ਅਨੁਸਾਰ ਤਿੰਨ ਸਿੰਘ ਬੁਰਜ ਚੱਕ ਨੰ: ੫੫, ਪੰਜ ਸਿੰਘ ਬੰਡਾਲਾ ਚੱਕ ਨੰ: ੬੪ ਅਤੇ ਚਾਰ ਸਿੰਘ ਬੰਡਾਲਾ ਚੱਕ ਨੰ: ੭੧ ਦੇ ਧਾਰੋਵਾਲੀ ਪੁੱਜ ਗਏ।

ਭਾਈ ਲਛਮਣ ਸਿੰਘ ਜੀ ਹੋਰਾਂ ਦੇ ਚੁਬਾਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ। ਆਪ ਨੇ ਅਰਦਾਸਾ ਸੋਧ ਕੇ ਤੁਰਨ ਸਮੇਂ ਵਾਕ ਲਿਆ ਤਾਂ ਇਹ ਪਵਿੱਤ੍ਰ ਸ਼ਬਦ ਆਇਆ :-

*ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨*
*੧ੴ ਸਤਿਗੁਰ ਪ੍ਰਸਾਦਿ ॥*

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥੧॥*
*ਦਰਸਨੁ ਹਰਿ ਦੇਖਣ ਕੈ ਤਾਈ ॥*
*ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥ ੧ ॥ ਰਹਾਉ ॥*
*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥ ੨ ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖਿ ਵਿਚਿ ਸੂਖ ਮਨਾਈ ॥ ੩ ॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥*
*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥ ੫ ॥*
*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥ ੬ ॥...*

ਇਸ ਦੇ ਉਪਰੰਤ ਅਰਦਾਸਾ ਸੋਧਿਆ ਤੇ ਰਾਤ ਦੇ ਸਾਢੇ ਅੱਠ ਵਜੇ ਜਥੇ ਨੇ ਜੈਕਾਰਾ ਛੱਡ ਕੇ ਕੂਚ ਕਰ ਦਿੱਤਾ। ਆਪ ਦੇ ਨੱਗਰੋਂ ਸੱਤ ਸਿੰਘ ਤੇ ਤਿੰਨ ਬੀਬੀਆਂ, ਬਾਰਾਂ ਸਿੰਘ ਬਾਹਰ ਦੇ ਨਗਰਾਂ ਤੋਂ ਆਏ ਹੋਏ, ਇਕ ਭਾਈ ਚਰਨ ਸਿੰਘ ਜੀ ਕੋਟਲਾ ਸੰਤਾ ਸਿੰਘ ਜੋ ਆਪ ਦੇ ਪ੍ਰਾਈਵੇਟ ਸਕੱਤ੍ਰ ਸਨ, ਕੁੱਲ ਤੇਈਆਂ ਸਿੰਘਾਂ ਦਾ ਜਥਾ ਨਜ਼ਾਮਪੁਰ ਦੇਵਾ ਸਿੰਘ ਵਾਲੇ ਨੂੰ ਸ਼ਬਦ ਪੜ੍ਹਦਾ ਤੁਰ ਪਿਆ। ਪਿੰਡ ਦੇ ਬਹੁਤ ਸਾਰੇ ਲੋਕੀ ਉਤਸ਼ਾਹ ਨਾਲ ਨਗਰ ਵਿਚੋਂ ਬਾਹਰ ਤੱਕ ਇਸ ਸ਼ਹੀਦੀ ਜਥੇ ਨੂੰ ਤੋਰਨ ਗਏ।

ਜਥਾ ਅੱਗੇ ਤੁਰ ਗਿਆ, ਪਰ ਭਾਈ ਲਛਮਣ ਸਿੰਘ ਜੀ ਚੀਤਾ ਭਜਾਉਣ ਬੈਠ ਗਏ। ਪਿੱਛੇ ਵੱਲ ਭੌਂ ਕੇ ਵੇਖਿਆ ਤਾਂ ਭਾਈ ਈਸ਼ਰ ਸਿੰਘ ਜੀ ਸ਼ਹੀਦ ਦਾ ਕਾਕਾ ਰੋਂਦਾ ਰੋਂਦਾ ਭੱਜਾ ਆਵੇ ਕਿ ਮੈਂ ਭੀ ਜਥੇ ਦੇ ਨਾਲ ਹੀ ਜਾਣਾ ਹੈ। ਤਦ ਆਪਣੇ ਇਸ ਕਾਕੇ ਨੂੰ ਪਰਚਾਉਣ ਲਈ ਆਪਣੇ ਬੋਝੇ ਵਿਚੋਂ ਤਿੰਨਾਂ ਆਨਿਆਂ ਦੇ ਪੈਸੇ ਕੱਢ ਕੇ ਦਿੱਤੇ ਤੇ ਨਗਰ ਵੱਲ ਪਿਛਾਂਹ ਮੂੰਹ ਭਵਾ ਕੇ ਵੇਖਿਆ ਤੇ ਆਖਿਆ ਕਿ ਅੱਛਾ ਨੱਗਰਾ ਸੁਖੀ ਵੱਸ! ਤੇ ਨਾਲ ਹੀ ਧੌਣ ਦੇ ਗਾਟੇ 'ਤੇ ਹੱਥ ਫੇਰਦਿਆਂ ਹੋਇਆਂ ਕਿਹਾ ਕਿ ਹੇ ਮਨਾ! ਜੇ ਤੇਰਾ ਸਿਰ ਗੁਰੂ ਕੇ ਚਰਨਾਂ ਤੇ ਲੱਗ ਜਾਵੇ ਤਾਂ ਫੇਰ ਹੋਰ ਕੀ ਚਾਹੀਦਾ ਹੈ! ਆਪ ਏਨੀ ਗੱਲ ਕਰ ਕੇ ਪਿੱਛੋਂ ਭੱਜ ਕੇ ਜਥੇ ਨੂੰ ਜਾ ਮਿਲੇ।

ਸਾਰਾ ਜਥਾ ਰਾਤ ਦੇ ਨੌਂ ਵਜੇ ਸ਼ਬਦ ਪੜ੍ਹਦਾ ਨਜ਼ਾਮਪੁਰ ਦੇਵਾ ਸਿੰਘ ਵਾਲੇ ਗੁਰਦੁਆਰੇ ਵਿਚ ਪੁੱਜ ਗਿਆ। ਇਨ੍ਹਾਂ ਦੇ ਪੁੱਜਣ ਤੋਂ ਪਹਿਲਾਂ ਹੀ ਭਾਈ ਟਹਿਲ ਸਿੰਘ ਜੀ ਹੁਰਾਂ ਨੇ ਆਪਣੇ ਇਰਦ-ਗਿਰਦ ਦੇ ਸਿੰਘ ਜਮ੍ਹਾਂ ਕੀਤੇ ਹੋਏ ਸਨ ਤੇ ਗੁਰਦੁਆਰੇ ਵਿਚ ਖੁਲ੍ਹਾ ਲੰਗਰ ਵਰਤ ਰਿਹਾ ਸੀ। ਉਸ ਵੇਲੇ ਦਾ ਇਹ ਉਤਸ਼ਾਹ-ਜਨਕ ਨਜ਼ਾਰਾ ਵੇਖਣ ਵਾਲਾ ਸੀ। ਸਿੰਘਾਂ ਦੇ ਚਿਹਰਿਆਂ 'ਤੇ ਧਰਮ ਅਤੇ ਕੁਰਬਾਨੀ ਦੇ ਜੋਸ਼ ਨਾਲ ਲਾਲੀਆਂ ਭਖ ਰਹੀਆਂ ਸਨ। ਭਾਈ ਲਛਮਣ ਸਿੰਘ ਜੀ ਹੁਰਾਂ ਦਾ ਸਾਰਾ ਬਾਣਾ ਹੀ ਸੁਰਮਈ ਸੀ, ਜੋ ਵੇਖਣ ਵਾਲਿਆਂ ਦੇ ਦਿਲਾਂ ਨੂੰ ਬੜੀ ਖਿੱਚ ਪਾ ਰਿਹਾ ਸੀ।

ਇਥੋਂ ਤੁਰਨ ਸਮੇਂ ਭੀ ਭਾਈ ਈਸ਼ਰ ਸਿੰਘ ਜੀ ਬਹੋੜੂ ਵਾਲਿਆਂ ਨੇ ਮਹਾਰਾਜ ਦਾ ਪਵਿੱਤ੍ਰ ਵਾਕ ਲਿਆ ਤਾਂ ਉਹੋ ਸ਼ਬਦ ਨਿਕਲਿਆ ਜੋ ਧਾਰੋਵਾਲੀ ਨਿਕਲਿਆ ਸੀ। ਇਸ ਦੇ ਪਿੱਛੋਂ ਭਾਈ ਲਛਮਣ ਸਿੰਘ ਜੀ ਨੇ ਬੜੇ ਪੁਰਅਸਰ ਢੰਗ ਨਾਲ ਅਰਦਾਸਾ ਸੋਧਿਆ ਅਤੇ ਰਾਤ ਦੇ ਦਸ ਵਜੇ ਦੇ ਕਰੀਬ ਜਥੇ ਨੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀ ਘਨਘੋਰ ਵਿੱਚ ਸ਼ਬਦ ਪੜ੍ਹਦਿਆਂ ਹੋਇਆਂ ਚਾਲੇ ਪਾ ਦਿੱਤੇ। ਪਿੰਡ ਦੇ ਲੋਕੀ ਨਗਰ ਦੀ ਹੱਦ ਤਕ ਤੋਰਨ ਗਏ।

# ਰਾਹ ਦਾ ਹਾਲ

ਨਜ਼ਾਮਪੁਰ ਦੇਵਾ ਸਿੰਘ ਵਾਲੇ ਤੋਂ ਤੁਰ ਕੇ ਜਥਾ ਸਿੱਧਾ ਖਾਲੇ ਖਾਲ ਹੋ ਕੇ ਨਹਿਰ ਟੱਪ ਪਹੇ ਜਾ ਪਿਆ ਤੇ ਸਿੱਧਾ ਜਰਮੀ ਡਲੇ ਚੱਕ ਨੰ: ੯੩ ਪੁੱਜ ਗਿਆ। ਪਿੰਡ ਵਿੱਚ ਵੜਦਿਆਂ ਜਥੇ ਨੇ ਗੂੰਜਵਾਂ ਜੈਕਾਰਾ ਛੱਡਿਆ। ਇਥੇ ਭਾਈ ਮੂਲ ਸਿੰਘ ਜੀ ਬੋਲ਼ਾ, ਭਾਈ ਕੇਸਰ ਸਿੰਘ ਜੀ, ਭਾਈ ਵਰਿਆਮ ਸਿੰਘ ਜੀ ਤੇ ਭਾਈ ਲਛਮਣ ਸਿੰਘ ਜੀ ਗ੍ਰੰਥੀ ਨੂੰ ਨਾਲ ਲੈ ਕੇ ਕੋਟਲੇ ਕਾਲਵਾਂ ਦੇ ਜਾ ਪੁੱਜੇ। ਇਥੇ ਸੱਤ ਸਿੰਘ ਸ਼ਾਹ ਕੋਟ ਦੇ, ਚਾਰ ਸਿੰਘ ਵਨੋਟਿਆਂ ਵਾਲੀ ਦੇ ਅਤੇ ਚਾਰ ਸਿੰਘ ਡੱਲਾ ਚੰਦਾ ਸਿੰਘ ਦੇ ਆਏ ਹੋਏ ਸਨ। ਇਨ੍ਹਾਂ ਦੇ ਨਾਲ ਹੀ ਛੇ ਸਿੰਘ ਪਿੰਡ ਦੇ ਸ਼ਾਮਲ ਹੋਏ।

ਕੋਟਲੇ ਕਾਲਵਾਂ ਦੇ ਪੁੱਜ ਕੇ ਭਾਈ ਲਛਮਣ ਸਿੰਘ ਜੀ ਨੇ ਘਰੋਂ ਨਾਲ ਆਂਦੀ ਘੋੜੀ ਮਰੇੜੀ ਹੋਣ ਕਰਕੇ ਇਥੇ ਹੀ ਛੱਡ ਦਿੱਤੀ ਤੇ ਹੋਰ ਇਕ ਤਕੜੀ ਘੋੜੀ ਪਿੰਡ ਵਿੱਚੋਂ ਮੰਗ ਲਈ ਤੇ ਇਸ ਦੇ ਨਾਲ ਹੀ ਇਕ ਸੌ ਰੁਪਏ ਦਾ ਨੋਟ ਆਪਣੀ ਅਸਾਮੀ ਅਲਫ਼ੇ ਪਾਸੋਂ ਲੈ ਲਿਆ ਕਿ ਲੋੜ ਪੈਣ 'ਤੇ ਕਿਤੇ ਕੰਮ ਆਵੇਗਾ।

ਇਸ ਪਿੰਡ ਵਿੱਚ ਇਸ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਹੋ ਰਿਹਾ ਸੀ। ਸੰਤ ਪਾਲ ਸਿੰਘ ਜੀ ਨਿਰਮਲੇ ਜੋ ੭ ਫੱਗਣ ਨੂੰ ਪਿੰਡ ਦੇਵਾ ਸਿੰਘ ਵਾਲਿਓਂ ਕਮੇਟੀ ਦੇ ਪਾਸ ਕਰਨ 'ਤੇ ਮਹੰਤ ਨਰੈਣ ਦਾਸ ਦੇ ਪ੍ਰਬੰਧ ਦਾ ਨਨਕਾਣੇ ਸਾਹਿਬ ਤੋਂ ਪਤਾ ਲੈਣ ਲਈ ਗਏ ਹੋਏ ਸਨ, ਉਹ ਦੇਵਾ ਸਿੰਘ ਵਾਲੇ ਨੂੰ ਵਾਪਸ ਆਉਂਦੇ ਹੋਏ ਜਦ ਕੋਟਲੇ ਪੁੱਜੇ ਤਾਂ ਉਨ੍ਹਾਂ ਨੂੰ ਸ਼ਾਹ ਕੋਟ ਦੇ ਸਿੰਘਾਂ ਪਾਸੋਂ ਪਤਾ ਲੱਗ ਗਿਆ ਕਿ ਸ਼ਹੀਦੀ ਜਥਾ ਇਥੋਂ ਦੀ ਹੀ ਲੰਘੇਗਾ, ਇਸ ਵੇਲੇ ਜੇਹੜੇ ਸਿੰਘ ਇਥੇ ਬਾਹਰੋਂ ਆਏ ਹੋਏ ਹਨ, ਉਹ ਸਭ ਇਸੇ ਜਥੇ ਦੀ ਉਡੀਕ ਕਰ ਰਹੇ ਹਨ। ਤਦ ਭਾਈ ਪਾਲ ਸਿੰਘ ਜੀ ਭੀ ਅੱਗੇ ਪੈਂਡਾ ਮਾਰਨ ਦੀ ਬਜਾਏ ਜਥੇ ਨੂੰ ਸਾਰਾ ਹਾਲ ਦੱਸਣ ਲਈ ਇੱਥੇ ਹੀ ਰੁਕ ਗਏ।

ਜਦ ਭਾਈ ਲਛਮਣ ਸਿੰਘ ਜੀ ਇੱਥੇ ਪੁੱਜੇ ਤਾਂ ਆਪ ਨੇ ਮਹੰਤ ਦੀਆਂ ਸਭ ਖ਼ਤਰਨਾਕ ਤਿਆਰੀਆਂ ਦਾ ਹਾਲ ਬੜੇ ਵਿਸਥਾਰ ਨਾਲ ਦੱਸਿਆ ਕਿ ਗੁਰਦੁਆਰੇ ਦੇ ਆਪਣੇ ਸਾਰਿਆਂ ਪਿੰਡਾਂ ਦੇ ਮੁਜ਼ਾਰੇ ਤੇ ਇਲਾਕੇ ਦੇ ਚੋਣਵੇਂ ਦੂਰ-ਨੇੜਿਓਂ ਬਹੁਤ ਸਾਰੇ ਘਾਣੂ ਬਦਮਾਸ਼ ਇਕੱਠੇ ਕੀਤੇ ਹੋਏ ਹਨ। ਪੰਝੀ-ਤੀਹ ਪਠਾਣ ਤਲਬ 'ਤੇ ਰਖੇ ਹੋਏ ਹਨ। ਦਿਨੇ ਰਾਤ ਦਰਬਾਰ ਸਾਹਿਬ ਦੇ ਦੁਆਲੇ-ਪੁਦਾਲੇ ਸਖ਼ਤ ਪਹਿਰਾ ਲੱਗਾ ਰਹਿੰਦਾ ਹੈ। ਦਿਨ-ਰਾਤ ਕਬਾਬ ਭੁੱਜਦੇ ਤੇ ਸ਼ਰਾਬਾਂ ਦੇ ਦੌਰ ਚਲਦੇ ਰਹਿੰਦੇ ਹਨ। ਦਰਸ਼ਨੀ ਡਿਊੜੀ ਦੇ ਬੂਹਿਆਂ 'ਤੇ ਮੋਟੇ ਲੋਹੇ ਦੀ ਚਾਦਰ ਦੇ ਪਤ੍ਰੇ ਚਾੜ੍ਹੇ ਗਏ ਹਨ। ਇਨ੍ਹਾਂ ਦੋਹਾਂ ਬੂਹਿਆਂ ਦੇ ਵਿਚ ਦੀ ਵੱਖ ਵੱਖ ਗੋਲੀਆਂ ਚਲਾਉਣ ਲਈ ਮੋਰੀਆਂ ਰਖ ਕੇ ਮੋਰਚੇਬੰਦੀ ਕਾਇਮ ਕੀਤੀ ਗਈ ਹੈ। ਇਨ੍ਹਾਂ

ਮੋਰੀਆਂ ਦੇ ਪਿਛਲੇ ਬੰਨੇ ਲੋਹੇ ਦੀਆਂ ਚਿਟਕਣੀਆਂ ਜਹੀਆਂ ਲੱਗੀਆਂ ਹੋਈਆਂ ਹਨ ਜੋ ਭੰਬੀਰੀ ਵਾਂਗ ਚਵ੍ਹੀਂ ਪਾਸੀਂ ਭੌਂ ਜਾਂਦੀਆਂ ਤੇ ਮੋਰੀਆਂ ਨੰਗੀਆਂ ਹੋ ਜਾਂਦੀਆਂ ਹਨ ਤੇ ਅੱਗੋਂ ਪਿੱਛੋਂ ਇਨ੍ਹਾਂ ਨੂੰ ਭੁਆਂ ਕੇ ਮੋਰੀਆਂ ਬੰਦ ਰਖੀਦੀਆਂ ਹਨ। ਗੁਰਦੁਆਰਾ ਜਨਮ ਅਸਥਾਨ ਦੀਆਂ ਕੰਧਾਂ ਉਚੀਆਂ ਕਰ ਕੇ ਉਪਰ ਸ਼ੀਸ਼ੀਆਂ ਲਾਈਆਂ ਗਈਆਂ ਹਨ। ਮੈਂ ਸ: ਉੱਤਮ ਸਿੰਘ ਜੀ ਹੋਰਾਂ ਨੂੰ ਭੀ ਕਾਰਖ਼ਾਨੇ ਜਾ ਕੇ ਮਿਲਿਆ ਸੀ। ਉਨ੍ਹਾਂ ਨੇ ਸੁਨੇਹਾ ਦਿੱਤਾ ਹੈ ਕਿ ਜੇ ਦੋ-ਢਾਈ ਹਜ਼ਾਰ ਤੋਂ ਸਿੰਘ ਘੱਟ ਹੋਣ ਤਾਂ ਉੱਕਾ ਹੀ ਨ ਆਉਣ, ਮਤਾਂ ਪੰਥ ਦਾ ਨੁਕਸਾਨ ਹੋ ਜਾਵੇ, ਮਹੰਤ ਦੇ ਸ਼ੈਤਾਨੀ ਲਸ਼ਕਰ ਦੀ ਕੋਈ ਧੁਰ-ਧਜ ਨਹੀਂ ਹੈ ! ਸਗੋਂ ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ ਕਿ ਜ਼ਿਮੇਂਵਾਰ ਵੱਡੇ ਅਫ਼ਸਰਾਂ ਨੂੰ ਤਾਰਾਂ ਦੇ ਕੇ ਲੜਾਈ ਦਾ ਸਭ ਸਾਮਾਨ ਫੜਾ ਦੇਣ, ਤਦ ਹੀ ਪੰਥ ਦਾ ਭਲਾ ਹੋ ਸਕਦਾ ਹੈ, ਨਹੀਂ ਤਾਂ ਐਵੇਂ ਬਚੱਾ ਹੋਣਾ ਮੁਸ਼ਕਲ ਹੈ।

ਇਹ ਸਭ ਗੱਲਾਂ ਬਾਤਾਂ ਜਥਾ ਆਪਣੀ ਲਗਨ ਤੇ ਧੁਨ ਵਿੱਚ ਮਸਤ ਹੋਇਆ ਮਾਰਚ ਕਰਦਾ ਜਾਂਦਾ ਸੀ। ਭਾਈ ਲਛਮਣ ਸਿੰਘ ਜੀ ਨੇ ਮੋੜਵਾਂ ਉੱਤਰ ਦਿੱਤਾ ਕਿ ਸੰਤ ਜੀ, ਕੋਈ ਤੌਖਲੇ ਵਾਲੀ ਗੱਲ ਨਹੀਂ ਹੈ, ਜੋ ਹੋਵੇਗਾ ਸਭ ਭਾਣੇ ਤੇ ਹੁਕਮ ਅੰਦਰ ਹੀ ਹੋਵੇਗਾ। ਅੱਗੋਂ ਸੰਤ ਪਾਲ ਸਿੰਘ ਜੀ ਨੇ ਕਿਹਾ ਕਿ ਇਹ ਗੱਲ ਠੀਕ ਹੈ, ਪਰ ਜੇ ਸ਼ੇਰ ਦੇ ਮੂੰਹ ਵਿਚ ਬਾਂਹ ਦੇਈਏ ਤਾਂ ਕੀ ਨਤੀਜਾ ਨਿਕਲਦਾ ਹੈ ? ਬਲਦੀ ਅੱਗ ਵਿੱਚ ਛਾਲ ਮਾਰਨ ਵਾਲੇ ਨਾਲ ਕੀ ਬੀਤਦੀ ਹੈ ? ਇਹ ਸਾਫ਼ ਤੇ ਸਿੱਧੀ ਪਧਰੀ ਗੱਲ ਹੈ ਕਿ ਉਥੇ ਜੇਹੜਾ ਭੀ ਜਾਵੇਗਾ, ਸਭ ਮਾਰਿਆ ਜਾਵੇਗਾ। ਨਾਲੇ ਭਾਈ ਉੱਤਮ ਸਿੰਘ ਹੋਰਾਂ ਭੀ ਬੜੀ ਪੱਕੀ ਥਿੜੀ ਕੀਤੀ ਹੈ ਕਿ ਜੇ ਥੋੜ੍ਹੇ ਸਿੰਘ ਹੋਣ ਤਾਂ ਨ ਆਉਣ । ਭਾਈ ਲਛਮਣ ਸਿੰਘ ਜੀ ਨੇ ਕਿਹਾ ਕਿ ਇਹ ਗੱਲਾਂ ਠੀਕ ਹਨ, ਪਰ ਅਸੀਂ ਭਾਈ ਕਰਤਾਰ ਸਿੰਘ ਜੀ ਝੱਬਰ ਨਾਲ ਇਕਰਾਰ ਕਰ ਚੁੱਕੇ ਹਾਂ ਤੇ ਕੀਤੇ ਬਚਨਾਂ ਤੋਂ ਫਿਰਨਾ ਸਿੱਖ ਦਾ ਧਰਮ ਨਹੀਂ ਹੈ। ਸਤਿਗੁਰਾਂ ਦਾ ਹੁਕਮ ਹੈ "ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥" ਜੇ ਹੁਣ ਅਸੀਂ ਵਾਪਸ ਭੀ ਹੋਈਏ ਤਾਂ ਭਾਈ ਕਰਤਾਰ ਸਿੰਘ ਜੀ ਝੱਬਰ ਦੀ ਸਲਾਹ ਨਾਲ ਹੀ ਹੋ ਸਕਦੇ ਹਾਂ। ਤੁਸੀਂ ਸੰਤ ਜੀ ਹੁਣ ਜਾਓ, ਅਸਾਂ ਨਹੀਂ ਰੁਕਣਾ। ਪ੍ਰਵਾਨੇ ਕਦੇ ਨਾਲ ਦੇ ਸਾਥੀਆਂ ਨੂੰ ਨਹੀਂ ਲੈਣ ਜਾਇਆ ਕਰਦੇ, ਇਹ ਸਭ ਕਰਤਾਰ ਦੀਆਂ ਖੇਡਾਂ ਹਨ, ਬੰਦੇ ਦੇ ਵੱਸ ਦੀ ਕੋਈ ਗੱਲ ਨਹੀਂ ਹੈ। ਇਹ ਜਵਾਬ ਸੁਣ ਕੇ ਸੰਤ ਜੀ ਕੋਟਲੇ ਨੂੰ ਵਾਪਸ ਮੁੜ ਗਏ। ਇਥੋਂ ਜਥਾ ਕਾਂਵਾਂਵਾਲੀ ਤੇ ਭੋਲੇ ਚੱਕ ਨੂੰ ਹੋ ਤੁਰਿਆ। ਅੱਗੋਂ ਗੱਡਿਆਂ ਵਾਲੇ ਰਾਹੀ ਟੱਕਰੇ, ਤੇ ਆਖਣ ਲੱਗੇ ਕਿ ਸੰਗਤਾਂ ਗੁਰੂ ਕੀਆਂ ਤੁਰੀਆਂ ਜਾ ਰਹੀਆਂ ਹਨ, ਪਰ ਅੱਗੇ ਮਹੰਤ ਦੇ ਭੀ ਛਵ੍ਹੀਆਂ ਗੰਡਾਸੇ ਚਿਲਕਦੇ ਹਨ, ਉੱਥੇ ਕੋਈ ਵਿਰਲੇ ਮਾਈ ਕੇ ਲਾਲ ਹੀ ਨਿੱਤਰਨਗੇ! ਤਦ ਭਾਈ ਲਛਮਣ ਸਿੰਘ ਜੀ ਨੇ ਜਥੇ ਦੇ ਸਿੰਘਾਂ ਨੂੰ ਆਖਿਆ ਕਿ ਖ਼ਾਲਸਾ ਜੀ, ਜਿੱਧਰ ਆਏ ਹੋ ਸਤਿ ਨਾਮੁ ਆਖ ਕੇ ਤੁਰੀ

ਚਲੋ ; ਸਾਨੂੰ ਲੋਕਾਂ ਦੀਆਂ ਇਨ੍ਹਾਂ ਗੱਲਾਂ ਨਾਲ ਕੀ ਲੱਗੇ !

ਜਥਾ ਰਵਾਂ ਰਵੀਂ ਵੱਡੀ ਨਹਿਰ ਦੇ ਪੁਲ 'ਤੇ ਪੁੱਜ ਗਿਆ। ਇਥੇ ਪੰਦਰਾਂ ਸਿੰਘ ਧੰਨੂਆਣੇ ਦੇ ਮਿਲ ਪਏ। ਪੁਲ ਦੇ ਲਹਿੰਦੇ ਪਾਸੇ ਜਥੇ ਨੂੰ ਮੁਦਿਆਂ ਵਿੱਚ ਬਿਠਾ ਕੇ ਭਾ: ਲਛਮਣ ਸਿੰਘ ਜੀ ਨੇ ਆਖਿਆ ਕਿ ਲੌ ਸਿੰਘ ਸਾਹਿਬ ਜੀ ਇਥੇ ਚੁੱਪ-ਚਾਪ ਬੈਠ ਕੇ ਸਭ ਅਗਲੇ ਪਿਛਲੇ ਸਾਥੀਆਂ ਨੂੰ ਮੇਲ ਲਓ। ਗੱਲਾਂ ਬਾਤਾਂ ਬੰਦ ਰਖੋ, ਤਾਂ ਜੋ ਕੋਈ ਮਹੰਤ ਦਾ ਸੂਹੀਆ ਸੁਣ ਕੇ ਪਤਾ ਨ ਕਰ ਲਵੇ, ਕਿਉਂਕਿ ਉਸ ਨੇ ਕਈ ਬੰਦੇ ਇਰਦ-ਗਿਰਦ ਇਲਾਕੇ ਵਿਚ ਸੂਹਾਂ ਲੈਣ ਲਈ ਘੱਲੇ ਹੋਏ ਹਨ।

ਥੋੜ੍ਹੇ ਚਿਰ ਪਿੱਛੋਂ ਆਪ ਦੀ ਸੁਪਤਨੀ ਬੀਬੀ ਇੰਦਰ ਕੌਰ ਜੀ ਦੂਜੀਆਂ ਬੀਬੀਆਂ ਨਾਲ ਦੋਬੇਲੇ ਘੋੜੀ 'ਤੇ ਸੁਆਰ ਆ ਮਿਲੀ ਤਾਂ ਭਾਈ ਸੁੰਦਰ ਸਿੰਘ ਜੀ ਦੇਵਾ ਸਿੰਘ ਵਾਲੇ ਨੇ ਮਖ਼ੌਲ ਨਾਲ ਭਾਈ ਲਛਮਣ ਸਿੰਘ ਹੋਰਾਂ ਨੂੰ ਆਖਿਆ ਜਥੇਦਾਰ ਜੀ ਸਾਡੀਆਂ ਸੰਗਤਾਂ ਤੇ ਬੜੀਆਂ ਤਕੜੀਆਂ ਨੇ ਜੋ ਘੋੜੀਆਂ 'ਤੇ ਸੁਆਰ ਹੋ ਕੇ ਭੀ ਪੈਦਲਾਂ ਤੋਂ ਪਿੱਛੇ ਰਹਿੰਦੀਆਂ ਹਨ। ਤਦ ਹੱਸ ਕੇ ਜਥੇਦਾਰ ਨੇ ਆਪਣੀ ਸੁਪਤਨੀ ਨੂੰ ਕਿਹਾ, ਕਿ ਲੌ ਆਹ ਡਾਂਗ ਫੜ ਲਓ, ਤੇ ਇਨ੍ਹਾਂ ਵੀਰਾਂ ਦੇ ਨਾਲ ਸਾਂਵਿਆਂ ਹੋ ਕੇ ਅੱਗੇ ਪੈਦਲ ਤੁਰੀ ਚੱਲੋ। ਇਥੇ ਕ੍ਰੀਬਨ ਘੰਟਾ ਕੁ ਜਥੇ ਨੇ ਆਰਾਮ ਕੀਤਾ। ਕਈਆਂ ਦੀਆਂ ਅੱਖਾਂ ਲੱਗ ਗਈਆਂ ਸਨ, ਤੇ ਕਈ ਉਂਵ ਹੀ ਹੁੰਗਲਾਉਂਦੇ ਸਨ। ਇਸ ਵੇਲੇ ਤਿੰਨ ਵਜੇ ਦਾ ਸਮਾਂ ਹੋਵੇਗਾ ਜੋ ਭਾਈ ਲਛਮਣ ਸਿੰਘ ਜੀ ਨੇ ਆਵਾਜ਼ ਮਾਰ ਕੇ ਭਾਈ ਦਿਆਲ ਸਿੰਘ ਜੀ ਅਤੇ ਭਾ: ਗੰਡਾ ਸਿੰਘ ਜੀ ਨਜ਼ਾਮਪੁਰੇ ਨੂੰ ਜਗਾਇਆ ਤੇ ਆਖਿਆ ਕਿ ਛੇਤੀ ਉਠੋ, ਕੋਈ ਸਲਾਹ ਕਰਨੀ ਹੈ। ਇਹ ਦੋਵੇ ਸਜਨ ਸੋਮਨ ਹੋ ਕੇ ਉਠ ਬੈਠੇ ਤਾਂ ਇਨ੍ਹਾਂ ਨੂੰ ਚੰਦਰ ਕੋਟ ਦੀ ਝਾਲ ਵੱਲ ਝੱਬਰ ਜੀ ਦੇ ਜਥੇ ਦਾ ਪਤਾ ਕਰਨ ਲਈ ਘੱਲਿਆ ਗਿਆ। ਜਦ ਇਹ ਥੋੜ੍ਹੀ ਦੂਰ ਹੀ ਤੁਰ ਕੇ ਗਏ ਹੋਣਗੇ ਜੋ ਭਾਈ ਊਧਮ ਸਿੰਘ ਜੀ, ਜਗਤ ਸਿੰਘ ਜੀ, ਹਜ਼ਾਰਾ ਸਿੰਘ ਜੀ, ਚੂਹੜ ਸਿੰਘ ਜੀ ਕੋਟਲਾ ਕਾਲਵਾਂ, ਭਾਈ ਕੇਹਰ ਸਿੰਘ ਜੀ ਡੱਲਾ ਚੰਦਾ ਸਿੰਘ ਵਾਲਾ ਤੇ ਭਾਈ ਧੀਰ ਸਿੰਘ ਚੱਕ ੯੧ ਧੰਨੂੰਆਣਾ ਤੇ ਕੁਝ ਕੁ ਹੋਰ ਸੱਜਣ ਭੀ ਇਨ੍ਹਾਂ ਦੇ ਮਗਰੇ ਹੀ ਜਥੇ ਦਾ ਪਤਾ ਲੈਣ ਲਈ ਉਠ ਭੱਜੇ।

ਬਾਕੀ ਜਥਾ ਇਨ੍ਹਾਂ ਦੀ ਉਡੀਕ ਵਿੱਚ ਉਥੇ ਹੀ ਬੈਠਾ ਰਿਹਾ। ਥੋੜ੍ਹੇ ਚਿਰ ਪਿੱਛੋਂ ਭਾਈ ਟਹਿਲ ਸਿੰਘ ਜੀ ਨੇ ਇਹ ਗੱਲ ਆਖੀ ਕਿ ਭਾਈ ਜੀ, ਜਦ ਅਸੀਂ ਘਰੋਂ ਸਿਰ ਦੇਣ ਲਈ ਅਰਦਾਸਾ ਸੋਧ ਕੇ ਤੁਰੇ ਹਾਂ ਤਦ ਫੇਰ ਕਿਸੇ ਦੀ ਕੀ ਓਟ ਰਖਣੀ ਹੈ ? ਚਲੋ ਚੱਲੀਏ ਕੁਵੇਲਾ ਹੁੰਦਾ ਜਾਂਦਾ ਹੈ, ਐਵੇਂ ਟਿੰਡਾਂ ਬੰਨ੍ਹਦਿਆਂ ਵਾਰੀ ਨ ਲੰਘਾਓ।

ਕੁਝ ਸਿੰਘਾਂ ਨੇ ਕਿਹਾ ਕਿ ਚਲੋ ਫੇਰ ਭਾਈ ਜੀ, ਸਾਰਾ ਜਥਾ ਹੀ ਚੰਦਰ ਕੋਟ ਦੀ ਝਾਲ ਥਾਣੀ ਹੋ ਕੇ ਚਲਦੇ ਹਾਂ। ਜਥਾ ਚੜ੍ਹਦੇ ਬੰਨੇ ਚੰਦਰ ਕੋਟ ਵਾਲੀ ਝਾਲ

ਦੀ ਸੇਧ ਰਖ ਕੇ ਤੁਰ ਪਿਆ ਤੇ ਮਸਾਂ ਅੱਸੀ ਕੁ ਕਰਮ ਹੀ ਗਿਆ ਹੋਵੇਗਾ ਤਾਂ ਅੱਗੋਂ ਭੱਜ ਕੇ ਭਾਈ ਟਹਿਲ ਸਿੰਘ ਜੀ ਨੇ ਜਥੇ ਦੇ ਸਿੰਘਾਂ ਨੂੰ ਵਲ ਕੇ ਲਲਕਾਰਾ ਮਾਰ ਕੇ ਆਖਿਆ ਕਿ ਇਹ ਕਰਮ ਗੁਰਸਿੱਖਾਂ ਵਾਲਾ ਨਹੀਂ ਹੈ। ਜਦੋਂ ਅਸੀਂ ਘਰੋਂ ਫ਼ੈਸਲਾ ਕਰ ਕੇ ਤੁਰੇ ਹੀ ਸੀਸ ਦੇਣ ਲਈ ਹਾਂ ਤਦ ਹੁਣ ਹੋਰ ਆਸਰੇ ਭਾਲਣ ਦੀ ਕੀ ਲੋੜ ਹੈ। ਜਿਸ ਦੇ ਦਿਲ ਵਿਚ ਕੋਈ ਹੋਰ ਗੱਲ ਹੋਵੇ ਉਹ ਪਿਛਾਂਹ ਘਰ ਨੂੰ ਵਾਪਸ ਮੁੜ ਜਾਵੇ, ਇਥੇ ਕਿਸੇ ਦੀ ਬੰਦੋਗਿਰੀ ਨਹੀਂ ਹੈ। ਇਹ ਗੱਲ ਸੁਣ ਕੇ ਸਾਰੇ ਸਿੰਘ ਪਿਛਾਂਹ ਭੌਂ ਕੇ ਸਿੱਧੇ ਤੀਰ ਨਨਕਾਣਾ ਸਾਹਿਬ ਦੀ ਸੇਧ ਵਿੱਚ ਤੁਰ ਪਏ।

ਇਸ ਸਮੇਂ ਚੰਦ ਛੁਪ ਚੁਕਾ ਸੀ ਤੇ ਬਹੁਤ ਹਨੇਰਾ ਹੋਣ ਕਰਕੇ ਤੁਰਨ ਸਮੇ ਬੜੀ ਤਕਲੀਫ ਹੁੰਦੀ ਸੀ। ਔਝੜ ਰਾਹੇ ਪੈਣ ਦੇ ਕਾਰਨ ਬੜੇ ਠੇਡੇ ਲੱਗਦੇ ਸਨ। ਸਿੰਘ ਖਾਲੇ-ਖਾਲ ਤੁਰ ਪਏ। ਥੋੜ੍ਹੀ ਦੂਰ ਜਾ ਕੇ ਅੱਗੇ ਮੈਦਾਨ ਆ ਗਿਆ। ਇਥੇ ਸਿੰਘਾਂ ਨੂੰ ਬਹਾ ਕੇ ਭਾਈ ਲਛਮਣ ਸਿੰਘ ਜੀ ਨੇ ਇਸ ਗੱਲ ਦੀ ਮੁਖ਼ਾਲਫ਼ਤ ਕੀਤੀ ਕਿ ਸਾਡੀ ਸ਼ਾਂਤਮਈ ਸਰਕਾਰ ਨਾਲ ਹੈ, ਸਾਧਾਂ ਨਾਲ ਨਹੀਂ। ਭਾਈ ਲਛਮਣ ਸਿੰਘ ਜੀ ਨੇ ਉੱਤਰ ਦਿੱਤਾ ਕਿ ਭਰਾਓ, ਜੇ ਇਹ ਗੱਲ ਹੈ ਤਾਂ ਤੁਸੀਂ ਕੋਈ ਆਪਣਾ ਹੋਰ ਜਥੇਦਾਰ ਚੁਣ ਲਓ, ਯਾ ਘਰਾਂ ਨੂੰ ਵਾਪਸ ਮੁੜ ਚੱਲੋ। ਇਸ ਸਮੇਂ ਬਾਲਕ ਸ਼ਹੀਦ ਭਾਈ ਦਰਬਾਰਾ ਸਿੰਘ ਜੀ ਆਖਣ ਲੱਗੇ ਕਿ "ਬਿਲਕੁਲ ਨਹੀਂ, ਅਸੀਂ ਘਰਾਂ ਨੂੰ ਵਾਪਸ ਜਾਣ ਲਈ ਨਹੀਂ ਆਏ ਹਾਂ, ਸਿੱਧੇ ਨਨਕਾਣਾ ਸਾਹਿਬ ਚੱਲਾਂਗੇ।"

ਇਥੇ ਹੀ ਭਾਈ ਲਛਮਣ ਸਿੰਘ ਜੀ ਨੇ ਖੂੰਡੇ ਨਾਲ ਸਿੱਧੀ ਲਕੀਰ ਖਿੱਚ ਦਿੱਤੀ ਤੇ ਆਖਿਆ ਕਿ "ਜਿਨ੍ਹਾਂ ਗੁਰੂ ਕੇ ਪਿਆਰਿਆਂ ਨੇ ਸ਼ਾਂਤਮਈ ਰਹਿ ਕੇ ਸ਼ਹੀਦੀਆਂ ਪਾਉਣੀਆਂ ਹਨ, ਹੱਥ ਨਹੀਂ ਚੁੱਕਣਾ, ਵਾਰ ਨਹੀਂ ਕਰਨਾ ਪਰ ਆਪ ਗੁਰੂ ਦੇ ਲੇਖੇ ਲੱਗ ਜਾਣਾ ਹੈ, ਉਹ ਲੀਕ ਟੱਪ ਚੱਲਣ, ਬਾਕੀ ਬੇਸ਼ਕ ਪਿਛਾਂਹ ਪਿੰਡਾਂ ਨੂੰ ਮੁੜ ਜਾਣ।" ਸਭ ਸਿੰਘ ਛਾਲਾਂ ਮਾਰ ਕੇ ਲੀਕ ਟੱਪ ਗਏ ਤੇ ਆਖਣ ਲੱਗੇ ਕਿ "ਇਥੋਂ ਹੁਣ ਲੀਕ ਲੁਆ ਕੇ ਘਰਾਂ ਨੂੰ ਵਾਪਸ ਮੁੜਨਾ ਸੂਰਮਿਆਂ ਤੇ ਮਰਦਾਂ ਦਾ ਕੰਮ ਨਹੀਂ ਹੈ।"

ਇਹ ਫ਼ੈਸਲਾ ਪੱਕਾ ਕਰ ਕੇ ਜਥਾ ਕੋਟ ਦਰਬਾਰ ਦੀ ਜੂਹ ਵਿੱਚ ਆ ਗਿਆ। ਇੱਥੋਂ ਹੀ ਸ੍ਰੀ ਨਨਕਾਣਾ ਸਾਹਿਬ ਦੀ ਹੱਦ ਸ਼ੁਰੂ ਹੋ ਜਾਂਦੀ ਸੀ। ਇਸ ਥਾਂ ਫੇਰ ਜਥੇ ਨੂੰ ਬਿਠਾ ਕੇ ਭਾਈ ਲਛਮਣ ਸਿੰਘ ਜੀ ਨੇ ਕਿਹਾ ਕਿ ਖ਼ਾਲਸਾ ਜੀ, ਹੁਣ ਨਨਕਾਣਾ ਸਾਹਿਬ ਨੇੜੇ ਹੀ ਹੈ, ਤੁਸੀਂ ਸਰਬ-ਸੰਮਤੀ ਨਾਲ ਆਪਣਾ ਕੋਈ ਜਥੇਦਾਰ ਚੁਣ ਲਓ। ਭਾਈ ਟਹਿਲ ਸਿੰਘ ਜੀ ਨੇ ਆਖਿਆ ਕਿ ਤੁਸੀਂ ਹੀ ਪਹਿਲਾਂ ਦੇ ਚੁਣੇ ਹੋਏ ਸਾਡੇ ਜਥੇਦਾਰ ਜੇ, ਅਸੀਂ ਅੱਜ ਕੋਈ ਹੋਰ ਨਵਾਂ ਜਥੇਦਾਰ ਚੁਣਨਾ ਹੈ ? ਤਦ ਸੰਮਤੀ ਲੈਣ ਲਈ ਬਾਹਵਾਂ ਖੜ੍ਹੀਆਂ ਕਰਵਾਈਆਂ ਗਈਆਂ ਤਾਂ ਸਭ ਨੇ ਪ੍ਰੋੜ੍ਹਤਾ

ਕੀਤੀ ਤੇ ਸਰਬ-ਸੰਮਤੀ ਨਾਲ ਆਪ ਜਥੇਦਾਰ ਪ੍ਰਵਾਨ ਕੀਤੇ ਗਏ। ਇਸ ਸਮੇਂ ਫੇਰ ਆਪ ਨੇ ਸ਼ਾਂਤਮਈ ਰਹਿਣ ਦਾ ਸਭ ਪਾਸੋਂ ਪ੍ਰਣ ਲੈ ਕੇ ਅਰਦਾਸਾ ਸੋਧਿਆ ਤੇ ਫ਼ਤਹ ਬੁਲਾਈ। ਇਥੋਂ ਚੱਲ ਕੇ ਜਥਾ ਤਹਿਸੀਲ ਨਨਕਾਣਾ ਸਾਹਿਬ ਵਾਲੇ ਭੱਠਿਆਂ 'ਤੇ ਪੁੱਜ ਗਿਆ। ਇਥੇ ਸਭ ਨੇ ਸਲਾਹ ਕਰ ਕੇ ਤਿੰਨਾਂ ਬੀਬੀਆਂ ਨੂੰ ਭਾਈ ਹਾਕਮ ਸਿੰਘ ਜੀ ਧਾਰੋਵਾਲੀ ਨਾਲ ਤੰਬੂ ਸਾਹਿਬ ਘਲਾ ਦਿੱਤਾ। ਇਸ ਸਮੇਂ ਭਾਈ ਟਹਿਲ ਸਿੰਘ ਜੀ ਨੇ ਆਪਣਾ ਕੰਬਲ ਲਾਹ ਕੇ ਬੀਬੀ ਇੰਦਰ ਕੌਰ ਦੀ ਘੋੜੀ ਉਤੇ ਪਾ ਦਿੱਤਾ, ਨੌਂ ਰੁਪਏ ਨਕਦ ਅਤੇ ਦਸ ਰੁਪਏ ਦਾ ਨੋਟ ਬੀਬੀ ਜੀ ਦੀ ਤਲੀ ਉੱਤੇ ਰਖ ਦਿੱਤਾ। ਬੀਬੀ ਜੀ ਨੇ ਕਿਹਾ ਕਿ ਵੀਰ ਜੀ ਤੁਸੀਂ ਆਪਣੇ ਪਾਸ ਹੀ ਰਖੋ, ਤਾਂ ਹੱਸ ਕੇ ਆਖਣ ਲੱਗੇ ਕਿ "ਕੋਈ ਗੱਲ ਨਹੀ, ਸ਼ਹੀਦੀਆਂ ਪਿੱਛੋਂ ਤੁਹਾਡੇ ਵਰਗੀਆਂ ਭੈਣਾਂ ਇਸ ਦਾ ਅਖੰਡ ਪਾਠ ਰਖਵਾ ਦੇਣਗੀਆਂ। ਹੋਰ ਸਾਡਾ ਪਿੱਛੋਂ ਕਿਸ ਕਰਵਾਉਣਾ ਹੈ!" ਭਾਈ ਵਰਿਆਮ ਸਿੰਘ ਜੀ ਚੇਲੇ ਵਾਲੇ ਨੇ ਛੇ ਰੁਪੈ ਨਕਦ ਤੇ ਇਕ ਸੋਨੇ ਦੀ ਮੁੰਦਰੀ ਚੀਚੀ ਦੀ ਲਾਹ ਕੇ ਦਿੱਤੀ ਕਿ ਸਾਡੇ ਘਰ ਘਲਾ ਦੇਣੀ[੧]। ਭਾਈ ਨਰੈਣ ਸਿੰਘ ਜੀ ਚੱਕ ਨੰ: ੫੫ ਬੁਰਜ ਨੇ ਲੋਹੇ ਦਾ ਗੜਵਾ ਦਿੱਤਾ ਕਿ "ਲਓ ਭੈਣ ਜੀ ਇਸ ਵਿੱਚ ਜਲ ਛਕ ਲਿਆ ਕਰਨਾ।" ਇਥੇ ਭਾਈ ਲਛਮਣ ਸਿੰਘ ਜੀ ਨੇ ਫੇਰ ਸ਼ਾਂਤਮਈ ਰਹਿਣ ਦੇ ਪ੍ਰਣ ਨੂੰ ਦੁਹਰਾਇਆ ਤੇ ਆਖਿਆ ਕਿ ਇਸ ਥਾਂ ਤੋਂ ਸਾਡੇ ਨਾਲ ਅੱਗੇ ਉਹ ਜਾਵੇ ਜਿਸ ਨੇ ਸ਼ਹੀਦ ਹੋਣਾ ਹੈ। ਜਿਸ ਨੇ ਪਿੱਠ ਵਖਾ ਕੇ ਉਥੋਂ ਭੱਜਣਾ ਹੈ ਉਹ ਹੁਣੇ ਹੀ ਲਾਂਭੇ ਹੋ ਜਾਵੇ। ਪਰ ਸਭ ਜਥੇ ਨੇ ਇਕ ਜ਼ਬਾਨ ਹੋ ਕੇ ਇਹ ਗੱਲ ਆਖੀ "ਕਿ ਅਸੀਂ ਸਿੱਧੇ ਹੋ ਕੇ ਸੀਸ ਦਿਆਂਗੇ।" ਇਸ ਵੇਲੇ ਕੋਈ ਪੌਣੇ ਛੇ ਵਜੇ ਦਾ ਸਮਾਂ ਹੋਵੇਗਾ, ਪ੍ਰੰਤੂ ਇਸ ਦਿਨ ਬਹੁਤ ਸਾਰੀ ਧੁੰਧ ਪੈਣ ਕਰਕੇ ਅਜੇ ਹਨੇਰਾ ਹੀ ਜਾਪਦਾ ਸੀ। ਇਹ ਗੱਲਾਂ ਮੁਕਾ ਕੇ ਬਾਵਾ ਸੁੰਦਰ ਦਾਸ ਨਜ਼ਾਮਪੁਰਾ, ਭਾਈ ਗੁਰਬਖ਼ਸ਼ ਸਿੰਘ ਜੀ ਸ਼ਾਹਕੋਟ ਤੇ ਭਾਈ ਇਛਰ ਸਿੰਘ ਜੀ ਨੂੰ ਅਗੇਤਰੇ ਜਾ ਕੇ ਗੁਰਦੁਆਰੇ ਦੇ ਦਰਵਾਜ਼ੇ ਖੁਲ੍ਹੇ ਹੋਣ ਦਾ ਪਤਾ ਲੈਣ ਲਈ ਘੱਲਿਆ ਤੇ ਇਹ ਸ਼ਬਦ ਬਣਾ ਦਿੱਤੇ ਕਿ ਜੇ ਬੂਹੇ ਖੁਲ੍ਹੇ ਹੋਣ ਤਾਂ ਦੂਰੋਂ ਹੀ ਆਵਾਜ਼ ਮਾਰ ਕੇ ਆਖ ਦੇਣਾ ਕਿ 'ਟਿਕਟ ਖੁਲ੍ਹ ਗਈ ਹੈ, ਚਲੋ ਭੱਜ ਕੇ ਗੱਡੀ ਚੜ੍ਹੀਏ।" ਜਿਸ ਵੇਲੇ ਇਹ ਤਿੰਨੇ ਸੱਜਣ ਤੁਰਨ ਲੱਗੇ ਤਾਂ ਭਾਈ ਲਛਮਣ ਸਿੰਘ ਜੀ ਨੇ ਬਾਵਾ ਸੁੰਦਰ ਦਾਸ ਨੂੰ ਬਾਹੋਂ ਫੜ ਕੇ ਇਹ ਗੱਲ ਆਖੀ ਕਿ "ਮੈਨੂੰ ਨਹੀਂ ਸੀ ਪਤਾ ਕਿ ਆਪ ਐਸੇ ਗੁਰਮੁਖ ਪੁਰਸ਼ ਸਉ, ਜੋ ਸਾਡੇ ਨਾਲ ਸੀਸ ਦੇਣ ਤੱਕ ਆ ਗਏ ਹੋ, ਸੋ ਬਾਵਾ ਜੀ, ਮੈਨੂੰ ਪਿਛਲਾ ਬੋਲਿਆ-ਚਾਲਿਆ ਮਾਫ਼ ਕਰਨਾ।"

*੧ ਛੇ ਰੁਪੈ ਨਕਦ ਤੇ ਮੁੰਦਰੀ ਬੀਬੀ ਜੀ ਨੇ ਸ਼ਹੀਦੀ ਪਿੱਛੋਂ ਇਨ੍ਹਾਂ ਦੇ ਘਰ ਪਹੁੰਚਾ ਦਿੱਤੀ ਸੀ।*

ਬਾਵਾ ਸੁੰਦਰ ਦਾਸ ਤਾਂ ਮੱਥਾ ਟੇਕ ਕੇ ਜਨਮ ਅਸਥਾਨ ਦੇ ਅੰਦਰ ਹੀ ਬੈਠ ਗਏ, ਪ੍ਰੰਤੂ ਭਾਈ ਗੁਰਬਖ਼ਸ਼ ਸਿੰਘ ਜੀ ਤੇ ਭਾ: ਇਛਰ ਸਿੰਘ ਜੀ ਨੇ ਦੂਰੋਂ ਹੀ ਪੱਲੇ ਦਾ ਇਸ਼ਾਰਾ ਕਰ ਕੇ ਆਵਾਜ਼ ਦਿੱਤੀ ਕਿ "ਗੁਰਮੁਖੋ, ਟਿਕਟ ਖੁਲ੍ਹ ਗਈ ਹੈ, ਚਲੋ ਭੱਜ ਕੇ ਗੱਡੀ ਚੜ੍ਹੀਏ।" ਇਹ ਗੱਲ ਸੁਣਦਿਆਂ ਸਾਰ ਜਥੇ ਨੇ ਸਿਰਤੋੜ ਦੌੜ ਲਾ ਦਿੱਤੀ। ਚੌਧਰੀ ਪਾਲ ਸਿੰਘ ਜੀ ਤੇ ਭਾਈ ਵਰਿਆਮ ਸਿੰਘ ਜੀ ਜੋ ਬੁਚਿਆਣੇ ਵੱਲੋਂ ਭਾਈ ਦਲੀਪ ਸਿੰਘ ਜੀ ਹੋਰਾਂ ਦੇ ਮਗਰੇ-ਮਗਰ ਆ ਰਹੇ ਸਨ ਰੇਲ ਦੀ ਲਾਈਨ 'ਤੇ ਖੜ੍ਹੋਤੇ ਸ੍ਰੀ ਜਨਮ ਅਸਥਾਨ ਨੂੰ ਮੱਥਾ ਟੇਕਣ ਜਾਣ ਲਈ ਸਲਾਹਾਂ ਕਰ ਰਹੇ ਸਨ ਜਦ ਇਨ੍ਹਾਂ ਨੇ ਇਸ ਸ਼ਹੀਦੀ ਜਥੇ ਨੂੰ ਤੱਕਿਆ ਤਾਂ ਚੌਧਰੀ ਪਾਲ ਸਿੰਘ ਨੇ ਭਾਈ ਲਛਮਣ ਸਿੰਘ ਜੀ ਨੂੰ ਸਿਆਣ ਕੇ ਉਸ ਦੇ ਲੱਕ ਨੂੰ ਜੱਫਾ ਪਾ ਲਿਆ ਕਿ ਪੰਥ ਦਾ ਹੁਕਮ ਅੱਜ ਜਥੇ ਲੈ ਜਾਣ ਦਾ ਨਹੀਂ ਹੈ। ਪਰ ਜਥੇ ਵਿਚੋਂ ਇਕ ਸਿੰਘ ਨੇ ਝੰਜੋੜ ਕੇ ਚੌਧਰੀ ਜੀ ਨੂੰ ਲਾਂਭੇ ਕਰ ਲਿਆ ਤੇ ਆਖਣ ਲੱਗਾ ਕਿ ਜੇ ਨਾਲ ਨਹੀਂ ਜਾਣਾ ਤਾਂ ਪਰ੍ਹੇ ਹੋ ਕੇ ਮਰ! ਤੂੰ ਕੌਣ ਏਂ ਸਾਨੂੰ ਡੱਕਣ ਵਾਲਾ? ਨਾਲੇ ਸਿੱਖੀ ਸਪਿਰਟ ਜੋ ਇਨ੍ਹਾਂ ਸੱਚੇ ਸੂਰਮਿਆਂ ਨੂੰ ਇਤਨੇ ਚਾਰੇ ਕਰ ਕੇ ਲਿਆਈ ਸੀ, ਇਸ ਗੱਲ ਨੂੰ ਕਦੋਂ ਸਹਾਰ ਸਕਦੀ ਸੀ!! ਪਵਿਤ੍ਰ ਗੁਰ-ਅਸਥਾਨ ਵਿਚ ਹੋਏ ਅੱਤਿਆਚਾਰਾਂ ਦੀ ਯਾਦ ਨੇ ਸਭ ਦੇ ਦਿਲਾਂ ਨੂੰ ਝੂਣਿਆ ਤੇ ਇਨ੍ਹਾਂ ਬੀਰਾਂ ਦੇ ਸਰੀਰਾਂ ਵਿਚ ਕੁਰਬਾਨੀ ਲਈ ਝੁਣ-ਝੁਣੀਆਂ ਉੱਠਣ ਲੱਗ ਪਈਆਂ। ਅਕਾਲੀ ਜੋਧੇ ਬਾਬਾ ਫੂਲਾ ਸਿੰਘ ਜੀ ਦੇ ਅਰਦਾਸਾ ਸੋਧ ਕੇ ਦ੍ਰਿੜ੍ਹਤਾ ਤੇ ਗੁਰ-ਵਿਸ਼ਵਾਸ਼ ਉੱਤੋਂ ਜਿੰਦੜੀ ਕੁਰਬਾਨ ਕਰਨ ਦੀ ਮਿਸਾਲ ਸਾਮ੍ਹਣੇ ਆ ਗਈ। ਭਾਈ ਟਹਿਲ ਸਿੰਘ ਜੀ ਨੇ ਕਿਹਾ ਕਿ ਖ਼ਾਲਸਾ ਹੁਣ ਸਤਿਗੁਰਾਂ ਦੀ ਹਜ਼ੂਰੀ ਵਿਚ ਘਰੋਂ ਸ਼ਹੀਦੀ ਲਈ ਅਰਦਾਸਾ ਕਰ ਕੇ ਤੁਰਿਆ ਹੈ, ਇਸ ਵੇਲੇ ਬੇ-ਮੁਖ ਹੋ ਕੇ ਪਿੱਛੇ ਪਰਤਣਾ ਠੀਕ ਨਹੀਂ ਹੈ। ਬਸ ਫੇਰ ਕੀ ਸੀ, ਤਹਿਸੀਲ ਵਾਲੇ ਫਾਟਕ ਤੋਂ ਭੱਜ ਕੇ ਮੋਗਾ ਮੰਡੀ ਦੇ ਪਿੱਛੇ ਦੀ ਹੋ ਕੇ ਗੁਰੂ ਨਾਨਕ ਹਸਪਤਾਲ ਵਾਲੀ ਸਰਾਂ ਦੀ ਨੁੱਕਰੋਂ ਜਥਾ ਸਿੱਧਾ ਗੁਰਦੁਆਰੇ ਦੇ ਅੰਦਰ ਪੌਣੇ ਛੇ ਵਜੇ ਜਾ ਦਾਖ਼ਲ ਹੋਇਆ ਤੇ ਦਰਸ਼ਨੀ ਡਿਉੜੀ ਦਾ ਬੂਹਾ ਅੰਦਰ ਵੜਦਿਆਂ ਹੀ ਬੰਦ ਕਰ ਲਿਆ। ਭਾਈ ਕੇਸਰ ਸਿੰਘ ਜੀ, ਭਾਈ ਗੰਡਾ ਸਿੰਘ ਜੀ, ਭਾਈ ਜੇਠਾ ਸਿੰਘ ਜੀ, ਭਾਈ ਇਛਰ ਸਿੰਘ ਜੀ, ਭਾਈ ਕਰਤਾਰ ਸਿੰਘ ਜੀ, ਭਾਈ ਝੰਡਾ ਸਿੰਘ ਜੀ ਤੇ ਭਾਈ ਮੂਲਾ ਸਿੰਘ ਜੀ ਆਦਿ ਇਕ ਦੂਜੇ ਪਾਸੋਂ ਸੋਟੇ ਖੋਹਣ ਵਿਚ ਰੁੱਝੇ ਹੋਏ ਸਨ। ਥੋੜ੍ਹੇ ਚਿਰ ਪਿੱਛੋਂ ਭੱਜ ਕੇ ਇਹ ਭੀ ਅੱਗੇ ਆ ਗਏ ਅਤੇ ਦਰਸ਼ਨੀ ਡਿਉੜੀ ਦੇ ਬੂਹੇ ਦੀਆਂ ਝੀਤਾਂ ਥਾਣੀਂ ਆਵਾਜ਼ਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਜਥੇਦਾਰ ਜੀ, ਬੂਹਾ ਖੁਲ੍ਹਾਓ, ਅਸੀਂ ਬਾਹਰ ਰਹਿ ਗਏ ਹਾਂ, ਪਰ ਅੰਦਰੋਂ ਬੂਹਾ ਨ ਖੁੱਲ੍ਹਿਆ। ਸਰੋਵਰ ਕੰਢੇ ਬੈਠੇ ਨਾਂਗੇ ਸਾਧ ਆਪਣੇ ਧੂੰਇਆਂ ਵਿਚੋਂ ਚੋ ਕੱਢ ਕੇ ਇਨ੍ਹਾਂ ਨੂੰ ਮਾਰਨ ਲਈ ਭੱਜੇ ਆਏ। ਇਹ ਸੱਜਣ ਉਨ੍ਹਾਂ ਦੇ ਅੱਗੇ ਲੱਗ ਕੇ ਸਰਾਂ ਨੂੰ ਉਠ ਨੱਸੇ। ਅੱਗੋਂ ਸਰਾਂ ਦੀ ਡਿਉੜੀ ਤੋਂ

ਇੱਟਾਂ ਵੱਜਣੀਆਂ ਸ਼ੁਰੂ ਹੋ ਗਈਆਂ ਤਾਂ ਇਨ੍ਹਾਂ ਇਥੋਂ ਭੱਜ ਕੇ ਨਨਕਾਣੇ ਸਾਹਿਬ ਦੀ ਜੂਹ ਲੰਘ ਕੇ ਹੀ ਦਮ ਲਿਆ ਤੇ ਸੁੱਖੀ-ਸਾਂਦੀ ਆਪੋ ਆਪਣੇ ਘਰੋ-ਘਰੀ ਪੁੱਜ ਗਏ।

## ਗੁਰਦੁਆਰੇ ਦੇ ਅੰਦਰ ਦਾ ਹਾਲ

ਪੌਣੇ ਛੇ ਵਜੇ ਜਥੇ ਦੇ ਅੰਦਰ ਵੜਦਿਆਂ ਹੀ ਭਾਈ ਲਛਮਣ ਸਿੰਘ ਅਤੇ ਭਾਈ ਗੁਰਦਿਤ ਸਿੰਘ ਜੀ ਸ਼ਾਹ ਕੋਟ ਨੇ ਦਰਸ਼ਨੀ ਡਿਉੜੀ ਦਾ ਅੰਦਰੋਂ ਬੂਹਾ ਢੋ ਕੇ ਕੁੰਡਾ ਮਾਰ ਲਿਆ। ਜਥਾ ਸਿੱਧਾ ਇਕਦਮ ਜਨਮ ਅਸਥਾਨ ਦੀ ਬਾਰਾਂਦਰੀ ਨੂੰ ਚਲਾ ਗਿਆ। ਅੱਗੇ ਭਾਈ ਠਾਕਰ ਦਾਸ ਗ੍ਰੰਥੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠਾ ਸੁਖਮਨੀ ਸਾਹਿਬ ਦਾ ਪਾਠ ਕਰ ਰਿਹਾ ਸੀ। ਉਸ ਨੂੰ ਜਾਂਦਿਆਂ ਹੀ ਇਕ ਸਿੰਘ ਨੇ ਬਾਹੋਂ ਫੜ ਕੇ ਤਾਬਿਆ ਤੋਂ ਉਠਾ ਦਿੱਤਾ ਅਤੇ ਭਾਈ ਲਛਮਣ ਸਿੰਘ ਜੀ ਹੁਰਾਂ ਦੇ ਦਰਸ਼ਨੀ ਡਿਉੜੀ ਦਾ ਬੂਹਾ ਬੰਦ ਕਰ ਕੇ ਚੁਖੰਡੀ ਤੱਕ ਜਾਣ ਤੋਂ ਪਹਿਲਾਂ ਇਕ-ਦੋ ਸੱਜਣਾਂ ਨੇ ਇਸ ਨੂੰ ਮਾਮੂਲੀ ਧੌਲ-ਧੱਪਾ ਭੀ ਕੀਤਾ ਪ੍ਰੰਤੂ ਜਥੇਦਾਰ ਨੇ ਜਾਂਦਿਆਂ ਹੀ ਇਸ ਨੂੰ ਛੁਡਾ ਦਿੱਤਾ ਤੇ ਆਖਿਆ—ਖ਼ਾਲਸਾ ਜੀ, ਤੁਸੀਂ ਕੀ ਪ੍ਰਣ ਕਰ ਕੇ ਆਏ ਹੋ ? ਇਸ ਦੇ ਪਿੱਛੋਂ ਭਾਈ ਲਛਮਣ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠ ਗਏ। ਇਸ ਵੇਲੇ ਦੋ ਮਾਈਆਂ ਅਤੇ ਪੰਜ-ਸੱਤ ਬੰਦੇ ਨਨਕਾਣਾ ਸਾਹਿਬ ਦੇ, ਬਾਰਾਂਦਰੀ ਵਿਚ ਬੈਠੇ ਸਨ, ਇਹ ਝੱਟ-ਪਟ ਜਥੇ ਦੇ ਜਾਂਦਿਆਂ ਹੀ ਜ਼ੋਰਦਾਰ ਜੈਕਾਰਾ ਛੱਡਣ 'ਤੇ ਦੱਖਣੀ ਡਿਉੜੀ ਥਾਣੀਂ ਬਾਹਰ ਨਿਕਲ ਗਏ। ਭਾਈ ਲਛਮਣ ਸਿੰਘ ਜੀ ਵਾਕ ਲੈ ਕੇ ਬਾਹਰ ਨਿਕਲ ਆਏ ਅਤੇ ਦਖਣੀ ਡਿਉੜੀ ਦਾ ਬੂਹਾ ਅੰਦਰੋਂ ਬੰਦ ਕਰਵਾ ਕੇ ਪੰਜ-ਪੰਜ ਸੱਤ-ਸੱਤ ਸਿੰਘ ਬੂਹਿਆਂ ਅੱਗੇ ਪਹਿਰੇ 'ਤੇ ਪੱਕੇ ਕਰ ਦਿੱਤੇ। ਜਥੇ ਦੇ ਅੰਦਰ ਦਾਖ਼ਲ ਹੋਣ ਸਮੇਂ ਪੰਝੀ ਬੰਦੇ ਗੁਰਦਿਤ ਸਿੰਘ ਦੀ ਕਮਾਨ ਥੱਲੇ ਕੋਟ ਦਰਬਾਰ ਦੇ ਦਰਸ਼ਨੀ ਡਿਉੜੀ ਵਿਚ ਡਾਂਗਾਂ ਤੇ ਛਵ੍ਹੀਆਂ ਲਈ ਬੈਠੇ ਸਨ। ਇਨ੍ਹਾਂ ਵਿਚੋਂ ਤੇਰ੍ਹਾਂ ਬੰਦੇ ਤਾਂ ਅਛੋਪਲੇ ਹੀ ਸਿੰਘਾਂ ਦੇ ਦਾਖ਼ਲ ਹੋਣ ਸਮੇਂ ਬਾਹਰ ਨਿਕਲ ਗਏ ਤੇ ਬਾਕੀ ਬਾਰਾਂ ਬੰਦੇ ਅਜੇ ਜੱਕੋ-ਤੱਕੀ ਕਰਦੇ ਉਥੇ ਹੀ ਖੜੋਤੇ ਸਨ। ਇਨ੍ਹਾਂ ਵਿਚੋਂ ਦੋ ਤਿੰਨ ਬੰਦਿਆਂ ਦੀਆਂ ਧਨੂੰਆਣੇ ਚੱਕ ਨੰ: ੯੧ ਵਿੱਚ ਰਿਸ਼ਤੇਦਾਰੀਆਂ ਸਨ। ਧੰਨੂਆਣੇ ਦੇ.ਸਿੰਘ ਜੋ ਜਥੇ ਵਿਚ ਸ਼ਾਮਲ ਹੋ ਕੇ ਆਏ ਸਨ ਉਨ੍ਹਾਂ ਨੇ ਇਨ੍ਹਾਂ ਨੂੰ ਸਿਆਣ ਕੇ ਇਹ ਗੱਲ ਆਖੀ ਕਿ ਕੀ ਹੁਣ ਤੁਸੀਂ ਆਪਣੇ ਰਿਸ਼ਤੇਦਾਰਾਂ ਨੂੰ ਵੱਢੋਗੇ ? ਇਨ੍ਹਾਂ ਅੱਗੋਂ ਆਖਿਆ ਕਿ ਬਿਲਕੁਲ ਨਹੀਂ, ਅਸੀਂ ਤਾਂ ਮਾਰੀਦੇ ਰੋਜ਼ ਫਾਟਾਂ ਭਨਾਉਂਦੇ ਆਉਂਦੇ ਹਾਂ। ਜਥੇ ਦੇ ਸਿੰਘਾਂ ਆਖਿਆ, ਡਾਂਗਾਂ ਤੇ ਛਵ੍ਹੀਆਂ ਇਥੇ ਰੱਖ ਦਿਓ। ਇਨ੍ਹਾਂ ਖੁਸ਼ੀ ਨਾਲ ਸਭ ਕੁਝ ਉਥੇ ਰਖ ਦਿੱਤਾ ਤੇ ਕਿਹਾ ਕਿ ਅਸੀਂ ਆਪਣੇ ਸਾਕਾਂ-ਅੰਗਾਂ ਨਾਲ ਵੱਡੇ ਹਾਂ, ਸਾਧਾਂ ਨਾਲ ਨਹੀਂ। ਜਥੇ ਦੇ ਸਿੰਘਾਂ

ਨੇ ਸਭ ਹਥਿਆਰ-ਪੱਤਾ ਫੜ ਕੇ ਅੰਦਰਲੀ ਬਾਉਲੀ ਵਿਚ ਸੁੱਟ ਦਿੱਤਾ। ਇਹ ਮੁਜ਼ਾਰੇ ਭੀ ਸਿੰਘਾਂ ਦੇ ਨਾਲ ਗੱਲਾਂ ਬਾਤਾਂ ਕਰਦੇ ਦਰਸ਼ਨੀ ਡਿਉੜੀ ਦੇ ਵਿਚ ਹੀ ਬੈਠ ਗਏ।

ਸੂਰਜ ਦੀ ਟਿੱਕੀ ਚੰਗੀ ਨਿਕਲ ਚੁੱਕੀ ਸੀ ਕਿ ਭਾਈ ਲਛਮਣ ਸਿੰਘ ਜੀ ਪਹਿਰਾ ਪੱਕਾ ਕਰਨ ਤੇ ਸੋਘੇ ਰਹਿਣ ਦੀਆਂ ਤਾਗੀਦਾਂ ਕਰਦੇ ਫਿਰਦੇ ਸਨ ਕਿ ਮਹੰਤ ਦੀ ਬੈਠਕ ਵੱਲੋਂ ਗੋਲੀ ਚੱਲੀ ਜੋ ਉਤਾਂਹ-ਉਤਾਂਹ ਖ਼ਾਲੀ ਚਲੀ ਗਈ ਤੇ ਖੜਾਕ ਨਾਲ ਅੰਦਰੋਂ ਬਹੁਤ ਸਾਰੇ ਕਬੂਤਰ ਉਡੱ ਗਏ। ਭਾਈ ਲਛਮਣ ਸਿੰਘ ਜੀ ਹੁਰਾਂ ਉੱਚੀਆਂ-ਉੱਚੀਆਂ ਆਵਾਜ਼ਾਂ ਦੇ ਕੇ ਇਹ ਆਖਣਾ ਸ਼ੁਰੂ ਕਰ ਦਿੱਤਾ ਕਿ ਖ਼ਾਲਸਾ ਜੀ, ਧੀਰਜ ਨਾਲ ਪਤਾ ਕਰੋ ਕਿ ਗੋਲੀ ਕਿੱਥੋਂ ਚੱਲੀ ਹੈ ਤੇ ਕੌਣ ਚਲਾਉਂਦਾ ਹੈ। ਸਿੰਘਾਂ ਆਖਿਆ ਕਿ ਗੋਲੀ ਮਹੰਤ ਦੀ ਬੈਠਕ ਵੱਲੋਂ ਆਈ ਹੈ। ਬਹੁਤ ਸਾਰੇ ਸਿੰਘ ਛੇਤੀ ਨਾਲ ਇਸ ਗੱਲ ਦਾ ਪਤਾ ਲੈਣ ਲਈ ਭੱਜ ਕੇ ਦਰਸ਼ਨੀ ਡਿਉੜੀ ਅਤੇ ਦੱਖਣੀ ਡਿਉੜੀ ਦੀਆਂ ਪੌੜੀਆਂ ਉੱਤੇ ਚੜ੍ਹੇ ਪ੍ਰੰਤੂ ਅੱਗੋਂ ਪੌੜੀਆਂ ਦੇ ਬੂਹੇ ਬੰਦ ਹੋਣ ਕਰ ਕੇ ਥੱਲੇ ਵਾਪਸ ਆ ਗਏ।

## ਕਾਤਲਾਂ ਨੇ ਕੋਠੇ 'ਤੇ ਚੜ੍ਹ ਕੇ ਗੋਲੀ ਚਲਾਉਣੀ

੧੯ ਫ਼ਰਵਰੀ ਦੀ ਰਾਤ ਨੂੰ ਤਿੰਨ ਸੌ ਦੇ ਕ਼ਰੀਬ ਛਵ੍ਹੀਆਂ ਤੇ ਡਾਂਗਾਂ ਵਾਲਾ ਬੰਦਾ ਇਕੱਠਾ ਹੋ ਗਿਆ ਸੀ। ਮਹੰਤ ਦੀ ਫ਼ਿਟਣ ਮੰਡੀਓਂ ਡਾਂਗ ਦੀ ਭਰ ਕੇ ਆਂਦੀ ਗਈ ਤੇ ਆਪਣੇ ਹਰ ਇਕ ਬੰਦੇ ਨੂੰ ਲੋੜ ਅਨੁਸਾਰ ਡਾਂਗਾਂ ਦਿੱਤੀਆਂ ਗਈਆਂ। ਤੀਹ ਬੰਦੇ ਕੋਟ ਸਾਧੂ ਰਾਮ ਦੇ ਦੱਖਣੀ ਡਿਉੜੀ ਦੇ ਬੂਹੇ ਅੱਗੇ, ਛੱਬੀ ਬੰਦੇ ਕੋਟ ਦਰਬਾਰ ਦੇ ਦਰਸ਼ਨੀ ਡਿਉੜੀ ਵਿਚ ਤੇ ਬਾਹਰ ਦਰਸ਼ਨੀ ਡਿਉੜੀ ਦੇ ਬੂਹੇ ਅੱਗੇ ਅਠਾਈ ਪਠਾਣ ਪਹਿਰੇ 'ਤੇ ਸਨ। ਬਾਕੀ ਸਾਰੇ ਹੀ ਜੋ ਪਿੰਡਾਂ ਦੇ ਮੁਜ਼ਾਰੇ, ਪਹਿਰੇ 'ਤੇ ਆਏ ਹੋਏ ਸਨ, ਕੁਝ ਗੁਰਦੁਆਰੇ ਦੇ ਲਾਂਭੇ ਤੇ ਮਹਿਮਾਨ ਖ਼ਾਨੇ ਦੇ ਲਾਗੇ ਚਾਗੇ-ਪਹਿਰੇ 'ਤੇ ਖੜ੍ਹੇ ਕਰ ਦਿੱਤੇ ਗਏ ਸਨ। ਮਹੰਤ ਕ੍ਰਿਪਾ ਰਾਮ ਦੇ ਪਿੰਡਾਂ ਵਿਚੋਂ ਆਏ ਬੰਦੇ ਗੁਰਦੁਆਰਾ ਮਾਲ ਜੀ ਸਾਹਿਬ ਪਹਿਰੇ 'ਤੇ ਖੜ੍ਹੇ ਸਨ ਪਰ ਬਦਮਾਸ਼ਾਂ ਤੇ ਹੋਰ ਬੰਦਿਆਂ ਦਾ ਬਹੁਤ ਕਰੜਾ ਪ੍ਰਬੰਧ ਗੁਰਦੁਆਰਾ ਜਨਮ ਅਸਥਾਨ ਹੀ ਕੀਤਾ ਹੋਇਆ ਸੀ, ਕਿਉਂਕਿ ਕਬਜ਼ੇ ਦਾ ਬਹੁਤਾ ਖ਼ਤਰਾ ਇਥੇ ਹੀ ਸੀ।

ਪਿੰਡ ਰਤੂਆਣਾ,ਧੂੜਕੋਟ ਤੇ ਖਿਪ ਵਾਲੀ ਦੇ ਬੰਦੇ ਜਿਥੇ-ਜਿਥੇ ਭੀ ਪਹਿਰੇ 'ਤੇ ਖੜੋਂਦੇ ਸਨ, ਮਹੰਤ ਨੂੰ ਖੁਸ਼ ਕਰਨ ਲਈ ਬੜੀਆਂ ਤੜ੍ਹਾਂ ਮਾਰਦੇ ਸਨ ਕਿ ਅਸੀਂ ਇਹ ਕਰਾਂਗੇ, ਔਹ ਕਰਾਂਗੇ। ਸਾਰੇ ਨਾਮੀ ਡਾਕੂ ਜੋ ਬਾਹਰ ਦੇ ਇਲਾਕਿਆਂ ਵਿਚੋਂ ਉਚੇਚੇ ਹਜ਼ਾਰਾਂ ਰੁਪੈ ਖ਼ਰਚ ਕਰ ਕੇ ਏਸੇ ਮਤਲਬ ਲਈ ਮੰਗਾਏ ਹੋਏ ਸਨ, ਉਹ ਮਹਿਮਾਨ ਖ਼ਾਨੇ ਤੇ ਸਰਾਂ ਦੀਆਂ ਕੋਠੜੀਆਂ ਵਿੱਚ ਸੁਆ ਦਿੱਤੇ ਤੇ ਇਨ੍ਹਾਂ ਨੂੰ ਆਖਿਆ ਗਿਆ ਕਿ ਜਦੋਂ ਅਕਾਲੀਏ ਆਉਣਗੇ ਤਦੋਂ ਤੁਸੀਂ ਆ ਕੇ ਆਪਣਾ ਕੰਮ ਕਰਨਾ,

ਅੱਗੋਂ ਐਵੇਂ ਅਗੇਤਰੇ ਹੀ ਪਤਾ ਲੱਗ ਕੇ ਕੰਮ ਖ਼ਰਾਬ ਨਾ ਹੋ ਜਾਵੇ। ਦਿਨ ਚੜ੍ਹੇ ਉਸ਼ੇਰ ਸ਼ਾਰ ਹੀ ਇਹ ਖ਼ਿਆਲ ਕਰ ਕੇ ਕਿ ਹੁਣ ਕਿਸੇ ਜਥੇ ਦੇ ਆਉਣ ਦੀ ਉਮੈਦ ਨਹੀਂ, ਸਭ ਬੰਦੇ ਆਪੋ ਆਪਣੇ ਥਾਂ-ਟਿਕਾਣਿਆਂ ਨੂੰ ਚਲੇ ਗਏ। ਜਿਨ੍ਹਾਂ ਘਾਣੂ ਡਾਕੂਆਂ ਦੀ ਰਿਹਾਇਸ਼ ਕੋਟ ਸਾਧੂ ਰਾਮ ਸੀ[1], ਇਹ ਅਜੇ ਨਨਕਾਣਿਓਂ ਬਾਹਰ ਨਿਕਲ ਕੇ ਮੁਸੱਲੀਆਂ ਦੀਆਂ ਝੁੱਗੀਆਂ ਲੰਘੇ ਹੀ ਸਨ ਕਿ ਪਿੱਛੋਂ ਭੱਜ ਕੇ ਲਾਲ ਦਾਸ, ਬਾਗੀ ਸ਼ਾਹ ਤੇ ਲਧੂ ਨੇ ਜ਼ੋਰ-ਜ਼ੋਰ ਦੀਆਂ ਆਵਾਜ਼ਾਂ ਮਾਰੀਆਂ ਕਿ ਛੇਤੀ ਨਾਲ ਭੱਜ ਕੇ ਪਿਛਾਂਹ ਮੁੜੋ, ਅਕਾਲੀ ਆ ਗਏ! ਅਕਾਲੀ ਆ ਗਏ!! ਇਹ ਸਾਰੇ ਬੰਦੇ ਪਿਛਾਂਹ ਮੁੜ ਪਏ। ਅੱਗੇ ਗੁਰਦੁਆਰੇ ਦੇ ਅੰਦਰੋਂ ਸਭ ਬੂਹੇ ਬੰਦ ਸਨ। ਗੁਰਦੁਆਰੇ ਦੇ ਚਾਰ ਚੁਫੇਰੇ ਭੌਂ-ਰੌਂ ਕੇ ਮਹਿਮਾਨ ਖ਼ਾਨੇ ਵੱਲ ਆ ਗਏ ਤੇ ਸਲਾਹ ਕਰਨ ਲੱਗੇ ਕਿ ਹੁਣ ਕੀ ਚਾਰਾ ਕਰੀਏ; ਤਦ ਇੰਦਰ ਦਾਸ ਨੇ ਆਖਿਆ ਕਿ ਕੋਠੇ 'ਤੇ ਚੜ੍ਹੀਏ ਉਸੇ ਵੇਲੇ ਭਲਵਾਨ ਦਰਜ਼ੀ ਖੂਹ ਦੇ ਲਾਗੇ ਦੱਖਣੀ ਕੰਧ ਨਾਲ ਘੋੜੀ ਬਣ ਗਿਆ। ਸਭ ਤੋਂ ਪਹਿਲਾਂ ਇੰਦਰ ਦਾਸ ਛਵ੍ਹੀ ਸਣੇ ਉਪਰ ਚੜ੍ਹਿਆ, ਥੱਲਿਉਂ ਹਰਿਆਣੇ ਨੇ ਉੱਚੀ ਕਰ ਕੇ ਉਸ ਨੂੰ ਆਪਣੀ ਬੰਦੂਕ ਫੜਾ ਦਿੱਤੀ ਤੇ ਆਪ ਭੀ ਭਲਵਾਨ ਦਰਜ਼ੀ ਉਪਰ ਚੜ੍ਹ ਕੇ ਉਤਾਂਹ ਚੜ੍ਹ ਗਿਆ। ਇੰਦਰ ਦਾਸ ਨੇ ਅੱਗੋਂ ਬਾਂਹ ਫੜ ਕੇ ਕੋਠੇ ਉੱਪਰ ਚੜ੍ਹਨ ਲਈ ਸਹਾਰਾ ਦਿੱਤਾ। ਇਸ ਦੇ ਪਿੱਛੋਂ ਏਸੇ ਤਰ੍ਹਾਂ ਸ਼ਾਮੂੰ ਉਪਰ ਚੜ੍ਹ ਗਿਆ। ਇਸ ਵੇਲੇ ਕੋਈ ਸਾਢੇ ਸੱਤ ਵਜੇ ਦਾ ਵਕਤ ਹੋਵੇਗਾ ਜੋ ਇਤਨੇ ਨੂੰ ਪਰਲੇ ਬੰਨਿਉਂ ਜਮੀਅਤ ਸਿੰਘ ਮਹੰਤ ਆ ਗਿਆ। ਉਸ ਨੇ ਕਿਹਾ ਕਿ ਏਦਾਂ ਕਾਹਨੂੰ ਤਰਲੇ ਲੈਂਦੇ ਜੇ, ਸਾਡੇ ਘਰੋਂ ਭਜ ਕੇ ਵਾਂਸ ਦੀ ਪੌੜੀ ਲੈ ਆਉ। ਉਸੇ ਵੇਲੇ ਸ਼ੇਰ ਸਿੰਘ ਦਾਂਦੂ ਨੱਸ ਕੇ ਇਨ੍ਹਾਂ ਦੇ ਘਰ ਗਿਆਤੇ ਪੌੜੀ ਮੋਢਿਆਂ 'ਤੇ ਚੁੱਕ ਲਿਆਇਆ ਤੇ ਇਸ ਦੇ ਨਾਲ ਹੀ ਦੂਜੀ ਪੌੜੀ ਬੇਅੰਤ ਸਿੰਘ ਨਿਹੰਗ ਨੇ ਲੈ ਆਂਦੀ। ਇਕ ਪੌੜੀ ਥਾਣੀਂ ਭਾਗ ਸਿੰਘ ਅਮਲੀ ਅਤੇ ਦੂਜੀ ਥਾਣੀਂ ਬਾਬਾ ਜਗਨ ਨਾਥ ਬੈਰਾਗੀ ਬੁੰਘਿਆਂ ਦਾ ਪਸਤੌਲ ਲੈ ਕੇ ਘਮਾਂ-ਘਮ ਕੋਠੇ ਉੱਪਰ ਚੜ੍ਹ ਗਏ। ਇਨ੍ਹਾਂ ਦੇ ਮਗਰੇ-ਮਗਰ ਵਸਾਖਾ ਸਿੰਘ ਤੇ ਇਕ ਹੋਰ ਬੰਦਾ ਬੰਦੂਕਾਂ ਲੈ ਕੇ ਚੜ੍ਹ ਗਏ। ਇਨ੍ਹਾਂ ਦੇ ਪਿੱਛੋਂ ਕਾਨ੍ਹ ਸਿੰਘ ਕੱਬਾ, ਗੁਰਮੁਖ ਦਾਸ, ਜੀਵਨ ਦਾਸ, ਗੁਰਦਿਤ ਸਿੰਘ, ਰਾਂਝਾ, ਭਲਵਾਨ ਦਰਜ਼ੀ, ਲੱਧੂ ਚੇਲਾ, ਵੀਰਮ ਦਾਸ, ਰਤਨ ਸਿੰਘ, ਨੱਥੂ ਰਾਮ (ਮਹੰਤ ਦਾ ਰਿਸ਼ਤੇਦਾਰ) ਤੇ ਕੁਝ ਪਠਾਣ ਉੱਪਰ ਚੜ੍ਹ ਗਏ।

---

*੧ ਡਾਕੂਆਂ ਤੇ ਬਦਮਾਸ਼ਾਂ ਦਾ ਸਭ ਤੋਂ ਵੱਡਾ ਹੈਡ ਕੁਆਰਟਰ ਨਨਕਾਣੇ ਸਾਹਿਬ ਤੋਂ ਤਿੰਨ ਮੀਲ ਦੇ ਫ਼ਾਸਲੇ 'ਤੇ ਪਿੰਡ ਕੋਟ ਸਾਧੂ ਰਾਮ ਵਿੱਚ ਕਾਇਮ ਕੀਤਾ ਹੋਇਆ ਸੀ। ਇਥੇ ਹੀ ਇਹ ਸਭ ਮਾਸ ਤੇ ਸ਼ਰਾਬਾਂ ਉਡਾਉਂਦੇ ਰਹਿੰਦੇ ਸਨ।*

ਸਭ ਤੋਂ ਪਹਿਲਾਂ ਜਾਂਦਿਆਂ ਹੀ ਲਹਿੰਦੇ ਤੇ ਦੱਖਣ ਦੀ ਨੁਕਰੇ ਖੜ੍ਹੇ ਕੇ ਹਰਿਆਣੇ ਨੇ ਗੋਲੀ ਦਾਗ਼ ਦਿੱਤੀ, ਜੋ ਖ਼ਾਲੀ ਗਈ। ਗੋਲੀ ਦਾ ਖੜਾਕ ਸੁਣਦਿਆਂ ਸਾਰ ਭਰਗਾ ਨੰਦ ਭੱਜ ਕੇ ਮਹੰਤ ਦੀ ਬੈਠਕ ਵੱਲ ਗਿਆ ਤੇ ਥੱਲਿਓਂ ਹੀ ਉਸ ਨੇ ਛੱਤ 'ਤੇ ਖੜ੍ਹੋਤੇ ਮਹੰਤ ਨੂੰ ਚੀਕ ਮਾਰ ਕੇ ਆਖਿਆ ਕਿ "ਮਹੰਤਾ, ਸਾਡਾ ਕੱਖ ਨਹੀਂ ਰਿਹਾ।" ਮਹੰਤ ਨੇ ਕਿਹਾ ਕਿ "ਅਕਾਲੀਆਂ ਨੂੰ ਮਾਰ ਕੇ ਗੁਰਦੁਆਰੇ ਵਿਚੋਂ ਬਾਹਰ ਕੱਢ ਦਿਓ।"

ਪਹਿਲੀ ਗੋਲੀ ਚਲਾ ਕੇ ਹਰਿਆਣੇ ਤੇ ਉਸ ਦੇ ਸਾਥੀਆਂ ਨੇ ਪਹਿਲਾਂ ਪੱਗਾਂ ਲਾਹ ਕੇ ਘੁੱਟ ਕੇ ਬੰਨ੍ਹੀਆਂ, ਫੇਰ ਬਾਹਵਾਂ ਟੰਗੀਆਂ, ਤੇ ਚਾਦਰਾਂ ਛੁੰਗ ਕੇ ਦੋਵੇਂ ਮਾਛੀ ਭਰਾ ਬੰਦੂਕਾਂ ਚਲਾਉਣ ਲੱਗ ਪਏ। ਪਹਿਲੇ ਦੋ ਫ਼ਾਇਰ ਖ਼ਾਲੀ ਗਏ, ਚੌਥਾ ਇਕ ਸਿੰਘ ਨੂੰ ਲੱਗਾ। ਉਹ ਵਣ[1] ਥੱਲੇ ਚੁਬੱਚੇ ਲਾਗੇ ਵਾਹਿਗੁਰੂ ਵਾਹਿਗੁਰੂ ਆਖਦਾ ਡਿੱਗ ਪਿਆ ਅਤੇ ਤੜਫ ਤੜਫ ਕੇ ਸ਼ਹੀਦ ਹੋ ਗਿਆ।

ਜਦ ਇਹ ਸਿੰਘ ਲਹੂ-ਲੁਹਾਣ ਹੋਇਆ ਤੜਫ ਰਿਹਾ ਸੀ, ਤਦ ਉਸ ਸਮੇਂ ਹਰਿਆਣਾ ਸ਼ਰਾਬ ਵਿਚ ਮਸਤ ਹੋਇਆ ਕੋਠੇ 'ਤੇ ਭੁੜਕਦਾ ਸੀ ਤੇ ਉੱਚੀ ਆਵਾਜ਼ ਨਾਲ ਬਾਰ ਬਾਰ ਆਖਦਾ ਸੀ ਕਿ ਮੈਂ ਇਕ ਸਿੰਘ ਨੂੰ ਮਾਰ ਲਿਆ ਹੈ।

ਫੇਰ ਇਨ੍ਹਾਂ ਨੇ ਇਕੱਠੀਆਂ ਗੋਲੀਆਂ ਦੀ ਬਾੜ ਝਾੜਣੀ ਸ਼ੁਰੂ ਕਰ ਦਿੱਤੀ। ਇਸ ਸਮੇਂ ਮਹਿਮਾਨ ਖ਼ਾਨੇ ਦੀ ਨੁਕਰ 'ਤੇ ਨਰੈਣ ਦਾਸ ਤੇ ਇਕ ਹੋਰ ਬੰਦਾ ਖੜ੍ਹੇ ਸਨ। ਇਹ ਹੱਥਾਂ ਨਾਲ ਇਸ਼ਾਰੇ ਕਰ ਕੇ ਉੱਚੀ-ਉੱਚੀ ਆਖੀ ਜਾਂਦੇ ਸਨ ਕਿ ਗੋਲੀਆਂ ਦਾਗੀ ਜਾਓ, ਕੋਈ ਪ੍ਰਵਾਹ ਨਹੀਂ ਹੈ। ਮਹੰਤ ਦੇ ਹੱਲਾਸ਼ੇਰੀ ਦੇਣ ਨਾਲ ਕਾਤਲਾਂ ਹੋਰ ਭੀ ਦਬਾ-ਸੱਟ ਤੇਜ਼ੀ ਨਾਲ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਜਥੇ ਵਿਚੋਂ ਪੰਜ-ਦਸ ਸਿੰਘ ਵਾਹਿਗੁਰੂ- ਵਾਹਿਗੁਰੂ ਆਖਦੇ ਸ਼ਹੀਦ ਹੋ ਗਏ। ਏਸੇ ਸਮੇਂ ਹੀ ਸੰਤ ਰਾਮ ਸਾਧ ਭੀ ਇਨ੍ਹਾਂ ਦੀਆਂ ਗੋਲੀਆਂ ਨਾਲ ਮਾਰਿਆ ਗਿਆ।

ਗੁਰਦਿੱਤ ਸਿੰਘ (ਪ੍ਰੇਮ ਦਾਸ) ਨਰੈਣ ਦਾਸ ਦੇ ਚੇਲੇ ਨੇ ਕਾਰਤੂਸਾਂ ਦੀ ਬੋਰੀ ਭਰ ਕੇ ਮੋਢੇ 'ਤੇ ਪਾਈ ਹੋਈ ਸੀ। ਜਦੋਂ ਕਾਰਤੂਸ ਚੱਲ ਜਾਂਦਾ ਸੀ ਤੇ ਇਹ ਹਰ ਇਕ ਨੂੰ ਹੋਰ ਨਵੇਂ ਕਾਰਤੂਸ ਨਾਲੋ ਨਾਲ ਫੜਾਈ ਜਾਂਦਾ ਸੀ। ਬੰਦੂਕਚੀਆਂ ਨਾਲ ਦੇ ਛਵ੍ਹੀਆਂ ਵਾਲੇ ਸ਼ਰਾਬ ਦੇ ਲੋਰ ਵਿਚ ਐਵੇਂ ਹਵਾ ਵਿਚ ਛਵ੍ਹੀਆਂ ਘੁਮਾਈ ਜਾਂਦੇ ਸਨ। ਬੰਦੂਕਾਂ ਵਾਲੇ ਭੀ ਸ਼ਰਾਬ ਵਿਚ ਗੁੱਟ ਸਨ। ਹਰ ਇਕ ਫ਼ਾਇਰ ਕਰਨ ਸਮੇਂ ਉੱਚੀ-ਉੱਚੀ ਆਖਦੇ ਸਨ ਕਿ "ਖ਼ਾਲਸਾ ਜੀ ਸਿੱਧੇ ਹੋ ਕੇ ਸੀਸ ਦਿਓ?" ਸਿੰਘਾਂ ਵਿਚ ਬੜਾ ਜੋਸ਼ ਫੈਲਿਆ ਹੋਇਆ ਸੀ। ਸਭ ਆਖਣ ਲੱਗ ਪਏ "ਜਥੇਦਾਰ ਜੀ,

*੧ ਇਹ ਵਣ ਦਾ ਬ੍ਰਿਛ ਦੱਖਣ ਦੀ ਬਾਹੀ, ਪ੍ਰਕਰਮਾਂ ਵਿਚ ਹੁੰਦਾ ਸੀ, ਪਰ ਪਿੱਛੋਂ ਕਮੇਟੀ ਨੇ ਕਟਾ ਦਿੱਤਾ।*

ਭਾਵੇਂ ਸਭ ਸ਼ਹੀਦ ਹੋ ਜਾਈਏ, ਪਰ ਇਕ ਵੇਰ ਇਸ ਮੁਸਲੇ ਨੂੰ ਥੱਲੇ ਲਾਹ ਲਿਆਉਣਾ ਹੈ।"

ਭਾਈ ਲਛਮਣ ਸਿੰਘ ਜੀ ਜਥੇਦਾਰ ਨੇ ਕਮਾਂਡ ਕਰਦਿਆਂ ਹੁਕਮ ਦਿੱਤਾ, "ਖ਼ਾਲਸਾ ਜੀ, ਇਹ ਗੱਲ ਬਿਲਕੁਲ ਨਹੀਂ ਕਰਨੀ, ਸ਼੍ਰੋਮਣੀ ਕਮੇਟੀ ਦਾ ਹੁਕਮ ਸ਼ਾਂਤਮਈ ਰਹਿਣ ਦਾ ਹੈ। ਸਿਰ ਦੇ ਦੇਣਾ ਹੈ, ਪਰ ਹੱਥ ਨਹੀਂ ਚੁੱਕਣਾ। ਅਸੀਂ ਤਾਂ ਇਥੇ ਸ਼ਹੀਦੀਆਂ ਪ੍ਰਾਪਤ ਕਰਨੀਆਂ ਹਨ।" ਇਸ ਦੇ ਨਾਲ ਹੀ ਜਥੇ ਦੇ ਕੁਝ ਸਿੰਘਾਂ ਨੇ ਕਿਹਾ ਕਿ ਜੇ ਹੋਰ ਨਹੀਂ ਤਾਂ ਉਪਰ ਜਾ ਕੇ ਬੰਦੂਕਾਂ ਹੀ ਖੋਹ ਲਿਆਈਏ ! ਜਥੇਦਾਰ ਨੇ ਉੱਤਰ ਦਿੱਤਾ "ਨਹੀਂ, ਇਉਂ ਨਹੀਂ ਕਰਨਾ। ਅਸੀਂ ਪ੍ਰਣ ਕੀਤਾ ਹੈ ਤੇ ਅਰਦਾਸਾ ਸੋਧਿਆ ਹੈ ਕਿ ਹੱਥ ਨਹੀਂ ਚੁੱਕਣਾ; ਮਤਾਂ ਇਸ ਤਰ੍ਹਾਂ ਸਾਥੋਂ ਹੱਥ ਚੁੱਕਿਆ ਜਾਵੇ, ਹੁਣ ਸਿੱਧੇ ਹੋ ਕੇ ਸੀਸ ਦਈ ਚੱਲੋ।" ਜਥੇਦਾਰ ਦਾ ਹੁਕਮ ਮੰਨ ਕੇ ਸਭ ਰੁਕ ਗਏ। ਇਸ ਵੇਲੇ ਤੀਹ- ਪੈਂਤੀ ਸਿੰਘ ਬੜੀ ਦਲੇਰੀ ਨਾਲ ਬਾਰਾਂਦਰੀ ਵਿਚੋਂ ਬਾਹਰ ਨਿਕਲ ਕੇ ਗੋਲੀਆਂ ਸਾਹਮਣੇ ਛਾਤੀਆਂ ਤਾਣ ਕੇ ਜੈਕਾਰੇ ਛੱਡਦੇ ਬੜੀ ਸੂਰਮਗਤੀ ਨਾਲ ਸ਼ਹੀਦ ਹੋ ਗਏ।

ਬਾਕੀ ਦੇ ਬਹੁਤ ਸਾਰੇ ਸਿੰਘ ਬਾਰਾਂਦਰੀ ਵਿਚ ਬੈਠੇ ਸਨ। ਬਾਰਾਂਦਰੀ ਦੀਆਂ ਚਿੱਕਾਂ ਨੂੰ ਛਾਨਣੀ-ਛਾਨਣੀ ਕਰਦੀਆਂ ਗੋਲੀਆਂ ਅੰਦਰ ਜਾ ਕੇ ਮਾਰ ਕਰਦੀਆਂ ਸਨ। ਇਸ ਵੇਲੇ ਮਹੰਤ ਨਰੈਣ ਦਾਸ ਸ਼ਰਾਬ ਪੀਤੀ, ਘੋੜੀ 'ਤੇ ਸੁਆਰ ਗੁਰਦੁਆਰੇ ਦੇ ਬਾਹਰ ਪਸਤੌਲ ਫੜ ਕੇ ਕਮਾਨ ਕਰ ਰਿਹਾ ਸੀ ਤੇ ਉਚੀ-ਉਚੀ ਹੁਕਮ ਦਿੰਦਾ ਸੀ ਕਿ ਕੋਈ ਜੀਊਂਦਾ ਨਾ ਛੱਡੋ, ਜੋ ਹੋਵੇਗੀ ਮੈਂ ਝੱਲ ਗੁਜ਼ਰਾਂਗਾ। ਇਕ ਵੇਰ ਤਾਂ ਅੱਜ ਨਨਕਾਣੇ ਵਿਚੋਂ ਅਕਾਲੀਆਂ ਦਾ ਬੀਜ ਨਾਸ ਕਰ ਦਿਓ !

ਇਸ ਦੀ ਹੱਲਾ-ਸ਼ੇਰੀ ਨਾਲ ਬਹੁਤ ਸਾਰੀ ਕਾਤਲਾਂ ਦੀ ਧਾੜ ਕੋਠੇ 'ਤੇ ਚੜ੍ਹ ਗਈ ਤੇ ਇੱਟਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਅੱਗੋਂ ਸਿੰਘਾਂ ਨੇ ਉਚੀ-ਉੱਚੀ ਆਖਣਾ ਸ਼ੁਰੂ ਕਰ ਦਿੱਤਾ ਕਿ ਖ਼ਾਲਸਾ ਜੀ, ਅਸੀਂ ਹੱਥ ਨਹੀਂ ਚੁੱਕਣਾ, ਸ਼ਾਂਤਮਈ ਰੱਖਣੀ ਹੈ। ਬਹੁਤ ਜ਼ੋਰ ਦਾ ਹੱਲਾ ਗੁਰਦੁਆਰੇ ਦੀ ਲਹਿੰਦੇ ਦੀ ਬਾਹੀ ਵੱਲ ਹੁੰਦਾ ਰਿਹਾ। ਏਧਰ ਦੇ ਭੀ ਸਭ ਸਿੰਘ ਬਾਰਾਂਦਰੀ ਵਿਚ ਆ ਗਏ। ਪਿੱਛੋਂ ਕੋਠੇ ਚੜ੍ਹੀ ਧਾੜ ਦੇ ਵਿਚ ਹੀ ਪਿਆਰਾ ਦਾਸ, ਲਾਲ ਦਾਸ, ਗੋਮੀ (ਗੁਰਮੁਖ ਦਾਸ) ਭੀ ਆ ਗਏ ਸਨ। ਇਨ੍ਹਾਂ ਨੇ ਕਿਹਾ ਕਿ ਦਰਸ਼ਨੀ ਡਿਉੜੀ ਦੇ ਖੱਬੇ ਬੁਰਜ ਵਿਚੋਂ ਬੰਦੂਕਾਂ ਤੇ ਪਸਤੌਲ ਕੱਢ ਲਓ। ਇਨ੍ਹਾਂ ਵਿਚੋਂ ਤਿੰਨ-ਚਾਰ ਬੰਦੇ ਭੱਜ ਕੇ ਗਏ, ਤੇ ਦਰਸ਼ਨੀ ਡਿਉੜੀ

ਦੀ ਪਹਾੜ ਵਾਲੀ ਨੁੱਕਰ ਦੇ ਬੁਰਜ ਦੀ ਅਲਮਾਰੀ[1] ਵਿਚੋਂ ਤਿੰਨ ਬੰਦੂਕਾਂ ਤੇ ਇਕ ਪਸਤੌਲ ਰੀਜ਼ਰਵ ਰਖੇ ਹੋਏ ਕੱਢ ਕੇ ਲੈ ਗਏ। ਇਨ੍ਹਾਂ ਨਾਲ ਦਰਸ਼ਨੀ ਡਿਉੜੀ ਦੀ ਬਖਾਰਚੀ ਵਿਚ ਖੜ੍ਹੋ ਕੇ ਸਿੱਧੀਆਂ ਜਨਮ ਅਸਥਾਨ ਵੱਲ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਇਥੋਂ ਸਿੱਧੀ ਗੋਲੀ ਜਾ ਕੇ ਭਾਈ ਟਹਿਲ ਸਿੰਘ ਜੀ ਨਜ਼ਾਮਪੁਰ ਨੂੰ ਦੱਖਣੀ ਡਿਉੜੀ ਵਿਚ ਖੜ੍ਹੋਤਿਆਂ ਮੱਥੇ ਵਿਚ ਲੱਗੀ ਤੇ ਉਹ ਉਥੇ ਹੀ ਸ਼ਹੀਦ ਹੋ ਗਏ। ਇਸ ਵੇਲੇ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਗੋਲੀਆਂ ਜਾਣ ਲੱਗ ਗਈਆਂ। ਤਦ ਭਾਈ ਲਛਮਣ ਸਿੰਘ ਜੀ ਨੇ ਹੁਕਮ ਦਿੱਤਾ ਕਿ ਗੋਲੀਆਂ ਚੌਖੰਡੀ ਦੇ ਅੰਦਰ ਜਾ ਰਹੀਆਂ ਹਨ, ਵੇਖਣਾ ਕਿਤੇ ਮਹਾਰਾਜ ਦੀ ਬੇਅਦਬੀ ਨਾ ਹੋਵੇ! ਬੂਹੇ ਬੰਦ ਕਰ ਕੇ ਇਸ ਨੂੰ ਰੋਕਣ ਦਾ ਉਪਾਅ ਕਰੋ। ਤਦ ਪੰਝੀ-ਤੀਹ ਸਿੰਘ ਚੌਖੰਡੀ ਦੇ ਅੰਦਰ ਵਾਹਿਗੁਰੂ-ਵਾਹਿਗੁਰੂ ਕਰਦੇ ਵੜ ਗਏ। ਇਨ੍ਹਾਂ ਵਿਚੋਂ ਉਸ ਸਮੇ ਭਾਈ ਲਛਮਣ ਸਿੰਘ ਜੀ, ਮਹਾਰਾਜ ਦੀ ਤਾਬਿਆ ਬੈਠ ਗਏ। ਬਾਕੀ ਸਿੰਘਾਂ ਨੇ ਅੰਦਰੋਂ ਕੁੰਡੇ ਮਾਰ ਲਏ। ਬਾਕੀ ਜੋ ਬਾਹਰ ਰਹਿ ਗਏ ਸਨ ਉਨ੍ਹਾਂ ਵਿਚੋਂ ਕੁਝ ਸਿੰਘ ਦਰਸ਼ਨੀ ਡਿਉੜੀ ਤੇ ਸਮਾਧਾਂ ਦੀ ਆੜ ਲੈ ਕੇ ਬੈਠ ਗਏ। ਇਸ ਦੇ ਪਿੱਛੋਂ ਪਹਾੜ ਵਾਲੇ ਬੰਨਿਓਂ ਦਰਸ਼ਨੀ ਡਿਉੜੀ ਦੇ ਅੰਦਰੋਂ ਪਹਿਲੀ ਛਤ 'ਤੇ ਖੜ੍ਹੋ ਕੇ ਕਾਤਲਾਂ ਨੇ ਦਰਸ਼ਨੀ ਡਿਉੜੀ ਦੇ ਅੰਦਰ ਬਰਾਂਡੇ ਵਿਚ ਬੈਠੇ ਸਿੰਘਾਂ ਉਤੇ ਗੋਲੀਆਂ ਤੇ ਇੱਟਾਂ ਦੀ ਵਾਛੜ ਸ਼ੁਰੂ ਕਰ ਦਿੱਤੀ। ਇਨ੍ਹਾਂ ਸਿੰਘਾਂ ਦੇ ਨਾਲ ਹੀ ਜੋ ਸਵੇਰ ਦੇ ਕੋਟ ਦਰਬਾਰ ਵਾਲੇ ਮੁਜ਼ਾਰੇ ਬੈਠੇ ਸਨ ਉਨ੍ਹਾਂ ਨੂੰ ਸਿੰਘਾਂ ਨੇ ਕਿਹਾ ਕਿ ਲਓ ਭਾਈ ਜੀ, ਅਸੀਂ ਤਾਂ ਹੁਣ ਇਥੇ ਸ਼ਹੀਦੀਆਂ ਪਾਵਾਂਗੇ ਪਰ ਤੁਸੀਂ ਕਿਉਂ ਸਾਡੇ ਨਾਲ ਅਣਆਈ ਮੌਤੇ ਮਰਦੇ ਹੋ? ਦਰਸ਼ਨੀ ਡਿਉੜੀ ਦਾ ਅੰਦਰੋਂ ਕੁੰਡਾ ਖੋਹਲ ਕੇ ਬਾਹਰ ਨਿਕਲ ਜਾਓ। ਤਦ ਇਹ ਮੁਜ਼ਾਰੇ ਬੂਹਾ ਖੋਹਲ ਕੇ ਬਾਹਰ ਨਿਕਲ ਗਏ ਤੇ ਇਨ੍ਹਾਂ ਦੇ ਨਾਲ ਹੀ ਬ਼ਰਕਤ ਸਿੰਘ ਜੀ ਬੈਲਫ਼[2], ਲੱਧਾ ਮੱਲ ਨਨਕਾਣਾ ਸਾਹਿਬ ਤੇ ਦੋ ਸਿੰਘ ਜਥੇ ਵਿਚੋਂ ਭਾਈ ਗੁਰਦਿਤ ਸਿੰਘ ਸ਼ਾਹਕੋਟ ਤੇ ਫ਼ੌਜਾ ਸਿੰਘ ਧੰਨੂੰਆਣਾ ਚੱਕ ਨੰ: ੯੧, ਜਾਨਾਂ ਬਚਾ ਕੇ ਬਾਹਰ ਨਿਕਲ ਗਏ।

*੧ ਇਸ ਅਲਮਾਰੀ ਦੇ ਤਿੰਨ ਖ਼ਾਨੇ ਹਨ ਜਿਨ੍ਹਾਂ ਵਿਚੋਂ ਹੇਠਲੇ ਖ਼ਾਨੇ ਦੀ ਲੱਕੜ ਆਰੀ ਨਾਲ ਵਢਾਕੇ ਉਪਰਲੇ ਖ਼ਾਨੇ ਦੀ ਫੱਟੀ ਵਿਚ ਤਿੰਨ ਮੋਰੀਆਂ ਕਢਾਈਆਂ ਹੋਈਆਂ ਸਨ। ਇਨ੍ਹਾਂ ਵਿਚ ਬੰਦੂਕਾਂ ਦੀਆਂ ਨਾਲੀਆਂ ਉਤਾਂਹ ਕੱਢ ਕੇ ਇਥੇ ਤਿੰਨ ਬੰਦੂਕਾਂ ਤੇ ਇਕ ਪਸਤੌਲ ਰੀਜ਼ਰਵ ਰਖੇ ਰਹਿੰਦੇ ਸਨ। ਦੱਸਿਆ ਜਾਂਦਾ ਹੈ ਕਿ ਇਸ ਕਿਸਮ ਦੇ ਹਥਿਆਰ ਮਹੰਤ ਨੇ ਬਹੁਤ ਸਾਰਾ ਧਨ ਖ਼ਰਚ ਕਰ ਕੇ ਜੈਪੁਰ, ਜੋਧਪੁਰ ਆਦਿ ਰਿਆਸਤਾਂ ਵਿੱਚੋਂ ਮੰਗਾਏ ਸਨ।*

*੨ ਬਰਕਤ ਸਿੰਘ ਬੈਲਫ ੧੯ ਫਰਵਰੀ ਨੂੰ ਬੰਦੇ ਦੀ ਕੁਰਕੀ ਲਈ ਲੱਧਾ ਮੱਲ ਦੇ ਘਰ ਨਨਕਾਣੇ ਸਾਹਿਬ ਆਇਆ ਹੋਇਆ ਸੀ। ੨੦ ਫਰਵਰੀ ਨੂੰ ਸਵੇਰੇ ਦੋਵੇਂ ਜਣੇ ਗੁਰਦੁਆਰੇ ਮੱਥਾ ਟੇਕਣ ਚਲੇ →*

ਜੇ ਬਾਕੀ ਜਥੇ ਦੇ ਸਿੰਘ ਭੀ ਚਾਹੁੰਦੇ ਤਾਂ ਸਹਿਲੇ ਹੀ ਸਹਿਜ ਸੁਭਾ ਭਾਈ ਫ਼ੌਜਾ ਸਿੰਘ ਤੇ ਭਾਈ ਗੁਰਦਿਤ ਸਿੰਘ ਵਾਂਗ ਜਾਨਾਂ ਬਚਾਅ ਕੇ ਬਾਹਰ ਨਿਕਲ ਸਕਦੇ ਸਨ, ਪ੍ਰੰਤੂ ਇਨ੍ਹਾਂ ਨੇ ਇਸ ਤਰ੍ਹਾਂ ਜਾਨਾਂ ਬਚਾਅ ਕੇ ਘਰ ਨੂੰ ਜਾਣ ਨਾਲੋਂ ਇਥੇ ਸ਼ਹੀਦੀਆਂ ਪਾਉਣੀਆਂ ਵਧੇਰੇ ਅਮੋਲਕ ਸਮਝੀਆਂ। ਇਹ ਦਲੇਰ ਦੂਲੇ ਮੌਤ ਨੂੰ ਮਜਾਖਾਂ ਕਰਦੇ ਮੁਖੋਂ ਸ੍ਰੀ ਵਾਹਿਗੁਰੂ-ਵਾਹਿਗੁਰੂ ਉਚਾਰਦੇ ਮੀਂਹ ਵਾਂਗ ਵਰ੍ਹਦੀਆਂ ਗੋਲੀਆਂ ਸਾਮ੍ਹਣੇ ਛਾਤੀਆਂ ਤਾਣ ਕੇ ਡਟੇ ਰਹੇ। ਗੋਲੀਆਂ ਤੇ ਇੱਟਾਂ-ਵੱਟਿਆਂ ਦੀ ਵਾਛੜ ਦੇ ਨਾਲ ਹੀ ਜ਼ਾਲਮਾਂ ਵੱਲੋਂ ਸਿੰਘਾਂ ਉੱਤੇ ਫੁੱਲਾਂ ਉੱਤੇ ਪਾਣੀ ਤ੍ਰੌਂਕਣ ਵਾਲੇ ਫੁਹਾਰਿਆਂ ਨਾਲ ਤੇਜ਼ਾਬ ਭੀ ਸੁੱਟਿਆ ਗਿਆ ਪਰ ਸ੍ਰੀ ਕਲਗੀਧਰ ਮਹਾਰਾਜ ਦੇ ਬਹਾਦਰ ਬੱਚੇ ਬੜੀ ਦ੍ਰਿੜ੍ਹਤਾ ਅਤੇ ਧੀਰਜ ਨਾਲ ਭਾਣੇ ਨੂੰ ਮਿੱਠਾ ਕਰ ਕੇ ਖਿੜੇ ਮੱਥੇ ਮੰਨ ਕੇ ਅਸਹਿ ਕਸ਼ਟ ਝੱਲਦੇ ਰਹੇ।

## ਕਾਤਲਾਂ ਦਾ ਕੋਠਿਆਂ ਤੋਂ ਥੱਲੇ ਉਤਰਨਾ

ਜਦ ਮਹੰਤ ਦੇ ਬੰਦਿਆਂ ਨੇ ਕੋਠਿਆਂ ਤੇ ਖੜ੍ਹੋ ਕੇ ਚੰਗੀ ਤਰ੍ਹਾਂ ਗੋਲੀਆਂ ਦੀ ਚਾਂਦਮਾਰੀ ਕਰ ਕੇ ਬਹੁਤ ਸਾਰੇ ਸਿੰਘ ਸ਼ਹੀਦ ਕਰ ਦਿੱਤੇ, ਤਦ ਬਾਵਾ ਜਗਨ ਨਾਥ ਬੁਗਿਆਂ ਨੇ ਆਖਿਆ ਕਿ ਚਲੋ ਥੱਲੇ ਉਤਰੀਏ ਤੇ ਬਾਕੀ ਰਹਿੰਦੀਆਂ ਦਾ ਭੀ ਨਿਸ਼ਾਨ ਮੇਟ ਦੇਈਏ। ਬਾਵਾ ਜਗਨ ਨਾਥ ਹੱਥ ਵਿਚ ਪਸਤੌਲ ਫੜ ਕੇ ਕਿਰਪੇ[੧] ਤੇ ਇੰਦਰ ਦਾਸ ਨੂੰ ਨਾਲ ਲੈ ਕੇ ਦੱਖਣੀ ਡਿਉੜੀ ਦੀਆਂ ਪੌੜੀਆਂ ਥਾਣੀ ਥੱਲੇ ਉੱਤਰੇ। ਇਨ੍ਹਾਂ ਦੇ ਮਗਰੇ-ਮਗਰ ਰਿਹਾਣਾ, ਮੈਂ ਤੇ ਚਾਰ ਹੋਰ ਬੰਦੂਕਾਂ ਵਾਲੇ ਸਨ, ਪਰ ਸਿੰਘ ਤਾਂ ਅੱਗੋਂ ਚੀਚੀ ਤੱਕ ਭੀ ਨਹੀਂ ਚੁਕਦੇ ਸਨ। ਇਨ੍ਹਾਂ ਥੱਲੇ ਜਾਂਦਿਆਂ ਹੀ ਦੱਖਣੀ ਡਿਉੜੀ ਦਾ ਬੂਹਾ ਖੋਲ੍ਹ ਦਿੱਤਾ। ਕਰੀਬਨ ਤ੍ਰੇਹਠ ਛਵ੍ਹੀਆਂ ਵਾਲੇ ਤੇ ਹੋਰ ਬਹੁਤ ਸਾਰੇ ਆਮ ਬੰਦੇ ਗੁਰਦੁਆਰੇ ਦੇ ਹਾਤੇ ਵਿਚ ਆ ਵੜੇ। ਲਾਲ ਦਾਸ ਨੇ ਹੁਕਮ ਦਿੱਤਾ ਕਿ ਛੇਤੀ ਨਾਲ ਹੁਣ ਅੰਦਰੋਂ ਬੂਹਾ ਬੰਦ ਕਰ ਦਿਓ, ਮਤਾਂ ਕੋਈ ਸਿੰਘ ਦਾ ਬਚਾਅ ਕੇ ਬਾਹਰ ਨ ਨਿਕਲ ਜਾਵੇ, ਯਾ ਬਾਹਰੋਂ ਹੋਰ ਨਵਾਂ ਜਥਾ ਸਾਨੂੰ ਹੀ ਨਾ ਆ ਪਵੇ। ਸੋ ਇਨ੍ਹਾਂ ਨੇ ਅੰਦਰੋਂ ਬੂਹਾ ਬੰਦ ਕਰ ਲਿਆ। ਇਥੋਂ ਇਹ ਸ਼ੈਤਾਨੀ ਟੋਲਾ ਸਿੱਧਾ

---

*➤ ਗਏ। ਜਥਾ ਆ ਜਾਣ ਕਰਕੇ ਅੰਦਰ ਹੀ ਘੇਰੇ ਗਏ। ਬਰਕਤ ਸਿੰਘ ਦਾ ਕੋਟ ਤੇ ਝੱਗਾ ਛੱਰਿਆਂ ਨਾਲ ਛਾਨਣੀ-ਛਾਨਣੀ ਹੋ ਗਏ ਅਤੇ ਇਕ ਛੱਰੇ ਦਾ ਦਾਨਾ ਸੱਜੇ ਪੱਟ ਵਿਚ ਭੀ ਲੱਗਾ ਸੀ। ਲੱਧਾ ਮੱਲ ਦੇ ਚੂਕਣੇ ਵਿਚ ਛੱਰਾ ਲੱਗਾ ਤੇ ਉਹ ਭੀ ਭੱਜ ਕੇ ਦਰਸ਼ਨੀ ਡਿਉੜੀ ਵਿਚ ਆ ਗਿਆ ਸੀ। ਬੂਹਾ ਖੁਲ੍ਹਦੇ ਸਾਰ ਇਹ ਬਰਕਤ ਸਿੰਘ ਨੂੰ ਨਾਲ ਲੈ ਕੇ ਆਪਣੇ ਘਰ ਨੂੰ ਚਲਾ ਗਿਆ।*

*੧ ਪੁੱਤਰ ਉਤਮੇ ਕਸੂਰੀਏ ਦਾ।*

ਦਰਸ਼ਨੀ ਡਿਉੜੀ ਵੱਲ ਨੂੰ ਗਿਆ। ਜਾਂਦਿਆਂ ਹੀ ਬਾਗੀ ਸ਼ਾਹ, ਲੱਧੂ ਤੇ ਇੰਦਰ ਦਾਸ ਨੇ ਤਿੰਨਾਂ ਸਿੰਘਾਂ ਨੂੰ ਛਵ੍ਹੀਆਂ ਨਾਲ ਵੱਢ ਸੁੱਟਿਆ। ਇਨ੍ਹਾਂ ਤਿੰਨਾਂ ਸਿੰਘਾਂ ਪਾਸ ਸਫ਼ਾਜੰਗ ਸਨ, ਪਰ ਉਨ੍ਹਾਂ ਨੇ ਆਪਣੇ ਪ੍ਰਣ ਅਨੁਸਾਰ ਉਂਗਲ ਤੱਕ ਭੀ ਨਹੀਂ ਚੁੱਕੀ ਸੀ, ਸਗੋਂ ਇਨ੍ਹਾਂ ਨੇ ਜਦੋਂ ਛਵ੍ਹੀਆਂ ਉਗਰੀਆਂ ਤਾਂ ਸਿਰ ਨੀਵਾਂ ਕਰ ਕੇ ਮੁਖੋਂ ਵਾਹਿਗੁਰੂ ਵਾਹਿਗੁਰੂ ਉਚਾਰਦਿਆਂ ਧੌਣਾਂ ਝੁਕਾ ਦਿੱਤੀਆਂ ਤੇ ਇਨ੍ਹਾਂ ਵੈਰੀਆਂ ਨੇ ਕਸਾਈ ਦੇ ਬੱਕਰੇ ਵਾਂਗ ਸਿੰਘ ਕੋਹ ਸੁੱਟੇ। ਇਤਨੇ ਨੂੰ ਬੰਡਾਲਾ ਚੱਕ ਨੰਬਰ ੭੦ ਗੁੱਜਰ ਸਿੰਘ ਵਾਲਾ ਤੇ ੭੫ ਚੱਕ ਲੌਹਕਿਆਂ ਦੇ ਜਥੇ ਨੇ ਦੱਖਣੀ ਡਿਉੜੀ ਵੱਲ ਆ ਕੇ ਜੈਕਾਰਾ ਛੱਡ ਦਿੱਤਾ। ਤਦ ਸਭ ਕਾਤਲ ਇਨ੍ਹਾਂ ਨੂੰ ਸ਼ਹੀਦ ਕਰਨ ਲਈ ਦੱਖਣੀ ਡਿਉੜੀ ਵੱਲ ਨੂੰ ਉੱਠ ਨੱਸੇ। ਅੱਗੋਂ ਉਨ੍ਹਾਂ ਨੇ ਭੀ ਜ਼ਰਾ ਛਵ੍ਹੀਆਂ ਉਲੇਰੀਆਂ ਤੇ ਗੁਰਦੁਆਰੇ ਦੇ ਅੰਦਰ ਵੜ ਕੇ ਭਰਾਵਾਂ ਨੂੰ ਛੁਡਾਉਣ ਲਈ ਯਤਨ ਕੀਤਾ ਤਾਂ ਸਭ ਲਾਗੜ-ਭੂਗੜ ਪਿਛਾਂਹ ਨੂੰ ਉੱਠ ਨੱਸੀ ਤੇ ਬੰਦੂਕਾਂ ਵਾਲੇ ਗੁਰਦੁਆਰੇ ਦੇ ਬੂਹੇ ਅੱਗੇ ਗੋਲੀਆਂ ਭਰ ਕੇ ਖੜ੍ਹੇ ਗਏ। ਇਸ ਤਰ੍ਹਾਂ ਮੁਕਾਬਲਾ ਕਰਦੇ ਹੋਏ ਉਹ ਰੇਲ ਦੀ ਲਾਈਨ ਨੂੰ ਭੱਜ ਗਏ[੧]।

ਕੋਟ ਦਰਬਾਰ ਦੇ ਮੁਜ਼ਾਰੇ ਜੋ ਦਰਸ਼ਨੀ ਡਿਉੜੀ ਵਿਚੋਂ ਬੂਹਾ ਖੋਲ੍ਹ ਕੇ ਉੱਠ ਨੱਸੇ ਸਨ, ਉਹ ਇਸ ਵੇਲੇ ਰੇਲ ਦੀ ਲਾਈਨ 'ਤੇ ਆ ਕੇ ਖੜ੍ਹੇ ਗਏ ਸਨ ਤੇ ਆਪੋ ਵਿਚ ਆਖਣ ਲੱਗੇ ਕਿ ਵੇਖੀਏ ਹੁਣ ਕੀ ਹੁੰਦਾ ਹੈ! ਇਤਨੇ ਨੂੰ ਲਾਲ ਦਾਸ ਇਕ ਟੋਲੀ ਨਾਲ ਇਸ ਜਥੇ ਦੇ ਮਗਰ ਚਲਾ ਗਿਆ ਤੇ ਇਨ੍ਹਾਂ ਨੂੰ ਆਵਾਜ਼ ਮਾਰ ਕੇ ਕਿਹਾ ਕਿ ਸਭ ਮੁਜ਼ਾਰੇ ਅੰਦਰ ਚੱਲ ਕੇ ਸੇਵਾ ਕਰੋ। ਚੌਖੰਡੀ ਵਿਚ ਅਜੇ ਹੋਰ ਭੀ ਸਿੰਘ ਬੈਠੇ ਹਨ। ਇਨ੍ਹਾਂ ਨੇ ਐਵੇਂ ਦਾਓ ਬਚਾਉਣ ਲਈ ਵੌਂਘੜਾ ਮਾਰਿਆ ਕਿ ਸਾਨੂੰ ਤਾਂ ਇਥੇ ਵੱਡੇ ਮਹੰਤ ਹੋਰੀਂ ਖੜ੍ਹੇ ਕਰ ਗਏ ਹਨ ਕਿ ਇਧਰੋਂ ਹੋਰ ਕੋਈ ਐਰ-ਗੈਰ ਬੰਦਾ ਨ ਆਵੇ।

ਹਰੀ ਨਾਥ ਜੋਗੀ, ਕਾਹਨ ਸਿੰਘ ਕੱਬੇ ਅਤੇ ਗੁਰਮੁਖ ਦਾਸ ਨੇ ਇਨ੍ਹਾਂ ਦੇ ਸਾਮ੍ਹਣੇ ਭਾਈ ਈਸ਼ਰ ਸਿੰਘ ਜਥੇਦਾਰ ਨੂੰ ਛਵ੍ਹੀਆਂ ਨਾਲ ਬੜੀ ਬੇਕਿਰਕੀ ਨਾਲ ਸ਼ਹੀਦ ਕਰ ਦਿੱਤਾ। ਇਹ ਧਾੜ ਜਦ ਜਨਮ ਅਸਥਾਨ ਨੂੰ ਵਾਪਸ ਮੁੜੀ ਤਾਂ ਹਰੀ ਨਾਥ ਜੋਗੀ ਉੱਚੀ-ਉੱਚੀ ਟਾਹਰਾਂ ਮਾਰੇ ਕਿ ਹੁਣ ਕੋਈ ਪ੍ਰਵਾਹ ਨਹੀਂ ਹੈ, ਸਿੱਖ ਕੋਈ ਜੀਉਂਦਾ ਨ ਛੱਡੋ, ਖ਼ੂਨ ਇਕ ਕੀ ਤੇ ਸੌ ਕੀ, ਇੱਕੋ ਹੀ ਗੱਲ ਹੈ! ਇਸ ਸ਼ਹੀਦੀ ਜਥੇ ਦੇ ਪਿਛਾਂਹ ਮੁੜਨ ਸਮੇਂ ਸ਼ਹੀਦੀ ਬਾਗ ਵਾਲੇ ਬੰਨੇ ਵਖ ਵਖ ਥਾਵਾਂ 'ਤੇ ਪੰਜ ਪੌੜੀਆਂ ਲੱਗੀਆਂ ਹੋਈਆਂ ਸਨ। ਇਹ ਕਾਤਲਾਂ ਦਾ ਟੋਲਾ ਇਨ੍ਹਾਂ ਪੌੜੀਆਂ ਰਾਹੀਂ ਜਨਮ ਅਸਥਾਨ ਦੇ ਦੁਆਲੇ ਦੀਆਂ ਕੰਧਾਂ ਤੇ ਕੋਠਿਆਂ ਉੱਤੇ ਚੜ੍ਹ ਗਿਆ। ਇਸ ਵੇਲੇ

*੧ ਪੂਰੇ ਵੇਰਵੇ ਲਈ ਵੇਖੋ ਜੀਵਨ ਭਾਈ ਈਸ਼ਰ ਸਿੰਘ ਜੀ ਧਾਰੋਵਾਲੀ ਤੇ ਭਾਈ ਨਰੈਣ ਸਿੰਘ ਜੀ ਚੱਕ ਨੰ: ੭੫ ਲਹੁਕੇ ਦਾ।*

ਬਾਗੀ. ਪਿਆਰਾ ਦਾਸ ਤੇ ਲੱਧੂ ਜ਼ਖ਼ਮੀਆਂ ਨੂੰ ਛਵ੍ਹੀਆਂ ਨਾਲ ਵੱਢੀ ਜਾਂਦੇ ਸਨ ਤੇ ਦੋਵੇਂ ਭਰਾ ਮਾਛੀ ਸਮਾਧਾਂ ਤੇ ਕੋਠੜੀਆਂ ਵਿਚੋਂ ਲੱਭ ਲੱਭ ਕੇ ਰਹਿੰਦੇ-ਖੂੰਹਦੇ ਸਿੰਘਾਂ ਨੂੰ ਗੋਲੀਆਂ ਨਾਲ ਜ਼ਖ਼ਮੀ ਕਰੀ ਜਾਂਦੇ ਸਨ।

## ਚਿਖਾ ਰਚਣੀਆਂ

ਕੋਈ ਅਟੇ-ਸਟੇ ਸਾਢੇ ਅੱਠ ਵਜੇ ਦਾ ਸਮਾਂ ਹੋਵੇਗਾ ਕਿ ਲਾਲ ਦਾਸ ਨੇ ਹੁਕਮ ਦਿੱਤਾ ਕਿ ਸਭ ਲਾਸ਼ਾਂ ਪਹਾੜ ਦੀ ਬਾਹੀ ਵੱਲ ਇਕੱਠੀਆਂ ਕਰ ਕੇ ਮਿੱਟੀ ਦਾ ਤੇਲ ਪਾ ਕੇ ਸਾੜ ਦਿਓ ਤਾਂ ਜੁ ਮੁੱਦੇ ਦਾ ਖੁਰਾ-ਖੋਜ ਮਿਟ ਜਾਵੇ। ਇਸ ਵੇਲੇ ਬਹੁਤ ਸਾਰੀ ਖ਼ਲਕਤ ਗੁਰਦੁਆਰੇ ਦੇ ਅੰਦਰ ਆ ਚੁਕੀ ਸੀ। ਗੁਰਦਿਤ ਸਿੰਘ ਕੁਝ ਬੰਦਿਆਂ ਨੂੰ ਨਾਲ ਲੈ ਕੇ ਕੋਠੜੀਆਂ ਵਿਚੋਂ ਘਾਸ-ਫੂਸ ਤੇ ਤੇਲ ਦੇ ਪੀਪੇ ਬਾਹਰ ਕੱਢ ਲਿਆਇਆ. ਜੋ ਪਹਿਲਾਂ ਹੀ ਇਸੇ ਮਤਲਬ ਲਈ ਜਮ੍ਹਾਂ ਕੀਤੇ ਹੋਏ ਸਨ। ਕਾਹਨ ਸਿੰਘ ਕੱਬਾ ਕੋਟ ਸਾਧੂ ਰਾਮ.ਬਾਗੀ ਖਤ੍ਰੀ. ਲਧੂ ਲੰਙਾ.ਸ਼ੇਰ ਸਿੰਘ ਪੁਤ੍ਰ ਜਵਾਲਾ ਸਿੰਘ ਨਨਕਾਣਾ ਸਾਹਿਬ ਬਹੁਤ ਸਾਰੇ ਚੂੜ੍ਹਿਆਂ ਚਪੜਿਆਂ ਨੂੰ ਨਾਲ ਲੈ ਕੇ ਸਿੰਘਾਂ ਨੂੰ ਕੇਸਾਂ ਤੋਂ ਫੜ ਕੇ ਧੂਹੀ ਆਉਂਦੇ ਸਨ ਤੇ ਵੱਖ ਵੱਖ ਥਾਂ ਪੰਜਾਂ ਢੇਰਾਂ ਵਿੱਚ ਸਿੰਘਾਂ ਦੀਆਂ ਦੇਹੀਆਂ ਲੱਕੜਾਂ ਦੇ ਟਾਲ ਵਾਂਗ ਜੋੜ ਦਿੱਤੀਆਂ। ਇਨ੍ਹਾਂ ਵਿਚੋਂ ਬਹੁਤੇ ਗੁਰੂ ਦੁਲਾਰੇ ਅਜੇ ਸਿਸਕਦੇ ਹੀ ਸਨ।

ਮੇਲਾ ਸਿੰਘ ਪੁਤ੍ਰ ਗੁਜਰ ਸਿੰਘ ਸੈਣੀ. ਛੱਜੂ ਪੁਤ੍ਰ ਬਸੰਤਾ ਤੇ ਬਸੰਤ ਸਿੰਘ ਪੁਤ੍ਰ ਝੰਡਾ ਸਿੰਘ ਤੇਲ ਦੇ ਪੀਪੇ[1] ਖੋਲ੍ਹ ਖੋਲ੍ਹ ਲਾਸ਼ਾਂ ਉਪਰ ਡੋਲ੍ਹੀ ਜਾਂਦੇ ਸਨ। ਜਦ ਸਭ ਢੇਰ ਤੇਲ ਨਾਲ ਤਰ-ਬਤਰ ਹੋ ਗਏ. ਤਦੋਂ ਗੁਰਦਿਤ ਸਿੰਘ. ਮੀਹਾਂ ਸਿੰਘ ਬੱਕਰੀਆਂ ਵਾਲਾ ਤੇ ਕੁਝ ਨਾਂਗੇ ਸਾਧਾਂ ਨੇ ਤੀਲੀਆਂ ਬਾਲ ਕੇ ਅੱਗ ਲਾ ਦਿੱਤੀ।

*੧ ਚੌਦਾਂ ਤੇਲ ਦੇ ਪੀਪੇ ੧੯ ਫਰਵਰੀ ਰਾਤ ਨੂੰ ਤੇ ੧੧ ਪੀਪੇ ੨੦ ਫਰਵਰੀ ਸਵੇਰੇ ਮੁਹੰਮਦ ਹੁਸੈਨ ਤੇ ਮੁਹੰਮਦ ਖੋਜੇ ਪਾਸੋਂ ਆਏ ਸਨ। ਜਦ ਇਹ ਤੇਲ ਭੀ ਥੁੜ ਗਿਆ ਤਾਂ ੨੦ ਫਰਵਰੀ ਸਾਢੇ ਨੌਂ ਵਜੇ ਦੇ ਕਰੀਬ ਲੱਧਾ ਰਾਮ ਖੋਦਾ ਤੇ ਅਮੀਰ ਉਲਾ. ਮੱਜਾ ਸਿੰਘ ਸੈਣੀ ਦਾ ਗੱਡਾ ਲੈ ਕੇ ਦੂਜੀ ਵੇਰ ਹੁਸੈਨ ਖੋਜੇ ਦੀ ਹੱਟੀਓਂ ਤੇਲ ਲੈਣ ਗਏ। ਉਸ ਦੀ ਦੁਕਾਨ ਤੋਂ ਤੇਲ ਮੁਕ ਚੁਕਾ ਸੀ। ਉਹ ਇਨ੍ਹਾਂ ਨੂੰ ਨਾਲ ਲੈ ਕੇ ਗਿਰਧਾਰੀ ਰਾਮ ਜੈਰਾਮ ਦਾਸ ਵੱਲ ਲੈ ਗਏ। ਦੁਕਾਨ ਉਤੇ ਬੈਠੇ ਅਨੋਖੇ ਛਾਬੜੇ ਨੇ ਤੇਲ ਦੇਣ ਤੋਂ ਇਨਕਾਰ ਕਰ ਦਿੱਤਾ। ਤਦ ਅਗਾਂਹ ਨੂੰ ਤੁਰ ਪਏ। ਹੁਸੈਨ ਨੇ ਅੱਲਾ ਬਖ਼ਸ਼ ਸੁਦਾਗਰ ਦੀਨ ਖੋਜੇ ਨੂੰ ਇਸ਼ਾਰਾ ਕੀਤਾ ਕਿ ਉਹ ਅਨੋਖੇ ਪਾਸੋਂ ਤੇਲ ਆਪਣੀ ਦੁਕਾਨ ਤੇ ਮੰਗਾ ਕੇ ਸਾਨੂੰ ਦੇ ਦੇਵੇ। ਉਸ ਨੇ ਇਕ ਸੌ ਦਾ ਨੋਟ ਲੈ ਕੇ ਵੀਹ ਪੀਪੇ ਤੇਲ ਦੇ ਮੰਗਾ ਦਿੱਤੇ ਜੋ ਇਹ ਗੱਡੇ 'ਤੇ ਰੱਖ ਕੇ ਲੈ ਆਏ।*

ਜਦੋਂ ਕਈ ਮਣ ਲੱਕੜਾਂ ਦੀ ਅੱਗ ਦਾ ਭਾਂਬੜ ਮੱਚ ਕੇ ਕੋਠਿਆਂ ਤੋਂ ਉੱਚੇ ਲੰਬੂ ਨਿਕਲਣ ਲੱਗੇ ਤਾਂ ਇਸ ਵੇਲੇ ਇਨ੍ਹਾਂ ਢੇਰਾਂ ਵਿਚ ਕਈ ਜੀਉਂਦੇ ਤੇ ਸਿਸਕਦੇ ਸਿੰਘ ਬਹੁਤ ਤੜਫਦੇ ਸਨ। ਉਨ੍ਹਾਂ ਦੇ ਮੁਖੋਂ ਦਿਲ ਨੂੰ ਹਿਲਾ ਦੇਣ ਵਾਲੀ ਵਾਹਿਗੁਰੂ-ਵਾਹਿਗੁਰੂ ਦੀ ਹੂਕ ਨਿਕਲਦੀ ਸੀ। ਦੋ ਸਿੰਘ ਅੱਗ ਲੱਗਣ ਸਮੇਂ ਚਿਖਾ ਵਿੱਚੋਂ ਉਤਾਂਹ ਉਠੇ ਤਾਂ ਆਤਮਾ ਰਾਮ ਨੇ ਛਵ੍ਹੀ ਮਾਰੀ। ਫ਼ਰੀਦ ਤੇ ਕਾਦਰ ਪਠਾਣ ਨੇ ਮੁੜ ਇਨ੍ਹਾਂ ਨੂੰ ਡਾਂਗਾਂ ਮਾਰ ਕੇ ਅੱਗ ਦੇ ਵਿਚ ਸੁੱਟ ਦਿੱਤਾ। ਇਸੇ ਵੇਲੇ ਰਾਖ਼ਸ਼ਾਂ ਦਾ ਰੂਪ ਧਾਰੀ ਨਰੈਣ ਦਾਸ ਗੁਰਦੁਆਰੇ ਦੇ ਅੰਦਰ ਆਇਆ ਤੇ ਹੁਕਮ ਦਿੱਤਾ ਕਿ ਚਾਰ-ਪੰਜ ਲਾਸ਼ਾਂ ਸਬੂਤੀਆਂ ਰੱਖ ਕੇ ਬਾਕੀ ਸਭ ਫੂਕ ਕੇ ਨਿਸ਼ਾਨ ਮੇਟ ਦਿਓ। ਸੋ ਉਸ ਦੀ ਕੀਤੀ ਹਦਾਇਤ ਅਨੁਸਾਰ ਕਾਤਲਾਂ ਨੇ ਏਦਾਂ ਹੀ ਕੀਤਾ। ਜਿਸ ਵੇਲੇ ਜ਼ਖ਼ਮੀਆਂ ਤੇ ਮੁਰਦਿਆਂ ਨੂੰ ਇਹ ਘਸੀਟ-ਘਸੀਟ ਕੇ ਬਲ ਰਹੀਆਂ ਚਿਖਾਵਾਂ ਵਿਚ ਸੁੱਟੀ ਜਾਂਦੇ ਸਨ, ਤਦ ਇਸ ਸਮੇਂ ਨਿਹਾਲ ਸਿੰਘ ਕੋਟ ਦਰਬਾਰ ਨੇ ਦਰਸ਼ਨੀ ਡਿਉੜੀ ਵਿਚ ਘਾਇਲ ਹੋਏ ਇਕ ਸਿੰਘ ਨੂੰ ਪੁੱਛਿਆ, ਸੁਣਾ ਭਾਈ, ਕੀ ਹਾਲ ਹੈ। ਇਥੇ ਗੁਰਦੁਆਰੇ ਆ ਕੇ ਕੀ ਖੱਟਿਆ ਈ ? ਤਦ ਉਸ ਨੇ ਉੱਤਰ ਦਿੱਤਾ ਕਿ ਦੋ ਘੁੱਟ ਪਾਣੀ ਪਿਲਾ ਦੇ, ਫੇਰ ਗੱਲ ਕਰਦਾ ਹਾਂ। ਨਿਹਾਲ ਸਿੰਘ ਬਾਉਲੀ ਤੋਂ ਪਾਣੀ ਦੀ ਗੜਵੀ ਭਰ ਕੇ ਲੈ ਆਇਆ ਤੇ ਅਜੇ ਚੁਲੀ ਭਰ ਕੇ ਉਸ ਦੇ ਮੂੰਹ ਵਿਚ ਪਾਣੀ ਚੋਣ ਹੀ ਲਗਾ ਸੀ, ਤਦ ਝੱਟ ਲੱਧੂ ਲੰਡੇ ਨੇ ਘੂਰ ਕੇ ਆਖਿਆ ਕਿ ਓਹ ਨਿਹਾਲੂ, ਤੂੰ ਸਾਡੇ ਦੁਸ਼ਮਨਾਂ ਨੂੰ ਪਾਣੀ ਪਿਲਾਉਂਦਾ ਹੈਂ! ਤੇਰੀ ਭੀ ਖੈਰ ਨਹੀਂ! ਇਹ ਗੱਲ ਆਖਦੇ ਸਾਰ ਝੱਟ ਛਵ੍ਹੀ ਦੀ ਹੁੱਜ ਮਾਰ ਕੇ ਪਾਣੀ ਗੜਵੀ ਭੁੰਜੇ ਡੋਲ੍ਹ ਦਿੱਤੀ। ਇਸ ਸਮੇਂ ਉਸ ਕਲਗੀਆਂ ਵਾਲੇ ਦੇ ਬੀਰ ਬਹਾਦਰ ਨੇ ਆਵਾਜ਼ ਦਿੱਤੀ ਕਿ ਆ ਫੇਰ ਕਰ ਦੇ ਸ਼ਹੀਦ, ਹੁਣ ਹੋਰ ਫੇਰ ਇਸ ਨਾਲੋਂ ਕੇਹੜਾ ਵੇਲਾ ਚੰਗਾ ਹੈ! ਲੱਧੂ ਬੁਲਬੁਲੀ ਮਾਰ ਕੇ ਅੱਗੇ ਵਧਿਆ ਤੇ ਛਵ੍ਹੀ ਮਾਰ ਕੇ ਉਸ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ ਤੇ ਧਮਾਲਾਂ ਪਾਉਂਦਾ ਚੁਖੰਡੀ ਵੱਲ ਨੂੰ ਭੱਜ ਗਿਆ। ਇਸ ਦੇ ਪਿੱਛੋਂ ਇਕ ਹੋਰ ਸਿੰਘ ਸਮਾਧਾਂ ਵੱਲੋਂ ਨਿਕਲ ਕੇ ਬਾਹਰ ਆਇਆ ਤੇ ਆਖਣ ਲੱਗਾ, "ਕਿਉਂ ਭਾਈ ਗੁਰਮੁਖੋ, ਮੇਰੇ ਸਾਥੀ ਸਿੰਘ ਸਭ ਸ਼ਹੀਦ ਹੋ ਗਏ ?" ਲੱਧੂ ਨੇ ਉੱਤਰ ਦਿੱਤਾ, "ਸਭ ਦੀ ਅਲਖ ਮੁਕਾ ਦਿੱਤੀ ਹੈ। ਤਾਂ ਇਸ ਗੁਰੂ ਕੇ ਲਾਲ ਨੇ ਭੀ ਸੀਸ ਝੁਕਾ ਦਿੱਤਾ ਤੇ ਆਖਿਆ ਕਿ ਲਓ ਫੇਰ ਬੇਲੀਓ, ਮੈਨੂੰ ਭੀ ਸ਼ਹੀਦ ਕਰ ਕੇ ਸਾਥੀਆਂ ਨਾਲ ਮੇਲ ਦਿਓ। ਇੰਦਰ ਦਾਸ ਨੇ ਛਵ੍ਹੀ ਮਾਰੀ ਤੇ ਸੀਸ ਉਤਾਰ ਦਿੱਤਾ। ਉਸ ਪਿਆਰੇ ਦਾ ਸਿਰ ਬੁੜ੍ਹਕ ਕੇ ਕਿਤਨੀ ਦੂਰ ਜਾ ਕੇ ਡਿੱਗਾ।

ਨਰੈਣ ਦਾਸ ਦੇ ਗੁਰਭਾਈ ਦੇਵਾ ਦਾਸ[1] ਨੇ ਸ਼ਹੀਦੀ ਖ਼ੂਨ ਜੀਭ ਨਾਲ

---

੧ ਦੋ ਅਗਸਤ ਸੰ: ੧੯੩੧ ਈ: ਨੂੰ ਮਰ ਗਿਆ।

ਚੱਟਿਆ ਤੇ ਲਲਕਾਰਾ ਮਾਰਿਆ ਕਿ ਅੱਜ ਸਾਡੀ ਛਾਤੀ ਠੰਢੀ ਹੋਈ ਹੈ। ਜਦੋਂ ਸ਼ਹੀਦੀ ਚਿਤਾਵਾਂ ਦੇ ਭਾਂਬੜ ਲਟ-ਲਟ ਕਰ ਕੇ ਬਲ ਰਹੇ ਸਨ ਉਸ ਵੇਲੇ ਤਿੰਨ ਸਿੰਘ ਕੋਠੜੀਆਂ ਵਿਚੋਂ ਜੀਉਂਦੇ ਮਿਲੇ, ਉਨ੍ਹਾਂ ਨੂੰ ਭੀ ਕੇਸਾਂ ਤੋਂ ਫੜ ਕੇ ਖਰੜ-ਖਰੜ ਕਰਦਿਆਂ ਬਾਹਰ ਧੂਹ ਆਂਦਾ ਤੇ ਵੱਡੇ ਬਲਦੇ ਭਾਂਬੜ ਵਿਚ ਜੀਉਂਦੇ ਹੀ ਸੁੱਟਣ ਲੱਗੇ। ਅੱਗੋਂ ਅੱਗ ਦਾ ਸੇਕ ਬਹੁਤ ਜ਼ੋਰ ਦਾ ਹੋਣ ਕਰਕੇ ਕਿਸੇ ਪਾਸੋਂ ਅੱਗੇ ਹੋ ਕੇ ਅੱਗ ਵਿਚ ਸੁੱਟਿਆ ਨ ਗਿਆ। ਤਦ ਅੰਤ ਦੀ ਬਾਕੀ ਸ਼ਹੀਦੀ ਜੰਡ ਥੱਲੇ ਬਹਾ ਕੇ ਉਪਰ ਮਿੱਟੀ ਦੇ ਤੇਲ ਦਾ ਪੀਪਾ ਮਧਿਆ ਦਿੱਤਾ ਤੇ ਅੱਗ ਲਾ ਕੇ ਜੀਉਂਦਿਆਂ ਨੂੰ ਹੀ ਭੜਥਾ ਕਰ ਦਿੱਤਾ ਗਿਆ। ਹਰਭਜ ਪੁੱਤਰ ਕਾਲੂ ਛਾਬੜਾ ਲਾਸ਼ਾਂ ਦੇ ਝੁਲਸੇ ਹੋਏ, ਸਿੜ੍ਹੀ ਤੋਂ ਡਿੱਗੇ ਟੋਟੇ ਹੁੱਝਾਂ ਮਾਰ-ਮਾਰ ਕੇ ਅੱਗੇ ਅੱਗ ਵੱਲ ਕਰੀ ਜਾਂਦਾ ਸੀ।

## ਚੁਖੰਡੀ ਦਾ ਬੂਹਾ ਤੋੜਨਾ

ਇਸ ਵੇਲੇ ਅੱਗ ਚੰਗੀ ਤਰ੍ਹਾਂ ਮੱਚ ਰਹੀ ਸੀ। ਕਾਤਲਾਂ ਵਿਚੋਂ ਇਕ ਬੰਦਾ ਦੱਖਣੀ ਡਿਉੜੀ ਥਾਣੀਂ ਬਾਹਰ ਗਿਆ ਤੇ ਮਹੰਤ ਨੂੰ ਆਖਣ ਲੱਗਾ ਕਿ ਚੁਖੰਡੀ ਦੇ ਅੰਦਰ ਭੀ ਬਹੁਤ ਸਾਰੇ ਸਿੰਘ ਅੰਦਰੋਂ ਬੂਹੇ ਮਾਰ ਕੇ ਬੈਠੇ ਹਨ, ਬਾਹਰ ਵਾਲੇ ਸਭ ਸਾੜ ਦਿੱਤੇ ਹਨ। ਹੁਣ ਦੱਸੋ, ਉਨ੍ਹਾਂ ਅੰਦਰਲਿਆਂ ਦਾ ਕੀ ਕਰੀਏ ? ਮਹੰਤ ਨੇ ਆਖਿਆ," ਹੁਣ ਕੇਹੜਾ ਵੇਲਾ ਹੈ, ਉਨ੍ਹਾਂ ਨੂੰ ਭੀ ਮਾਰ ਕੇ ਬੰਨੇ ਲਾ ਦਿਓ, ਇਸ ਵੇਲੇ ਸੁਸਤੀ ਕਰਨ ਦਾ ਸਮਾਂ ਨਹੀਂ ਹੈ।" ਇਸ ਨੇ ਅੰਦਰ ਆਉਂਦਿਆਂ ਹੀ ਮਹੰਤ ਦਾ ਸੁਨੇਹਾ ਦਿੱਤਾ। ਸਭ ਕਾਤਲਾਂ ਨੇ ਮਿਲ ਕੇ ਗੁਰਦੁਆਰੇ ਦੀਆਂ ਚੂਥੀਆਂ ਪੁੱਟਣੀਆਂ ਸ਼ੁਰੂ ਕਰ ਦਿੱਤੀਆਂ, ਪਰ ਸਫਲਤਾ ਪ੍ਰਾਪਤ ਨ ਹੋਈ। ਇਸ ਦੇ ਪਿੱਛੋਂ ਲਾਲ ਦਾਸ ਨੇ ਬੰਦਾ ਘੱਲ ਕੇ ਆਤਮਾ ਸਿੰਘ ਤ੍ਰਖਾਣ[1] ਨੂੰ ਸਦਵਾਇਆ। ਇਸ ਨੇ ਆਉਂਦਿਆਂ ਹੀ ਗੁਰਦੁਆਰਾ ਜਨਮ ਅਸਥਾਨ ਦੇ ਲਹਿੰਦੇ ਬੂਹੇ ਦੇ ਤਖ਼ਤਿਆਂ ਦੇ ਚਾਂਦੀ ਦੇ ਪੱਤ੍ਰਿਆਂ ਤੇ ਬਾਜੂਆਂ ਵਿਚ ਸੁੰਬੇ ਖਭੋ-ਖਭੋ ਕੇ ਕੁੰਡੇ ਦੀਆਂ ਝੜਾਂ ਲੱਭਣੀਆਂ ਸ਼ੁਰੂ ਕੀਤੀਆਂ, ਪਰ ਬਹੁਤ ਟੱਕਰਾਂ ਮਾਰਨ 'ਤੇ ਭੀ ਉਸ ਨੂੰ ਝੜਾਂ ਨਾ

*੧ ਆਤਮਾ ਸਿੰਘ ਤਰਖਾਣ ਦਾ ਜਦ ਅੰਤ ਸਮਾਂ ਨੇੜੇ ਆਇਆ ਤਾਂ ਇਸ ਦੀ ਦੇਹ ਫਿਟ ਗਈ, ਤੇ ਉਸ ਵਿਚ ਕੀੜੇ ਪੈ ਗਏ। ਅਜਿਹਾ ਗੰਦਾ ਨਾਸੂਰ ਵਗੇ ਕਿ ਕਿਸੇ ਪਾਸੋਂ ਲਾਗੇ ਖੜ੍ਹੋਤਾ ਨਾ ਜਾਵੇ। ਬੜੀ ਔਖੀ ਅੜਾ ਅੜਾ ਕੇ ਜਿੰਦ ਨਿਕਲੀ। ਸਸਕਾਰ ਸਮੇਂ ਇਸ ਦੀ ਸਿੜ੍ਹੀ ਫਟ ਗਈ ਤੇ ਲੋਥ ਰਿੜ੍ਹ ਕੇ ਥੱਲੇ ਡਿੱਗ ਪਈ। ਲੋਕੀਂ ਆਖਦੇ ਸਨ ਕਿ ਇਸ ਨੂੰ ਸ਼ਹੀਦਾਂ ਦਾ ਸਰਾਪ ਲੱਗਾ ਹੈ ਜੋ ਇਸ ਤਰ੍ਹਾਂ ਭੈੜੀ ਮੌਤੇ ਮਰਿਆ ਹੈ।*

ਲੱਭੀਆਂ ਤਦ ਉਸ ਨੇ ਬੂਹੇ ਵਿਚ ਸੱਥਰੇ ਨਾਲ ਅੱਠ ਇੰਚ ਦੇ ਕਰੀਬ ਮਘੋਰਾ ਕਰ ਦਿੱਤਾ। ਇਸ ਖੱਪੇ ਥਾਣੀਂ ੪੫ ਪਸਤੌਲ ਦੇ ਫ਼ਾਇਰ ਗਿਣ ਕੇ ਬਾਵਾ ਜਗਨ ਨਾਥ ਬੈਰਾਗੀ ਬੁਰਿਆਂ ਨੇ ਕੀਤੇ। ਇਸ ਦੇ ਮਗਰੋਂ ਰਾਂਝੇ, ਰਤਨ ਸਿੰਘ, ਭਾਗ ਸਿੰਘ ਤੇ ਵਸਾਖਾ ਸਿੰਘ ਨੇ ਬੰਦੂਕਾਂ ਤੇ ਪਸਤੌਲਾਂ ਦੀਆਂ ਬੇਸ਼ੁਮਾਰ, ਜਨਮ ਅਸਥਾਨ ਦੇ ਅੰਦਰ ਗੋਲੀਆਂ ਚਲਾਈਆਂ। ਇਨ੍ਹਾਂ ਗੋਲੀਆਂ ਦੇ ਨਿਸ਼ਾਨ ਇਕ ਕੰਧ 'ਤੇ ਡੇਢ ਸੌ ਦੇ ਕਰੀਬ ਤੇ ਦੂਜੀ 'ਤੇ ੪੫੪, ਅਫ਼ਸਰਾਂ ਨੇ ਮੌਕੇ ਉੱਤੇ ਗਿਣਤੀ ਕੀਤੇ ਤੇ ਅਦਾਲਤ ਵਿਚ ਪੇਸ਼ ਹੋਣ ਵਾਲੇ ਨਕਸ਼ੇ ਵਿਚ ਵੀ ਵਿਖਾਏ ਗਏ ਸਨ।

ਜਿਸ ਸਮੇਂ ਕਾੜ-ਕਾੜ ਗੋਲੀਆਂ ਚੱਲ ਰਹੀਆਂ ਸਨ— ਅੰਦਰੋਂ 'ਧੰਨ ਗੁਰੂ ਨਾਨਕ' ਦੇ ਜੈਕਾਰਿਆਂ ਦੀ ਆਵਾਜ਼ ਆਉਂਦੀ ਸੀ। ਦੱਖਣੀ ਬੂਹੇ ਦੀ ਮੋਰੀ ਥਾਣੀਂ ਪਰਲ-ਪਰਲ ਪਾਣੀ ਵਾਂਗ ਸ਼ਹੀਦੀ ਖ਼ੂਨ ਵਗ ਕੇ ਚੁਖੰਡੀ ਵਿਚੋਂ ਬਾਹਰ ਨਿਕਲ ਰਿਹਾ ਸੀ, ਜਿਸ ਨਾਲ ਪਹਿਲਾਂ ਨਿੱਕਾ ਟੋਆ ਭਰ ਕੇ ਉਸ ਦੇ ਨਾਲ ਦਾ ਸੋਲ੍ਹਾਂ ਇੰਚ ਡੂੰਘਾ, ਸੋਲ੍ਹਾਂ ਇੰਚ ਲੰਬਾ ਤੇ ਪੰਦਰਾਂ ਇੰਚ ਚੌੜਾ ਚੌਰਸ ਚੁਬੱਚਾ ਸ਼ਹੀਦੀ ਖ਼ੂਨ ਨਾਲ ਭਰ ਕੇ ਉਛਲ ਕੇ ਉੱਤੋਂ ਦੀ ਖ਼ੂਨ ਵਗਣ ਲੱਗ ਪਿਆ ਸੀ। ਅਖ਼ੀਰ ਖ਼ੂਨ ਜੰਮ ਕੇ ਮੋਰੀ ਬੰਦ ਹੋ ਗਈ, ਤੇ ਚੁਖੰਡੀ ਦੇ ਅੰਦਰ ਪਿੱਛ ਵਾਂਗ ਸੰਘਣਾ ਚੱਪਾ-ਚੱਪਾ ਖ਼ੂਨ ਛਲਬਲ-ਛਲਬਲ ਕਰਦਾ ਜੰਮਿਆ ਹੋਇਆ ਸੀ।

## ਭਾਈ ਲਛਮਣ ਸਿੰਘ ਜਥੇਦਾਰ ਦੀ ਸ਼ਹੀਦੀ

ਗੋਲੀਆਂ ਦੀ ਵਰਖਾ ਸਮੇਂ ਸੂਰਬੀਰ ਜਥੇਦਾਰ ਭਾਈ ਲਛਮਣ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਸਨ। ਮੋਢਿਆਂ ਦੇ ਥੱਲੇ ਬਗਲਾਂ ਤੇ ਪੱਸਲੀਆਂ ਦੇ ਵਿਚ ਪੰਜ-ਛੇ ਗੋਲੀਆਂ ਲੱਗ ਚੁੱਕੀਆਂ ਸਨ, ਪਰ ਆਪ ਬੜੀ ਦ੍ਰਿੜ੍ਹਤਾ ਤੇ ਧੀਰਜ ਨਾਲ ਮਹਾਰਾਜ ਦੀ ਤਾਬਿਆ ਬੈਠੇ ਇਕ ਇੰਚ ਭੀ ਏਧਰ-ਓਧਰ ਨਹੀਂ ਹਿੱਲੇ ਸਨ ਸਗੋਂ ਵਰ੍ਹਦੀਆਂ ਗੋਲੀਆਂ ਵਿਚ ਅੰਦਰੋਂ ਬੜੀ ਨਿਰਭੈਤਾ ਨਾਲ ਆਵਾਜ਼ ਦਿੱਤੀ ਕਿ "ਮੈਂ ਤੁਹਾਡੀਆਂ ਗੋਲੀਆਂ ਨਾਲ ਨਹੀਂ ਮਰਦਾ, ਮੇਰਾ ਆਪ ਅਕਾਲ-ਪੁਰਖ ਰਾਖਾ ਹੈ।"

ਇਤਨੇ ਨੂੰ ਹਰੀ ਨਾਥ ਜੋਗੀ, ਗੁਰਮੁਖ ਦਾਸ, ਲੱਧੇ ਤੇ ਬਾਗੀ ਨੇ ਉੱਤਰ ਪਾਸੇ ਦਾ ਬੂਹਾ ਛਵ੍ਹੀਆਂ ਨਾਲ ਤੋੜ ਸੁੱਟਿਆ। ਸ਼ੇਰ ਦਾਸ ਨੇ ਛਵ੍ਹੀ ਦਾ ਅੜੁੰਤਣਾ ਦੇ ਕੇ ਲੱਤ ਮਾਰੀ ਤੇ ਹੇਠਲੀ ਚੂਥੀ ਨਿਕਲ ਗਈ ਤੇ ਬੂਹਾ ਖੁਲ੍ਹ ਗਿਆ। ਰਾਂਝੇ ਤੇ ਉਸ ਦੇ ਸਾਥੀਆਂ ਨੇ ਇਸ ਬੰਨੇ ਥਾਣੀਂ ਭੀ ਅੰਦਰ ਅੰਨ੍ਹੇ-ਵਾਹ ਗੋਲੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਇਥੋਂ ਸਿੱਧੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿਤ੍ਰ ਬੀੜ ਵਿਚ ਭੀ ਗੋਲੀਆਂ ਵੱਜਣ ਲੱਗ ਪਈਆਂ। ਇਸ ਸਮੇਂ ਜਿਸ ਦਾ ਥਾਂ ਮਹਾਰਾਜ ਵਿਚ ਗੋਲੀ

ਵੱਜਦੀ ਸੀ ਜਥੇਦਾਰ ਭਾਈ ਲਛਮਣ ਸਿੰਘ ਸਾਹਿਬ ਜੀ ਆਪਣੇ ਹੱਥ ਤੇ ਬਾਹਵਾਂ ਅੱਗੇ ਕਰ ਦਿੰਦੇ ਸਨ। ਆਪ ਦੇ ਹੱਥ ਅਤੇ ਬਾਹਵਾਂ ਗੋਲੀਆਂ ਨਾਲ ਚੂਰ-ਚੂਰ ਹੋ ਗਈਆਂ। ਮਹਾਰਾਜ ਸ੍ਰੀ ਗੁਰੂ ਨਾਨਕ ਸਾਹਿਬ ਦੀ ਤਸਵੀਰ ਤੇ ਕੜਾਹ ਪ੍ਰਸ਼ਾਦ ਦੇ ਚੁਬੱਚੇ ਦਾ ਸੰਗਮਰਮਰ ਦਾ ਜੰਗਲਾ ਗੋਲੀਆਂ ਨਾਲ ਚਿਣੀ-ਚਿਣੀ ਹੋ ਗਿਆ ਸੀ।

ਦਲੇਰ ਮਰਦ ਨਿਰਭੈ ਜਥੇਦਾਰ ਉਸੇ ਤਰ੍ਹਾਂ ਵਾਹਿਗੁਰੂ-ਵਾਹਿਗੁਰੂ ਆਖਦੇ ਮਹਾਰਾਜ ਦੀ ਤਾਬਿਆ ਅਹਿੱਲ ਬੈਠੇ ਸਨ। ਜਦ ਸਭ ਸਿੰਘ ਗੋਲੀਆਂ ਨਾਲ ਫੱਟੜ ਤੇ ਸ਼ਹੀਦ ਹੋ ਗਏ ਤਦ ਸ਼ੇਰ ਦਾਸ, ਲੱਧੂ, ਬਾਗੀ ਤੇ ਇਕ ਕੋਟ ਸਾਧੂ ਰਾਮ ਦਾ ਮਾਹਤਮ ਚੁੰਖਡੀ ਦੇ ਅੰਦਰ ਗਏ ਅਤੇ ਜਥੇਦਾਰ ਨੂੰ ਪਵਿਤ੍ਰ ਕੇਸਾਂ ਤੋਂ ਫੜ ਕੇ ਬਾਹਰ ਧੂਹ ਆਂਦਾ ਤੇ ਧੜਾਂਹ ਦੇ ਕੇ ਮੂਧੜੇ ਮੂੰਹ ਸੰਗਮਰਮਰ ਦੇ ਫ਼ਰਸ਼ 'ਤੇ ਪਟਕਾ ਕੇ ਮਾਰਿਆ। ਆਪ ਦਾ ਮਸਤਕ ਤੇ ਛਾਤੀ ਲਹੂ-ਲੁਹਾਨ ਹੋਈ ਹੋਈ ਸੀ। ਆਪ ਨੇ ਵਾਹਿਗੁਰੂ-ਵਾਹਿਗੁਰੂ ਉਚਾਰਦਿਆਂ ਸ਼ਹੀਦੀ ਨਸ਼ੇ ਵਿਚ ਗੁੱਟ ਹੋਇਆਂ ਅਧ-ਮੀਟੇ ਨੈਣਾਂ ਨਾਲ ਆਪਣੀ ਧੌਣ ਉਤਾਂਹ ਚੁੱਕੀ ਤਾਂ ਬਾਗ਼ੀ ਸ਼ਾਹ ਨੇ ਛਵ੍ਹੀ ਮਾਰ ਕੇ ਸਿਰ ਧੌਣ ਤੋਂ ਵੱਖ ਕਰ ਦਿੱਤਾ[1] ਅਤੇ ਸਰੀਰ ਪਰ੍ਹਾਂ ਘਸੀਟ ਕੇ ਇਕ ਦੋ ਹੋਰ ਸਿਸਕਦਿਆਂ ਨਾਲ ਰਖ ਕੇ ਮਿੱਟੀ ਦਾ ਤੇਲ ਪਾ ਕੇ ਜੰਡ ਥਲ੍ਹੇ ਅੱਗ ਲਾ ਦਿੱਤੀ ਗਈ। ਏਸੇ ਅੱਗ ਦੇ ਭੱਬਾਕਿਆਂ ਨਾਲ ਜੰਡ ਭੀ ਸੜ ਗਿਆ।

ਭਾਈ ਲਛਮਣ ਸਿੰਘ ਜੀ ਦੀ ਦੇਹੀ ਅੱਗ ਵਿਚ ਸੁੱਟ ਦੇਣ ਦੇ ਪਿੱਛੋਂ ਗੁਰਮੁਖ ਦਾਸ, ਜੀਵਣਾ, ਕਾਹਨ ਸਿੰਘ, ਬਗੂ, ਪਾਲੀ ਤੇ ਭਰਗਾ ਨੰਦ ਤੇ ਕੋਟ ਸਾਧੂ ਰਾਮ ਦੇ ਮੁਜ਼ਾਰੇ ਅੰਦਰੋਂ ਸ਼ਹੀਦ ਹੋ ਚੁਕਿਆਂ ਨੂੰ ਧੂਹ-ਧੂਹ ਕੇ ਖੜਦੇ ਸਨ। ਅੱਗੋਂ ਸੁੰਦਰ ਵੇਦਵਾ ਟੋਟੇ ਚਿਖਾ 'ਤੇ ਚਿਣ ਕੇ ਰਖੀ ਜਾਂਦਾ ਸੀ। ਪਿਆਰਾ ਦਾਸ , ਲੱਧੂ ਤੇ ਬਾਗੀ ਛਵ੍ਹੀਆਂ ਨਾਲ ਟੋਟੇ ਕਰਦੇ ਸਨ। ਲਾਭ ਦਾਸ , ਸੁਧ ਦਾਸ ਤੇ ਜੀਵਣ ਦਾਸ ਤੇਲ ਪਾਉਂਦੇ ਸਨ। ਇਨ੍ਹਾਂ ਦੇ ਨਾਲ ਹੋਰ ਬਾਹਰ ਦੀ ਹਮਾਂ-ਤੁਮਾਂ ਭੀ ਇਸ ਕੁਕਰਮ ਵਿਚ ਲੱਗੀ ਹੋਈ ਸੀ। ਅੰਦਰਲੇ ਸਭ ਸ਼ਹੀਦ ਸਿੰਘ ਚੁਖੰਡੀ 'ਚੋਂ ਬਾਹਰ ਕੱਢ ਕੇ, ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਦੋਵੇਂ ਪਵਿਤ੍ਰ ਬੀੜਾਂ ਭੀ ਬੜੀ ਸਖਤ ਬੇਦਰਦੀ ਨਾਲ ਕਲਾਵੇ ਭਰ ਕੇ ਬਾਹਰ ਬਾਰਾਂਦਰੀ ਵਿਚ ਵਗਾਹ ਕੇ ਮਾਰੀਆਂ।

---

*੧. ਕਮੇਟੀ ਨੇ ਆਪ ਦੀ ਸੁਪਤਨੀ ਬੀਬੀ ਇੰਦਰ ਕੌਰ ਦੀ ਪਿਨਸ਼ਨ ਲਾ ਦਿੱਤੀ। ੧੮ ਮਈ ਸੰ. ੧੯੨੧ ਈ: ਤੋਂ ਲੈ ਕੇ ੨੮ ਫ਼ਰਵਰੀ ੧੯੩੮ਈ: ਤਕ ਜਿਸ ਦਾ ਜੋੜ ੪੯੦) ਰੁਪਏ ਬਣਦਾ ਹੈ ਅਤੇ ੧੬੧੭) ਰੁਪਏ ਆਪ ਦੀ ਕੰਨਿਆ ਪਾਠਸ਼ਾਲਾ ਨੂੰ, ੩੦-੧੦-੨੫ ਤੋਂ ੩੧-੩-੨੭ ਤਕ ੩੦॥ ) ਮਹੀਨੇ ਦੇ ਲੇਖੇ ਸਹਾਇਤਾ ਦਿੱਤੀ ਗਈ। ਇਸ ਦੇ ਉਪ੍ਰੰਤ ਇਹ ਕੰਨਿਆ ਪਾਠਸ਼ਾਲਾ ਬੰਦ ਹੋ ਗਈ।*

## ਸ਼ਹੀਦੀ ਖ਼ੂਨ ਦੇ ਨਿਸ਼ਾਨ ਮੇਟਣੇ

ਏਧਰ ਸ਼ਹੀਦੀ ਚਿਤਾਵਾਂ ਦੀ ਅੱਗ ਜ਼ੋਰਾਂ 'ਤੇ ਸੀ, ਓਧਰ ਲਾਲ ਦਾਸ ਨੇ ਹੁਕਮ ਦਿੱਤਾ ਕਿ ਸਭ ਮਿਲ ਕੇ ਸੇਵਾ ਕਰੋ। ਪਾਣੀ ਲਿਆ ਕੇ ਦਰਬਾਰ ਦੇ ਅੰਦਰੋਂ ਲਹੂ ਧੋ ਦਿਓ। ਇਸ ਵੇਲੇ ਬਹੁਤ ਸਾਰੇ ਬੰਦੇ ਗੁਰਦੁਆਰੇ 'ਚੋਂ ਬਾਹਰ ਨੂੰ ਭੱਜ ਗਏ। ਘੁਮਿਆਰਾਂ ਦੇ ਘਰੋਂ ਕੋਈ ਘੜਾ ਲੈ ਆਇਆ ਤੇ ਕੋਈ ਚਾਟੀ। ਕਿਸੇ ਨੇ ਆਪਣੇ ਘਰੋਂ ਜਾ ਕੇ ਅੱਖ ਦੇ ਫੋਰ ਵਿਚ ਬਾਲਟੀ ਯਾ ਹੋਰ ਜਿਹੜਾ ਬਰਤਨ ਮਿਲਿਆ, ਪਾਣੀ ਢੋਣ ਲਈ ਲੈ ਆਂਦਾ। ਤਾਲ ਅਤੇ ਬਾਉਲੀ 'ਚੋਂ ਪਾਣੀ ਕੱਢ-ਕੱਢ ਕੇ ਫਰਸ਼ ਧੋਣ ਲੱਗ ਪਏ। ਲਹਿਣਾ ਸਿੰਘ, ਵਸਾਵਾ ਸਿੰਘ ਖੱਤ੍ਰੀ, ਦਿੱਤੂ ਮੈਹਰ ਕੋਟ ਸਾਧੂ ਰਾਮ ਤੇ ਸਨੱਜਾ ਖੱਤ੍ਰੀ ਪਾਣੀ ਢੋਣ ਵਾਲਿਆਂ ਦੇ ਮੋਹਰੀ ਸਨ। ਲਧਾ ਰਾਮ ਖੋਦਾ, ਖ਼ੁਸ਼ਹਾਲ ਤੇ ਦਿਆਲ ਖ਼ੂਨ ਇਕੱਠਾ ਕਰ ਕੇ ਬਾਲਟੀਆਂ ਭਰ-ਭਰ ਕੇ ਸਿੜ੍ਹੀ 'ਤੇ ਸਿੱਟੀ ਜਾਂਦੇ ਸਨ ਸਭ ਦੇ ਕਪੜੇ ਜਲਾਦਾਂ ਵਾਂਗ ਖ਼ੂਨ ਨਾਲ ਰੰਗੇ ਹੋਏ ਸਨ।

## ਮਹੰਤ ਦਾ ਹੋਰ ਪ੍ਰੋਗਰਾਮ

ਜਿਸ ਵੇਲੇ ਅੰਦਰ ਸਭ ਸ਼ਹੀਦ ਹੋ ਗਏ ਤੇ ਸਾੜਨ-ਫੂਕਣ ਦਾ ਕੰਮ ਜ਼ੋਰਾਂ 'ਤੇ ਸੀ ਤਦ ਮਹੰਤ ਨਰੈਣ ਦਾਸ ਘੋੜੀ 'ਤੇ ਸਵਾਰ ਹੋ ਕੇ ਬਾਲ-ਲੀਲ੍ਹਾ ਦੇ ਮਹੰਤ ਤੀਰਥ ਸਿੰਘ[1] ਪਾਸ ਗਿਆ ਤੇ ਆਖਿਆ ਕਿ ਮੈਂ ਜੋ ਕਰਨਾ ਸੀ ਆਪਣਾ ਕੰਮ ਕਰ ਲਿਆ ਹੈ, ਤੁਸੀਂ ਹੁਣ ਪਿੱਛੋਂ ਮਦਦ ਰੱਖਣੀ ਤੇ ਮੁਕੱਦਮੇ ਦੀ ਪੈਰਵੀ ਚੰਗੀ ਤਰ੍ਹਾਂ ਡੱਟ ਕੇ ਕਰਨੀ। ਮਹੰਤ ਤੀਰਥ ਸਿੰਘ ਨੇ ਹੱਥ ਜੋੜ ਕੇ ਆਖਿਆ ਕਿ ਕੋਈ ਗੱਲ ਨਹੀਂ, ਮਾਲਕ ਭਲੀ ਕਰੇਗਾ।

ਦਸ ਵਜੇ ਦੇ ਕਰੀਬ ਬਾਹਰੋਂ ਆਏ ਬਦਮਾਸ਼ ਸਭ ਭੱਜ ਭਜਾ ਗਏ ਤੇ ਮੁਜ਼ਾਰੇ ਭੀ ਖਿਸਕ ਗਏ। ਇਸ ਵੇਲੇ ਫੇਰ ਮਹੰਤ ਨੇ ਦੂਜੀ ਵੇਰ ਘੋੜੀ 'ਤੇ ਸੁਆਰ ਨੇ ਹੀ ਸ਼ਰਾਬ ਪੀਤੀ ਤੇ ਹੋਰ ਲੋਕਾਂ ਨੂੰ ਭੀ ਪਿਆਈ। ਸਾਢੇ ਗਿਆਰਾਂ ਵਜੇ ਦੇ ਕਰੀਬ ਸਾਧਾਂ ਤੇ ਨਨਕਾਣੇ ਸਾਹਿਬ ਦੇ ਆਮ ਵਸਨੀਕਾ ਨੂੰ ਨਾਲ ਲੈ ਕੇ ਸਲਾਹ ਕੀਤੀ ਕਿ ਚਲੋ ਭਾਈ ਉਤਮ ਸਿੰਘ ਦੇ ਕਾਰਖਾਨੇ ਨੂੰ ਅੱਗ ਲਾ ਦਈਏ। ਉਸ ਨੂੰ ਤੇ ਬਾਬੂ ਕਰਮ ਸਿੰਘ ਸਟੇਸ਼ਨ ਮਾਸਟਰ ਨੂੰ ਮਾਰ ਕੇ ਉਸ ਅੱਗ ਦੇ ਵਿੱਚੋਂ ਸੁੱਟ ਦਈਏ, ਫੇਰ ਸਾਡਾ ਕੁਝ ਨਹੀਂ ਵਿਗੜਨ ਲੱਗਾ। ਇਹ ਅਜੇ ਮਸਾਂ ਪੱਟੀ ਸਾਹਿਬ ਲਾਗੇ ਹੀ ਰੌਲਾ-ਗੌਲਾ ਪਾਉਂਦੇ ਪੁੱਜੇ ਸਨ ਜੋ ਕਿਸੇ ਨੇ ਆ ਦੱਸਿਆ ਕਿ ਡਿਪਟੀ ਕਮਿਸ਼ਨਰ ਵੱਲ ਬੰਦੇ ਗਏ ਹੋਏ ਹਨ; ਉਸ ਨੇ ਹੁਣੇ ਹੀ ਆ ਜਾਣਾ ਹੈ, ਇਹ ਗੱਲ ਸੁਣ ਕੇ ਸਭ ਵਾਪਸ ਮੁੜ ਆਏ ਤੇ ਆਉਂਦਿਆਂ ਹੀ ਤਲਾ ਦੇ ਕੰਢੇ ਥਾਂ ਪਰ ਥਾਂ ਧੂਣੀਆਂ ਦੀ ਸ਼ਕਲ

੧. ੨੨ ਕਤਕ ਸੰਮਤ ੧੯੯੪ ਬਿ: ਨੂੰ ਮਰ ਗਿਆ।

ਵਿਚ ਸੁਆਹ ਇਕੱਠੀ ਕਰ ਕੇ ਪਾਣੀ ਦੇ ਘੜੇ ਭਰਾ ਕੇ ਰਖਾ ਦਿੱਤੇ ਤਾਂ ਜੋ ਆਉਂਦੇ ਡੀ.ਸੀ.ਨੂੰ ਦੱਸਿਆ ਜਾਵੇ ਕਿ ਇਨ੍ਹਾਂ ਧੂਣੀਆਂ ਵਾਲੇ ਸਾਧਾਂ ਨੂੰ ਅਕਾਲੀ ਮਾਰ ਕੇ ਤੇ ਅੱਗ ਨਾਲ ਸਾੜ ਕੇ ਭੱਜ ਗਏ ਹਨ। ਇਸ ਵੇਲੇ ਹਰੀ ਨਾਥ ਜੋਗੀ ਨੇ ਸਰਾਂ ਵਿੱਚੋ ਜਾ ਕੇ ਭੰਗ ਘੋਟੀ ਤੇ ਰੱਜ ਕੇ ਪੀਤੀ।

ਸਯਦ ਫਕੀਰ ਪਠਾਣ ਨੇ ਲਾਸ਼ਾਂ ਦੀ ਤਲਾਸ਼ੀ ਲੈ ਕੇ ਇਕੱਤੀ ਰੁਪਏ ਕੱਢੇ। ਇਮਾਮ ਗੁਲ ਚੰਗੇ-ਚੰਗੇ ਕਪੜਿਆਂ ਦੀ ਗਠੜੀ ਬੰਨ੍ਹ ਕੇ ਭੱਜਾ ਜਾਂਦਾ ਫੜਿਆ ਗਿਆ। ਸਰਵਰ ਪਠਾਣ ਦੋ ਕੰਬਲ ਵਿਚ ਸੂਹੇ ਬੂਟ ਤੇ ਦੋ ਕ੍ਰਿਪਾਨਾਂ ਲੈ ਕੇ ਭੱਜ ਗਿਆ ਤੇ ਇਸੇ ਨੇ ਇਕੁੱਤ੍ਰ ਰੁਪਏ ਸ਼ਹੀਦਾਂ ਦੇ ਕੱਢ ਕੇ ਇਕ ਦੁਕਾਨਦਾਰ ਪਾਸ ਜਮ੍ਹਾਂ ਕਰਾ ਦਿੱਤੇ। ਸਰਧੇ ਚਮਿਆਰ ਨੇ ਸ਼ਹੀਦਾਂ ਦੀਆਂ ਲੋਈਆਂ ਤੇ ਹੋਰ ਕਪੜੇ ਲਾਹੇ। ਪਿਆਰਾ ਪੁਤ੍ਰ ਹਰੀ ਸਿੰਘ ਤੇ ਰੱਖੂ ਭੀ ਬੋਝੇ ਫੋਲਦੇ ਫਿਰਦੇ ਸਨ।

## ਡਿਪਟੀ ਕਮਿਸ਼ਨਰ ਦਾ ਆਉਣਾ

ਮਿਸਟਰ ਐਨ.ਐਸ.ਸੰਧੂ[1] ਡਿਸਟਰਿਕਟ ਇੰਜੀਨੀਅਰ ੨੦ ਫਰਵਰੀ ਨੂੰ ਸ੍ਰੀ ਨਨਕਾਣੇ ਸਾਹਿਬ ਦੌਰੇ ਉੱਤੇ ਡਾਕ ਬੰਗਲੇ ਆਇਆ ਹੋਇਆ ਸੀ। ਇਸ ਨੂੰ ਸਾਢੇ ਸੱਤ ਵਜੇ ਦੇ ਕਰੀਬ ਇਸ ਇਲਾਕੇ ਦੇ ਦਰੱਖਤਾਂ ਦੇ ਦਰੋਗੇ ਭਾਈ ਹਰਨਾਮ ਸਿੰਘ ਜੀ ਨੇ ਦੱਸਿਆ ਕਿ ਮਹੰਤ ਨਰੈਣ ਦਾਸ ਸਿੰਘਾਂ ਨੂੰ ਗੋਲੀਆਂ ਮਰਵਾ ਕੇ ਜਨਮ ਅਸਥਾਨ ਦੇ ਅੰਦਰ ਮਿੱਟੀ ਦੇ ਤੇਲ ਨਾਲ ਸੜਵਾ ਰਿਹਾ ਹੈ। ਉਸੇ ਵੇਲੇ ਮਿਸਟਰ ਸੰਧੂ ਨੇ ਇਕ ਚਿੱਠੀ ਏਸੇ ਭਾਵ ਦੀ ਲਿਖ ਕੇ ਭਾਈ ਹਰਨਾਮ ਸਿੰਘ ਜੀ ਨੂੰ ਦਿੱਤੀ ਤੇ ਸਵਾਰੀ ਆਪਣਾ ਘੋੜਾ ਦੇ ਦਿੱਤਾ ਕਿ ਇਸ ਨੂੰ ਭਜਾ ਕੇ ਇਹ ਚਿੱਠੀ ਮਿਸਟਰ ਐਮ.ਐਮ.ਐਲ ਕਰੀ ਸਾਹਿਬ[2] ਡਿਪਟੀ ਕਮਿਸ਼ਨਰ ਸ਼ੇਖ਼ੂਪੁਰਾ ਮਾਂਗਟਾ ਵਾਲੇ ਦੇ ਆਵੇ। ਇਕ ਚਿੱਠੀ ਭਾਈ ਉਤਮ ਸਿੰਘ ਜੀ ਹੋਰਾਂ ਭੀ ਭਾਈ ਮੋਹਰ ਸਿੰਘ ਜੀ ਨੂੰ ਘੱਲੀ ਸੀ। ਦੋਵੇਂ ਚਿੱਠੀਆਂ ਵਾਲੇ ਅੱਗੜ ਪਿੱਛੜ ਜਾ ਮਿਲੇ।

ਸਾਢੇ ਬਾਰਾਂ ਵਜੇ ਡਿਪਟੀ ਕਮਿਸ਼ਨਰ ਘੋੜੇ 'ਤੇ ਸਵਾਰ ਡਾਕ ਬੰਗਲੇ ਸ੍ਰੀ ਨਨਕਾਣੇ ਸਾਹਿਬ ਪੁੱਜ ਗਿਆ ਤੇ ਆਉਂਦਿਆਂ ਹੀ ਸੰਧੂ ਸਾਹਿਬ ਨੂੰ ਪੁੱਛਿਆ ਕਿ ਹੁਣ ਉਥੇ ਕੀ ਹਾਲ ਹੈ? ਉਨ੍ਹਾਂ ਉੱਤਰ ਦਿੱਤਾ ਕਿ ਮੈਨੂੰ ਹੁਣ ਤੱਕ ਓਧਰੋਂ ਜੋ ਖ਼ਬਰਾਂ ਪੁੱਜੀਆਂ ਹਨ, ਉਨ੍ਹਾਂ ਤੋਂ ਪਤਾ ਲਗਦਾ ਹੈ, ਕਿ ਮਹੰਤ ਨੇ ਬਹੁਤ ਸਾਰੇ ਅਕਾਲੀਆਂ ਨੂੰ ਮਾਰ ਕੇ ਤੇਲ ਪਾ ਕੇ ਸਾੜ ਛੱਡਿਆ ਹੈ। ਇਹ ਦੋਵੇਂ ਜਣੇ ਉਸ ਵੇਲੇ ਘੋੜਿਆਂ

---

੧. *ਆਪ ੧੪ ਅਗਸਤ ਸੰ.੧੯੩੬ ਨੂੰ ਮਾਡਲ ਟਾਉਨ ਲਾਹੌਰ ਵਿਚ ਪੂਰੇ ਹੋ ਗਏ।*

੨. *ਡੀ. ਸੀ. ਇਸ ਦਿਨ ਮਾਂਗਟਾ ਵਾਲੇ ਬੰਗਲੇ ਤੇ ਦੌਰੇ 'ਤੇ ਆਇਆ ਹੋਇਆ ਸੀ। ਇਹ ਥਾਂ ਨਨਕਾਣੇ ਸਾਹਿਬ ਤੋਂ ੧੧ ਮੀਲ ਫਾਸਲੇ 'ਤੇ ਹੈ।*

'ਤੇ ਸਵਾਰ ਹੋ ਕੇ ਗੁਰਦੁਆਰਾ ਜਨਮ ਅਸਥਾਨ ਵੱਲ ਗਏ। ਇਹ ਅਜੇ ਸਰ੍ਹਾਂ ਦੇ ਦਰਵਾਜ਼ੇ ਤੋਂ ਥੋੜ੍ਹਾ ਹੀ ਅੱਗੇ ਪਹੁੰਚੇ ਸਨ ਕਿ ਮਹੰਤ ਸਫ਼ੈਦ ਘੋੜੀ 'ਤੇ ਚੜ੍ਹੀ, ਠਾਠਾ ਬੰਨ੍ਹੀ ਆਪਣੇ ਘਰ ਦੀ ਨੁੱਕਰ ਵੱਲੋਂ ਆ ਕੇ ਉਥੇ ਆ ਮਿਲਿਆ ਤੇ ਆਉਂਦਿਆਂ ਹੀ ਆਖਣ ਲੱਗਾ ਕਿ ਸਾਹਿਬ! ਅਕਾਲੀਆਂ ਨੇ ਸਾਡੇ ਬੰਦੇ ਮਾਰ ਘੱਤੇ ਹਨ। ਡੀ.ਸੀ. ਨੇ ਮਹੰਤ ਨੂੰ ਆਖਿਆ ਕਿ ਦਰਵਾਜ਼ਾ ਖੋਹਲੋ। ਉਸ ਵੇਲੇ ਦਰਵਾਜ਼ੇ ਦੇ ਅੱਗੇ ਖੜੋਤਾ ਇਕ ਜਟਾਂ ਵਾਲਾ ਸਾਧੂ ਰੌਲਾ ਪਾ ਕੇ ਉੱਚੀ-ਉੱਚੀ ਆਖੀ ਜਾਵੇ, ਕਿ ਸਾਹਿਬ, ਸਾਨੂੰ ਅਕਾਲੀਆਂ ਨੇ ਮਾਰ ਸੁੱਟਿਆ ਹੈ।

ਦਰਸ਼ਨੀ ਡਿਉੜੀ ਦੇ ਦਰਵਾਜ਼ੇ ਵਿਚ ਜੋ ਅੰਦਰੋਂ ਗੋਲੀਆਂ ਚਲਾਉਣ ਲਈ ਚੌਰਸ ਮੋਰੀਆਂ ਰੱਖੀਆਂ ਹੋਈਆਂ ਸਨ, ਉਨ੍ਹਾਂ ਵਿਚੋਂ ਮਹੰਤ ਨੇ ਬਿਨਾਂ ਕਿਸੇ ਦਾ ਨਾਮ ਲਏ ਦੇ ਅਵਾਜਾਂ ਮਾਰੀਆਂ ਕਿ ਦਰਵਾਜਾ ਖੋਹਲੋ। ਡੀ.ਸੀ. ਪੰਜ-ਚਾਰ ਮਿੰਟ ਉਡੀਕਦਾ ਰਿਹਾ ਪਰ ਦਰਵਾਜਾ ਕੋਈ ਨਾ ਖੁੱਲ੍ਹਿਆ। ਸਾਹਿਬ ਨੇ ਫੇਰ ਜ਼ੋਰ ਦੇ ਕੇ ਆਖਿਆ ਕਿ ਦਰਵਾਜ਼ਾ ਖੁਲ੍ਹਾਓ। ਮਹੰਤ ਨੇ ਫੇਰ ਆਵਾਜ਼ਾਂ ਮਾਰੀਆਂ। ਪੰਜ ਚਾਰ ਮਿੰਟ ਗੁਜ਼ਰ ਗਏ ਪ੍ਰੰਤੂ ਬੂਹਾ ਨਾ ਖੁੱਲ੍ਹਿਆ। ਫੇਰ ਉਸ ਨੂੰ ਤੀਜੀ ਵੇਰ ਹੁਕਮ ਦਿੱਤਾ ਗਿਆ, ਕਿ ਛੇਤੀ ਦਰਵਾਜ਼ਾ ਖੁਲ੍ਹਾਓ, ਤਾਂ ਉਸ ਨੇ ਫਿਰ ਬਗ਼ੈਰ ਕਿਸੇ ਦੇ ਨਾਮ ਲਏ ਦੋ ਅਵਾਜਾਂ ਦਿੱਤੀਆਂ ਕਿ ਦਰਵਾਜ਼ਾ ਖੋਲ੍ਹੋ। ਤਦ ਤਿੰਨ-ਚਾਰ ਮਿੰਟਾਂ ਪਿੱਛੋਂ ਦਰਵਾਜ਼ਾ ਖੁਲ੍ਹ ਗਿਆ, ਪ੍ਰੰਤੂ ਬੂਹਾ ਖੋਹਲਣ ਵਾਲਾ ਕੋਈ ਬੰਦਾ ਨਜ਼ਰ ਨਾ ਆਇਆ। ਡੀ.ਸੀ.ਸੰਧੂ ਜੀ ਤੇ ਮਹੰਤ ਤਿੰਨੇ ਜਣੇ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਗਏ , ਪਰ ਇਸ ਵੇਲੇ ਅੰਦਰ ਕੋਈ ਬੰਦਾ ਮੌਜੂਦ ਨਹੀਂ ਸੀ। ਦਰਸ਼ਨੀ ਡਿਉੜੀ ਵਿਚ ਵੜਦਿਆਂ ਖ਼ੂਨ ਹੀ ਖ਼ੂਨ ਦਿੱਸਿਆ, ਅਤੇ ਉਥੇ ਹੱਥਾਂ ਦੇ ਨਿਸ਼ਾਨ ਪਏ ਹੋਏ ਸਨ , ਜਿਸ ਤੋਂ ਮਾਲੂਮ ਹੁੰਦਾ ਸੀ, ਕਿ ਬੁੱਕ ਭਰ-ਭਰ ਕੇ ਕੋਈ ਇਥੋਂ ਖ਼ੂਨ ਉਠਾਉਂਦਾ ਰਿਹਾ ਹੈ। ਡਿਉੜੀ ਤੋਂ ਅੱਗੇ ਗਏ ਤਾਂ ਇਕ ਲਾਸ਼ ਥੜ੍ਹੇ ਦੇ ਹੇਠਾਂ ਖੱਬੇ ਬੰਨੇ 'ਤੇ ਦੋ ਲਾਸ਼ਾਂ ਥੜ੍ਹੇ ਦੇ ਉਪਰ ਪਈਆਂ ਹੋਈਆਂ ਸਨ। ਮਹੰਤ ਨੇ ਆਖਿਆ ਕਿ ਵੇਖੋ ਸਾਹਿਬ, ਅਕਾਲੀਆਂ ਨੇ ਮੇਰੇ ਬੰਦੇ ਮਾਰੇ ਹਨ ,ਪਰ ਸਾਹਿਬ ਬਿਲਕੁਲ ਚੁੱਪ ਰਿਹਾ। ਫੇਰ ਹੋਰ ਅੱਗੇ ਗਏ ਤਾਂ ਥੜ੍ਹੇ ਦੇ ਹੇਠਾਂ ਤੇ ਉਪਰ ਥਾਂ ਪਰ ਥਾਂ ਬਹੁਤ ਸਾਰਾ ਖ਼ੂਨ ਡੁਲ੍ਹਿਆ ਹੋਇਆ ਸੀ। ਸੱਜੇ ਬੰਨੇ ਜੰਡ ਦੇ ਨਾਲ ਕਈ ਲਾਸ਼ਾਂ ਧੁਖ ਰਹੀਆਂ ਸਨ ਜਿਨ੍ਹਾਂ ਦਾ ਢੇਰ ਲੱਗਾ ਹੋਇਆ ਸੀ ਅਤੇ ਜੰਡ ਭੀ ਝੁਲਸਿਆ ਹੋਇਆ ਸੀ।

ਅੰਦਰ ਦਾ ਸਾਰਾ ਮੌਕਾ ਵੇਖ ਕੇ ਡੀ.ਸੀ.ਤੇ ਸੰਧੂ ਸਰ੍ਹਾਂ ਦੀ ਡਿਉੜੀ ਵਿਚ ਆ ਕੇ ਬੈਠ ਗਏ ਅਤੇ ਇਥੇ ਡੀ. ਸੀ. ਨੇ ਮਹੰਤ ਦਾ ਸੰਖੇਪ ਜਿਹਾ ਬਿਆਨ ਲਿਆ,ਜਿਸ ਵਿਚ ਉਸ ਨੇ ਇਹ ਲਿਖਾਇਆ ਕਿ ਅਕਾਲੀਆਂ ਨੇ ਹਮਲਾ ਕਰ ਕੇ ਮੇਰੇ ਬੰਦੇ ਮਾਰ ਦਿੱਤੇ ਹਨ ਤੇ ਮੁੜ ਅੱਗ ਨਾਲ ਸਾੜ ਕੇ ਭੱਜ ਗਏ ਹਨ। ਇਸ

ਵੇਲੇ ਮਹੰਤ ਨੂੰ ਸਰ੍ਹਾਂ ਵਿਚ ਛੱਡ ਕੇ ਡੀ.ਸੀ.ਤੇ ਸੰਧੂ ਜੀ ਤਾਰ ਘਰ ਨੂੰ ਚਲੇ ਗਏ ਤੇ ਮਿਸਟਰ ਕਿੰਗ ਸਾਹਿਬ ਕਮਿਸ਼ਨਰ ਲਾਹੌਰ ਨੂੰ ਫੌਜ ਦੇ ਦੋ ਸੌ ਸਿਪਾਹੀ ਭੇਜਣ ਲਈ ਤਾਰ ਦਿੱਤੀ। ਇਸ ਦੇ ਨਾਲ ਹੀ ਜੰਗ ਬਹਾਦਰ ਥਾਣੇਦਾਰ ਦੀ, ਸੜ ਰਹੀਆਂ ਲਾਸ਼ਾਂ ਬੁਝਾਉਣ ਦੀ ਡਿਊਟੀ ਲਾ ਦਿੱਤੀ। ਇਹ ਗੱਲ ਆਮ ਆਖੀ ਜਾਂਦੀ ਹੈ ਕਿ ਮਹੰਤਾਂ ਨੇ ਉਸ ਨੂੰ ਸੋਲ੍ਹਾਂ ਹਜ਼ਾਰ ਰੁਪਿਆ ਦੇਣਾ ਕੀਤਾ ਅਤੇ ਚਾਰ ਹਜ਼ਾਰ ਦੇ ਨੋਟ ਉਸੇ ਵੇਲੇ ਉਸ ਦੇ ਖ਼ੀਸੇ ਵਿਚ ਪਾ ਦਿੱਤੇ ਤੇ ਨਿਸ਼ਾਨ ਮਿਟਾਉਣ ਲਈ ਮਹੰਤ ਦੇ ਬੰਦੇ ਲਾਸ਼ਾਂ ਸ਼ਾਮ ਦੇ ਸਾਢੇ ਚਾਰ ਵਜੇ ਤੱਕ ਸਾੜਦੇ ਰਹੇ। ਭਾਈ ਉੱਤਮ ਸਿੰਘ ਜੀ ਨੇ ਬੰਗਲੇ ਆ ਕੇ ਡੀ.ਸੀ.ਨੂੰ ਖ਼ਬਰ ਦਿੱਤੀ ਕਿ ਲਾਸ਼ਾਂ ਸਾੜ ਕੇ ਨਿਸ਼ਾਨ ਮਿਟਾਏ ਜਾ ਰਹੇ ਹਨ। ਡੀ.ਸੀ.ਨੇ ਆ ਕੇ ਉਸੇ ਵੇਲੇ ਪਾਣੀ ਪੁਆ ਕੇ ਲਾਸ਼ਾਂ ਦੀ ਅੱਗ ਬੁਝਵਾ ਦਿੱਤੀ।

ਰਾਤ ਦੇ ਸਾਢੇ ਅੱਠ ਵਜੇ ਸਪੈਸ਼ਲ ਗੱਡੀ ਰਾਹੀਂ ਇਕ ਸੌ ਗੋਰਾ ਤੇ ਇਕ ਸੌ ਪੂਰਬੀ ਸਿਪਾਹੀ ਪੁੱਜ ਗਿਆ। ਪੁਲਸ ਤੇ ਫੌਜ ਨੇ ਆਉਂਦਿਆਂ ਹੀ ਗੁਰਦਵਾਰਿਆਂ ਦੇ ਗਿਰਦ ਪਹਿਰੇ ਲਾ ਦਿੱਤੇ।

## ਮਹੰਤ ਦੀ ਗ੍ਰਿਫਤਾਰੀ

੨੦ ਫਰਵਰੀ ਨੂੰ ਰਾਤ ਦੇ ਸਾਢੇ ਅੱਠ ਵਜੇ ਇਕ ਸੌ ਗੋਰਾ ਅਤੇ ਇਕ ਸੌ ਹਿੰਦੁਸਤਾਨੀ ਫ਼ੌਜੀਆਂ ਦੀ ਗੱਡੀ ਪੁੱਜ ਗਈ। ਇਸੇ ਗੱਡੀ ਵਿਚ ਹੀ ਮਿਸਟਰ ਸੀ.ਐਮ.ਕਿੰਗ ਕਮਿਸ਼ਨਰ, ਇੰਸਪੈਕਟਰ ਜਨਰਲ ਪੁਲਸ, ਸ.ਬ. ਮਹਿਤਾਬ ਸਿੰਘ ਜੀ ਸਰਕਾਰੀ ਵਕੀਲ.ਸ: ਗੁਰਬਖਸ਼ ਸਿੰਘ ਜੀ ਸਕੱਤਰ ਡਿਸਟ੍ਰਿਕਟ ਸਿੱਖ ਲੀਗ.ਸ: ਹਰਨਾਮ ਸਿੰਘ ਜੀ ਬੈਂਕਰ, ਸ: ਲਾਲ ਸਿੰਘ ਜੀ ਚੋਬ ਫਰੋਸ਼, ਸ: ਸੁੰਦਰ ਸਿੰਘ ਜੀ ਚਾਵਲਾ ਅਤੇ ਭਾਈ ਅਮਰ ਸਿੰਘ ਐਡੀਟਰ 'ਲਾਇਲ ਗਜ਼ਟ' ਪੁੱਜ ਗਏ ਸਨ।

ਨਨਕਾਣੇ ਸਾਹਿਬ ਪੁੱਜਦਿਆਂ ਸਾਰ ਡਿਸਟ੍ਰਿਕਟ ਮੈਜਿਸਟ੍ਰੇਟ ਸ਼ੇਖ਼ੂਪੁਰਾ ਦੇ ਹੁਕਮ ਨਾਲ ਗੁਰਦੁਆਰਾ ਜਨਮ ਅਸਥਾਨ ਨੂੰ ਜ਼ੇਰ ਦਫ਼ਾ ੧੪੪ ਜ਼ਾਬਤਾ ਫੌਜਦਾਰੀ ਦੇ ਅਨੁਸਾਰ ਫੌਜ ਦੇ ਪ੍ਰਬੰਧ ਵਿਚ ਦੇ ਦਿੱਤਾ ਗਿਆ। ਫੌਜ ਨੇ ਗੁਰਦਵਾਰੇ ਦੇ ਚੌਗਿਰਦੇ ਘੇਰਾ ਘੱਤ ਕੇ ਪਹਿਰੇ ਲਾ ਦਿੱਤੇ। ਸਭ ਸਿੱਖ ਮੁਖੀਆਂ ਤੇ ਅਫਸਰਾਂ ਨੇ ਸਾਰੇ ਮੌਕੇ ਆਪਣੇ ਅੱਖੀਂ ਵੇਖੇ ਅਤੇ ਕਮਿਸ਼ਨਰ ਦਾ ਧਿਆਨ ਛੇਤੀ ਗ੍ਰਿਫ਼ਤਾਰੀਆਂ ਕਰਾਉਣ ਵੱਲ ਦਿਵਾਇਆ।

ਸਭ ਤੋਂ ਪਹਿਲਾਂ ਮਹੰਤ ਨਰੈਣ ਦਾਸ ਦੇ ਬੂਹੇ ਅੱਗੇ ਪੁੱਜੇ। ਅੱਗੋਂ ਮਕਾਨ ਦਾ ਬੂਹਾ ਬੰਦ ਸੀ। ਬੂਹਾ ਖੋਲ੍ਹਣ ਲਈ ਆਵਾਜ਼ਾਂ ਦਿੱਤੀਆਂ ਗਈਆਂ। ਕੁਝ ਚਿਰ

ਬਾਅਦ ਆਵਾਜ਼ ਆ ਕੇ ਗੁੰਮ ਹੋ ਗਈ। ਅਖੀਰ ਮਕਾਨ ਨੂੰ ਘੇਰਾ ਘੱਤ ਕੇ ਬੂਹਾ ਤੋੜਿਆ ਗਿਆ ਤਾਂ ਮਹੰਤ ਦੂਜੇ ਬੂਹੇ ਥਾਣੀਂ ਹੱਥ ਵਿਚ ਬੰਦੂਕ ਲਈ ਸਾਹਮਣੇ ਆਇਆ, ਜੋ ਛੇਤੀ ਨਾਲ ਭੱਜ ਕੇ ਕਰੀ ਸਾਹਿਬ ਨੇ ਬੰਦੂਕ ਖੋਹ ਲਈ। ਇਸ ਦੇ ਨਾਲ ਹੀ ਹਰੀ ਨਾਥ ਜੋਗੀ ਬਾਹਰ ਆਇਆ ਤੇ ਉਹ ਭੀ ਕਲਾਵਾ ਭਰ ਕੇ ਫੜ ਲਿਆ ਗਿਆ। ਮਹੰਤ ਦੀ ਜਾਮ ਤਲਾਸ਼ੀ 'ਤੇ ਬਹੁਤ ਸਾਰੀਆਂ ਗੋਲੀਆਂ ਨਿਕਲੀਆਂ। ਦੋਹਾਂ ਨੂੰ ਇਕੱਠੀ ਹੱਥਕੜੀ ਲਾਈ ਗਈ। ਪੁਲਸ ਪਾਸ ਹੱਥਕੜੀਆਂ ਥੋੜ੍ਹੀਆਂ ਸਨ, ਇਸ ਕਰਕੇ ਇਨ੍ਹਾਂ ਦੇ ਪਿੱਛੋਂ ਛੱਬੀ ਪਠਾਣ ਤੇ ਮਹੰਤ ਦਾ ਇਕ ਹੋਰ ਚੇਲਾ ਗ੍ਰਿਫ਼ਤਾਰ ਕਰ ਕੇ ਮੁਸ਼ਕਾਂ ਬੰਨ੍ਹ ਲਈਆਂ। ਸਾਰੇ ਮੁਲਜ਼ਮ ਸਪੈਸ਼ਲ ਗੱਡੀ ਰਾਹੀਂ ਰਾਤ ਦੇ ਦੋ ਵਜੇ ਸੰਟਰਲ ਜੇਹਲ ਲਾਹੌਰ ਨੂੰ ਘੱਲ ਦਿੱਤੇ ਗਏ।

ਭਾਈ ਲਾਭ ਸਿੰਘ ਜੀ ਤੇ ਭਾਈ ਭਗਤ ਸਿੰਘ ਜੀ ਜੋ ਦੋ ਜ਼ਖ਼ਮੀ ਬੰਡਾਲੀਆਂ ਦੇ ਬੁੰਗੇ ਪਏ ਸਨ, ਉਹ ਡੀ.ਸੀ. ਦੇ ਹੁਕਮ ਨਾਲ ਮਿਉ ਹਸਪਤਾਲ ਲਾਹੌਰ ਵਿਚ ਇਲਾਜ ਲਈ ਏਸੇ ਗੱਡੀ ਵਿਚ ਹੀ ਭੇਜੇ ਗਏ ਸਨ।

ਤਲਾਸ਼ੀ ਵਿਚ ਬਾਵਾ ਹਰੀ ਦਾਸ ਐਡੀਟਰ 'ਸੰਤ ਸੇਵਕ' ਦੀ ਇਕ ਤਾਰ ਫੜੀ ਗਈ ਜਿਸ ਵਿਚ ਉਸ ਨੇ ਮਹੰਤ ਨਰੈਣ ਦਾਸ ਨੂੰ ਲਿਖਿਆ ਸੀ ਕਿ ਜੇਕਰ ਆਪ ਨੇ ਕੱਲ ਤੱਕ ਬਾਵਿਆਂ[੧] ਨੂੰ ਸਾਢੇ ਤਿੰਨ ਹਜ਼ਾਰ ਰੁਪਿਆ ਨਾ ਘੱਲਿਆ ਤਦ ਬਾਵੇ ਆਖਦੇ ਹਨ ਕਿ ਉਹ ਸਨਤਾਨ ਸਿੱਖ ਧਰਮ ਕਾਨਫ੍ਰੰਸ ਦੀਆਂ ਤਿਆਰੀਆਂ ਬੰਦ ਕਰ ਦੇਣਗੇ, ਫੌਰਨ ਇਹ ਰੁਪਿਆ ਟਿੱਕਾ ਹਰਬੰਸ ਸਿੰਘ ਜੀ ਨੂੰ ਭੇਜ ਦਿਓ।

---

*੧ ਇਸ ਕਾਨਫ੍ਰੰਸ ਦੇ ਹਰਤੇ-ਕਰਤੇ ਬਾਵਾ ਹਰਦਿਤ ਸਿੰਘ, ਬਾਵਾ ਅਵਤਾਰ ਸਿੰਘ, ਉਜਾਗਰ ਸਿੰਘ ਤੇ ਟਿੱਕਾ ਹਰਬੰਸ ਸਿੰਘ ਸਨ।ਬਾਵਾ ਕਰਤਾਰ ਸਿੰਘ ਬੇਦੀ ਰੀਸੈਪਸ਼ਨ ਕਮੇਟੀ ਦਾ ਪ੍ਰਧਾਨ ਤੇ ਟਿੱਕਾ ਜਸਵੰਤ ਸਿੰਘ ਸਕੱਤਰ ਸੀ। ਕਾਨਫ੍ਰੰਸ ਦਾ ਸਾਰਾ ਖਰਚ ਮਹੰਤ ਨਰੈਣ ਦਾਸ ਤੇ ਕ੍ਰਿਪਾ ਰਾਮ ਨੇ ਦੇਣਾ ਕੀਤਾ ਸੀ। ਪਰ ਸਭ ਤੋਂ ਵੱਧ ਪਵਾੜੇ ਦੀ ਜੜ੍ਹ ਹਰ ਇਕ ਬੰਨੇ ਗੰਢ-ਤੁਪ ਕਰਨ ਵਾਲਾ ਬਾਵਾ ਕਰਤਾਰ ਸਿੰਘ ਬੇਦੀ ਹੀ ਸੀ। ਇਸੇ ਨੇ ਹੀ ਇਸ ਕਾਨਫ੍ਰੰਸ ਦਾ ਬੀੜਾ ਚੁੱਕਿਆ ਸੀ। ੧੩ ਨਵੰਬਰ ਸੰ.੧੯੨੧ ਈ: ਵਾਲੇ ਦਿਨ ਮਹੰਤ ਨੇ ਫਾਂਸੀ ਦਾ ਹੁਕਮ ਸੁਣਨ ਸਮੇਂ ਬਾਵਾ ਕਰਤਾਰ ਸਿੰਘ ਬੇਦੀ ਤੇ ਦੋ ਹੋਰ ਹਰਦੁਆਰ ਦੇ ਸਾਧਾਂ ਦੇ ਨਾਮ 'ਤੇ ਵਸੀਅਤ ਕੀਤੀ ਸੀ ਕਿ ਇਹ ਨਨਕਾਣੇ ਸਾਹਿਬ ਦਾ ਗੁਰਦੁਆਰਾ ਸਿੱਖਾਂ ਪਾਸੋਂ ਕਾਨੂੰਨੀ ਚਾਰਾਜੋਈ ਕਰ ਕੇ ਵਾਪਸ ਲੈ ਲੈਣ। ਇਨ੍ਹਾਂ ਨੇ ਸ਼ੇਖ਼ੂਪੁਰੇ ਅਦਾਲਤ ਵਿਚ ਦੀਵਾਨੀ ਦਾਹਵਾ ਦਾਇਰ ਕਰ ਦਿੱਤਾ ਸੀ।*

ਇਕ ਰੁੱਕਾ ਨਰੈਣ ਦਾਸ ਦਾ ਦਸਖ਼ਤੀ ਫੜਿਆ ਗਿਆ ਜਿਸ ਵਿਚ ਇੰਸਪੈਕਟਰ ਪੁਲਸ ਨੂੰ ਇਕ ਹਜ਼ਾਰ ਰੁਪਿਆ ਵੱਢੀ ਦੇਣ ਦਾ ਹਾਲ ਸੀ ਜੋ ੨੩ ਫਰਵਰੀ ਵਾਲੇ ਦਿਨ ਗਵਰਨਰ ਪੰਜਾਬ ਨੂੰ ਦਿੱਤਾ ਗਿਆ ਸੀ। ਪਰ ਇੰਸਪੈਕਟਰ ਪੁਲਸ ਕੇਵਲ ਇੱਥੋਂ ਬਦਲਿਆ ਹੀ ਗਿਆ ਸੀ। ਇਕ ਬੋਰੀ ਬੁਰਜ ਵਿੱਚੋਂ ਤੇ ਅੱਧੀ ਬੋਰੀ ਦਰਸ਼ਨੀ ਡਿਉੜੀ ਦੀ ਉਪਰਲੀ ਛੱਤੋਂ ਕਾਰਤੂਸਾਂ ਦੀ ਫੜੀ ਗਈ। ਇਸ ਤੋਂ ਬਿਨਾਂ ਕੁਝ ਕਾਰਤੂਸ ਮਹੰਤ ਦੇ ਅੰਦਰੋਂ ਭੀ ਫੜੇ ਗਏ ਸਨ।

ਇਕ ਤਾਰ ਮਹੰਤ ਨਰੈਣ ਦਾਸ ਦੇ ਨਾਮ 'ਤੇ ਲਾਲਾ ਲਾਜਪਤ ਰਾਏ ਵੱਲੋਂ ਦਿੱਤੀ ਗਈ ਫੜੀ ਗਈ, ਜਿਸ ਵਿਚ ਲਿਖਿਆ ਸੀ ਕਿ ਮਹਾਤਮਾ ਗਾਂਧੀ ਜੀ ਨਨਕਾਣੇ ਸਾਹਿਬ ਨਹੀਂ ਆ ਸਕਦੇ[੧]।

## ਬਾਵੇ ਕਰਤਾਰ ਸਿੰਘ ਨੂੰ ਪੰਝੱਤ੍ਰ ਹਜ਼ਾਰ ਰੁਪਿਆ ਦੇਣਾ

ਜਦੋਂ ਸ਼੍ਰੋਮਣੀ ਕਮੇਟੀ ਵੱਲੋਂ ਨਨਕਾਣੇ ਸਾਹਿਬ ਵਿਚ ੪,੫ ਅਤੇ ੬ ਮਾਰਚ ਨੂੰ ਬੜਾ ਭਾਰੀ ਦੀਵਾਨ ਕਰਨ ਦਾ ਇਸ਼ਤਿਹਾਰ ਨਿਕਲਿਆ ਤਾਂ ਮਹੰਤ ਨੂੰ ਪਿੱਸੂ ਪੈ ਗਏ ਤੇ ਉਸ ਨੇ ਗੁਰੂ ਦੇ ਖ਼ਜ਼ਾਨੇ 'ਚੋਂ ਸਭ ਰੁਪਿਆ ਕਢਾ ਕੇ ਲਾਹੌਰ ਢੋਣਾ ਸ਼ੁਰੂ ਕਰ ਦਿੱਤਾ ਅਤੇ ਬੌਂਦਲੇ ਹੋਏ ਨੇ ਰੁਪਿਆ ਅਮਾਨਤ ਰਖਣ 'ਤੇ ਦੇਣ ਲੱਗਿਆਂ ਕੋਈ ਥਾਂ-ਕੁ-ਥਾਂ ਨਾ ਵੇਖਿਆ। ਪੰਜਾਹ ਹਜ਼ਾਰ ਦੇ ਕਰੀਬ ਦੇਵੀ ਦਿਆਲ ਆੜ੍ਹਤੀ ਮੰਡੀ ਨਨਕਾਣਾ ਸਾਹਿਬ ਨੂੰ ਦਿੱਤਾ ਰੁਪਿਆ ਮਾਰਿਆ ਗਿਆ ਤੇ ਹੋਰ ਕਈ ਬੰਦਿਆਂ[੨] ਨੂੰ ਬੇਸ਼ੁਮਾਰ ਰੁਪਿਆ ਦਿੱਤਾ ਗਿਆ। ਜੋ ਰੁਪਿਆ ਸ਼ੇਰ ਸਿੰਘ ਦਾਂਦੂੰ ਕਈ ਦਿਨ ਲਾ ਕੇ ਇਥੋਂ ਲਾਹੌਰ ਮਹੰਤ ਦੇ ਰਾਮ ਗਲੀ ਵਾਲੇ ਮਕਾਨ ਵਿਚ ਢੋ ਕੇ ਪਹੁੰਚਾਂਦਾ ਰਿਹਾ

---

*੧ ਲਾਲਾ ਲਾਜਪਤ ਰਾਏ ਦੇ "ਬੰਦੇ ਮਾਤਰਮ" ਅਖ਼ਬਾਰ ਨੂੰ ਮਹੰਤ ਵੱਲੋਂ ਪੰਜਾਹ ਹਜ਼ਾਰ ਰੁਪਿਆ ਦਿੱਤਾ ਗਿਆ ਸੀ ਜਿਸ ਦੇ ਕਾਰਨ ਉਸ ਨੇ ਗਲਤ-ਫ਼ਹਿਮੀ ਪੈਦਾ ਕਰਨ ਵਾਲੇ ਨੋਟ ਲਿਖੇ। ਦੂਜਾ ਲਾਲਾ ਜੀ ਨਾਲ ਇਹ ਫੈਸਲਾ ਸੀ ਕਿ ਇਕ ਟ੍ਰਸਟ ਬਣਾਇਆ ਜਾਵੇਗਾ, ਜਿਸ ਦੇ ਪ੍ਰਧਾਨ ਲਾਲਾ ਜੀ ਤੇ ਮੈਂਬਰ ਉਨ੍ਹਾਂ ਦੀ ਮਰਜੀ ਦੇ ਬੰਦੇ ਹੋਣਗੇ। ਮਹੰਤ ਨੂੰ ਗੁਜਾਰਾ ਦੇ ਕੇ ਬਾਕੀ ਰੁਪਿਆ ਨੈਸ਼ਨਲ ਯੂਨੀਵਰਸਿਟੀ ਤੇ ਪੋਲੀਟੀਕਲ ਕੰਮਾਂ 'ਤੇ ਖਰਚ ਕੀਤਾ ਜਾਵੇਗਾ।*

*੨ ਕਿੰਨਾ ਕਿੰਨਾ ਤੇ ਕਿਸ ਕਿਸ ਉਸ ਵੇਲੇ ਦੇ ਚੌਧਰੀ ਮਹੰਤ ਵੱਲੋਂ, ਕਿੱਥੇ ਕਿੱਥੇ ਰੁਪਿਆ ਦਿੱਤਾ ਗਿਆ,ਪੂਰਾ ਵੇਰਵਾ ਨ ਰੱਦੇ ਜਾਣ ਵਾਲੇ ਸਬੂਤਾਂ ਸਣੇ ਅਗਲੇ ਹਿੱਸੇ ਵਿਚ ਦਿੱਤਾ ਜਾਵੇਗਾ।ਸਾਕੇ ਦੀ ਤਿਆਰੀ ਤੇ ਮੁਕੱਦਮੇ ਦੇ ਅਖੀਰ ਤੱਕ ਮਹੰਤ ਦਾ ਸੱਤ ਲਖ ਰੁਪਿਆ ਖ਼ਰਚ ਹੋਇਆ ਸੀ।*

ਸੀ, ਉਸ ਵਿੱਚੋਂ ੨੧ ਫ਼ਰਵਰੀ ਦੀ ਰਾਤ ਨੂੰ ਨੌਂ ਵਜੇ ਫ਼ਿਟਨ ਨੰਬਰ ੧੪, ਬੰਦ ਗੱਡੀ ਨੰਬਰ ੮੧ ਅਤੇ ਇਕ ਟਾਂਗੇ ਵਿਚ ਪੰਜ ਵੱਡੇ ਬਕਸ ਰੁਪਿਆਂ ਅਤੇ ਪੌਂਡਾਂ ਦੇ ਭਰੇ ਹੋਏ ਬਾਵਾ ਹਰੀ ਦਾਸ ਸੱਯਦ ਵਾਲਾ, ਬਾਬਾ ਸੁੰਦਰ ਦਾਸ ਸਿਆਲਕੋਟੀ ਤੇ ਮਹੰਤਣੀ ਲਖਸ਼ਮੀ ਦੇਵੀ ਤਿੰਨੇ ਜਣੇ ਕੋਠੀ ਨੰ:੨੨ ਵਿਚ ਬਾਵਾ ਕਰਤਾਰ ਸਿੰਘ ਬੇਦੀ ਪਾਸ ਲੈ ਕੇ ਪੁੱਜੇ ਤਾਂ ਇਨ੍ਹਾਂ ਬਕਸਾਂ 'ਚੋਂ ਕੱਢ ਕੇ ਤੱਕੜੀ ਨਾਲ ਤੋਲ ਕੇ ਪੰਝਤ੍ਰ ਹਜ਼ਾਰ ਰੁਪਿਆ ਉਸ ਨੂੰ ਦੇ ਦਿੱਤਾ। ਰਾਤ ਨੂੰ ਮਹੰਤਣੀ ਤੇ ਦੂਜੇ ਦੋਵੇਂ ਜਣੇ ਬਾਵੇ ਦੀ ਕੋਠੀ ਹੀ ਰਹੇ,ਤੇ ਉਸ ਨੂੰ ਕਿਹਾ ਕਿ ਉਹ ਮਹੰਤਣੀ ਨੂੰ ਆਪਣੇ ਚੱਕਾਂ ਵਿਚ ਲੁੱਕਣ ਵਾਸਤੇ ਪਹੁੰਚਾ ਦੇਵੇ, ਪ੍ਰੰਤੂ ਉਸ ਨੇ ਇਹ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ। ਅਖੀਰ ਇਨ੍ਹਾਂ ਦੋਹਾਂ ਜਣਿਆਂ ਨੇ ਨਰਾਸ ਹੋਇਆਂ ਬਾਵੇ ਦੀ ਮੋਟਰ -ਕਾਰ ਲਈ ਤੇ ਰਾਤੋ-ਰਾਤ ਇਸ ਵਿਚ ਮਹੰਤਣੀ ਨੂੰ ਸੁਆਰ ਕਰ ਕੇ ਅਟਾਰੀ ਲੈ ਗਏ ਤੇ ਇੱਥੋਂ ਤਿੰਨੇ ਜਣੇ ਗੱਡੀ ਚੜ੍ਹ ਕੇ ਹਰਦੁਆਰ ਨੂੰ ਚਲੇ ਗਏ। ਮਹੰਤਣੀ ਨੂੰ ਇਥੇ ਛੱਡ ਕੇ ਮੁੜ ਉਹ ਦੋਵੇਂ ਜਣੇ ਵਾਪਿਸ ਆ ਗਏ ਤੇ ਮਹੰਤ ਦੇ ਬਰਖ਼ਿਲਾਫ਼ ਬਣੇ ਗਵਾਹਾਂ ਨੂੰ ਪੰਜ-ਪੰਜ, ਚਾਰ-ਚਾਰ ਹਜ਼ਾਰ ਰੁਪਿਆ ਦੇ ਕੇ ਮੁਕਰਾਉਂਦੇ ਰਹੇ।

***

# ਗੁਰਦੁਆਰੇ ਦਾ ਕਬਜ਼ਾ

੨੧ ਜਨਵਰੀ ਦੀ ਸ਼ਾਮ ਨੂੰ ਮਾਸਟਰ ਤਾਰਾ ਸਿੰਘ ਜੀ, ਸ: ਹਰਬੰਸ ਸਿੰਘ ਜੀ ਅਟਾਰੀ, ਪ੍ਰੋ: ਜੋਧ ਸਿੰਘ ਜੀ, ਸ: ਤੇਜਾ ਸਿੰਘ ਸਮੁੰਦਰੀ, ਬਾਬਾ ਕੇਹਰ ਸਿੰਘ ਜੀ ਪੱਟੀ ਅਤੇ ਭਾਈ ਕਰਤਾਰ ਸਿੰਘ ਜੀ ਝੱਬਰ ਆਪਣੇ ਜਥਿਆਂ ਸਣੇ ਪੁੱਜ ਚੁੱਕੇ ਸਨ।

ਭਾਈ ਕਰਤਾਰ ਸਿੰਘ ਜੀ ਝੱਬਰ[੧] ਦੇ ਜਥੇ ਵਿਚ ਅੱਠ ਸੌ ਅਤੇ ਹਜ਼ਾਰ ਦੇ ਵਿਚਕਾਰ ਸਿੰਘ ਹੋਣਗੇ ਜੋ ਸਭ ਹਥਿਆਰਬੰਦ ਸਨ । ਕਿਸੇ ਪਾਸ ਛਵ੍ਹੀ, ਕਿਸੇ ਪਾਸ ਕੁਹਾੜੀ, ਪਰ ਡਾਂਗੋਂ ਖਾਲੀ ਤਾਂ ਕੋਈ ਭੀ ਨਹੀਂ ਸੀ। ਸਭ ਸਿੰਘਾਂ ਨੂੰ ਰੋਹ ਚੜ੍ਹੇ ਹੋਏ ਸਨ ਤੇ ਅਥਾਹ ਜੋਸ਼ ਵਿਚ ਆਏ ਸਭ ਮਰਨ-ਮਾਰਨ ਨੂੰ ਤਿਆਰ ਸਨ। ਇਨ੍ਹਾਂ ਵਿਚੋਂ ਕੁਝ ਸਿੰਘ ਘੋੜੀਆਂ 'ਤੇ ਸਵਾਰ ਸਨ ਜੋ ਇਕ ਸਿੱਧੀ ਕਤਾਰ ਬੰਨ੍ਹ ਕੇ ਗੁਰਦੁਆਰੇ ਨੂੰ ਸਿੱਧੇ ਤੀਰ ਆ ਰਹੇ ਸਨ । ਸ: ਬ: ਮਹਿਤਾਬ ਸਿੰਘ ਜੀ ਨੇ ਅੱਗਲ-ਵਾਂਢੀ ਜਾ ਕੇ ਇਸ ਜਥੇ ਨੂੰ ਕੁਝ ਚਿਰ ਲਈ ਅਟਕਾ ਦਿੱਤਾ ਤੇ ਸਿੱਖ ਮੁਖੀਆਂ ਨੂੰ ਇਕੱਠੇ ਕਰ ਕੇ ਕਿਹਾ ਕਿ ਸਰਕਾਰ ਦੀ ਮਰਜ਼ੀ ਇਕ ਕਮੇਟੀ ਬਣਾ ਕੇ ਗੁਰਦੁਆਰੇ ਦਾ ਕਬਜ਼ਾ ਦੇ ਦੇਣ ਦੀ ਹੈ, ਤੁਸੀਂ ਕਮੇਟੀ ਬਣਾ ਕੇ ਕਬਜ਼ਾ ਲੈ ਲਓ। ਸ: ਹਰਬੰਸ ਸਿੰਘ ਹੋਰਾਂ ਉੱਤਰ ਦਿੱਤਾ ਕਿ ਪੰਥ ਅੱਗੇ ਕਮੇਟੀ ਬਣਾ ਚੁੱਕਾ ਹੈ ਤੇ ਅਸੀਂ ਕਬਜ਼ਾ ਸ਼੍ਰੋ: ਗੁ: ਪ੍ਰ: ਕਮੇਟੀ ਦੇ ਨਾਮ 'ਤੇ ਲਵਾਂਗੇ, ਵੱਖਰੀ ਕਮੇਟੀ ਨਹੀਂ ਬਣਾਵਾਂਗੇ। ਇਸ ਗੱਲ 'ਤੇ ਕੁਝ ਚਿਰ ਵਿਚਾਰ ਹੁੰਦੀ ਰਹੀ, ਛੇਕੜ ਇਹ ਫ਼ੈਸਲਾ ਹੋਇਆ ਕਿ ਸ਼੍ਰੋਮਣੀ ਕਮੇਟੀ ਦੀ ਇਕ ਸਬ ਕਮੇਟੀ ਬਣਾ ਕੇ ਕਬਜ਼ਾ ਲਿਆ ਜਾਵੇ। ਇਤਨੇ ਨੂੰ ਕਿੰਗ ਕਮਿਸ਼ਨਰ ਤੇ ਡੀ.ਸੀ. ਸ਼ੇਖੂਪੁਰਾ ਇਨ੍ਹਾਂ ਦੇ ਪਾਸ ਆ ਗਏ। ਫੇਰ ਇਹੋ ਗੱਲ ਮੁੜ ਕੇ ਦੁਬਾਰੇ ਚੱਲੀ। ਡੀ.ਸੀ. ਸ਼ੇਖੂਪੁਰਾ (ਜੇਹੜੇ ਸ: ਹਰਬੰਸ ਸਿੰਘ ਜੀ ਨੂੰ ਜਾਣਦੇ ਨਹੀਂ ਸਨ) ਨੇ ਕੁਝ ਅਜਿਹਾ ਰੀਮਾਰਕ ਕੀਤਾ ਜਿਸ ਦਾ ਭਾਵ ਇਹ ਸੀ ਕਿ ਕੁਝ ਵਧੀਕ (Respectable) ਆਦਮੀਆਂ ਦੀ ਕਮੇਟੀ ਹੋਣੀ ਚਾਹੀਦੀ ਹੈ। ਸ: ਹਰਬੰਸ ਸਿੰਘ ਜੀ ਨੇ ਕਿਹਾ ਕਿ ਮਿਸਟਰ ਕਿੰਗ ਸਾਨੂੰ ਜਾਣਦੇ ਹਨ, ਪ੍ਰੰਤੂ ਸਾਨੂੰ ਕੋਈ ਚਾਓ ਕਬਜ਼ਾ

*੧ ਜਥੇ ਦੇ ਸਿੰਘਾਂ ਦਾ ਹਰ ਇਕ ਪਿੰਡ ਵਿੱਚੋਂ ਇਕੱਠੇ ਹੋ ਕੇ ਤੁਰਨਾ ਤੇ ਜਥੇਦਾਰਾਂ ਦਾ ਨਿਯਤ ਹੋਣਾ ਛੱਤੀਆਂ ਜ਼ਿਲ੍ਹਿਆਂ ਦੇ ਸਿੰਘਾਂ ਦਾ ਮਾਰਚ ਕਰਨਾ, ਦੇਵਾ ਦਾਸ ਦੀ ਮੋਟਰ ਰੋਕ ਕੇ ਫੜਨ ਤੇ ਉਸ ਪਾਸੋਂ ਖੋਹੀ ਸੰਦੂਕੜੀ ਦਾ ਮੁਕੰਮਲ ਹਾਲ ਅਗਲੇ ਹਿੱਸੇ ਵਿਚ ਦਿੱਤਾ ਜਾਵੇਗਾ। 'ਸ਼ਮਸ਼ੇਰ'*

ਲੈਣ ਦਾ ਨਹੀਂ; ਤੁਸੀ ਜਿਹੜੀ ਮਰਜੀ ਹੈ ਕਮੇਟੀ ਬਣਾ ਲਉ। ਮਿਸਟਰ ਕਿੰਗ ਨੇ ਜਦ ਕੰਮ ਵਿਚਲਦਾ ਵੇਖਿਆ ਤਾਂ ਆਖਣ ਲੱਗਾ ਕਿ ਸਰਦਾਰ ਸਾਹਿਬ ਜੀ, ਸਾਡਾ ਇਹ ਮਤਲਬ ਨਹੀਂ ਹੈ। ਅਖੀਰ ਮੁੱਕਦੀ ਗੱਲ ਇਹ ਕਿ ਉਹਨਾਂ ਪੰਥਕ ਮੁਖੀਆਂ ਨੇ ਸ਼੍ਰੋਮਣੀ ਕਮੇਟੀ ਦੇ ਨਾਮ 'ਤੇ ਗੁਰਦੁਆਰੇ ਦਾ ਕਬਜ਼ਾ ਲੈ ਲਿਆ ਤੇ ਕੁੰਜੀਆਂ ਸ:ਹਰਬੰਸ ਸਿੰਘ ਜੀ ਅਟਾਰੀ ਦੇ ਹੱਥ ਫੜਾਈਆਂ। ਸਭ ਸਿੰਘ ਜੈਕਾਰੇ ਛੱਡਦੇ ਗੁਰਦੁਆਰੇ ਨੂੰ ਤੁਰ ਪਏ। ਜਦ ਦਰਸ਼ਨੀ ਡਿਉੜੀ ਪਾਸ ਪੁੱਜੇ, ਤਾਂ ਅੱਗੇ ਗੋਰੇ ਪਹਿਰੇ 'ਤੇ ਸਨ, ਤੇ ਕੁਝ ਸਾਧੂ ਧੂਣੀਆਂ ਤਪਾਈ ਬੈਠੇ ਸਨ। ਸਰਕਾਰ ਨੇ ਡੀ.ਸੀ. ਦੇ ਹੁਕਮ ਨਾਲ ਗੋਰਿਆਂ ਦਾ ਪਹਿਰਾ ਉਸੇ ਵੇਲੇ ਹਟਾ ਲਿਆ ਤੇ ਉਹ ਸਾਧੂ ਭੀ ਨਾਲ ਹੀ ਤਿੱਤਰ ਹੋ ਗਏ। ਇਤਨੇ ਨੂੰ ਜਥਾ ਭੀ ਪੁੱਜ ਗਿਆ। ਗੁਰਦੁਆਰੇ ਦੇ ਬੂਹੇ ਬੰਦ ਕਰਵਾ ਕੇ ਇਸ ਜਥੇ ਦੇ ਥਾਂ-ਪਰ-ਥਾਂ ਪਹਿਰੇ ਲਾ ਦਿੱਤੇ ਗਏ, ਤਾਂ ਜੋ ਪੁਲਸ ਮੌਕੇ ਦਾ ਨਕਸ਼ਾ ਸਹੀ ਬਣਾ ਸਕੇ ਅਤੇ ਕੋਈ ਨਿਸ਼ਾਨ ਨਾ ਮਿਟ ਜਾਵੇ।

## ਦਿਲ-ਕੰਬਾਊ ਦ੍ਰਿਸ਼ਜ

ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਸਰੀਰ ਦੇ ਲੂੰ-ਕੰਡੇ ਖੜ੍ਹੇ ਕਰਨ ਵਾਲਾ ਡਾਹਢਾ ਹੀ ਦਰਦਨਾਕ ਨਕਸ਼ਾ ਬਣਿਆ ਹੋਇਆ ਸੀ। ਥਾਂ-ਥਾਂ ਪਵਿੱਤਰ ਸ਼ਹੀਦੀ ਖ਼ੂਨ ਦੀਆਂ ਛਿੱਟਾਂ ਤੇ ਘਰਾਲਾਂ ਵਗੀਆਂ ਹੋਈਆਂ ਸਨ। ਸਾਰੇ ਹਾਤੇ ਵਿਚ ਲੋਥਾਂ ਨੂੰ ਧੂਹਣ ਦੀਆਂ ਘਸੀਟਣੀਆਂ ਲੱਗੀਆਂ ਹੋਈਆਂ ਸਨ ਅਤੇ ਖ਼ੂਨ ਦੇ ਵਗਿਆਂ ਰੇੜ੍ਹਾਂ ਦੇ ਨਿਸ਼ਾਨ ਸਨ। ਪੰਜ ਵੱਖ-ਵੱਖ ਥਾਵਾਂ 'ਤੇ ਕੋਈ ਵੀਹ ਮੁਰੱਬਾ ਫੁੱਟ ਵਿਚ ਸ਼ਹੀਦਾਂ ਦੀਆਂ ਝੁਲਸੀਆਂ ਹੋਈਆਂ ਦੇਹੀਆਂ ਖਿੱਲਰੀਆਂ ਪਈਆਂ ਸਨ। ਬਾਕੀ ਇਕ ਵੱਡੇ ਪੰਜ ਫ਼ੁੱਟ ਉੱਚੇ ਢੇਰ ਵਿਚ ਇਕੱਠੀਆਂ ਪਈਆਂ ਸਨ। ਇਸ ਢੇਰ ਵਿਚ ਬਹੁਤ ਸਾਰੇ ਸਿਰ ਧੜਾਂ ਤੋਂ ਵੱਖ ਹੋਏ ਇਉਂ ਜਾਪਦੇ ਸਨ ਕਿ ਜਿਸ ਤਰ੍ਹਾਂ ਘੁਮਿਆਰ ਦੇ ਪਜਾਵੇ ਵਿਚ ਅੱਧ-ਕੱਚੇ ਟਿੰਡਾਂ ਵਰਗੇ ਭਾਂਡੇ ਪਏ ਹੋਣ। ਇਨ੍ਹਾਂ ਨੂੰ ਮਿੱਟੀ ਦਾ ਤੇਲ ਪਾ ਕੇ ਸਾੜਨ ਦਾ ਯਤਨ ਕੀਤਾ ਗਿਆ ਸੀ। ਕੁਝ ਅੱਧ-ਸੜੀਆਂ, ਕੁਝ ਝੁਲਸੀਆਂ ਹੋਈਆਂ ਖ਼ੂਨ ਨਾਲ ਲੱਥ-ਪਥ ਹੋਈਆਂ ਦੇਹੀਆਂ ਪਈਆਂ ਸਨ। ਪੂਰਾ ਜੁੱਸਾ ਕਿਸੇ ਦਾ ਕਾਇਮ ਨਹੀਂ ਸੀ। ਸਭ ਸੜੇ ਹੋਏ ਬੇ-ਪਛਾਣੇ ਤੇ ਅੰਗ-ਅੰਗ ਹੋਏ ਪਏ ਸਨ। ਹੱਡੀਆਂ ਨਾਲ ਸੜਿਆ ਹੋਇਆ ਮਾਸ ਵੇਖ ਕੇ ਮਨੁੱਖ ਦਾ ਸਰੀਰ ਕੰਬਣ ਤੇ ਦਿਲ ਧੜਕਣ ਲੱਗ ਪੈਂਦਾ ਸੀ।

ਇਹ ਭਿਆਨਕ ਦਿਲ-ਕੰਬਾਊ ਦ੍ਰਿਸ਼ਜ ਵੇਖ ਕੇ ਸਿੱਖਾਂ ਦੇ ਅੱਥਰੂ ਨਿਕਲਣੋਂ ਨ ਰਹਿ ਸਕੇ। ਕਈਆਂ ਦੇ ਸਰੀਰ ਵਿਚ ਝੁਣ-ਝੁਣੀਆਂ ਤੇ ਕੰਬਣੀਆਂ ਛਿੜੀਆਂ ਹੋਈਆਂ ਸਨ। ਕਈਆਂ ਦੀ ਇਨ੍ਹਾਂ ਜ਼ੁਲਮੀ ਨਜ਼ਾਰਿਆਂ ਨੂੰ ਵੇਖ ਕੇ ਹਿਚਕੀ ਬੱਝੀ

ਹੋਈ ਸੀ। ਕਈ ਸਿੰਘ ਸਿੰਘਣੀਆਂ ਇਸ ਹਾਲਤ ਵਿਚ ਖੜ੍ਹੇ ਬੇਹਵਾਸ ਹੋ ਰਹੇ ਸਨ। ਇਨ੍ਹਾਂ ਵਿਚ ਕਈ ਅਜਿਹੇ ਭੀ ਸਨ ਜੋ ਹੈਰਾਨੀ ਦੇ ਮਾਰੇ ਬਿਟਰ ਬਿਟਰ ਤੱਕ ਰਹੇ ਸਨ। ਵੇਖਣ ਵਾਲੇ ਨੂੰ ਇਉਂ ਮਾਲੂਮ ਹੁੰਦਾ ਸੀ ਕਿ ਉਸ ਦੀ ਕੋਈ ਪਿਆਰੀ ਚੀਜ਼ ਇਸ ਥਾਂ ਗੁੰਮ ਹੋ ਗਈ ਹੈ, ਜਿਸ ਦਾ ਇਸ ਦੁਨੀਆਂ ਵਿਚ ਮਿਲਣਾ ਅਸੰਭਵ ਹੈ !!

ਪੁਲਸ ਨੂੰ ਪੜਤਾਲ ਕਰਨ 'ਤੇ ਕਿਤੇ-ਕਿਤੇ ਕੱਟੇ ਹੋਏ ਕੇਸ ਤੇ ਇਕ ਚਾਟੀ ਵਿਚ ਕੁਝ ਕੜੇ, ਕੰਘੇ ਤੇ ਚੱਲੇ ਹੋਏ ਕਾਰਤੂਸ ਮਿਲੇ। ਮਿੱਟੀ ਦੇ ਤੇਲ ਦੇ ਛੱਬੀ ਪੀਪੇ ਖਾਲੀ ਬਾਹਰ ਹਾਤੇ ਵਿਚੋਂ ਤੇ ਸੋਲ੍ਹਾਂ ਭਰੇ ਹੋਏ ਅੰਦਰੋਂ ਕੋਠੜੀਆਂ ਵਿਚੋਂ ਮਿਲੇ। ਸੱਤ ਸੀਖਾਂ, ਜਿਨ੍ਹਾਂ ਨਾਲ ਹਿਲਾ-ਹਿਲਾ ਤੇ ਠਕੋਰ ਠਕੋਰ ਕੇ ਲੋਥਾਂ ਸਾੜਦੇ ਰਹੇ ਸਨ। ਬਾਵਲੀ ਦੇ ਨਾਲ ਬਹੁਤ ਸਾਰੇ ਖਾਲੀ ਘੜੇ ਪਏ ਸਨ, ਜਿਨ੍ਹਾਂ ਨਾਲ ਖ਼ੂਨ ਧੋਣ ਲਈ ਪਾਣੀ ਖੜਿਆ ਜਾਂਦਾ ਸੀ। ਦਰਸ਼ਨੀ ਡਿਉੜੀ ਤੇ ਹੋਰ ਕੋਠਿਆਂ ਉਤੋਂ ਤੇ ਥੱਲਿਓਂ ਇੱਟਾਂ ਦੇ ਸੋਲ੍ਹਾਂ ਵੱਡੇ ਢੇਰ, ਸਿਗਰਟਾਂ ਦੀਆਂ ਡੱਬੀਆਂ, ਸ਼ਰਾਬ ਦੀਆਂ ਬੋਤਲਾਂ, ਤਮਾਕੂ ਦੀਆਂ ਚਿਲਮਾਂ ਤੇ ਬਹੁਤ ਸਾਰੇ ਤੇਲ ਨਾਲ ਭਿੱਜੇ ਹੋਏ ਵੜੇਵੇਂ ਜੋ ਰਾਤ ਨੂੰ ਦੌਰੇ ਭਰ ਕੇ ਗੁਰਦੁਆਰੇ ਦੇ ਚਵ੍ਹੀਂ ਬੰਨੀਂ ਰੌਸ਼ਨੀ ਲਈ ਬਾਲੇ ਜਾਂਦੇ ਸਨ ਆਦਿ ਮਿਲੇ। ਭਾਈ ਦਲੀਪ ਸਿੰਘ ਜੀ ਸਾਹੋਵਾਲ ਵਾਲੀ ਘੁਮਿਆਰਾਂ ਦੀ ਭੱਠੀ ਵਿੱਚੋਂ ਸੱਤ ਕੜੇ, ਇਕ ਮਾਲਾ ਲੋਹੇ ਦੀ ਭਾਈ ਦਲੀਪ ਸਿੰਘ ਜੀ ਦੀ, ਨੌਂ ਰੁਪਏ ਤੇ ਇਕ ਪੈਸਾ ਨਕਦ ਮਿਲੇ। ਇਕ ਸਿੰਘ ਦੀ ਖੋਪਰੀ ਜੋ ਅਜੇ ਸਾਰੀ ਸੜੀ ਨਹੀਂ ਸੀ, ਮਿਲੀ। ਉਸ ਉਪਰ ਇਸ ਵੇਲੇ ਕੇਸ ਮੌਜੂਦ ਸਨ। ਇਕ ਸ਼ਹੀਦ ਸਿੰਘ ਦਾ ਸਬੂਤਾ ਹੱਥ ਜਿਸ ਵਿਚ ਕੁੰਜੀਆਂ ਦਾ ਗੁੱਛਾ ਫੜਿਆ ਹੋਇਆ ਸੀ। ਬਾਕੀ ਸਭ ਦੇ ਸਰੀਰ ਸੜ ਕੇ ਭਸਮ ਹੋ ਚੁੱਕੇ ਸਨ।

ਚੁਖੰਡੀ ਦੇ ਅੰਦਰ ਖ਼ੂਨ ਜੰਮਿਆ ਪਿਆ ਸੀ। ਬਾਹਰਲਾ ਚੁਬੱਚਾ ਖ਼ੂਨ ਨਾਲ ਭਰਿਆ ਪਿਆ ਸੀ। ਪੰਜ ਕੰਘੇ, ਖਿੱਲਰੇ ਹੋਏ ਕੇਸ, ਇਕ ਸੌ ਤੋਂ ਵਧੀਕ ਬੰਦੂਕਾਂ ਦੀਆਂ ਗੋਲੀਆਂ ਮਿਲੀਆਂ। ਇਕ ਬੂਹੇ ਦੇ ਤਖ਼ਤੇ ਅਤੇ ਪੱਥਰ ਦੀ ਸਿਲ ਉੱਤੇ ਸਿੰਘਾਂ ਨੂੰ ਵੱਢਣ-ਟੁੱਕਣ ਦੇ ਕਸਾਈ ਦੇ ਫੱਟੇ ਵਾਂਗ ਨਿਸ਼ਾਨ ਸਨ। ਇਕ ਸੰਤ ਰਾਮ ਸਾਧ ਤੇ ਤਿੰਨ ਹੋਰ ਸ਼ਹੀਦਾਂ ਦੀਆਂ ਸਬੂਤੀਆਂ ਦੇਹੀਆਂ ਸਨ। ਵੱਖ-ਵੱਖ ਥਾਈਂ ਲਾਸ਼ਾਂ ਦੇ ਪੰਜ ਵੱਡੇ ਢੇਰ ਲੱਗੇ ਹੋਏ ਸਨ। ਪੁਲਸ ਵਾਲਿਆਂ ਇਕ ਸੌ ਤੀਹ[੧] ਲੋਥਾਂ ਗਿਣੀਆਂ

---

*੧ ਮੈਂ ਸਾਰਾ ਸ਼ਹੀਦੀ ਇਲਾਕਾ ਛਾਣ ਕੇ ੮੬ ਸ਼ਹੀਦਾਂ ਦਾ ਪਤਾ ਲਾ ਸਕਿਆ ਹਾਂ। ਮਹੰਤ ਪਾਰਟੀ ਵੱਲੋਂ ਤਿੰਨ ਬੰਦੇ ਮਰਿਆਂ ਦਾ ਥਹੁ ਲੱਗਾ ਹੈ। ਸੋਹਣੀ ਮੁਸੱਲੀ, ਸੰਤ ਰਾਮ ਸਾਧ ਤੇ ਭਗਵਾਨ ਸਿੰਘ ਮੁਜ਼ਾਰਾ ਰਤੂਆਣਾ। ਮੌਕੇ ਦੇ ਬਿਆਨਾਂ ਵਿੱਚੋਂ ਸ: ਹਰਬੰਸ ਸਿੰਘ ਜੀ ਅਟਾਰੀ ਤੇ ਪ੍ਰੋ: ਜੋਧ ਸਿੰਘ ਦਾ ਲੋਥਾਂ ਦੀ ਗਿਣਤੀ ਸਬੰਧੀ ੯੦ ਜਾਂ ੯੫ ਦਾ ਅੰਦਾਜ਼ਾ ਹੈ। ਪੂਰੇ ਵੇਰਵੇ ਲਈ ਅੰਤਕਾ ਵੇਖੋ।*

ਸਨ। ਸਾਬਤ ਲੋਥਾਂ ਸਾਰੀਆਂ ਨਹੀਂ ਸਨ, ਇਸ ਲਈ ਟੁਕੜੇ ਮਿਲਾ ਕੇ ਗਿਣਨ ਵਿਚ ਸ਼ਾਇਦ ਭੁਲੇਖਾ ਖਾ ਗਏ ਹੋਣ।

## ਸ਼ਹੀਦਾਂ ਦਾ ਸਸਕਾਰ ਕਰਨਾ

੨੨ ਫ਼ਰਵਰੀ ਨੂੰ ਫ਼ੌਜ ਸਰਕਾਰੀ ਹੁਕਮ ਨਾਲ ਸਪੈਸ਼ਲ ਗੱਡੀ ਦਵਾਰਾ ਲਾਹੌਰ ਪੁੱਜ ਗਈ, ਤੇ ਇਸੇ ਦਿਨ ਕਮੇਟੀ ਨੇ ਮਿਲ ਕੇ ਸਲਾਹ ਕੀਤੀ ਕਿ ਸ਼ਹੀਦ ਸਿੰਘਾਂ ਦਾ ਸਸਕਾਰ ਓਦੋਂ ਕੀਤਾ ਜਾਵੇ, ਜਦੋਂ ਗਵਰਨਰ ਸਾਹਿਬ ਆਪ ਆ ਕੇ ਆਪਣੀ ਅੱਖੀਂ ਇਹ ਦਰਦਨਾਕ ਹਾਲਤ ਵੇਖ ਲੈਣ। ਸੋ ਇਸ ਫ਼ੈਸਲੇ ਅਨੁਸਾਰ ਸ: ਹਰਬੰਸ ਸਿੰਘ ਜੀ ਅਟਾਰੀ ਨੇ ਲਾਟ ਸਾਹਿਬ ਪੰਜਾਬ ਨੂੰ ਤਾਰ ਦਿੱਤੀ ਕਿ "ਤੁਸੀਂ ਇਕ ਵੇਰ ਇਥੇ ਆ ਕੇ ਸਾਡੀ ਦਰਦਨਾਕ ਹਾਲਤ ਆਪਣੀ ਅੱਖੀਂ ਵੇਖ ਜਾਓ।"

੨੩ ਫ਼ਰਵਰੀ ਨੂੰ ਸਰ ਐਡਵਰਡ ਮੈਕਲੇਗਨ ਸਾਹਿਬ ਗਵਰਨਰ ਪੰਜਾਬ ਸਣੇ ਐਗਜ਼ੈਕਟਿਵ ਕੌਂਸਲ ਦੇ ਮੈਂਬਰਾਂ ਤੇ ਮਿਸਟਰ ਕਿੰਗ ਕਮਿਸ਼ਨਰ ਨਾਲ ਸਪੈਸ਼ਲ ਗੱਡੀ ਰਾਹੀਂ ਨਨਕਾਣੇ ਸਾਹਿਬ ਆਏ। ਸਟੇਸ਼ਨ ਤੋਂ ਅੱਗੇ ਲਿਆ ਕੇ ਗੁਰਦੁਆਰੇ ਦੇ ਨਜ਼ਦੀਕ ਹੀ ਨਵੀਂ ਅਬਾਦੀ ਦੇ ਲਾਗੇ ਟਰੇਨ ਲਿਆ ਖੜ੍ਹੀ ਕੀਤੀ। ਲਾਟ ਸਾਹਿਬ ਨੂੰ ਅੰਦਰ ਦੇ ਸਾਰੇ ਹਾਲ ਵਿਖਾਏ ਗਏ। ਜਦੋਂ ਇਹ ਭਿਆਨਕ ਨਜ਼ਾਰੇ ਵੇਖ ਕੇ ਗੁਰਦੁਆਰੇ ਵਿਚੋਂ ਬਾਹਰ ਨਿਕਲਣ ਲੱਗੇ, ਤਦ ਸ: ਬਹਾਦਰ ਮਹਿਤਾਬ ਸਿੰਘ ਜੀ ਨੇ ਜੋ ਉਨ੍ਹਾਂ ਦੇ ਪਿੱਛੇ-ਪਿੱਛੇ ਜਾ ਰਹੇ ਸਨ, ਅੱਖਾਂ ਅੱਗੇ ਰੁਮਾਲ ਲੈ ਕੇ ਡੁਸਕਾਰੇ ਭਰਨੇ ਸ਼ੁਰੂ ਕਰ ਦਿੱਤੇ...... ਤਦ ਭਾਈ ਕਰਤਾਰ ਸਿੰਘ ਜੀ ਝੱਬਰ, ਉਸ ਦੇ ਸਾਥੀਆਂ ਤੇ ਹੋਰ ਅਕਾਲੀਆਂ ਨੇ ਮਿਲ ਕੇ ਉਚੀ ਉਚੀ ਆਖਣਾ ਸ਼ੁਰੂ ਕਰ ਦਿੱਤਾ ਕਿ ਇਹ ਸਭ ਕਾਰਾ ਮਿਸਟਰ ਕਿੰਗ ਨੇ ਕਰਾਇਆ ਹੈ ਤੇ ਹੋਰ ਜੋ ਕਿਸੇ ਦੇ ਮੂੰਹ ਅੱਗੇ ਵਾ-ਦੁਵਾ ਆਇਆ ਆਖੀ ਚਲਾ ਗਿਆ। ਉਸ ਵੇਲੇ ਗਵਰਨਰ ਸਾਹਿਬ ਦਾ ਰਵੱਈਆ ਬੜਾ ਹਮਦਰਦੀ ਭਰਿਆ ਸੀ। ਉਨ੍ਹਾਂ ਕਿਹਾ ਕਿ ਇਨਸਾਫ਼ ਕੀਤਾ ਜਾਵੇਗਾ। ਗੱਡੀ ਚੜ੍ਹਨ ਸਮੇਂ ਸ: ਕਰਤਾਰ ਸਿੰਘ ਜੀ ਝੱਬਰ ਨੇ ਲਾਟ ਸਾਹਿਬ ਨੂੰ ਬਾਹੋਂ ਫੜ ਕੇ ਝੰਜੋੜਿਆ ਅਤੇ ਇਨਸਾਫ਼ ਕਰਨ ਲਈ ਤਾਕੀਦ ਕੀਤੀ, ਪਰ ਇਸ ਨੂੰ ਅੰਦਰੋਂ ਗਵਰਨਰ ਤੇ ਸਰਕਾਰ ਨੇ ਬੁਰਾ ਮਹਿਸੂਸ ਕੀਤਾ। ਅਕਾਲੀਆਂ ਦੇ ਨਾਹਰਿਆਂ ਤੇ ਡਾਂਗਾਂ ਦਾ ਜੋ ਉਸ ਵੇਲੇ ਵਿਖਾਲਾ ਕੀਤਾ ਗਿਆ, ਉਸ ਦਾ ਬਾਕੀ ਅਫ਼ਸਰਾਂ ਉੱਤੇ ਉਲਟਾ ਅਸਰ ਹੋਇਆ। ਅਕਾਲੀਆਂ ਤੇ ਹੋਰ ਸਿੱਖਾਂ ਦੀ ਗਿਣਤੀ ਜੋ ਉਸ ਵੇਲੇ ਨਨਕਾਣੇ ਸਾਹਿਬ ਜਮ੍ਹਾਂ ਹੋਏ ਸਨ, ਚਾਲੀ ਪੰਜਾਹ ਹਜ਼ਾਰ ਦੇ ਵਿਚਕਾਰ ਸੀ।

ਭਾਈ ਸਾਹਿਬ ਭਾਈ ਤਖਤ ਸਿੰਘ ਜੀ ਮੈਨੇਜਰ ਸਿੱਖ ਕੰਨਿਆ ਮਹਾਂ

ਵਿਦਿਆਲਾ ਫ਼ੀਰੋਜ਼ਪੁਰ ਦੀ ਸੇਵਾ ਅੰਗੀਠਾ ਤਿਆਰ ਕਰਾਉਣ ਦੀ ਲਾਈ ਗਈ। ਭਾਈ ਹੀਰਾ ਸਿੰਘ ਜੀ ਰਾਗੀ ਸੰਗਤਾਂ ਨੂੰ ਨਾਲ ਲੈ ਕੇ ਬਾਹਰੋਂ ਘੁਮਿਆਰਾਂ ਦੀ ਆਵੀ ਦੇ ਲਾਗਿਓਂ ਚਾਗਿਓਂ ਦੇਹਾਂ ਲੈਣ ਲਈ ਗਏ। ਉਨ੍ਹਾਂ ਨੇ ਇਕ ਨਿੱਕੀ ਜਿਹੀ ਪਾਲਕੀ ਬਣਾ ਲਈ ਤੇ ਜਿਥੋਂ ਭੀ ਮਾਸ ਦਾ ਲੋਥੜਾ ਮਿਲਿਆ ਚੁੱਕ ਕੇ ਉਸ ਵਿਚ ਰਖਾ ਦਿੱਤਾ। ਆਪ ਅੱਗੇ-ਅੱਗੇ ਵੈਰਾਗਮਈ ਸ਼ਬਦ ਪੜ੍ਹਦੇ ਆਉਂਦੇ ਸਨ ਤੇ ਪਿੱਛੇ-ਪਿੱਛੇ ਬਾਕੀ ਦੀ ਸੰਗਤ ਪੜ੍ਹਦੀ ਆਉਂਦੀ ਸੀ। ਸਾਰੇ ਸ਼ਹਿਰ ਵਿਚੋਂ ਜਿਥੋਂ ਕਿਤੋਂ ਲੱਕੜਾਂ ਮਿਲੀਆਂ, ਝੱਟ-ਪਟ ਹੀਲਾ ਕਰ ਕੇ ਸਿੰਘਾਂ ਨੇ ਲੈ ਆਂਦੀਆਂ। ਕੋਈ ਵੀਹ ਫ਼ੁੱਟ ਲੰਮਾ ਤੇ ਅੱਠ ਫ਼ੁੱਟ ਉੱਚਾ ਅੰਗੀਠਾ ਤਿਆਰ ਕੀਤਾ ਗਿਆ[੧]। ਸਭ ਤੋਂ ਪਹਿਲਾਂ ਵਿਚਕਾਰ ਤਿੰਨ ਸਬੂਤੀਆਂ ਪਵਿੱਤਰ ਦੇਹਾਂ ਚਿਖਾ ਉਪਰ ਰੱਖੀਆਂ ਗਈਆਂ। ਇਸ ਦੇ ਪਿੱਛੋਂ ਬਾਕੀ ਗੋਲੀਆਂ ਵਾਂਗ ਕਾਲੇ ਹੋਏ ਕੁਰੰਗ ਤੇ ਲੱਤਾਂ ਬਾਹਵਾਂ ਚਿਣੀਆਂ ਗਈਆਂ। ਸਭ ਤੋਂ ਅਖ਼ੀਰ ਤਿੰਨ ਟੋਕਰੇ ਕੀਮੇ ਵਾਂਗ ਕੀਤੇ ਮਾਸ ਦੇ ਟੁਕੜੇ ਤੇ ਦਸ ਕੁ ਟੋਕਰੇ ਹੋਰ ਚੂਰ ਭੂਰ ਰਾਖ ਦੀ ਸ਼ਕਲ ਵਿਚ ਇਕੱਤਰ ਕਰ ਕੇ ਸ਼ਹੀਦੀ ਅੰਗੀਠੇ ਵਿਚ ਰੱਖੇ ਗਏ। ਤਿੰਨ ਵਜੇ ਤੋਂ ਲੈ ਕੇ ਸਾਢੇ ਛੇ ਵਜੇ ਤੱਕ ਸਭ ਤਿਆਰੀ ਹੋ ਜਾਣ ਪਿੱਛੋਂ ਸੱਤ ਵਜੇ ਦੇ ਕਰੀਬ ੧੩੩ ॥) ਦੇ ਚਾਰ ਪੀਪੇ ਘਿਉ ਦੇ ਲਿਆ ਕੇ ਅੰਗੀਠੇ ਉਪਰ ਪਾਏ ਗਏ। ਅੰਗੀਠੇ ਦੇ ਚਾਰ ਚੁਫੇਰੇ ਵੈਰਾਗਮਈ ਦਸ਼ਾ ਵਿਚ ਸਜਲ ਨੈਣਾਂ ਨਾਲ ਘਨਘੋਰ ਪਾ ਕੇ ਸੰਗਤਾਂ "ਮਰਉ ਤ ਹਰਿ ਕੈ ਦੁਆਰ" ਸ਼ਬਦ ਪੜ੍ਹ ਰਹੀਆਂ ਸਨ। ਪ੍ਰੋਫ਼ੈਸਰ ਜੋਧ ਸਿੰਘ ਜੀ ਨੇ ਬੜਾ ਦਰਦਨਾਕ ਭਾਵ ਪੂਰਤ ਅਰਦਾਸਾ ਸੋਧਿਆ, ਜਿਸ ਦਾ ਸੰਗਤਾਂ ਦੇ ਦਿਲਾਂ 'ਤੇ ਬਹੁਤ ਡੂੰਘਾ ਅਸਰ ਹੋਇਆ। ਇਸ ਦੇ ਉਪ੍ਰੰਤ ਸ਼ਾਮ ਦੇ ਸੱਤ ਵਜੇ ਦੇ ਕਰੀਬ ਲੰਬੂ ਲਾ ਦਿੱਤਾ ਗਿਆ। ਲੰਬੂ ਲੱਗਣ ਪਿੱਛੋਂ ਜਥੇਦਾਰ ਦੀ ਪ੍ਰੇਰਨਾ ਅਨੁਸਾਰ ਸਭ ਨੇ ਸ਼ਹੀਦਾਂ ਨਮਿਤ ਸ੍ਰੀ ਜਪੁਜੀ ਸਾਹਿਬ ਦੇ ਪਾਠ ਕਰਨੇ ਸ਼ੁਰੂ ਕਰ ਦਿੱਤੇ। ਜਿਨ੍ਹਾਂ ਨੂੰ ਪਾਠ ਨਹੀਂ ਆਉਂਦੇ ਸਨ ਉਹ ਵਾਹਿਗੁਰੂ ਦਾ ਅਖੰਡ ਜਾਪ ਕਰ ਰਹੇ ਸਨ।

ਦੂਜੇ ਬੰਨੇ ਨਾਲ ਹੀ ਦੀਵਾਨ ਲੱਗ ਗਿਆ ਤੇ ਅੰਗੀਠੇ ਦੇ ਦੁਆਲੇ ਕੁਝ ਸਿੰਘਾਂ ਦੇ ਪਹਿਰੇ ਲਾ ਦਿੱਤੇ, ਤਾਂ ਜੋ ਸ਼ਹੀਦਾਂ ਦਾ ਕੋਈ ਰਿਸ਼ਤੇਦਾਰ ਵੈਰਾਗ ਦੇ ਜੋਸ਼ ਵਿਚ ਗੱਚ ਖਾ ਕੇ ਚਿਖਾ ਵਿਚ ਛਾਲ ਨ ਮਾਰ ਦੇਵੇ! ਇਸ ਪਵਿੱਤਰ ਸ਼ਹੀਦੀ ਅੰਗੀਠੇ ਦੀਆਂ ਲਾਟਾਂ ਕੋਠਿਆਂ ਤੋਂ ਭੀ ਉੱਚੀਆਂ ਨਿਕਲ ਰਹੀਆਂ ਸਨ। ਇਸ ਪਵਿੱਤਰ ਰੋਸ਼ਨੀ ਦੀ ਲੋਅ ਵਿਚ ਹੀ ਇਹ ਗੁਰਮਤੇ ਸਰਬ-ਸੰਮਤੀ ਨਾਲ ਪਾਸ ਕੀਤੇ ਗਏ:-

---

*੧ ਸਾਢੇ ਤੇਰ੍ਹਾਂ ਰੁਪੈ ਦਾ ੨੪ ਗਜ਼ ਲੱਠਾ ਲਿਆਂਦਾ ਗਿਆ ਜੋ ਸਭ ਦੇ ਉਪਰ ਲਪੇਟ ਦਿੱਤਾ ਗਿਆ।*

੧. ਇਸ ਭਿਆਨਕ ਸਾਜ਼ਸ਼ ਵਿਚ ਜਿਨ੍ਹਾਂ ਅਪਰਾਧੀਆਂ ਦਾ ਹੱਥ ਹੈ, ਉਨ੍ਹਾਂ ਦੀ ਪੂਰੀ ਪੜਤਾਲ ਕਰ ਕੇ ਯੋਗ ਦੰਡ ਦਿੱਤਾ ਜਾਵੇ।

੨. ਜਿਸ ਥਾਂ 'ਤੇ ਇਨ੍ਹਾਂ ਪਵਿੱਤਰ ਸ਼ਹੀਦਾਂ ਦਾ ਸਸਕਾਰ ਹੋਇਆ ਹੈ, ਇਸ ਥਾਂ 'ਤੇ ਪੰਥ ਵੱਲੋਂ ਸ਼ਹੀਦ ਗੰਜ ਬਣਾ ਕੇ ਸ਼ਹੀਦੀ ਦੀਵਾਨ ਨਿਯਤ ਕੀਤਾ ਜਾਵੇ[੧]।

੩ . ਸੰਗਤਾਂ ਦੀ ਸੇਵਾ ਵਿਚ ਬੇਨਤੀ ਕੀਤੀ ਜਾਵੇ ਕਿ ਜਿਥੇ-ਜਿਥੇ ਭੀ ਸਿੱਖਾਂ ਦੀ ਵਸੋਂ ਹੈ ਉਥੇ ਉਥੇ ਹੀ ੫ ਅਪਰੈਲ ਸੰ . ੧੯੨੧ ਈ: ਮੁਤਾਬਕ ੨੩ ਜੇਠ ਸਵੇਰ ਦੇ ਅੱਠ ਵਜੇ ਇਨ੍ਹਾਂ ਸ਼ਹੀਦਾਂ ਦੇ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ (ਅਖੰਡ ਚਾਹੇ ਖੁਲ੍ਹੇ) ਪਾਠਾਂ ਦੇ ਭੋਗ ਪਾਏ ਜਾਣ ਤੇ ਉਸ ਦਿਨ ਸਾਰੇ ਸਿੱਖ ਆਸ਼ਰਮ ਬੰਦ ਰਹਿਣ ਤੇ ਹਰ ਇਕ ਸਿੱਖ ਇਸ ਭਿਆਨਕ ਸਾਕੇ ਦਾ ਧਿਆਨ ਧਰ ਕੇ ਗੁਰਬਾਣੀ ਦੇ ਪਾਠ ਤੇ ਬੇਨਤੀ ਵਿਚ ਸਮਾਂ ਬਤੀਤ ਕਰੇ।

੪. ਬਾਵਾ ਕਰਤਾਰ ਸਿੰਘ ਬੇਦੀ ਨਾਲ, ਨਾ ਮਿਲਵਰਤਨ, ਪੰਥ ਵਿਚੋਂ ਛੇਕਣ ਤੇ ਗੁਰੂ-ਤਖ਼ਤਾਂ ਤੋਂ ਅਰਦਾਸਾ ਬੰਦ ਕਰਨ ਦੇ ਵਿਚਾਰ ਪਾਸ ਹੋਏ।

੫. ਇਨ੍ਹਾਂ ਗੁਰਮਤਿਆਂ ਦੀ ਕਾਪੀ ਸਰਕਾਰ ਹਿੰਦ ਤੇ ਸਰਕਾਰ ਪੰਜਾਬ ਨੂੰ ਯੋਗ ਪ੍ਰਬੰਧ ਹਿਤ ਤੇ ਸਾਰੀਆਂ ਪ੍ਰਸਿੱਧ ਅਖ਼ਬਾਰਾਂ ਨੂੰ ਪ੍ਰਕਾਸ਼ਤ ਕਰਨ ਲਈ ਘੱਲੀ ਜਾਵੇ।

ਇਨ੍ਹਾਂ ਪੰਜ ਗੁਰਮਤਿਆਂ ਦੇ ਉਪਰੰਤ ਕੀਰਤਨ ਸੋਹਿਲੇ ਦਾ ਪਾਠ ਹੋ ਕੇ ਰਹਿਰਾਸ ਸਾਹਿਬ ਦਾ ਪਾਠ ਹੋਇਆ ਤੇ ਸ਼ਹੀਦੀ ਬੀੜ ਤੋਂ ਭਾਈ ਹੀਰਾ ਸਿੰਘ ਜੀ ਰਾਗੀ ਨੇ ਵਾਕ ਲਿਆ, ਤਾਂ ਇਹ ਸ਼ਬਦ ਨਿਕਲਿਆ।

---

*੧ ਇਸ ਪਵਿੱਤਰ ਸ਼ਹੀਦ ਗੰਜ ਦਾ ਬੁਨਿਆਦੀ ਪੱਥਰ ੨੧ ਨਵੰਬਰ ਸੰ: ੧੯੩੪ ਈ: ਮੁਤਾਬਕ ੨੭ ਮੱਘਰ ਸੰ: ੧੯੯੧ ਬਿ: ਨੂੰ ਮੇਲੇ ਦੇ ਭਾਰੇ ਪੰਥਕ ਇਕੱਠ ਦੇ ਸਾਹਮਣੇ ਇਨ੍ਹਾਂ ਪੰਜਾਂ ਪੰਥਕ ਮੁਖੀਆਂ ਨੇ ਰੱਖਿਆ :-*

*੧. ਸੰਤ ਰਣਧੀਰ ਸਿੰਘ ਜੀ ਨਾਰੰਗਵਾਲ। ੨. ਬਾਬਾ ਖੜਕ ਸਿੰਘ ਜੀ ਸਿਆਲਕੋਟ। ੩ . ਅਕਾਲੀ ਕੌਰ ਸਿੰਘ ਜੀ ਨਿਹੰਗ। ੪. ਸ: ਪ੍ਰਤਾਪ ਸਿੰਘ ਜੀ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ। ੫. ਸ: ਬ: ਮਹਿਤਾਬ ਸਿੰਘ ਜੀ ਲਾਹੌਰ।*

*ਸ਼ਹੀਦ ਗੰਜ ਦੇ ਥੱਲੇ ਤਹਿਖ਼ਾਨੇ ਵਿਚ ਗੋਲ ਸ਼ੀਸ਼ੇ ਤੇ ਸੀਮੈਂਟ ਦੇ ਬਕਸੇ ਵਿਚ ਸ਼ਹੀਦਾਂ ਸਿੰਘਾਂ ਦੀਆਂ ਪਵਿੱਤਰ ਅਸਤੀਆਂ ਹਨ। ਪੌੜੀਆਂ ਉਤਰ ਕੇ ਸੁਰੰਗ ਥਾਣੀ ਥੱਲੇ ਜਾ ਕੇ ਇਨ੍ਹਾਂ ਦੇ ਦਰਸ਼ਨ ਹੁੰਦੇ ਹਨ। ਅੰਦਰ ਬਿਜਲੀ ਦਾ ਰੋਸ਼ਨੀ ਲਈ ਪਰਬੰਧ ਹੈ। ਉਪਰ ਸੁਫੈਦ ਸੰਗਮਰਮਰ ਨਾਲ ਸ਼ਹੀਦ ਗੰਜ ਦਾ ਗੁੰਬਜ ਬਣਿਆ ਹੋਇਆ ਹੈ। ਇਸ ਉੱਤੇ ੨੩੧੬।।।) ਲਾਗਤ ਆਈ ਹੈ।*

*੨੦ ਫਰਵਰੀ ਸੰ: ੧੯੨੧ ਤੋਂ ਲੈ ਕੇ ਅੱਜ ਤੱਕ ਹਰ ਸਾਲ ੨੦ ਫਰਵਰੀ ਨੂੰ ਸ਼ਹੀਦਾਂ ਦੀ ਇਸ ਯਾਦਗਾਰ ਵਿਖੇ ਬੜਾ ਭਾਰਾ ਸਾਲਾਨਾ ਮੇਲਾ ਲਗਦਾ ਹੈ।*

*ਰਾਗੁ ਵਡਹੰਸ ਮਹਲਾ ੫ ਛੰਤ ਘਰੁ ੪*

*ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥*
*ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ ॥ ੧ ॥*
*ਛੰਤੁ ॥ ਮਿਲਿ ਜਲੁ ਜਲਹਿ ਖਟਾਨਾ ਰਾਮ ॥*
*ਸੰਗਿ ਜੋਤੀ ਜੋਤਿ ਮਿਲਾਨਾ ਰਾਮ ॥*
*ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ॥*
*ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ॥*
*ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ ॥*
*ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ ॥੪॥੨॥*
*(ਪੰਨਾ ੫੭੮)*

## ਸੰਤ ਰਾਮ ਸਾਧ ਦਾ ਸਸਕਾਰ ਕਰਨਾ

ਮਹਾਰਾਜ ਦਾ ਵਾਕ ਸੁਣਨ ਪਿੱਛੋਂ ਸਭ ਸੰਗਤਾਂ ਉਠ ਕੇ ਫਿਰਨ-ਤੁਰਨ ਲੱਗ ਪਈਆਂ। ਸੰਤ ਰਾਮ ਸਾਧ ਦੀ ਲਾਸ਼ ਨੂੰ ਜੇਹੜਾ ਭੀ ਵੇਖੇ ਜੋਸ਼ ਵਿਚ ਇਹੋ ਆਖੇ ਕਿ ਇਸ ਨੂੰ ਕੁੱਤਿਆਂ ਅੱਗੇ ਪਾਓ ਤੇ ਕੋਈ ਆਖੇ ਕਿ ਇਉਂ ਨਹੀਂ, ਇਸ ਨੂੰ ਸੰਢਿਆਂ ਮਗਰ ਬੰਨ੍ਹ ਕੇ ਸਾਰੇ ਸ਼ਹਿਰ ਵਿਚ ਫਿਰਾਓ, ਪਰ ਭਾਈ ਭਾਗ ਸਿੰਘ ਨੇ ਸਭ ਸਿੰਘਾਂ ਦਾ ਧਿਆਨ ਆਪਣੇ ਵੱਲ ਖਿੱਚ ਕੇ ਕਿਹਾ ਕਿ ਭਾਈ ਸਾਹਿਬ ਜੀ ! ਜੇ ਕਿਸੇ ਨੇ ਇਸ ਤਰ੍ਹਾਂ ਦਾ ਕੁਕਰਮ ਕੀਤਾ, ਜਿਸ ਨਾਲ ਕਿ ਇਸ ਸਾਧ ਦਾ ਮੁਰਦਾ ਖਰਾਬ ਹੋਵੇ ਤਾਂ ਸਾਡੇ ਇਤਿਹਾਸ ਨੂੰ ਦਾਗ਼ ਲੱਗੇਗਾ। ਸ: ਹਰਬੰਸ ਸਿੰਘ ਜੀ ਅਟਾਰੀ ਤੇ ਭਾਈ ਤਖ਼ਤ ਸਿੰਘ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਪਾਣੀ ਦੀਆਂ ਦੋ ਬਾਲਟੀਆਂ ਮੰਗਾ ਕੇ ਇਸ ਦਾ ਇਸ਼ਨਾਨ ਕਰਾਇਆ ਤੇ ਉਪਰ ਚਿੱਟੇ ਲੱਠੇ ਦਾ ਖੱਫਣ ਦੇ ਕੇ ਭਾ: ਹੀਰਾ ਸਿੰਘ ਜੀ ਰਾਗੀ[1], ਸ: ਹਰਬੰਸ ਸਿੰਘ ਜੀ ਅਟਾਰੀ[2] ਭਾ: ਤਖ਼ਤ ਸਿੰਘ ਜੀ ਫ਼ੀਰੋਜ਼ਪੁਰ[3], ਤੇ ਭਾ: ਅਮਰੀਕ ਸਿੰਘ ਜੀ ਚੂਨੇ ਵਾਲੇ ਗੁਜਰਾਂਵਾਲਾ, ਕਾਨੀ ਲੱਗ ਕੇ ਇਸ ਦੀ ਅਰਥੀ ਨੂੰ ਚੁੱਕ ਕੇ ਰਾਤ ਦੇ ਨੌਂ ਵਜੇ ਗੁਰਦੁਆਰੇ 'ਚੋਂ ਬਾਹਰ ਲੈ ਗਏ ਅਤੇ ਭਾ: ਦਲੀਪ ਸਿੰਘ ਜੀ ਦੇ ਸ਼ਹੀਦ ਗੰਜ ਦੇ ਸਾਹਮਣੇ ਪੈਲੀਆਂ ਵਿਚ ਚੜ੍ਹਦੇ ਬੰਨੇ ਚਿਖਾ ਬਣਾ ਕੇ ਕੀਰਤਨ ਸੋਹਿਲੇ ਦਾ ਪਾਠ

---

*੧ ੨ ਸਤੰਬਰ ੧੯੨੬ ਈ: ਵਿਚ ੪੬ ਸਾਲ ਦੀ ਉਮਰ ਵਿਚ ਆਪ ਚੜ੍ਹਾਈ ਕਰ ਗਏ।*

*੨ ਆਪ ੨੪ ਮਈ ੧੯੩੬ ਈ: ਨੂੰ ੫੮ ਸਾਲ ਦੀ ਉਮਰ ਵਿਚ ਚੜ੍ਹਾਈ ਕਰ ਗਏ।*

*੩ ੧੮ ਦਸੰਬਰ ੧੯੩੭ ਈ: ਨੂੰ ੭੩ ਸਾਲ ਦੀ ਉਮਰ ਵਿਚ ਆਪ ਚੜ੍ਹਾਈ ਕਰ ਗਏ।*

ਕਰ ਕੇ ਸਾਢੇ ਦਸ ਵਜੇ ਇਸ ਦਾ ਮਿਰਤਕ ਸੰਸਕਾਰ ਕਰ ਦਿੱਤਾ ਅਤੇ ਆਪ ਗੁਰਦੁਆਰੇ ਆ ਕੇ ਬਾਉਲੀ ਸਾਹਿਬੋਂ ਇਸ਼ਨਾਨ ਕਰ ਕੇ ਹੋਰ ਕੱਪੜੇ ਬਦਲ ਲਏ।

***

# ਧਾਰੋਵਾਲੀ ਚੱਕ ਨੰ: ੩੩
## ਜ਼ਿਲ੍ਹਾ ਸ਼ੇਖੂਪੁਰਾ
ਦੇ
# ਬਾਕੀ ਸ਼ਹੀਦ

## ਭਾਈ ਈਸ਼ਰ ਸਿੰਘ ਜੀ ਜਥੇਦਾਰ

ਆਪ ਦਾ ਜਨਮ ਸੰਮਤ ੧੯੨੭ ਬਿਕ੍ਰਮੀ ਮੁਤਾਬਿਕ ਸੰ: ੧੮੭੦ ਈ: ਵਿਚ ਮਾਤਾ ਪ੍ਰੇਮ ਕੌਰ ਦੀ ਕੁੱਖੋਂ ਭਾਈ ਹਰਦਿੱਤ ਸਿੰਘ ਜੀ ਦੇ ਘਰ ਧਾਰੋਵਾਲੀ ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ। ਆਪ ਦੇ ਪਿਤਾ ਫ਼ੌਜ ਵਿਚ ਦਫ਼ੇਦਾਰ ਸਨ। ਇਨ੍ਹਾਂ ਦਾ ਸੁਭੱਾ ਬੜਾ ਹੱਸਮੁਖ, ਮਿਲਾਪੜਾ ਤੇ ਗੁਰਮੁਖ ਸੀ। ਜਦੋਂ ਕਦੇ ਛੁੱਟੀ ਆਉਣਾ ਤਾਂ ਆਖਣਾ ਕਿ ਬਾਰਾਂ ਆਬਾਦ ਹੋ ਰਹੀਆਂ ਹਨ, ਸਿੰਘਾਂ ਨੂੰ ਭੀ ਮੁਰੱਬੇ ਮਿਲਣਗੇ, ਸੋ ਸਭ ਛਪਰੀਆਂ ਬੰਨ੍ਹਣੀਆਂ ਸਿਖ ਲਓ। ਕਦੇ ਸਮਾਂ ਆਵੇਗਾ, ਜੋ ਸਾਨੂੰ ਉਨ੍ਹਾਂ ਵਿਚ ਗੁਜ਼ਾਰਾ ਕਰਨਾ ਪਵੇਗਾ। ਆਪ ਗੁਰਸਿੱਖੀ ਦੇ ਬੜੇ ਪਿਆਰੇ ਸਨ। ਪਿੰਡ ਵਿਚ ਸੰਗਰਾਂਦ ਦੇ ਜੋੜ-ਮੇਲੇ ਬੜੇ ਉਤਸ਼ਾਹ ਤੇ ਪ੍ਰੇਮ ਨਾਲ ਸੰਗਤ ਨੂੰ ਇਕੱਠਿਆਂ ਕਰ ਕੇ ਮਨਾਇਆ ਕਰਦੇ ਸਨ।

ਭਾਈ ਈਸ਼ਰ ਸਿੰਘ ਜੀ ਚਾਰ ਭੈਣ ਭਰਾ ਸਨ। ਇਕ ਭਾਈ ਠਾਕਰ ਸਿੰਘ, ਦੂਜਾ ਭਾਈ ਈਸ਼ਰ ਸਿੰਘ, ਤੀਜਾ ਭਾਈ ਕਰਮ ਸਿੰਘ, ਚੌਥੀ ਬੀਬੀ ਭਾਨੋ ਜੀ। ਨਿੱਕੇ ਹੁੰਦਿਆਂ ਹੀ ਸਾਰੇ ਭੈਣਾਂ ਭਰਾਵਾਂ ਵਿਚੋਂ ਆਪ ਦਾ ਸੁਭੱਾ ਭੋਲਾ-ਭਾਲਾ ਅਤੇ ਬਿਰਤੀ ਇਕਾਂਤ-ਪਸੰਦ ਚੁੱਪ-ਕੀਤੀ ਜਿਹੀ ਹੋਇਆ ਕਰਦੀ ਸੀ। ਜ਼ਰਾ ਕੁ ਸੁਰਤ ਸੰਭਾਲੀ ਤਾਂ ਆਪ ਦੇ ਮਾਪਿਆਂ ਨੇ ਗਾਜ਼ੀ ਨੰਗਲ ਦੇ ਸਕੂਲੇ ਪੜ੍ਹਨੇ ਪਾ ਦਿੱਤਾ। ਉਥੇ ਆਪ ਨੇ ਪ੍ਰਾਇਮਰੀ ਤਕ ਵਿਦਿਆ ਪ੍ਰਾਪਤ ਕਰ ਲਈ। ਆਪਣੀ ਜਮਾਤ ਦੇ ਸਾਰਿਆਂ ਮੁੰਡਿਆਂ ਨਾਲੋਂ ਪੜ੍ਹਾਈ ਵਿਚ ਹਮੇਸ਼ਾਂ ਅੱਵਲ ਰਿਹਾ ਕਰਦੇ ਸਨ। ਇਸ ਦੇ ਪਿੱਛੋਂ ਆਪਣੇ ਨਗਰੋਂ ਹੀ ਗੁਰਦੁਆਰੇ ਵਿੱਚੋਂ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠੀ ਹੋ ਗਏ। ਚੇਤਾ-ਸ਼ਕਤੀ ਬਹੁਤ ਤੇਜ਼ ਸੀ ਤੇ ਮਨ ਪੜ੍ਹਾਈ ਵਿਚ ਚੰਗਾ

ਖੁੱਭਦਾ ਸੀ। ੧੫ ਸਾਲ ਦੀ ਉਮਰ ਹੋਈ ਤਾਂ ੧੫ ਫੱਗਣ ਸੰ: ੧੯੪੨ ਬਿ: ਵਿਚ ਭਾਈ ਹਰਨਾਮ ਸਿੰਘ ਦੀ ਸਪੁਤ੍ਰੀ ਬੀਬੀ ਬਸੰਤ ਕੌਰ ਨਾਲ ਮੁਹੱਦੀਪੁਰ ਜ਼ਿਲ੍ਹਾ ਜਲੰਧਰ ਵਿਚ ਸ਼ਾਦੀ ਹੋ ਗਈ। ਇਸ ਦੇ ਪਿੱਛੋਂ ਭਾਈ ਮੂਲ ਸਿੰਘ ਜੀ ਗਰਮੂਲਾ ਦੇ ਜਥੇ ਪਾਸੋਂ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ।

ਸੋਹਣੀ ਸਾਫ਼ ਨੀਯਤ ਨਾਲ ਵਾਹੀ ਘੁਕੌਣੀ। ਸੁਭੱਾ ਬਹੁਤ ਮਿੱਠਾ, ਗੰਭੀਰ ਤੇ ਮਿਲਣਸਾਰ ਸੀ। ਪਿੰਡ ਦੇ ਵਿਆਹ-ਸ਼ਾਦੀਆਂ ਤੇ ਮਰਨਿਆਂ-ਪਰਨਿਆਂ 'ਤੇ ਮੋਹਰੇ ਹੋ ਕੇ ਸੇਵਾ ਕਰਨੀ। ਉਦਮ ਕਰ ਕੇ ਪਿੰਡ ਵਿਚ ਗੁਰਪੁਰਬ ਮਨਾਉਣ ਵੱਲ ਸਿੰਘਾਂ ਦਾ ਧਿਆਨ ਦਿਵਾਇਆ ਕਰਦੇ ਸਨ।

## ਸੰਤ ਹੋ ਕੇ ਗ੍ਰਿਹਸਥ ਧਾਰਨ ਕਰਨੀ

ਆਪ ਦੇ ਬਾਬੇ ਭਾਈ ਨੌਰੰਗ ਸਿੰਘ ਜੀ ਸੰਤ ਹੋ ਗਏ ਸਨ। ਇਹ ਆਪਣੇ ਘਰ-ਬਾਰ ਦਾ ਸਭ ਲਟਾਕਾ ਛੱਡ ਛਡਾ ਕੇ ਹਰਦੁਆਰ ਵੱਲ ਸੰਤਾਂ ਦੀ ਮੰਡਲੀ ਨਾਲ ਜਾ ਰਲੇ ਸਨ। ਭਾਈ ਈਸ਼ਰ ਸਿੰਘ ਜੀ ਹੋਰਾਂ ਦੀ ਇਨ੍ਹਾਂ ਨਾਲ ਬਹੁਤ ਸੰਗਤ ਹੋਇਆ ਕਰਦੀ ਸੀ। ਹਰ ਵੇਲੇ ਗੁਰਮਤਿ ਨਾਮ-ਸਿਮਰਨ ਅਭਿਆਸ ਕਮਾਈ ਦੀਆਂ ਗੱਲਾਂ ਬਾਤਾਂ ਕਰਦੇ ਰਿਹਾ ਕਰਨਾ, ਜਿਸ ਦੇ ਕਾਰਨ ਆਪ ਦੇ ਸੁਭੱਾ ਵਿਚ ਭੀ ਚੰਗਾ ਪਲਟਾ ਆ ਚੁੱਕਾ ਸੀ। ਬਿਰਤੀ ਬਿਲਕੁਲ ਸਾਧੂਆਂ ਵਾਲੀ ਸੀ ਤੇ ਸੁਭੱਾ ਵੱਲੋਂ ਭੀ ਸੰਤ ਸਰੂਪ ਹੀ ਹੋ ਗਏ ਸਨ। ਲਗਦੀ ਵਾਹੇ ਕਦੀ ਕਿਸੇ ਦਾ ਦਿਲ ਨਾ ਦੁਖਾਉਣਾ। ਜਦੋਂ ਆਪ ਦੇ ਬਾਬਾ ਜੀ ਹਰਦੁਆਰ ਨੂੰ ਚਲੇ ਗਏ, ਤਾਂ ਆਪ ਦੀ ਸੰਤ-ਬਿਰਤੀ ਈਸ਼ਵਰ ਦੇ ਭਜਨ-ਬੰਦਗੀ ਦੀਆਂ ਗਿਆਨ-ਧਿਆਨ ਦੀਆਂ ਗੱਲਾਂ ਤੋਂ ਵਾਂਝੀ ਹੋ ਗਈ, ਜਿਸ ਦੇ ਕਾਰਨ ਆਪ ਦਾ ਮਨ ਨਗਰ ਵਿੱਚੋਂ ਕੁਝ ਉਚਾਟ ਜਿਹਾ ਹੋ ਗਿਆ। ਉਪਰਾਮ ਹੋਏ ਆਪਣੇ ਬਾਬੇ ਜੀ ਦੀ ਢੂੰਡ ਵਿਚ ਕੁੰਭ 'ਤੇ ਪਰਾਗਰਾਜ ਚਲੇ ਗਏ। ਉਥੇ ਸੰਤਾਂ ਦਾ ਸਤਸੰਗ ਕਰ ਕੇ ਤਿੰਨ ਸਾਲ ਸੰਤ ਮਤੇ ਵਿਚ ਹੀ ਪ੍ਰਵਿਰਤ ਹੋਏ ਰਹੇ। ਉਧਰੋਂ ਫਿਰਦੇ -ਤੁਰਦੇ ਫ਼ਕੀਰ ਦੀ ਮੌਜ ਅਨੁਸਾਰ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨਾਂ ਨੂੰ ਚਲੇ ਆਏ। ਉਸ ਸਮੇਂ ਕੁਦਰਤੀ ਆਪ ਦੇ ਚਾਚਾ ਕੇਸਰ ਸਿੰਘ ਰਸਾਲਾ ਨੰ: ੩੦ ਵਿਚ ਹੈਦਰਾਬਾਦ, ਦੱਕਨ ਰਹਿੰਦੇ ਸਨ। ਉਹ ਭੀ ਰੱਬ-ਸਬੱਬੀ ਇਕ ਦਿਨ ਸ੍ਰੀ ਹਜ਼ੂਰ ਸਾਹਿਬ ਜੀ ਗੁਰਦੁਆਰੇ ਦੇ ਦਰਸ਼ਨਾਂ ਨੂੰ ਆਏ ਤਾਂ ਇਨ੍ਹਾਂ ਦਾ ਮੇਲ ਹੋ ਗਿਆ। ਇਨ੍ਹਾਂ ਨੂੰ ਇਸ ਤਰ੍ਹਾਂ ਸੰਤ-ਬਿਰਤੀ ਵਿਚ ਵੇਖ ਕੇ ਬੜੇ ਹੈਰਾਨ ਹੋਏ। ਆਪਣੇ ਪਾਸ ਲੈ ਜਾ ਕੇ ਛੇ ਮਹੀਨੇ ਛਾਉਣੀ ਵਿਚ ਰੱਖਿਆ। ਇਥੋਂ ਹਰ ਰੋਜ਼ ਗੁਰਦੁਆਰੇ ਜਾਣਾ, ਉਥੋਂ ਪ੍ਰਚਾਰ ਸੁਣ ਸੁਣ ਕੇ ਆਪ ਦਾ ਤਿਆਗੀ ਤੇ ਵੈਰਾਗੀ ਮਨ ਮੁੜ ਗ੍ਰਿਹਸਥ ਵੱਲ ਪ੍ਰੇਰਿਆ ਗਿਆ। ਮਨ ਦੀ ਮੌਜ ਆਈ ਤਾਂ ਇਥੋਂ ਫੇਰ ਦੁਬਾਰੇ ਅੰਮ੍ਰਿਤ ਛਕ

ਲਿਆ। "ਵਿਚੇ ਗ੍ਰਿਹ ਸਦਾ ਰਹੈ ਉਦਾਸੀ" ਤੇ ਸੋ ਗਿਰਹੀ ਜੋ ਨਿਗ੍ਰਹੁ ਕਰੈ" ਦੇ ਸ਼ੁਭ ਵਾਕਾਂ 'ਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ। ਜਦ ਉਸ ਵੇਲੇ ਆਪ ਦੇ ਚਾਚਾ ਜੀ ਛੁੱਟੀ ਲੈ ਕੇ ਨਗਰ ਨੂੰ ਆਏ, ਤਾਂ ਉਨ੍ਹਾਂ ਦੇ ਨਾਲ ਹੀ ਪਿੰਡ ਨੂੰ ਆ ਗਏ। ਇਥੇ ਆ ਕੇ ਘਰੇ ਹੀ ਸਾਰਾ ਸਾਰਾ ਦਿਨ ਗਿਆਨ-ਧਿਆਨ ਤੇ ਗੁਰਮਤਿ ਫਿਲਾਸਫੀ ਦੀ ਚਰਚਾ-ਵਾਰਤਾ ਹੁੰਦੀ ਰਹਿਣੀ। ਸੂਰਜ-ਪ੍ਰਕਾਸ਼, ਸਾਖੀ-ਪ੍ਰਮਾਣ ਅਤੇ ਪੰਥ-ਪ੍ਰਕਾਸ਼ ਦੀ ਕਥਾ ਬੜੀ ਲਗਨ ਤੇ ਉਮਾਹ ਨਾਲ ਕਰਿਆ ਕਰਨੀ।

ਇਸ ਸਮੇਂ ਘਰ ਦੇ ਕੁਟੰਬ ਨੇ ਸੇਵਾ ਕਰ ਕਰ ਕੇ ਆਪ ਨੂੰ ਰੀਝੱਾ ਲਿਆ ਅਤੇ ਆਪ ਦਾ ਭੀ ਪ੍ਰਵਾਰ ਵਿਚ ਅਜਿਹਾ ਮੋਹ-ਪਿਆਰ ਪਿਆ ਕਿ ਆਪ ਸੱਚਮੁਚ ਗ੍ਰਿਹਿਸਥ ਵਿਚ ਪ੍ਰਵਿਰਤ ਹੋ ਗਏ। ਤਦ ਆਪ ਦੇ ਘਰ ਛੇ ਬੱਚੇ ਪੈਦਾ ਹੋਏ : (੧) ਬੀਬੀ ਕਰਤਾਰ ਕੌਰ, (੨) ਬੀਬੀ ਪਾਰੋ, (੩) ਭਾਈ ਮੇਜਾ ਸਿੰਘ, (੪) ਭਾਈ ਅਮਰੀਕ ਸਿੰਘ, (੫) ਭਾਈ ਚੰਨਣ ਸਿੰਘ, (੬) ਭਾਈ ਸੁਹਾਵਾ ਸਿੰਘ।

ਆਪ ਦਾ ਰੰਗ ਗੋਰਾ, ਕੱਦ ਛੇ ਫੁੱਟ, ਸਰੀਰ ਇਕਹਿਰਾ, ਲੰਮਾ ਦਾੜ੍ਹਾ, ਅੱਖਾਂ ਗੋਲ-ਗੋਲ ਤੇ ਨਕਸ਼ ਤਿੱਖੇ ਸਨ। ਪਿੰਡ ਆ ਕੇ ਰਹਿਣ ਨਾਲ ਭੀ ਆਪ ਦੇ ਸੰਤ-ਸੁਭੱਾ ਵਿਚ ਕੋਈ ਬਦਲੀ ਨਹੀਂ ਹੋਈ ਸੀ। ਈਸ਼ਵਰ ਦੇ ਭਰੋਸੇ ਅਤੇ ਭਾਣੇ ਵਿਚ ਰਾਜ਼ੀ ਰਹਿਣਾ, ਕਦੀ ਕੋਈ ਦੁੱਖ-ਤਕਲੀਫ਼ ਭੀ ਆ ਜਾਵੇ ਤਾਂ ਉਸ ਨੂੰ ਹੌਸਲੇ ਨਾਲ ਸੁਖ ਕਰ ਕੇ ਹੀ ਮੰਨਣਾ।

## ਕੁਰਬਾਨੀ ਦੇ ਮੈਦਾਨ ਵਿਚ

੧, ੨ ਅਤੇ ੩ ਅਕਤੂਬਰ ਸੰ. ੧੯੨੦ ਈ: ਨੂੰ ਭਾਈ ਲਛਮਣ ਸਿੰਘ ਜੀ ਨੇ ਜਦੋਂ ਇਕ ਭਾਰੀ ਦੀਵਾਨ ਦਾ ਉਦਮ ਅਰੰਭਿਆ ਤਾਂ ਉਸ ਸਮੇਂ ਆਪ ਨੇ ਆਪਣੇ ਘਰ-ਬਾਰ ਦੇ ਸਭ ਕੰਮ ਛੱਡ-ਛਡਾ ਕੇ ਉਨ੍ਹਾਂ ਦੀ ਸਹਾਇਤਾ ਕੀਤੀ। ਦੋਵਾਂ ਦੀ ਆਪੋ ਵਿਚ ਬੜੀ ਮੁਹੱਬਤ ਸੀ। ਜੇਹੜਾ ਭੀ ਕੰਮ ਕਰਨਾ ਹੋਵੇ, ਦੋਹਾਂ ਜਣਿਆਂ ਸਲਾਹ-ਮਸ਼ਵਰਾ ਕਰ ਕੇ ਸੰਮਤੀ ਮੇਲ ਲੈਣੀ ਤੇ ਫੇਰ ਇਕਸੁਰ ਹੋ ਕੇ ਉਸ ਵਿਚ ਜੁੱਟ ਪਿਆ ਕਰਨਾ।

ਖਰੇ ਸੌਦੇ ਏਕਮ ਦੇ ਦੀਵਾਨ ਤੋਂ ਵਾਪਸ ਆ ਕੇ ਦੋਵੇਂ ਚਾਚਾ ਭਤੀਜਾ ਲੱਕ ਬੰਨ੍ਹ ਕੇ ਸ੍ਰੀ ਨਨਕਾਣੇ ਸਾਹਿਬ ਲਿਜਾਣ ਵਾਲੇ ਜਥੇ ਲਈ ਸਿੰਘਾਂ ਦੀ ਭਰਤੀ ਵਿਚ ਲੱਗ ਗਏ। ਆਪਣੇ ਸਭ ਘਰੋਗੀ ਕਾਰ-ਵਿਹਾਰ ਵਿਸਾਰ ਦਿੱਤੇ। ਰਾਤ-ਦਿਨ ਇਕ ਕਰ ਕੇ ਇਸੇ ਕੰਮ ਵਿਚ ਜੁਟੇ ਰਿਹਾ ਕਰਨਾ। ਨ ਖਾਂਦਿਆਂ ਨੂੰ ਖਾਣ ਤੇ ਨ ਪੀਂਦਿਆਂ ਨੂੰ ਪੀਣ। ਦੋਵੇਂ ਜਣੇ ਅੱਜ ਇਸ ਪਿੰਡ ਤੇ ਕੱਲ੍ਹ ਉਸ ਪਿੰਡ ਹੋਇਆ ਕਰਨ।

ਜਿਤਨੇ ਸਿੰਘ ਭੀ ਸ੍ਰੀ ਨਨਕਾਣੇ ਸਾਹਿਬ ਪਵਿੱਤਰ ਸ਼ਹੀਦੀਆਂ ਪਾ

ਗਏ, ਉਹ ਸਭ ਇਸ ਸੁਭਾਗ ਜੋੜੀ ਦੀ ਹਿੰਮਤ, ਮਿਹਨਤ, ਅਸਰ ਅਤੇ ਰਸੂਖ਼ ਦਾ ਹੀ ਨਤੀਜਾ ਸੀ। ਖ਼ਾਸ ਖ਼ਾਸ ਪਿੰਡਾਂ ਦੇ ਬੰਦਿਆਂ ਦੀਆਂ ਚੁਣ ਚੁਣ ਕੇ ਡਿਊਟੀਆਂ ਲਾਈਆਂ ਹੋਈਆਂ ਸਨ ਕਿ ਜਦੋਂ ਕਬਜ਼ੇ ਲਈ ਚੜ੍ਹਾਈ ਕੀਤੀ ਜਾਵੇ ਤਾਂ ਥਾਂ ਪਰ ਥਾਂ ਸਭ ਸਿੰਘ ਆਪੋ ਆਪਣੀ ਸੇਵਾ ਅਨੁਸਾਰ ਝੱਟ ਜੁੱਟ ਪੈਣ। ਆਪ ਇਸ ਤਰ੍ਹਾਂ ਚੱਕਰ ਕੱਢਦਿਆਂ ਬੁਰਜ ਚੱਕ ਨੰ: ੫੫, ਬੰਡਾਲਾ ਚੱਕ ਨੰ: ੬੪, ਬੰਡਾਲਾ ਚੱਕ ਨੰ: ੭੧ ਆਦਿ ਪਿੰਡਾਂ ਵਿਚ ਸ਼ਹੀਦੀ ਲਈ ਸਿੰਘਾਂ ਦੇ ਨਾਮ ਲਿਖ ਕੇ ਬੰਡਾਲਾ ਚੱਕ ਨੰ: ੭੦ ਵਿਚ ਪੁੱਜੇ ਅਤੇ ਭਾਈ ਈਸ਼ਰ ਸਿੰਘ ਜੀ ਦੇ ਭਣੇਵੇਂ ਭਾਈ ਗੁਰਦਿਆਲ ਸਿੰਘ ਜੀ ਦੇ ਘਰ ਜਾ ਕੇ ਡੇਰੇ ਲਾ ਦਿੱਤੇ। ਉਨ੍ਹਾਂ ਨਾਲ ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦੀ ਜਥੇ ਲਈ ਭਰਤੀ ਦੀ ਗੱਲਬਾਤ ਕੀਤੀ। ਉਸ ਦਿਨ ਪਿੰਡ ਦੇ ਸਾਰੇ ਤੁਰਨੇ ਸੇਤੀ ਬੰਦੇ ਗੁਰਦੁਆਰੇ ਦੀਆਂ ਲੱਕੜਾਂ ਲੈਣ ਲਈ ਨਹਿਰ 'ਤੇ ਗਏ ਹੋਏ ਸਨ, ਜਿਸ ਦੇ ਕਾਰਨ ਕਿਸੇ ਸਿੰਘ ਨੇ ਭੀ ਇਸ ਸ਼ੁਭ ਕੰਮ ਲਈ ਨਾਮ ਨ ਲਿਖਾਇਆ। ਇਹ ਦੋਵੇਂ ਚਾਚਾ ਭਤੀਜਾ ਨਿਰਾਸ ਹੋ ਕੇ ਵਾਪਸ ਪਿੰਡ ਨੂੰ ਮੁੜ ਪਏ। ਭਾਈ ਗੁਰਦਿਆਲ ਸਿੰਘ ਨੇ ਇਨ੍ਹਾਂ ਦੀ ਘੋੜੀ ਦੀ ਵਾਗ ਫੜੀ ਹੋਈ ਸੀ ਤੇ ਇਨ੍ਹਾਂ ਨੂੰ ਪਿੰਡੋਂ ਬਾਹਰ ਤੋਰਨ ਲਈ ਜਾ ਰਿਹਾ ਸੀ। ਅੱਗੇ ਭਾਈ ਆਸਾ ਸਿੰਘ ਜੀ ਤੇ ਭਾਈ ਦੀਦਾਰ ਸਿੰਘ ਜੀ ਮਿਲ ਪਏ। ਇਨ੍ਹਾਂ ਨੇ ਤੁਰਨ ਸਮੇਂ ਆਖਿਆ ਕਿ ਤੁਸੀਂ ਤਾਂ ਪਿੰਡ ਦੀ ਗਿਲ ਹੀ ਗਵਾ ਦਿੱਤੀ ਹੈ; ਇਸ ਤਰ੍ਹਾਂ ਦੀ ਤੇ ਕਿਤੇ ਨਹੀਂ ਸੀ ਹੋਈ! ਇਨ੍ਹਾਂ ਦੋਵਾਂ ਸੱਜਣਾਂ ਪੁੱਛਿਆ—ਕਿਉਂ ਜੀ! ਕੀ ਗੱਲ ਹੈ? ਤਾਂ ਇਨ੍ਹਾਂ ਸ਼ਹੀਦੀ ਲਾੜਿਆਂ ਨੇ ਸਾਰੀ ਗੱਲਬਾਤ ਖੋਲ੍ਹ ਕੇ ਦੱਸੀ ਤੇ ਆਖਿਆ ਕਿ ਸਾਰੇ ਪਿੰਡਾਂ ਵਿੱਚੋਂ ਸਿੰਘਾਂ ਨੇ ਸ਼ਹੀਦੀਆਂ ਲਈ ਨਾਮ ਲਿਖਾਏ ਹਨ, ਪਤਾ ਨਹੀਂ ਤੁਹਾਨੂੰ ਕੀ ਵਾ ਵਗ ਗਈ ਹੈ! ਤਾਂ ਦੀਦਾਰ ਸਿੰਘ ਨੇ ਆਖਿਆ ਕਿ ਜੇ ਤੁਹਾਡਾ ਭਣੇਵਾਂ ਗੁਰਦਿਆਲ ਸਿੰਘ ਨਾਮ ਲਿਖਾ ਦੇਵੇ ਤਾਂ ਮੈਂ ਭੀ ਲਿਖਾ ਦਿੰਦਾ ਹਾਂ। ਉਨ੍ਹਾਂ ਨੇ ਖਹਿੜੇ ਪੈ ਕੇ ਭਾਈ ਗੁਰਦਿਆਲ ਸਿੰਘ ਜੀ ਦਾ ਨਾਮ ਲਿਖ ਲਿਆ ਤਾਂ ਭਾਈ ਦੀਦਾਰ ਸਿੰਘ ਜੀ ਨੇ ਭੀ ਨਾਮ ਲਿਖਾ ਕੇ ਦਸਖ਼ਤ ਕਰ ਦਿੱਤੇ। ਇਸ ਦੇ ਪਿੱਛੋਂ ਭਾਈ ਆਸਾ ਸਿੰਘ ਜੀ ਨੇ ਕਿਹਾ ਕਿ ਮੇਰਾ ਨਾਮ ਭੀ ਭਰਾਓ, ਲਿਖ ਲਓ ਤੇ ਹੁਣ ਵਾਪਸ ਪਿੰਡ ਨੂੰ ਚੱਲੋ। ਗੁਰਦੁਆਰੇ ਦੀਆਂ ਲੱਕੜਾਂ ਲੈ ਕੇ ਹੋਰ ਸਿੰਘ ਨਹਿਰ ਤੋਂ ਵਾਪਸ ਆ ਜਾਂਦੇ ਹਨ ਤਾਂ ਹੋਰ ਭੀ ਦਸ-ਪੰਜ ਨਾਮ ਲਿਖ ਲੈਣੇ। ਇਹ ਕੀ ਗੱਲ ਹੋਈ? ਅਸੀਂ ਆਪਣੇ ਭਰਾਵਾਂ ਦੇ ਨਾਲ ਹੀ ਹਾਂ। ਉਹ ਜਾਣੇ ਜੇ ਤੁਸੀਂ ਮਾਰੇ ਜਾਓਗੇ ਤਾਂ ਅਸੀਂ ਭੀ ਤੁਹਾਡੇ ਨਾਲ ਮਾਰੇ ਜਾਵਾਂਗੇ! ਕੇਹੜੀ ਦਸਾਂ-ਪੰਜਾਂ ਦੇ ਸਿਰਾਂ ਨਾਲ ਆਖ਼ਰ ਆ ਚੱਲੀ ਏ, ਜੋ ਹੋਊ ਬਰਾਦਰੀ ਦੇ ਨਾਲ ਝੱਲ ਗੁਜਰਾਂਗੇ! ਇਹ ਗੱਲਾਂ ਬਾਤਾਂ ਕਰਦੇ ਪੰਜੇ ਜਣੇ ਪਿੰਡ ਨੂੰ ਵਾਪਸ ਮੁੜ ਆਏ ਤਾਂ ਅੱਗੋਂ ਲੱਕੜਾਂ ਵਾਲੇ ਸਿੰਘ ਭੀ ਆ ਗਏ। ਭਾਈ ਲਛਮਣ ਸਿੰਘ ਜੀ ਹੁਰਾਂ ਨੇ ਮਹੰਤ ਨਰੈਣ ਦਾਸ ਦੇ ਅੱਤਿਆਚਾਰਾਂ ਤੇ

ਕੁਕਰਮਾਂ ਦਾ ਹਾਲ ਖੋਲ੍ਹ ਕੇ ਦੱਸਿਆ ਤਾਂ ਪਹਿਲੇ ਤਿੰਨਾਂ ਸਿੰਘਾਂ ਤੋਂ ਵੱਖਰੇ ਇੱਕੀ ਸਿੰਘਾਂ ਨੇ ਹੋਰ ਸਿਰ ਦੇਣ ਲਈ ਨਾਮ ਲਿਖਾ ਦਿਤੇ, ਤਦ ਇਹ ਬੜੇ ਖ਼ੁਸ਼ ਹੋਏ। ਉਸ ਦਿਨ ਭਾਈ ਨਰੈਣ ਸਿੰਘ ਜੀ ਰਾਮਗੜ੍ਹੀਏ ਚੱਕ ਨੰ: ੭੫ ਦੇ ਸ਼ਹੀਦ ਵੀ ਇਥੇ ਲੱਕੜਾਂ ਵੱਢਣ ਲਈ ਸਿੰਘਾਂ ਦੇ ਨਾਲ ਗਏ ਹੋਏ ਸਨ। ਉਨ੍ਹਾਂ ਭੀ ਆਪਣਾ ਨਾਮ ਲਿਖਾ ਦਿੱਤਾ ਅਤੇ ਇਕਰਾਰ ਕੀਤਾ ਕਿ ਮੈਂ ਆਪ ਦੇ ਨਗਰ ਵਿੱਚੋਂ ਹੋਰ ਭੀ ਸਿੰਘ ਭਰਤੀ ਕਰਾਂਗਾ। ਸੋ ਉਨ੍ਹਾਂ ਪਿੰਡ ਜਾ ਕੇ ਬਾਰ੍ਹਾਂ ਸਿੰਘ ਆਪਣੇ ਪਿੰਡੋਂ ਭਰਤੀ ਕੀਤੇ। ਫੇਰ ਭਾਈ ਲਛਮਣ ਸਿੰਘ ਜੀ ਤੇ ਸ: ਈਸ਼ਰ ਸਿੰਘ ਜੀ ਇਥੋਂ ਬੰਡਾਲੇ ਚੱਕ ਨੰ: ੭੩ ਨੂੰ ਚਲੇ ਗਏ। ਉਥੋਂ ਕੇਵਲ ਇਕੋ ਭਾਈ ਭਗਤ ਸਿੰਘ ਜੀ ਨੇ ਆਪਣਾ ਨਾਮ ਦਿੱਤਾ। ਇਥੋਂ ਵਾਪਸੀ 'ਤੇ ਟਿੱਬੀ ਬੰਡਾਲੇ ਤੋਂ ਤਿੰਨ ਅਤੇ ਘਸੀਟਪੁਰੇ ਵਿਚੋਂ ਇਕ ਸਿੰਘ ਨੇ ਸਿਰ ਦੇਣ ਲਈ ਨਾਮ ਲਿਖਾਏ। ਇਨ੍ਹਾਂ ਪਿੰਡਾਂ ਵਿਚੋਂ ਹੋ ਕੇ ਆਪ ਖੁਸ਼ੀ-ਖੁਸ਼ੀ ਧਾਰੋਵਾਲੀ ਨੂੰ ਵਾਪਸ ਚਲੇ ਗਏ।

## ੯ ਫੱਗਣ ਵਾਲੇ ਦਿਨ ਨੂੰ

ਸਵੇਰੇ ਚਾਰ ਵਜੇ ਸ਼ੇਰ ਮਰਦ ਭਾਈ ਈਸ਼ਰ ਸਿੰਘ ਜੀ ਉੱਠੇ ਅਤੇ ਭਾਈ ਲਛਮਣ ਸਿੰਘ ਜੀ ਹੋਰਾਂ ਨਾਲ ਗੱਲ ਗਿਣ ਮਿੱਥ ਕੇ ਉਨ੍ਹਾਂ ਦੀ ਘੋੜੀ 'ਤੇ ਸਵਾਰ ਹੋ ਕੇ ਸ਼ਾਹ ਕੋਟ, ਬੁਰਜ ਚੱਕ ਨੰ: ੫੫, ਬੰਡਾਲਾ ਚੱਕ ਨੰ: ੬੪, ੭੧ ਅਤੇ ਧੰਨੂਆਣਾ ਚੱਕ ਨੰ: ੯੧ ਪੰਜਾਂ ਪਿੰਡਾਂ ਵਿਚ ਸਿੰਘਾਂ ਨੂੰ ਸ਼ਹੀਦੀ ਪ੍ਰਵਾਨੇ ਵੰਡ ਕੇ ਆਪ ਸ਼ਾਮ ਨੂੰ ਚੱਕ ਨੰ: ੭੦ ਬੰਡਾਲੇ ਆ ਗਏ। ਜਿਨ੍ਹਾਂ ਸਿੰਘਾਂ ਨੇ ਸ਼ਹੀਦੀ ਜਥੇ ਲਈ ਨਾਮ ਲਿਖਾਏ ਸਨ, ਸਭ ਨੂੰ ਤਿਆਰੀ ਦਾ ਹੁਕਮ ਦੇ ਦਿੱਤਾ। ਬੰਡਾਲਾ ਚੱਕ ਨੰ: ੭੩, ਲਹੁਕੇ ਚੱਕ ਨੰ: ੭੫, ਬੰਡਾਲਾ ਟਿੱਬੀ ਅਤੇ ਘਸੀਟਪੁਰੇ ਇਥੋਂ ਆਦਮੀ ਘੱਲ ਕੇ ਸਿੰਘਾਂ ਨੂੰ ਸਨੇਹੇ ਘਲਾ ਦਿੱਤੇ ਕਿ ਸਭ ਸਿੰਘ ਸ਼ਹੀਦੀ ਵਹੀਰ ਵਿਚ ਸ਼ਾਮਲ ਹੋਣ ਲਈ ਅੱਜ ਸ਼ਾਮ ਨੂੰ ਜਮਿਆਣੇ ਵਾਲੀ ਖੂਹੀ 'ਤੇ ਆ ਮਿਲੋ।

ਭਾਈ ਬੂੜ ਸਿੰਘ ਜੀ ਨਿਰਮਲਾ ਗ੍ਰੰਥੀ ਲਹੁਕੇ ਚੱਕ ਨੰ: ੭੫ ਮਹੰਤ ਨਰੈਣ ਦਾਸ ਦਾ ਚੰਗਾ ਜਾਣੂ-ਪਛਾਣੂ ਸੀ। ਉਸ ਨੇ ਉਸ ਦਿਨ ਪਿੰਡ ਆ ਕੇ ਦੱਸਿਆ ਕਿ ਮੈਂ ਇਕ ਦਿਨ ਸ੍ਰੀ ਨਨਕਾਣੇ ਸਾਹਿਬ ਗਿਆ ਸੀ ਤੇ ਮਹੰਤ ਨੂੰ ਪੁੱਛਿਆ ਸੀ ਕਿ ਮਹੰਤ ਜੀ, ਇਹ ਸਿੱਖਾਂ ਦੀ ਪਿੰਡਾਂ ਵਿਚ ਕੀ ਗੜਬੜੀ ਮੱਚੀ ਹੋਈ ਹੈ? ਉਸ ਨੇ ਆਖਿਆ ਕਿ ਸਿੱਖਾਂ ਦੀ ਕੀ ਜਾਹ ਹੈ ਜੋ ਨਨਕਾਣੇ ਸਾਹਿਬ ਵਿਚ ਪੈਰ ਭੀ ਪਾ ਜਾਣ। ਇਥੇ ਜੇਹੜਾ ਭੀ ਆਵੇਗਾ ਉਸ ਦੀ ਅਲਖ ਮੁਕਾ ਦਿਆਂਗੇ! ਆ, ਮੈਂ ਤੈਨੂੰ ਸਭ ਹਥਿਆਰ-ਪੱਤਾ ਵਿਖਾਵਾਂ, ਤੂੰ ਪਿੰਡ ਵਿਚ ਜਾ ਕੇ ਸਭ ਨੂੰ ਦੱਸ ਦੇਹ ਕਿ ਮਤਾਂ ਐਵੇਂ ਕੋਈ ਭੁਲੇਖੇ ਵਿਚ ਅਭੋਲ ਹੀ ਮਾਰਿਆ ਜਾਵੇ! ਮੈਨੂੰ ਉਸ ਨੇ ਗੁਰਦੁਆਰੇ ਦੇ ਦੱਖਣ ਵੱਲ

ਦੀਆਂ ਕੋਠੜੀਆਂ ਖੋਲ੍ਹ ਕੇ ਵਿਖਾਇਆਂ ਸਨ। ਉਥੇ ਬੰਦੂਕਾਂ ਤੇ ਦੋ ਹੀ ਸਨ, ਪਰ ਛਵ੍ਹੀਆਂ ਢੇਰ ਸਾਰੀਆਂ ਸਨ। ਇਸ ਵੇਲੇ ਪਿੰਡ ਦੇ ਲੋਕਾਂ 'ਚੋਂ ਕੋਈ ਇਤਬਾਰ ਕਰੇ ਤੇ ਕੋਈ ਨਾ ਕਰੇ। ਅਖ਼ੀਰ ਇਨ੍ਹਾਂ ਸਿੰਘਾਂ ਨੇ ਭਾਈ ਈਸ਼ਰ ਸਿੰਘ ਜੀ ਨੂੰ ਪੁੱਛਿਆ ਕਿ ਭਾਈ ਜੀ! ਇਹ ਬੂੜ ਸਿੰਘ ਜੋ ਗੱਲਾਂ ਦੱਸਦਾ ਹੈ ਇਹ ਠੀਕ ਹਨ ਕਿ ਐਵੇਂ ਹਵਾੜੇ ਉਡਾ ਕੇ ਲੋਕਾਂ ਨੂੰ ਡਰਾਉਂਦਾ ਹੈ ? ਉਨ੍ਹਾਂ ਕਿਹਾ ਕਿ ਇਹ ਬਿਲਕੁਲ ਸੱਚ ਜੇ! ਇਸ ਨਾਲੋਂ ਭੀ ਜੇ ਦਸ ਗੁਣਾਂ ਵਧੇਰੇ ਕੁਝ ਆਖੀਏ ਤਾਂ ਉਸ ਦਾ ਇੰਤਜ਼ਾਮ ਬਿੱਲਕੁਲ ਸੱਚ ਹੈ। ਉਹ ਅੰਨ੍ਹੇਵਾਹ ਗੁਰਦੁਆਰੇ ਦਾ ਰੁਪਿਆ ਤੂੜੀ ਦੇ ਭਾ ਉਡਾ ਰਿਹਾ ਹੈ। ਉਥੇ ਜਿਸ ਨੇ ਸਿਰ ਦੇਣਾ ਹੋਵੇ ਉਹੋ ਘਰੋਂ ਫ਼ੈਸਲਾ ਕਰ ਕੇ ਚੱਲੇ। ਅਸਾਂ ਓਥੇ ਕੋਈ ਲੰਗਰ ਦੀ ਖੀਰ ਖਾਣ ਨਹੀਂ ਜਾਣਾ ਹੈ! ਮਤਾਂ ਰਾਹ ਵਿਚ ਜਾ ਕੇ ਕਿਸੇ ਦਾ ਜੀ ਘਾਊਂ-ਮਾਊਂ ਹੋਣਾ ਹੈ ਤਾਂ ਉਹ ਹੁਣੇ ਹੀ ਪਿੰਡੋਂ ਨ ਤੁਰੇ।

ਖ਼ੈਰ, ਰਾਤ ਦੇ ਅੱਠ ਵਜੇ ਜਿਨ੍ਹਾਂ ੨੪ ਸਿੰਘਾਂ ਨੇ ਨਾਮ ਲਿਖਾਏ ਸਨ, ਉਨ੍ਹਾਂ 'ਚੋਂ ਵੀਹ ਸਿੰਘ ਤਿਆਰ ਹੋ ਕੇ ਤੁਰ ਪਏ, ਤੇ ਚਾਰ ਸੱਜਣ ਇਹ ਗੱਲ ਸੁਣ ਕੇ ਹੀ ਘਰਾਂ ਤੋਂ ਨ ਤੁਰੇ। ਪਿੰਡ ਦੇ ਬਹੁਤ ਸਾਰੇ ਮਾਈ ਭਾਈ ਢੋਲਕੀਆਂ ਛੈਣਿਆਂ ਨਾਲ ਸ਼ਬਦ ਪੜ੍ਹਦੇ ਪਿੰਡ ਦੀ ਜੂਹ 'ਚੋਂ ਬਾਹਰ ਤਕ ਤੋਰਨ ਗਏ। ਸਿੰਘਾਂ ਵਿਚ ਜੋਸ਼ ਤੇ ਉਤਸ਼ਾਹ ਬਹੁਤ ਸੀ। ਪਿੰਡ ਦੀ ਰੌੜ ਵਿਚ ਖੜ੍ਹੋ ਕੇ ਭਾਈ ਈਸ਼ਰ ਸਿੰਘ ਜੀ ਨੇ ਅਰਦਾਸਾ ਸੋਧਿਆ ਕਿ :-

"ਹੇ ਸੱਚੇ ਪਾਤਸ਼ਾਹ! ਸਾਡੇ ਪਾਪੀਆਂ ਸਰਾਪੀਆਂ ਦੇ ਸਿਰ ਪ੍ਰਵਾਨ ਕਰ ਕੇ ਆਪਣੀ ਦਰਗਾਹ ਵਿਚ ਲੇਖੇ ਲਾ ਲੈਣੇ ਅਤੇ ਆਪਣੇ ਸੱਚਖੰਡੀ ਦਰਬਾਰ 'ਚੋਂ ਕੁ-ਧਰਮ ਦਾ ਨਾਸ ਤੇ ਧਰਮ ਦਾ ਪ੍ਰਕਾਸ਼ ਕਰਨਾ।"

ਜਰਨੈਲੀ ਸੜਕੇ ਪੈ ਕੇ ਜਮਿਆਣੇ ਦੀ ਖੂਹੀ 'ਤੇ ਪੁੱਜ ਗਏ। ਦੋ ਸਿੰਘ ਘਸੀਟਪੁਰੇ ਦੇ, ਇਕ ਸਿੰਘ ਕਰੀਆਂ ਵਾਲੇ ਬੰਡਾਲੇ ਦਾ ਅਤੇ ਦਸ ਸਿੰਘ ਲਹੁਕਿਆਂ ਦੇ ਆ ਮਿਲੇ। ਇਥੇ ਭਾਈ ਈਸ਼ਰ ਸਿੰਘ ਜੀ ਹੁਰਾਂ ਆਖਿਆ ਕਿ ਲਓ ਸਿੰਘ ਜੀ, ਆਪੋ-ਧਾਪੀ ਚੰਗੀ ਨਹੀਂ ਹੁੰਦੀ, ਸਭ ਸਿੰਘ ਮਿਲ ਕੇ ਸਰਬ ਸੰਮਤੀ ਨਾਲ ਆਪਣਾ ਇਕ ਜਥੇਦਾਰ ਚੁਣ ਲਓ; ਤਾਂ ਸਭ ਨੇ ਸਰਬ ਸੰਮਤੀ ਨਾਲ ਆਪ ਦੇ ਨਾਂਹ ਨਾਹ ਕਰਨ 'ਤੇ ਭੀ ਆਪ ਨੂੰ ਜਥੇਦਾਰ ਚੁਣ ਲਿਆ ਤੇ ਪ੍ਰਵਾਨਗੀ ਦਾ ਜੈਕਾਰਾ ਗਜਾ ਦਿੱਤਾ।

## ਜਥੇ ਦੇ ਰਾਹ ਦਾ ਹਾਲ

ਜਮਿਆਣੇ ਦੀ ਖੂਹੀ ਤੋਂ ਗੱਲਾਂ ਬਾਤਾਂ ਕਰਦੇ ਰਵਾਂ-ਰਵੀਂ ਨਨਕਾਣੇ ਸਾਹਿਬ ਨੂੰ ਤੁਰ ਪਏ। ਚੰਦਰ ਕੋਟ ਦੀ ਝਾਲ ਨੂੰ ਜਾਣ ਲਈ ਜਾਣਾ ਸੀ ਸ਼ਾਹਕੋਟ ਨੂੰ, ਪਰ

ਹਨੇਰੇ ਵਿਚ ਰਾਹ ਭੁੱਲ ਕੇ ਜਿਉਂ ਸੂਏ ਚੜ੍ਹੇ, ਚਿੱਟੀ ਵੱਲ ਆ ਨਿਕਲੇ । ਜਦ ਪੰਜ-ਛੇ ਕੋਹ ਪੈਂਡਾ ਚਲੇ ਗਏ ਤਾਂ ਪਤਾ ਲੱਗਾ ਕਿ ਅਸੀਂ ਤਾਂ ਰਾਹ ਘੁੱਸੇ ਜਾਂਦੇ ਹਾਂ, ਉਥੋਂ ਪਿਛਾਂਹ ਮੁੜੇ। ਧੰਨੂਆਣੇ ਦਾ ਪੁਲ ਲੰਘ ਕੇ ਪਿੰਡ ਧੰਨੂਆਣੇ ਆ ਗਏ ਕਿ ਇਥੋਂ ਸਿੰਘਾਂ ਦਾ ਪਤਾ ਕਰ ਲਈਏ। ਪਿੰਡ ਵਿਚ ਵੜਦਿਆਂ ਹੀ ਜੈਕਾਰਾ ਛੱਡਿਆ, ਪਰ ਸਭ ਲੋਕੀਂ ਘੂਕ ਸੁੱਤੇ ਪਏ ਸਨ। ਅਖ਼ੀਰ ਭਾਈ ਗੰਗਾ ਸਿੰਘ ਜੀ ਨੂੰ ਘਰੋਂ ਸੁੱਤਿਆਂ ਨੂੰ ਜਗਾ ਕੇ ਪਤਾ ਕੀਤਾ, ਤਾ ਉਸ ਨੇ ਦੱਸਿਆ ਕਿ ਇੱਥੋਂ ਜਥਾ ਨਕੋਦਰ ਰਾਈਆਂ ਨੂੰ ਚਲਾ ਗਿਆ ਹੈ। ਇਹ ਜਥਾ ਭੀ ਨਕੋਦਰ ਰਾਈਆਂ ਦੇ ਦੱਖਣ ਥਾਣੀਂ ਹੋ ਕੇ ਨਹਿਰ ਦੇ ਜ਼ਖੀਰੇ ਦੇ ਵਿਚ ਦੀ ਪਿੰਡ ਬਰਾਲੇ ਦੇ ਨਾਲ ਨਾਲ ਤੁਰਿਆ ਗਿਆ। ਅੱਗੋਂ ਸ਼ਾਹ ਕੋਟ ਵਾਲੀ ਸੜਕੇ ਪੈ ਕੇ ੪ ਚੱਕ ਸੈਣੀਆਂ ਦੇ ਪੁੱਜਾ। ਇਥੋਂ ਜਥੇ ਨੇ ਚੰਦਰਕੋਟ ਦੀ ਝਾਲ ਨੂੰ ਜਾਣ ਦੀ ਸਲਾਹ ਹਟਾ ਦਿੱਤੀ, ਕਿਉਂਕਿ ਔਝੜ ਰਾਹੇ ਪੈ ਜਾਣ ਦੇ ਕਾਰਨ ਸਤਾਰਾਂ ਅਠਾਰਾਂ ਕੋਹ ਪੈਂਡਾ ਕਰ ਕੇ ਸਿੰਘ ਥੱਕ ਚੁੱਕੇ ਸਨ। ਇਨ੍ਹਾਂ ਸੋਚਿਆ ਕਿ ਹੁਣ ਏਧਰ ਨੂੰ ਵਲ ਪਾ ਕੇ ਜਾਣ ਦੀ ਬਜਾਏ ਹੁਣ ਸਾਰੇ ਸਿੰਘ ਸਿੱਧੇ ਜਾਣ ਅਤੇ ਭਾਈ ਭਗਤ ਸਿੰਘ ਨੂੰ ਘੋੜੀ 'ਤੇ ਚਾੜ੍ਹ ਕੇ ਚੰਦਰ ਕੋਟ ਦੀ ਝਾਲ ਵੱਲ ਘੱਲਿਆ ਗਿਆ ਕਿ ਉਹ ਜਥੇ ਦਾ ਪਤਾ ਲੈ ਕੇ ਪਿੰਡ ਪੈੜੇ ਵਾਲੀ ਦੇ ਅੱਗੇ ਮਿਲ ਕੇ ਸਭ ਹਾਲ ਦੱਸਣ। ਜਥੇ ਦੇ ਸਿੰਘ ਖ਼ੁਸ਼ੀ ਖ਼ੁਸ਼ੀ ਗੱਲਾਂ ਕਰਦੇ ਆਉਣ ਕਿ ਮਹੰਤ ਸਹੁਰੇ ਨੇ ਭੀ ਹੁਣ ਤੱਕ ਅੱਤ ਚੁੱਕੀ ਰੱਖੀ ਹੈ, ਅੱਜ ਜਾਂਦਿਆਂ ਹੀ ਪਟਿਆਂ ਤੋਂ ਫੜ ਕੇ ਗੁਰਦੁਆਰੇ ਵਿੱਚੋਂ ਬਾਹਰ ਕੱਢ ਕੇ ਬਿਠਾ ਦੇਣਾ ਹੈ।

ਇਕ ਤਾਂ ਸਾਰੀ ਰਾਤ ਦਾ ਅਨੀਂਦਰਾ ਤੇ ਪੈਂਡਾ ਕੋਈ ਪੇਸ਼ ਨਾ ਜਾਣ ਦੇਵੇ, ਦੂਜੇ ਭਾਈ ਰਾਮ ਸਿੰਘ ਤੇ ਭਾਈ ਮੋਤਾ ਸਿੰਘ ਨੇ ਬਹੁਤ ਸਾਰੇ ਛੋਲੇ ਭੁਨਾ ਕੇ ਮੌਰਾਂ ਪਿੱਛੇ ਬੰਨ੍ਹੇ ਹੋਏ ਸਨ। ਜਦੋਂ ਜਥੇ ਦੇ ਸਿੰਘ ਪੰਜ-ਸੱਤ ਕੋਹ ਰਾਹ-ਘੇਹੜਾ ਭੁੱਲੇ ਗਏ ਤਾਂ ਇਹ ਆਖਣ ਲੱਗੇ ਕਿ ਲਓ ਭਈ, ਭਾਰ ਹੌਲਾ ਕਰੋ। ਮਗਰੀ ਮਗਰੀ ਛੋਲਿਆਂ ਦੀ ਚੁੱਕੀ ਆਉਂਦਿਆਂ ਸਾਡੀਆਂ ਤਾਂ ਮੌਰਾਂ ਭੀ ਹੰਭ ਗਈਆਂ ਹਨ, ਆਪੋ ਆਪਣਾ ਹਿੱਸਾ ਵੰਡ ਲਓ। ਸਭ ਨੇ ਮੁੱਠ ਮੁੱਠ ਦੋ ਦੋ ਮੁੱਠਾਂ ਲੈ ਕੇ ਚੱਬ ਲਏ। ਇਨ੍ਹਾਂ ਨੇ ਬੜੀ ਫੂਹ ਚਾੜ੍ਹੀ ਤੇ ਤੇਹ ਨਾਲ ਮੂੰਹ ਸੁੱਕੇ; ਪਰ ਨਹਿਰ ਦੀ ਬੰਦੀ ਸੀ, ਜਿਸ ਦੇ ਕਾਰਨ ਇਨ੍ਹਾਂ ਨੂੰ ਪਾਣੀ ਦੀ ਇਕ ਘੁੱਟ ਭੀ ਨਾ ਲੱਭੀ। ੫ ਚੱਕ ਚੂਹੜਕਾਣੇ ਦੀ ਝਾਲ 'ਤੇ ਪਸ਼ੂਆਂ ਦਾ ਗੰਧਲਿਆ ਹੋਇਆ ਦੜਬੜ ਜਿਹਾ ਪਾਣੀ ਮਿਲਿਆ, ਉਹ ਪੀਤਾ ਤੇ ਜਾਵੇ ਨਾ, ਪਰ ਸਭ ਨੇ ਬੁਲ੍ਹ ਗਿੱਲੇ ਕਰ ਲਏ। ਚੁੱਪ-ਚੁਪੀਤੇ ਪੈੜੇ ਵਾਲੀ ਦੇ ਵਿਚ ਦੀ ਲੰਘੇ। ਇਸ ਵੇਲੇ ਹਾਲੀ ਹਲ ਜੋਣ ਲਈ ਬਾਹਰ ਕੱਢ ਰਹੇ ਸਨ ਅਤੇ ਕੁੱਕੜ ਬਾਂਗਾਂ ਪਿਆ ਦਿੰਦਾ ਸੀ।

ਪੈੜੇ ਵਾਲੀ ਤੋਂ ਕੁਝ ਦੂਰ ਜਾ ਕੇ ਪਹੁ ਫੁੱਟ ਪਈ। ਸਭ ਬਿੜਕਾਂ ਲੈ ਕੇ ਆਖਣ ਲੱਗ ਪਏ ਕਿ ਲਾਲੀ ਪਾਟ ਗਈ ਹੈ, ਬੜਾ ਕੁਵੇਲਾ ਹੋ ਗਿਆ ਹੈ ਤੇ ਅਜੇ ਤੱਕ

ਭਾਈ ਭਗਤ ਸਿੰਘ ਨੇ ਆ ਕੇ ਜਥੇ ਦਾ ਪਤਾ ਨਹੀਂ ਦਿੱਤਾ ਹੈ। ਇਹ ਗੱਲਾਂ ਕਰ ਹੀ ਰਹੇ ਸਨ ਜੁ ੧੧ ਸਿੰਘ ਲਾਇਲਪੁਰ ਦੇ ਮਿਲ ਪਏ। ਉਨ੍ਹਾਂ ਆਖਿਆ ਕਿ ਅਸੀਂ ਭੀ ਇਸੇ ਕੰਮ ਆਏ ਹਾਂ। ਇਨ੍ਹਾਂ ਨੂੰ ਭੀ ਆਪਣੇ ਵਿਚ ਸ਼ਾਮਲ ਕਰ ਲਿਆ। ਇਨ੍ਹਾਂ ਦੱਸਿਆ ਕਿ ਅਸੀਂ ਲਾਇਲਪੁਰੋਂ ਗੱਡੀ ਚੜ੍ਹ ਕੇ ਸਾਂਗਲੇ ਤੋਂ ਉਤਰ ਕੇ ਸ਼ਾਹਕੋਟ ਤਕ ਟਾਂਗਿਆਂ 'ਤੇ ਆਏ, ਅੱਗੋਂ ਰਾਹ-ਖੈਹੜੇ ਦਾ ਪਤਾ ਨਾ ਲੱਗੇ ਤੇ ਇਕ ਘੋੜੀ ਵਾਲੇ ਸਿੰਘ ਦੇ ਦੱਸਣ 'ਤੇ ਤੁਹਾਨੂੰ ਮਿਲ ਪਏ ਹਾਂ। ਉਹ ਘੋੜੀ ਵਾਲਾ ਸਿੰਘ ਭਾਈ ਲਛਮਣ ਸਿੰਘ ਜੀ ਦੇ ਜਥੇ ਦਾ ਪਤਾ ਲੈਣ ਨਨਕਾਣੇ ਸਾਹਿਬ ਨੂੰ ਚਲਾ ਗਿਆ ਹੈ। ਇਨ੍ਹਾਂ ਦੇ ਨਾਲ ਹੀ ਭਾਈ ਜੀਵਨ ਸਿੰਘ ਜੀ ਪਰਉਪਕਾਰੀ ਸਨ। ਉਨ੍ਹਾਂ ਦੇ ਪੈਰ 'ਤੇ ਜ਼ਖਮ ਸੀ। ਪੈਂਡੇ ਦੀ ਡੋਲ ਪੈ ਕੇ ਉਸ ਦੇ ਸੋਜ ਨਾਲ ਉਨ੍ਹਾਂ ਦੇ ਪਟ ਵਿਚ ਸੰਢਾ ਚੜ੍ਹਿਆ ਹੋਇਆ ਸੀ ਤੇ ਪਿੰਡੇ ਨੂੰ ਤਾਪ ਦੀ ਮਾੜੀ ਜਿਹੀ ਭਖ ਭੀ ਸੀ। ਉਹ ਬੜੇ ਔਖੇ ਹੋਏ, ਪਰ ਹਿੰਮਤ ਕਰ ਕੇ ਸਾਰਾ ਰਾਹ ਨਾਲ ਦੌੜੀ ਆਏ। ਇਨ੍ਹਾਂ ਵਿਚੋਂ ਭਾਈ ਗੁਰਚਰਨ ਸਿੰਘ ਭਾਟੀਏ ਨੂੰ ਢਿੱਡ ਪੀੜ ਹੁੰਦੀ ਸੀ ਤੇ ਉਹ ਪਲ ਪਲ ਪਿੱਛੋਂ ਮਰੋੜ ਬਹਿੰਦਾ ਸੀ, ਪਰ ਏਸ ਤਰ੍ਹਾਂ ਬਹਿੰਦਿਆਂ ਉਠਦਿਆਂ ਉਹ ਭੀ ਪਿੱਛੇ ਪਿੱਛੇ ਨਾਲ ਤੁਰੀ ਗਿਆ।

ਨਿਵਾਣਾਂ ਜਿਹੀਆਂ ਵਿਚ ਚੱਲ ਕੇ ਭਾਈ ਈਸ਼ਰ ਸਿੰਘ ਜੀ ਨੇ ਆਪਣੀ ਘੋੜੀ ਭਾਈ ਜੀਤਾ ਸਿੰਘ ਨੂੰ ਦੇ ਕੇ ਭਜਾਇਆ ਕਿ ਤੂੰ ਬੰਡਾਲੀਆਂ ਦੇ ਬੂੰਗੇ ਚੱਲ ਕੇ ਭਾਈ ਭਗਤ ਸਿੰਘ ਤੋਂ ਪਤਾ ਕਰ ਕੇ ਸਾਨੂੰ ਮੁੜ ਕੇ ਦੱਸ ਕਿ ਅਜੇ ਜਥੇ ਪੁੱਜੇ ਹਨ ਕਿ ਨਹੀਂ? ਉਹ ਕੌਣ ਵੇਲੇ ਦਾ ਘੋੜੀ 'ਤੇ ਗਿਆ ਹੋਇਆ ਹੈ, ਕਿਉਂ ਏਨੀ ਢਿੱਲ ਲਾ ਦਿੱਤੀ ਸੁ? ਇਥੇ ਅੱਧਾ ਕੁ ਘੰਟਾ ਬੈਠ ਕੇ ਸਭ ਨੇ ਸਾਹ ਲਿਆ। ਫੇਰ ਭਾਈ ਈਸ਼ਰ ਸਿੰਘ ਜੀ ਜਥੇਦਾਰ ਨੇ ਹੁਕਮ ਦਿੱਤਾ ਕਿ ਚਲੋ ਰਵਾਂ ਰਵੀਂ ਤੁਰੇ ਚੱਲੀਏ, ਦਿਨ ਚੜ੍ਹਦਾ ਜਾਂਦਾ ਹੈ[੧]। ਇਥੋਂ ਥੋੜ੍ਹੀ ਦੂਰ ਚੱਲ ਕੇ ਗਏ ਹੋਣਗੇ ਜੁ ਗੋਲੀ ਦੀ ਆਵਾਜ਼ ਸੁਣਾਈ ਦੇਣ ਲੱਗ ਪਈ।

## ਭਾਈ ਭਗਤ ਸਿੰਘ ਜੀ ਤੇ ਭਾਈ ਜੀਤਾ ਸਿੰਘ ਜੀ ਦਾ ਹਾਲ

ਭਾਈ ਭਗਤ ਸਿੰਘ ਘੋੜੀ ਭੱਜਾ ਕੇ ਚੰਦਰ ਕੋਟ ਦੀ ਝਾਲ ਵੱਲੋਂ ਵਾਪਸ ਆ ਰਿਹਾ ਸੀ, ਜੋ ਮੋਲਨ ਵਾਲੇ ਬੰਗਲੇ 'ਤੇ ਇਸ ਨੂੰ ਤੇਰ੍ਹਾਂ ਸਿੰਘ ਲਾਇਲਪੁਰ ਦੇ ਰਾਹ ਘੁਸੇ ਫਿਰਦੇ ਮਿਲੇ। ਉਨ੍ਹਾਂ ਕਿਹਾ ਕਿ ਅਸੀਂ ਭਾਈ ਲਛਮਣ ਸਿੰਘ ਜੀ ਦੇ ਜਥੇ ਦੀ ਢੂੰਡ-ਭਾਲ ਕਰ ਰਹੇ ਹਾਂ, ਸਾਨੂੰ ਉਹ ਲੱਭਦਾ ਨਹੀਂ, ਕੀ ਚਾਰਾ ਕਰੀਏ? ਇਨ੍ਹਾਂ ਨੇ ਕਿਹਾ ਕਿ ਤੁਸੀਂ ਮੇਰੇ ਨਾਲ ਚੱਲੋ, ਮੈਂ ਤੁਹਾਨੂੰ ਉਨ੍ਹਾਂ ਨੂੰ ਮਿਲਾ

*੧ ਇਸ ਤੋਂ ਅਗਲਾ ਹਾਲ ਭਾਈ ਨਰੈਣ ਸਿੰਘ ਜੀ ਚੱਕ ਨੰ:੭੫ ਲਾਹੁਕਿਆਂ ਦੇ ਜੀਵਨ ਵਿਚ ਪੜ੍ਹੋ।*

ਦਿਆਂਗਾ। ਪਹਿਲਾਂ ਤਾਂ ਉਹ ਕਾਨਾ-ਫੂਸੀਆਂ ਕਰਨ ਲੱਗ ਪਏ ਕਿ ਮਤਾਂ ਇਹ ਮਹੰਤ ਦਾ ਹੀ ਬੰਦਾ ਹੋਵੇ! ਭਾਈ ਭਗਤ ਸਿੰਘ ਨੇ ਇਨ੍ਹਾਂ ਨੂੰ ਆਖਿਆ ਕਿ ਜੇ ਦਿਲ-ਜਮੀ ਹੋਵੇ ਤਾਂ ਮੇਰੇ ਨਾਲ ਤੁਰ ਪਵੋ, ਨਹੀਂ ਤਾਂ ਇਥੇ ਹੀ ਬਹਿ ਕੇ ਅਨੰਦ ਲਓ। ਮੈਂ ਭੀ ਉਸੇ ਜਥੇ ਨੂੰ ਲੱਭਦਾ ਫਿਰਦਾ ਹਾਂ; ਪਰ ਹੁਣ ਤਕ ਕੋਈ ਥਹੁ-ਪਤਾ ਨਹੀਂ ਲੱਗਾ ਹੈ। ਇਹ ਏਨੀ ਗੱਲ ਸੁਣ ਕੇ ਇਸ ਦੇ ਨਾਲ ਹੀ ਤੁਰ ਪਏ। ਭਾਈ ਭਗਤ ਸਿੰਘ ਇਨ੍ਹਾਂ ਨੂੰ ਭਾਈ ਈਸ਼ਰ ਸਿੰਘ ਜੀ ਦੇ ਜਥੇ ਦੇ ਆਉਣ ਤੋਂ ਪਹਿਲਾਂ ਹੀ ਪੈੜੇ ਵਾਲੀ ਦੀ ਹੱਦ ਵਿਚ ਬਿਠਾ ਕੇ ਘੋੜੀ ਭਜਾ ਅੱਗੇ ਨਨਕਾਣੇ ਸਾਹਿਬ ਨੂੰ ਨਿਕਲ ਗਿਆ। ਇਹ ਮਸਾਂ ਦੋ ਕੁ ਮੀਲ ਹੀ ਅਜੇ ਗਿਆ ਹੋਵੇਗਾ ਕਿ ਪਿੱਛੋਂ ਭਾਈ ਜੀਤਾ ਸਿੰਘ ਘੋੜੀ ਭਜਾ ਕੇ ਜਾ ਮਿਲਿਆ। ਉਸ ਨੇ ਕਿਹਾ ਕਿ ਸੁਣਾ, ਜਥੇ ਦਾ ਕੀ ਪਤਾ ਆਂਦਾ ਹੈ? ਆਪਣੇ ਜਥੇ ਦੇ ਸਿੰਘ ਤੈਨੂੰ ਬੜਾ ਉਡੀਕਦੇ ਹਨ; ਮੈਂ ਤੇਰਾ ਪਤਾ ਲੈਣ ਹੀ ਆਇਆ ਹਾਂ। ਉਸ ਨੇ ਕਿਹਾ ਕਿ ਮੈਂ ਨਹਿਰ ਦੀਆਂ ਝਾਲਾਂ 'ਤੇ ਬਥੇਰੀਆਂ ਟੱਕਰਾਂ ਮਾਰੀਆਂ ਹਨ, ਪਰ ਪਿਛਲੀ ਰਾਤੇ ਚੰਦ ਛੁਪ ਜਾਣ ਦੇ ਕਾਰਨ ਮੈਨੂੰ ਜਥੇ ਦਾ ਕੋਈ ਥਹੁ-ਪਤਾ ਨਹੀਂ ਲੱਗਾ। ਚੰਦਰ ਕੋਟ ਦੀ ਝਾਲ ਤੋਂ ਇਕ ਸਿੰਘ ਨੇ ਦੱਸਿਆ ਕਿ ਜਥਾ ਤੁਰ ਗਿਆ ਹੈ; ਮੈਂ ਉਸ ਨੂੰ ਭਾਲ ਭੂਲ ਕੇ ਅਖ਼ੀਰ ਏਧਰ ਆਇਆ ਹਾਂ; ਹੁਣ ਚੱਲ ਆਪਾਂ ਨਨਕਾਣੇ ਸਾਹਿਬ ਚਲੀਏ ਤੇ ਉਥੋਂ ਪਤਾ ਲਿਆ ਕੇ ਇਨ੍ਹਾਂ ਨੂੰ ਦੱਸ ਦਈਏ।

ਇਨ੍ਹਾਂ ਦੋਹਾਂ ਨੇ ਘੋੜੀਆਂ ਨੂੰ ਜਿਉਂ ਅੱਡੀਆਂ ਲਾਈਆਂ ਆਪਣੇ ਬੁੰਗੇ ਆ ਗਏ। ਇਥੇ ਘੋੜੀਆਂ ਬੰਨ੍ਹ ਕੇ ਮੂੰਹ-ਸਿਰ ਲਪੇਟ ਕੇ ਸ੍ਰੀ ਜਨਮ ਅਸਥਾਨ ਦੇ ਅੰਦਰ ਆ ਗਏ। ਅੱਗੇ ਇਕ ਸਾਧੂ ਬਹੁਕਰ ਪਿਆ ਦੇਵੇ। ਭਾਈ ਭਗਤ ਸਿੰਘ ਨੇ ਕਿਹਾ ਕਿ ਜੀਤਾ ਸਿੰਘਾ, ਜੇ ਪੰਜ-ਦਸ ਸਿੰਘ ਇਸ ਵੇਲੇ ਹੋਰ ਸਾਡੇ ਨਾਲ ਹੁੰਦੇ ਤਾਂ ਹੁਣ ਸਹਿਜ-ਸੁਭੱਾ ਅਛੋਪਲੇ ਹੀ ਗੁਰਦੁਆਰੇ 'ਤੇ ਕਬਜ਼ਾ ਕਰ ਲੈਂਦੇ; ਐਵੇਂ ਲੋਕਾਂ ਨੇ ਹਵਾੜੇ ਉਡਾ-ਉਡਾ ਕੇ ਪਿੰਡਾਂ ਵਿਚ ਵਾਹਰਾਂ ਪਾਈਆਂ ਹੋਈਆਂ ਹਨ! ਇਨ੍ਹਾਂ ਸਾਧੜਿਆਂ ਨੇ ਕੀ ਕਰਨਾ ਹੈ? ਅੱਜ ਸੂਰਜ ਦੀ ਟਿੱਕੀ ਨਿਕਲਣ ਨਾਲ ਇਥੇ ਪੰਥ ਦੇ ਝੰਡੇ ਝੂਲ ਜਾਣਗੇ।

ਜਦ ਇਹ ਦੱਖਣੀ ਡਿਉੜੀ ਥਾਣੀਂ ਗੁਰਦੁਆਰੇ ਵਿੱਚੋਂ ਬਾਹਰ ਨਿਕਲ ਕੇ ਰੇਲ ਦੀ ਲਾਇਨ ਵੱਲ ਚੱਲੇ ਤਾਂ ਅੱਗੇ ਪੰਜਾਹ-ਸੱਠ ਬੰਦੇ ਧੂੰਏਂ 'ਤੇ ਹਥਿਆਰ ਪੱਤਾ ਲੈ ਕੇ ਬੈਠੇ ਸਨ। ਸਿਰਾਂ ਤੋਂ ਪੱਗਾਂ ਲੱਥੀਆਂ ਹੋਈਆਂ ਤੇ ਹੁੱਕੇ ਪੀਣ ਡਹੇ ਹੋਏ ਸਨ। ਮੂੰਹ ਹਨੇਰਾ ਹੋਣ ਕਰਕੇ ਕੋਲ ਦੀ ਲੰਘ ਗਏ। ਇਨ੍ਹਾਂ ਵਿਚੋਂ ਕਿਸੇ ਨੇ ਭੀ ਇਨ੍ਹਾਂ ਨੂੰ ਬੁਲਾਇਆ-ਚਲਾਇਆ ਨਹੀਂ ਸੀ। ਇਥੋਂ ਇਹ ਇਕ ਚੱਕਰ ਲਾ ਕੇ ਸਗ੍ਹਾਂ ਵੱਲ ਉੱਤੋਂ ਦੀ ਹੋ ਕੇ ਆ ਗਏ। ਇਥੋਂ ਫੇਰ ਉਰਲੇ ਬੰਨੇ ਨੂੰ ਥੋੜ੍ਹੀ ਦੂਰ ਹੀ ਆਏ ਹੋਣਗੇ ਕਿ ਜੈਕਾਰਾ ਛੁੱਟਿਆ ਅਤੇ ਧੂੰਏਂ 'ਤੇ ਬੈਠੇ ਬੰਦੇ ਸਭ ਰੌਲਾ ਪਾਉਂਦੇ

ਗੁਰਦੁਆਰੇ ਨੂੰ ਭੱਜ ਗਏ ਕਿ ਸਿੰਘ ਆ ਪਏ ! ਸਿੰਘ ਆ ਪਏ !!

ਇਹ ਦੋਵੇਂ ਜਣੇ ਤਲਾ 'ਤੇ ਆ ਖੜ੍ਹੋਤੇ ਕਿ ਵੇਖੀਏ ਹੁਣ ਕੀ ਹੁੰਦਾ ਹੈ! ਪਹਿਲਾਂ ਦੋ ਗੋਲੇ ਚੱਲੇ ਤੇ ਮਹੰਤ ਦੀ ਬੈਠਕ ਤੋਂ ਖ਼ਾਲੀ ਫ਼ਾਇਰ ਹੋਏ। ਪਿੱਛੋਂ ਦੱਖਣੀ ਕੰਧ ਥਾਣੀਂ ਕਾਤਲਾਂ ਨੇ ਚੜ੍ਹ ਕੇ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਇਨ੍ਹਾਂ ਦੇ ਪਾਸ ਹੀ ਭਾਈ ਮੰਗਲ ਸਿੰਘ ਦਫ਼ੇਦਾਰ ਚੱਕ ਨੰ: ੪੦ ਖੜ੍ਹੇ ਸਨ।

ਲਾਇਲਪੁਰ ਦੇ ਜੋ ਕੁਝ ਸਿੰਘ ੧੯ ਫ਼ਰਵਰੀ ਨੂੰ ਪਿਛਲੇ ਪਹਿਰ ਭਾਈ ਤੇਜਾ ਸਿੰਘ ਜੀ ਦੇ ਜਥੇ ਤੋਂ ਪਹਿਲਾਂ ਚੂਹੜਕਾਣੇ ਪੁੱਜੇ ਸਨ, ਉਨ੍ਹਾਂ ਨੂੰ ਦਿਨ ਹੁੰਦਿਆਂ ਹੀ ਝੱਬਰ ਜੀ ਨੇ ਚੰਦਰ ਕੋਟ ਦੀ ਝਾਲ ਨੂੰ ਪੈਦਲ ਤੋਰ ਦਿੱਤਾ ਸੀ, ਤਾਂ ਕਿ ਉਹ ਰਾਤ ਨੂੰ ਉੱਥੇ ਚੱਲ ਰਹਿਣ ਤੇ ਜਦੋਂ ਜਥਾ ਆਵੇ ਉਸ ਨਾਲ ਸ਼ਾਮਲ ਹੋ ਜਾਣ। ਇਹ ਸਾਰੀ ਰਾਤ ਰੁੱਖਾਂ ਥੱਲੇ ਸੌਂ ਰਹੇ। ਜਦੋਂ ਜਥੇ ਰੋਕੇ ਗਏ ਤਾਂ ਉਨ੍ਹਾਂ ਨੂੰ ਭੀ ਉੱਥੇ ਹੀ ਪਤਾ ਲੱਗ ਗਿਆ। ਇਨ੍ਹਾਂ ਖ਼ਿਆਲ ਕੀਤਾ ਹੁਣ ਪਿਛਾਂਹ ਜਾਣ ਦੀ ਬਜਾਏ ਸ੍ਰੀ ਨਨਕਾਣੇ ਸਾਹਿਬ ਚੱਲੀਏ, ਉਥੇ ਦਿਨੇ ਗੁਰਦੁਆਰੇ ਮੱਥਾ ਟੇਕ ਕੇ ਗੱਡੀ ਚੜ੍ਹ ਜਾਵਾਂਗੇ। ਇਨ੍ਹਾਂ 'ਚੋਂ ਕੁਝ ਸਿੰਘ ਛੇਵੀਂ ਪਾਤਸ਼ਾਹੀ ਦੇ ਗੁਰਦੁਆਰੇ ਆ ਗਏ ਅਤੇ ਕੁਝ ਭਾ: ਉੱਤਮ ਸਿੰਘ ਜੀ ਦੇ ਕਾਰਖ਼ਾਨੇ ਨੂੰ ਚਲੇ ਗਏ। ਕਾਰਖ਼ਾਨੇ ਵਾਲਿਆਂ ਸਿੰਘਾਂ ਵਿੱਚੋਂ ਇਕ ਚੌਦਾਂ ਸਾਲ ਦਾ ਭੁਝੰਗੀ ਭਾਈ ਪ੍ਰਤਾਪ ਸਿੰਘ ਗੋਲੀ ਦੀ ਆਵਾਜ਼ ਸੁਣ ਕੇ ਭਾਈ ਦਲੀਪ ਸਿੰਘ ਹੁਰਾਂ ਦੇ ਮਗਰੇ-ਮਗਰ ਉਠ ਨੱਸਾ। ਲੋਕਾਂ ਨੇ ਬਤੇਰਾ ਰੋਕਿਆ, ਪਰ ਇਹ ਬਾਲਕ ਨਾ ਰੁਕਿਆ। ਇਸ ਨੇ ਗਾਤ੍ਰੇ ਕ੍ਰਿਪਾਨ ਸਜਾਈ ਹੋਈ ਸੀ। ਸਰੋਵਰ ਦੇ ਕੰਢੇ ਪੁੱਜ ਕੇ ਭਾਈ ਭਗਤ ਸਿੰਘ ਹੁਰਾਂ ਪਾਸ ਆ ਖੜ੍ਹੋਤਾ। ਇਸ ਦਾ ਗਾਤ੍ਰਾ ਵੇਖ ਕੇ ਧੂੰਏਂ 'ਤੇ ਬੈਠੇ ਸਾਧਾਂ ਵਿਚੋਂ ਦੋ ਜਟਾਵਾਂ ਵਾਲੇ ਸਾਧ ਇਸ ਦੇ ਗਲ ਆ ਪਏ। ਇਕ ਦੇ ਹੱਥ ਵਿਚ ਬਲਦਾ ਚੋਅ ਸੀ ਤੇ ਦੂਜੇ ਦੇ ਹੱਥ ਵਿਚ ਪਿੱਪਲ ਦੇ ਕੋਕਿਆਂ ਵਾਲੀ ਪਹੌੜੀ ਸੀ। ਇਨ੍ਹਾਂ ਦੋਹਾਂ ਸਾਧਾਂ ਨੇ ਇਸ ਦਾ ਗਾਤ੍ਰਾ ਖੋਹਣ ਲਈ ਹੱਥ ਪਾ ਲਿਆ, ਤਾਂ ਇਹ ਭੁਝੰਗੀ ਗਾਤ੍ਰਾ ਲੁਹਾਉਣੋਂ ਅੜ ਖੜੋਤਾ; ਤਾਂ ਭਾਈ ਭਗਤ ਸਿੰਘ ਤੇ ਜੀਤਾ ਸਿੰਘ ਨੇ ਅੱਗੇ ਵਧ ਕੇ ਕਿਹਾ ਕਿ ਜਾਣ ਦੇਹ ਮੁੰਡਿਆ, ਜ਼ਿੱਦ ਛੱਡ ਕੇ ਲਾਹ ਦੇ ਗਾਤ੍ਰਾ ਬਾਵੇ ਹੁਰਾਂ ਨੂੰ, ਐਵੇਂ ਅਜਾਈਂ ਮਾਰਿਆ ਜਾਵੇਂਗਾ! ਉਸ ਨੇ ਕਿਹਾ ਕਿ ਮੈਂ ਤਾਂ ਇਸ ਨੂੰ ਸਰੀਰ ਨਾਲੋਂ ਵੱਖ ਨਹੀਂ ਕਰਨਾ, ਬੇਸ਼ਕ ਮਾਰਿਆ ਜਾਵਾਂ। ਇਤਨੇ ਨੂੰ ਇਕ ਕਾਤਲ ਛਵ੍ਹੀ ਲੈ ਕੇ ਆ ਪਿਆ ਉਸ ਨੇ ਛਵ੍ਹੀ ਉਗ੍ਰੀ, ਪਰ ਇਕ ਮਾਈ ਨੇ ਇਸ ਭੁਝੰਗੀ ਦੇ ਉਪੱਰ ਲੇਟ ਕੇ ਉਸ ਨੂੰ ਬਚਾ ਲਿਆ ਤੇ ਆਪਣੇ ਨਾਲ ਮੰਡੀ ਨੂੰ ਲੈ ਗਈ। ਇਹ ਦੋਵੇਂ ਜਣੇ ਜਥੇ ਨੂੰ ਪਤਾ ਦੇਣ ਦੀ ਬਜਾਏ ਬੰਡਾਲੀਆਂ ਦੇ ਬੁੰਗੇ ਚਲੇ ਗਏ। ਇੱਥੇ ਇਸ ਬੁੰਗੇ ਵਿਚ ਇਨ੍ਹਾਂ ਦੇ ਵਾਕਫ ਸੈਣੀ ਮੁਜ਼ਾਰੇ ਰਹਿੰਦੇ ਸਨ। ਉਨ੍ਹਾਂ ਆ ਕੇ ਦੱਸਿਆ ਕਿ ਇਕ ਸਿੰਘ ਲਹੂ-ਲੁਹਾਣ ਹੋਇਆ ਸਰੋਵਰ ਦੇ ਕੰਢੇ ਬੇਰੀ ਥੱਲੇ ਪਿਆ ਤੜਫਦਾ ਹੈ। ਹਿੰਮਤ ਕਰੋ ਤੇ ਉਸ ਨੂੰ ਇਥੇ ਲੈ ਆਉ, ਸ਼ਾਇਦ

ਬਚ ਜਾਵੇ, ਉਥੇ ਤਾਂ ਉਸ ਨੂੰ ਕਿਸੇ ਨੇ ਜੀਉਂਦਿਆਂ ਨਹੀਂ ਛੱਡਣਾ। ਭਾਈ ਜੀਤਾ ਸਿੰਘ, ਭਗਤ ਸਿੰਘ, ਪੰਜਾਬ ਸਿੰਘ ਅਤੇ ਇਕ ਮੁਜ਼ਾਰਾ ਮੰਜੀ ਲੈ ਕੇ ਗਏ ਅਤੇ ਭਾਈ ਭਗਤ ਸਿੰਘ ਜੀ ਬੰਡਾਲਾ ਕਰੀਆਂ ਵਾਲੇ ਨੂੰ ਚੁੱਕ ਕੇ ਲੈ ਆਏ। ਇਸ ਦੇ ਪਿੱਛੋਂ ਭਾਈ ਦਸੌਧਾ ਸਿੰਘ ਲਹੁਕਿਆਂ ਦਾ ਭੀ ਜ਼ਖ਼ਮੀ ਹੋਇਆ ਆ ਗਿਆ। ਉਸ ਦੇ ਮੂੰਹ 'ਤੇ ਛੱਰਰਾ ਵੱਜਾ ਹੋਇਆ ਸੀ। ਲਹੂ ਦੀਆਂ ਧਤੀਰੀਆਂ ਵਗ ਕੇ ਸਾਰਾ ਚਿਹਰਾ ਤੇ ਕੱਪੜੇ ਲਹੂ ਨਾਲ ਲਿੱਬੜੇ ਹੋਏ ਸਨ।

## ਸ਼ਹੀਦੀ

ਸ੍ਰੀ ਨਨਕਾਣੇ ਸਾਹਿਬ ਤੋਂ ਮਸਾਂ ਮੀਲ ਕੁ ਦਾ ਫ਼ਾਸਲਾ ਹੋਵੇਗਾ, ਜੁ ਭਾਈ ਈਸ਼ਰ ਸਿੰਘ ਜੀ ਹੁਰਾਂ ਦੇ ਜਥੇ ਨੂੰ ਗੋਲੀਆਂ ਦੀ ਆਵਾਜ਼ ਸੁਣਾਈ ਦੇਣ ਲੱਗ ਪਈ। ਸਾਰੇ ਸਿੰਘਾਂ ਵਿਚ ਇਸ ਦੀ ਚਰਚਾ ਛਿੜ ਪਈ। ਤਦ ਭਾਈ ਈਸ਼ਰ ਸਿੰਘ ਅਤੇ ਭਾਈ ਨਰੈਣ ਸਿੰਘ ਨੇ ਇਕ ਸੋਟੇ ਨਾਲ ਲੰਮੀ ਲਕੀਰ ਖਿੱਚ ਕੇ ਕਿਹਾ ਕਿ ਖ਼ਾਲਸਾ ਜੀ! ਜਿਨ੍ਹਾਂ ਨੇ ਜਾਨਾਂ ਤਲੀ ਉੱਤੇ ਰਖ ਕੇ ਸੀਸ ਗੁਰੂ ਨੂੰ ਭੇਟਾ ਕਰਨੇ ਹਨ, ਉਹ ਲੀਕ ਟੱਪ ਆਓ, ਬਾਕੀ ਇਸ ਤੋਂ ਅੱਗੇ ਨਾ ਲੰਘਣ। ਇਹ ਕੋਈ ਤਮਾਸ਼ਾ ਨਹੀਂ, ਸਿਰ ਧੜ ਦੀਆਂ ਬਾਜੀਆਂ ਦੀਆਂ ਖੇਡਾਂ ਹਨ! ਜੇਹੜੇ ਸਿੰਘ ਫ਼ੈਸਲਾ ਕਰ ਕੇ ਲੀਕ ਟੱਪ ਆਏ ਉਨ੍ਹਾਂ ਨੇ ਸ੍ਰੀ ਜਨਮ ਅਸਥਾਨ ਵੱਲ ਸਿਰਤੋੜ ਦੌੜ ਲਾ ਦਿੱਤੀ। ਭਾਈ ਈਸ਼ਰ ਸਿੰਘ ਜੀ ਭੀ ਇਨ੍ਹਾਂ ਸਿੰਘਾਂ ਦੇ ਨਾਲ ਹੀ ਦੌੜ ਪਏ; ਪਰ ਗੱਭਰੂਆਂ ਜਿੰਨਾ ਦੌੜਨਾ ਇਨ੍ਹਾਂ ਲਈ ਮੁਸ਼ਕਲ ਸੀ ਕਿਉਂਕਿ ਇਕ ਤਾਂ ਇਨ੍ਹਾਂ ਦੀ ਉਮਰ ਅਠਾਹਠ ਸਾਲ ਦੀ ਬ੍ਰਿਧ ਸੀ, ਦੂਜੇ ੧੯ ਫ਼ਰਵਰੀ ਅੱਠ ਵਜੇ ਤੋਂ ਲੈ ਕੇ ਇਕ ਦਿਨ ਤੇ ਇਕ ਰਾਤ ਪੈਂਡਾ ਕੀਤਾ। ਅਨੀਂਦਰੇ ਤੇ ਥਕੇਵੇਂ ਨੇ ਭੀ ਇਸ ਬ੍ਰਿਧ ਸ਼ੇਰ ਦੇ ਦਿਲ ਉੱਤੇ ਕੋਈ ਅਸਰ ਨਹੀਂ ਕੀਤਾ ਸੀ। ਅੰਦਰੋਂ ਆਤਮਾ ਬੜੀ ਮਜ਼ਬੂਤ ਚੜ੍ਹਦੀਆਂ ਕਲਾਂ ਵਿਚ ਖੇਡਦੀ ਸੀ। ਸ਼ਹੀਦੀ ਦੇ ਚਾਅ ਵਿਚ ਆਪਣੇ ਸਰੀਰਕ ਬਲ ਅਨੁਸਾਰ ਦੌੜੀ ਚਲੀ ਗਏ; ਪਰ ਬ੍ਰਿਧਾਂ ਤੇ ਗੱਭਰੂਆਂ ਦੀ ਦੌੜ ਦਾ ਕੀ ਮੁਕਾਬਲਾ! ਜਥੇ ਦੇ ਸਿੰਘ ਆਪ ਨੂੰ ਪਿੱਛੇ ਛੱਡ ਕੇ ਅੱਗੇ ਲੰਘ ਗਏ।

ਆਪ ਦਾ ਦਿਲ ਨੌਜਵਾਨਾਂ ਨਾਲੋਂ ਭੀ ਵਧੇਰੇ ਮਜ਼ਬੂਤ, ਦਲੇਰ ਤੇ ਬਹਾਦਰ ਸੀ, ਜਿਸ ਉੱਤੇ ਮੌਤ ਦਾ ਉੱਕਾ ਕੋਈ ਖ਼ੌਫ ਨਹੀਂ ਸੀ। ਜਥੇ ਦੇ ਸਿੰਘਾਂ ਨੇ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਘਿਰੇ ਹੋਏ ਭਾਈ ਲਛਮਣ ਸਿੰਘ ਹੁਰਾਂ ਦੇ ਸਾਥੀ ਸਿੰਘਾਂ ਨੂੰ ਛੁਡਾਉਣ ਦਾ ਯਤਨ ਕੀਤਾ, ਪਰ ਕਾਮਯਾਬ ਨਾ ਹੋਏ ਅਤੇ ਜਿਤਨੀ ਤੇਜ਼ੀ ਨਾਲ ਉਹ ਅੱਗੇ ਦੌੜ ਕੇ ਗਏ ਸਨ ਉਤਨੀ ਨਾਲ ਹੀ ਹੁਣ ਵਾਪਸ ਭੱਜੇ ਆ ਰਹੇ ਸਨ। ਪਰ ਆਪ ਉਸੇ ਤਰ੍ਹਾਂ ਸ੍ਰੀ ਜਨਮ ਅਸਥਾਨ ਵੱਲ ਮੂੰਹ ਕਰੀ ਆਪਣੀ ਸ਼ਹੀਦੀ

ਧੁਨ ਵਿਚ ਮਸਤ ਹੋਏ ਵਾਹੋ-ਦਾਹੀ ਭੱਜੇ ਜਾ ਰਹੇ ਸਨ। ਵਾਪਸ ਆ ਰਹੇ ਜਥੇ ਦੇ ਸਿੰਘਾਂ ਨੇ ਆਖਿਆ ਕਿ ਬਾਬਾ ਆ ਜਾ ਸਾਡੇ ਮਗਰ, ਪਿਛਾਂਹ ਨੂੰ ਦੌੜ ਆ। ਉਥੇ ਗੋਲੀਆਂ ਚਲਦੀਆਂ ਨੇ, ਕੋਈ ਕਿਸੇ ਦੀ ਵਾਹ ਨਹੀਂ ਜਾਂਦੀ। ਭਾਈ ਈਸ਼ਰ ਸਿੰਘ ਨੇ ਬਾਂਹ ਖੜ੍ਹੀ ਕਰ ਕੇ ਉੱਚੀ ਅਵਾਜ਼ ਨਾਲ ਆਖਿਆ ਕਿ 'ਖ਼ਾਲਸਾ ਜੀ! ਕਿਉਂ ਹਰਨ ਹੋਏ ਜਾਂਦੇ ਜੇ ? ਪਸ਼ੌਰੋਂ ਭੱਜਿਆਂ ਲਾਹੌਰ ਬੜੀ ਦੂਰ ਹੈ ! ਘਰ ਜਾ ਕੇ ਕੀ ਦੱਸੋਗੇ ?' ਇਨ੍ਹਾਂ ਵਿਚੋਂ ਜੋ ਹੋਰ ਪਿੱਛੇ ਆ ਰਹੇ ਸਨ, ਉਨ੍ਹਾਂ ਨੇ ਬਾਂਹੋਂ ਫੜ ਕੇ ਨਾਲ ਪਿਛਾਂਹ ਨੂੰ ਧੂਹਿਆ ਕਿ ਆ ਜਾ ਬਾਬਾ ਮਾਰਿਆ ਜਾਵੇਂਗਾ; ਤਾਂ ਆਖਣ ਲੱਗੇ ਕਿ ਬਾਬਾ ਘਰੋਂ ਹੀ ਮਰ ਕੇ ਤੁਰਿਆ ਹੈ, ਇਸ ਨੂੰ ਇਥੇ ਆ ਕੇ ਪਤਾ ਨਹੀਂ ਲੱਗਾ ਕਿ ਮਾਰਿਆ ਜਾਣਾ ਹੈ! ਇਤਨੇ ਚਿਰ ਨੂੰ ਸਾਮ੍ਹਣਿਓਂ ਕਾਤਲਾਂ ਦੀ ਧਾੜ ਦੌੜਦੀ ਆਈ, ਪਰ ਇਸ ਨਿਰਭੈ ਦੂਲੇ ਦੇ ਦਿਲ ਵਿਚ ਉਨ੍ਹਾਂ ਦੀਆਂ ਛਵ੍ਹੀਆਂ ਅਤੇ ਬੰਦੂਕਾਂ ਦਾ ਜ਼ਰਾ ਜਿੰਨਾ ਭੀ ਭੈ ਨਹੀਂ ਆਉਂਦਾ ਸੀ। ਬਾਂਹ ਖੜ੍ਹੀ ਕਰ ਕੇ ਛਾਤੀ ਅੱਗੇ ਡਾਹ ਦਿੱਤੀ। ਉਨ੍ਹਾਂ 'ਚੋਂ ਇਕ ਪੱਥਰ-ਦਿਲ ਕਾਤਲ ਨੇ ਨਿਸ਼ਾਨਾ ਬੰਨ੍ਹ ਕੇ ਗੋਲੀ ਛਾਤੀ ਵਿਚ ਮਾਰੀ। ਆਪ ਨੇ ਉਚੀ ਦੇ ਕੇ ਕੂਕ ਮਾਰੀ ਤੇ ਆਖਿਆ, "ਧੰਨ ਗੁਰ ਨਾਨਕ ! ਧੰਨ ਗੁਰ ਨਾਨਕ !!" ਇਤਨੇ ਨੂੰ ਗੁਰਮੁਖ ਦਾਸ, ਕਾਹਨ ਸਿੰਘ ਕੱਬੇ ਤੇ ਹਰੀ ਨਾਥ ਜੋਗੀ ਨੇ ਪਿੱਛੋਂ ਮਿਲ ਕੇ ਛਵ੍ਹੀਆਂ ਨਾਲ ਸਰੀਰ ਦੇ ਡੱਕਰੇ-ਡੱਕਰੇ ਕਰ ਕੇ ਸ਼ਹੀਦ ਕਰ ਦਿੱਤਾ[੧]।

ਸੱਚਮੁਚ ਸ਼ਹਾਦਤ ਦੀ ਪਦਵੀ ਬੜੀ ਉੱਚੀ ਹੈ। ਸ਼ਹੀਦੀ ਦਾ ਮਾਣ ਕਿਸੇ ਵੱਡੇ ਭਾਗਾਂ ਵਾਲੇ ਨੂੰ ਹੀ ਪ੍ਰਾਪਤ ਹੁੰਦਾ ਹੈ। ਸ਼ਹੀਦ ਦੀ ਸ਼ਹਾਦਤ ਬੜੇ-ਬੜੇ ਅਸਚਰਜ ਰੰਗ ਵਿਖਾਉਂਦੀ ਹੈ। ਇਹ ਧਾਰਮਿਕ ਦੁਨੀਆਂ ਨੂੰ ਅੱਗੇ ਨਾਲੋਂ ਭੀ ਹੋਰ ਉੱਚਾ ਤੇ ਸੋਹਣਾ ਬਣਾ ਦਿੰਦੀ ਹੈ। ਇਹ ਸੁੱਤੀਆਂ ਕੌਮਾਂ ਨੂੰ ਹਲੂਣ-ਹਲੂਣ ਕੇ ਜਗਾ ਦਿੰਦੀ ਹੈ। ਸ਼ਹੀਦ ਆਪਣੀ ਸ਼ਹਾਦਤ ਨਾਲ ਨਿਰਾ-ਪੁਰਾ ਆਪਣੀ ਕੌਮ ਅਤੇ ਦੇਸ਼ ਨੂੰ ਹੀ ਉੱਚਾ ਅਤੇ ਸੋਹਣਾ ਨਹੀਂ ਬਣਾਉਂਦਾ, ਸਗੋਂ ਸਾਰੇ ਸੰਸਾਰ ਨੂੰ ਹੀ ਸੁੰਦਰ ਬਣਾ ਦਿੰਦਾ ਹੈ। ਸ਼ਹੀਦ, ਸ਼ਹਾਦਤ ਪ੍ਰਾਪਤ ਕਰ ਕੇ ਕਿਸੇ ਇਕ ਦੇਸ਼ ਜਾਂ ਕੌਮ ਦਾ ਨਹੀਂ ਰਹਿੰਦਾ ਹੈ, ਸਗੋਂ ਸੰਸਾਰ ਦੀਆਂ ਹੱਦ-ਬੰਦੀਆਂ ਟੱਪ ਕੇ ਸਾਰੀ ਦੁਨੀਆਂ ਦੀ ਸਾਂਝੀ ਪੂੰਜੀ ਬਣ ਜਾਂਦਾ ਹੈ। ਫੇਰ ਨਾ ਨਿਰਾ ਉਸ ਦੀ ਕੌਮ ਤੇ ਦੇਸ਼ ਵਾਲੇ ਹੀ ਉਸ ਉਤੇ ਫ਼ਖ਼ਰ ਕਰਦੇ ਹਨ, ਸਗੋਂ ਸਾਰਾ ਜਗਤ ਹੀ ਉਸਦੇ ਸੱਚੇ ਪ੍ਰੇਮ, ਅਸੂਲੀ ਪਿਆਰ ਤੇ ਸੁਤੰਤਰ ਖ਼ਿਆਲਾਂ 'ਤੇ ਅਸ਼-ਅਸ਼ ਕਰਦਾ ਹੈ ਅਤੇ ਉਸ ਦੇ ਗੁਣਾਂ ਦੇ ਸੋਹਲੇ ਗਾਉਂਦਾ ਨਹੀਂ ਥੱਕਦਾ ਹੈ।

---

*੧ ਕ਼ਮੇਟੀ ਨੇ ੧੩੦੦) ਰੁਪੈ ਆਪ ਦਾ ਕਰਜ਼ਾ ਉਤਾਰਿਆ ਅਤੇ ਆਪ ਦੀ ਸੁਪਤਨੀ ਬੀਬੀ ਬਸੰਤ ਕੌਰ ਦੇ ਨਾਮ ੧੮ ਮਈ ਸੰ: ੧੯੨੧ ਈ: ਤੋਂ ਪਿੰਨਸ਼ਨ ਲਾ ਦਿੱਤੀ, ਜਿਸ ਦਾ ੨੧-੨-੩੭ ਤਕ ੨੪੬੬) ਰੁਪਏ ਜੋੜ ਹੈ।*

ਇਸੇ ਤਰ੍ਹਾਂ ਭਾਈ ਈਸ਼ਰ ਸਿੰਘ ਜੀ ਨੇ ਪਵਿੱਤ੍ਰ ਧਰਮ ਅਸਥਾਨ ਵਿਚੋਂ ਅਧਰਮ ਨੂੰ ਕੱਢਣ ਹਿੱਤ ਖਿੜੇ ਮੱਥੇ ਧਰਮੀ ਗੁਰੂ ਦਾ ਅੱਖਾਂ ਸਾਹਮਣੇ ਧਿਆਨ ਧਰਦਿਆਂ ਹੋਇਆਂ ਜਾਨ ਕੁਰਬਾਨ ਕਰ ਦਿੱਤੀ। ਸ਼ਹਾਦਤ ਦੀ ਮੰਜ਼ਲ ਉੱਤੇ ਦ੍ਰਿੜ੍ਹਤਾ ਨਾਲ ਰੱਖਿਆ ਗਿਆ ਇਕ ਕਦਮ ਭੀ ਪਿੱਛੇ ਨਾ ਹਟਾਇਆ, ਸਗੋਂ ਅੱਗੇ ਹੀ ਅੱਗੇ ਵਧੀ ਗਏ। ਅਜਿਹੀ ਸਿੱਖੀ ਸ਼ਾਨ ਬਦਲੇ ਗੁਰੂ ਕੇ ਦਰਬਾਰ ਸਿੱਧੇ ਸੀਸ ਵਾਰਨ ਵਾਲੇ ਗੁਰਮੁਖ ਪਿਆਰਿਆਂ ਦੀ ਖਾਲਸਈ ਦ੍ਰਿੜ੍ਹਤਾ ਦੇ ਆਸਰੇ ਕੌਮ ਜੀਊਂਦੀਆਂ ਕੌਮਾਂ ਵਿਚ ਗਿਣੀ ਜਾਣ ਦਾ ਹੱਕ ਰੱਖਦੀ ਹੈ।

ਸਾਨੂੰ ਸਭ ਨੂੰ ਮਿਲ ਕੇ ਉਸ ਅਰਸ਼ੀ ਦਾਤੇ ਦੀ ਦਰਗਾਹ ਵਿਚ ਅਰਦਾਸ ਕਰ ਕੇ ਦਾਨ ਮੰਗਣਾ ਚਾਹੀਦਾ ਹੈ ਕਿ ਉਹ ਸ਼ਹੀਦੀ ਕਲਾ ਜੋ ਮਹਾਨ ਸ਼ਹੀਦੀ ਲਾੜਿਆਂ ਦੇ ਦਿਲਾਂ ਵਿਚ ਭਰੀ ਗਈ ਸੀ, ਉਹ ਸਾਰੀ ਕੌਮ ਨੂੰ ਬਖ਼ਸ਼ੇ! ਇਸ ਉੱਚ ਆਦਰਸ਼ ਵੱਲ ਖਿੱਚਿਆਂ ਜਾਣ ਨਾਲ ਹੀ ਕੌਮਾਂ ਉੱਚੀਆਂ ਹੋਇਆ ਕਰਦੀਆਂ ਹਨ। ਅਜਿਹੇ ਉੱਚੇ ਸ਼ੁਭ ਭਾਵ ਹੀ ਸਾਡੇ ਦਿਲਾਂ ਨੂੰ ਸਾਫ਼ ਕਰ ਕੇ ਉਸ ਵਿਚ ਧਰਮ ਦਾ ਬੀਜ ਬੀਜਦੇ ਹਨ। ਇਸ ਬੀਜ ਦਾ ਫਲ ਹੀ ਉਚ ਆਤਮਕ ਅਵਸਥਾ ਦੇ ਅਨੁਭਵ ਦਾ ਅਨੰਦ ਲੈਣਾ ਹੈ। ਅਜਿਹਾ ਅਨੰਦ ਉਸ ਸਮੇਂ ਈਸ਼ਵਰ ਰੂਪ ਹੋਏ ਭਾਈ ਈਸ਼ਰ ਸਿੰਘ ਜੈਸੇ ਬੀਰਾਂ ਦੀ ਆਤਮਾ ਨੂੰ ਪ੍ਰਾਪਤ ਸੀ।

ਥੋੜ੍ਹੇ ਚਿਰ ਪਿੱਛੋਂ ਲਾਲ ਦਾਸ ਦੇ ਘੱਲੇ ਹੋਏ ਦੋ ਮੁਸੱਲੀ ਗੱਜੂ ਅਤੇ ਪਰਲੀ ਆਏ। ਇਨ੍ਹਾਂ ਨੇ ਭਾਈ ਸਾਹਿਬ ਦੀ ਦਸਤਾਰ ਸਿਰ ਤੋਂ ਲਾਹ ਕੇ ਗਿੱਟਿਆਂ ਨੂੰ ਪਾ ਲਈ ਤੇ ਵਿਚ ਡਾਂਗ ਅੜਾ ਕੇ ਦੋਹਾਂ ਜਣਿਆਂ ਜਿਉਂ ਧੂਹਿਆ, ਰੇਲ ਦੀ ਪੁਲੀ ਦੇ ਥੱਲਿਓਂ ਦੀ ਕਣਕਾਂ ਵਿਚ ਦੀ ਘਸੀਟਦੇ ਬੁੱਤ ਵਾਲੇ ਖੂਹ ਦੇ ਇਕ ਮੁਰੱਬੇ ਦੀ ਨੁਕਰ ਵਿਚ ਲੈ ਗਏ। ਅੱਗੇ ਜਾਂਦਿਆਂ ਨੂੰ ਭਾਈ ਜੀਉਣ ਸਿੰਘ ਜੀ ਪਰਉਪਕਾਰੀ ਲਾਇਲਪੁਰ ਅਤੇ ਭਾਈ ਗੁਰਚਰਨ ਸਿੰਘ ਜੀ ਡਿੰਗਿਆਂ ਨੂੰ ਲੱਕੜਾਂ ਚਿਣ ਕੇ ਉੱਪਰ ਰਖਿਆ ਹੋਇਆ ਸੀ। ਇਨ੍ਹਾਂ ਨੂੰ ਭੀ ਚੁੱਕ ਕੇ ਉਨ੍ਹਾਂ ਦੇ ਨਾਲ ਹੀ ਟਿਕਾ ਦਿੱਤਾ ਅਤੇ ਬਾਵਾ ਲਾਲ ਦਾਸ ਨੇ ਡੱਬੀ ਵਿਚੋਂ ਤੀਲ ਕੱਢ ਕੇ ਅੱਗ ਲਾ ਦਿੱਤੀ। ਅਜੇ ਇਨ੍ਹਾਂ ਦੇ ਸਰੀਰ ਕੱਚ-ਭੁੰਨੇ ਹੀ ਹੋਏ ਸਨ, ਜੋ ਉਪਰੋਕਤ ਦੋਹਾਂ ਮੁਸੱਲੀਆਂ ਨੇ ਪਾਣੀ ਪਾ ਕੇ ਅੰਗੀਠਾ ਠੰਢਾ ਕਰ ਦਿੱਤਾ ਅਤੇ ਮਗਰੋਂ ਡਾਂਗਾਂ ਨਾਲ ਭੋਹ ਵਾਂਗ ਕੁੱਟ-ਕੁੱਟ ਕੇ ਅਸਤੀਆਂ ਨੂੰ ਨਿੱਕਿਆਂ-ਨਿੱਕਿਆਂ ਕਰ ਕੇ ਇਕ ਨੇ ਕਾਲੀ ਕੰਨੀ ਦੀ ਚੁਤੱਹੀ ਵਿਚ ਤੇ ਦੂਜੇ ਨੇ ਬੋਰੀ ਦੇ ਦੋੜੇ ਵਿਚ ਪੰਡਾਂ ਬੰਨ੍ਹੀਆਂ ਅਤੇ ਚੁੱਕ ਕੇ ਬੁੱਤ ਵਾਲੇ ਖੂਹ ਵਿਚ ਜਾ ਸੁੱਟੀਆਂ। ਇਸ ਸਮੇਂ ਲਾਲ ਦਾਸ ਦੇ ਕੱਪੜੇ ਸ਼ਹੀਦੀ ਖ਼ੂਨ ਨਾਲ ਲੇਬੂੰ-ਪੇਬੂੰ ਸਨ।

ਸਾਡਾ ਇਤਿਹਾਸ ਦੱਸਦਾ ਹੈ, ਕਿ ਸਿੱਖੀ ਘਰਾਣਿਆਂ ਦੀ ਵਡਿਆਈ ਅਤੇ ਉਨ੍ਹਾਂ ਦਾ ਅਸਲੀ ਜੀਵਨ ਸ਼ਹਾਦਤ ਦੇ ਖ਼ੂਨ ਵਿਚ ਲੁੱਕਿਆ ਹੁੰਦਾ ਹੈ, ਜਿਸ ਦੇ

ਆਸਰੇ ਉਸ ਦੀਆਂ ਆਉਣ ਵਾਲੀਆਂ ਨਸਲਾਂ ਕੁਰਬਾਨੀ ਦੇ ਮੈਦਾਨ ਵਿਚ ਹਮੇਸ਼ਾਂ ਫਲਦੀਆਂ-ਫੁਲਦੀਆਂ ਤੇ ਸਿੱਖੀ ਦੀ ਮਹਿਕ ਖਿੰਡਾਉਂਦੀਆਂ ਰਹਿੰਦੀਆਂ ਹਨ। ਕਿਸੇ ਘਰਾਣੇ ਵਿਚ ਉਸ ਦੇ ਬਜ਼ੁਰਗ ਦੀ ਧਰਮ, ਕੌਮ ਅਤੇ ਮੁਲਕ ਬਦਲੇ ਦਿੱਤੀ ਗਈ ਸ਼ਹਾਦਤ ਬੇ-ਅਰਥ ਨਹੀਂ ਜਾਂਦੀ ਹੈ, ਸਗੋਂ ਬਿਜਲੀ ਦੀ ਛੋਹ ਵਾਂਗ ਉਸ ਦੇ ਪਰਵਾਰ ਵਿਚ ਅਸਰ ਹੋਏ ਬਿਨਾਂ ਨਹੀਂ ਰਹਿੰਦਾ। ਇਸੇ ਤਰ੍ਹਾਂ ਮੌਤ ਨੂੰ ਮਜਾਖ਼ਾਂ ਕਰਨ ਵਾਲੇ ਨਿਰਭੈ ਜੋਧੇ ਭਾਈ ਈਸ਼ਰ ਸਿੰਘ ਜੀ ਦੀ ਸ਼ਹਾਦਤ ਨੇ ਉਸ ਦੇ ਆਪਣੇ ਪਰਵਾਰ 'ਤੇ ਅਸਰ ਕੀਤਾ, ਤੇ ਉਸ ਵਿਚੋਂ ਕਈ ਜੀਅ ਅੱਜ ਤੱਕ ਪੰਥਕ ਕੁਰਬਾਨੀਆਂ ਦੇ ਮੈਦਾਨ ਵਿਚ ਕੁਰਬਾਨੀ ਲਈ ਲੱਕ ਬੰਨ੍ਹੀ ਫਿਰਦੇ ਹਨ, ਜਿਨ੍ਹਾਂ ਨੇ ਕਈ ਵਾਰ ਕੈਦਾਂ ਭੁਗਤੀਆਂ ਤੇ ਜੁਰਮਾਨੇ ਭਰੇ ਹਨ।

## ਭਾਈ ਮੰਗਲ ਸਿੰਘ ਜੀ ਕ੍ਰਿਪਾਨ ਬਹਾਦਰ

ਆਪ ਦਾ ਜਨਮ ਸੰ. ੧੮੯੫ ਈ: ਵਿਚ ਉੱਦੋ ਕੇ ਜ਼ਿਲ੍ਹਾ ਗੁਰਦਾਸਪੁਰ ਵਿਚ ਮਾਤਾ ਹੁਕਮੀ ਦੀ ਕੁੱਖੋਂ ਭਾਈ ਰੱਤਾ ਜੀ ਦੇ ਘਰ ਮਜ਼ਹਬੀ ਘਰਾਣੇ ਵਿਚ ਹੋਇਆ। ਛੋਟੀ ਉਮਰੇ ਹੀ ਮਾਪੇ ਚੜ੍ਹਾਈ ਕਰ ਗਏ ਅਤੇ ਆਪ ਨੂੰ ਕਈ ਥਾਈਂ ਦਰ-ਦਰ ਰੁਲ ਕੇ ਧੱਕੇ-ਧੋਹੜੇ ਖਾਣੇ ਪਏ। ਜਦ ਏਸ ਤਰ੍ਹਾਂ ਯਤੀਮੀ ਦੀ ਹਾਲਤ ਵਿਚ ਰੁਲਦਿਆਂ-ਖੁਲਦਿਆਂ ਆਪ ਨੇ ਹੋਸ਼ ਸੰਭਾਲੀ ਤਾਂ ਆਪ ਨੂੰ ਸ਼ਬਦ ਪੜ੍ਹਨ ਦਾ ਬਹੁਤ ਸ਼ੌਕ ਹੋ ਗਿਆ। ਆਪ ਦਿਲ-ਖਿੱਚੂ ਆਵਾਜ਼ ਨਾਲ ਬੜੀ ਲਟਕ ਵਿਚ ਮਸਤ ਹੋ ਕੇ ਹੱਲੇ ਦੇ ਸ਼ਬਦ ਪੜ੍ਹਿਆ ਕਰਦੇ ਸਨ। ਮਿੱਠਾ ਤੇ ਸੁਰੀਲਾ ਕੀਰਤਨ ਸੁਣ ਕੇ ਸ੍ਰੋਤਿਆਂ ਨੇ ਅਸਚਰਜਤਾ ਦੇ ਘਰ ਪੁੱਜ ਕੇ ਮਗਨ ਹੋ ਕੇ ਗੁੱਟ ਹੋ ਜਾਇਆ ਕਰਨਾ। ਪ੍ਰਮਾਤਮਾ ਦੀਆਂ ਬਖ਼ਸ਼ਿਸ਼ਾਂ ਭੀ ਬੇਅੰਤ ਤੇ ਅਨੋਖੀਆਂ ਹਨ! ਗਰੀਬਾਂ ਤੇ ਯਤੀਮਾਂ ਨੂੰ ਸ਼ਹੀਦੀ ਦਰਜੇ ਦੇ ਕੇ ਪੰਥ ਦਾ ਸਿਰਤਾਜ ਬਣਾ ਦੇਣਾ, ਇਹ ਉਸੇ ਦੇ ਹੀ ਅਲੌਕਿਕ ਕੌਤਕ ਹਨ! ਕੱਲ੍ਹ ਜਿਨ੍ਹਾਂ ਦੇ ਨਾਮ ਲੈਣ ਤੋਂ ਭੀ ਕਈ ਭੁੱਲੜ ਵੀਰ ਝਿਜਕਦੇ ਸਨ, ਅੱਜ ਸਤਿਗੁਰੂ ਸੱਚੇ ਪਾਤਸ਼ਾਹ ਦੀ ਬਰਕਤ ਦਾ ਸਦਕਾ ਸਭ ਸਿੱਖ ਮਿਲ ਕੇ ਦੋਹਾਂ ਵੇਲਿਆਂ ਦੀ ਅਰਦਾਸ ਵਿਚ ਸ਼ਰਧਾ ਤੇ ਪ੍ਰੇਮ ਨਾਲ ਉਨ੍ਹਾਂ ਦੇ ਨਾਮ ਲੈ ਕੇ ਸਿਰ ਝੁਕਾਅ ਦਿੰਦੇ ਹਨ! ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਲਈ ਕਿਸੇ ਗੁਰਸਿੱਖ ਦੀ ਉਹ ਜੋਦੜੀ ਯਾ ਅਰਦਾਸ ਸਤਿਗੁਰਾਂ ਦੀ ਹਜ਼ੂਰੀ ਵਿਚ ਪ੍ਰਵਾਨ ਨਹੀਂ ਹੁੰਦੀ ਜਿਸ ਵਿਚ ਆਪ ਜੈਸੇ "ਧਰਮ ਬੀਰ ਸ਼ਹੀਦਾਂ" ਦਾ ਨਾਮ ਲੈ ਕੇ ਤਰਲਾ ਜਾਂ ਵਾਸਤਾ ਨਹੀਂ ਪਾਇਆ ਜਾਂਦਾ।

ਆਪ ਦੀ ਉਮਰ ਅਜੇ ਮਸਾਂ ਦਸਾਂ ਕੁ ਸਾਲਾਂ ਦੀ ਸੀ ਜੋ ਇਕ ਦੀਵਾਨ ਵਿਚ ਮਨਮੋਹਣੀ ਤੇ ਸੁਰੀਲੀ ਆਵਾਜ਼ ਨਾਲ ਸ਼ਬਦ ਪੜ੍ਹਦਿਆਂ ਭਾਈ ਲਛਮਣ

ਸਿੰਘ ਜੀ ਜਥੇਦਾਰ ਧਾਰੋਵਾਲੀ ਨਾਲ ਮੇਲ ਹੋ ਗਿਆ। ਇਸ ਹੋਣਹਾਰ ਨਿਰਛਲ ਕਿਰਤੀ ਬੱਚੇ ਨੂੰ ਵੇਖ ਕੇ ਆਪ ਦਾ ਮਨ ਮੋਹਿਆ ਗਿਆ। ਦੀਵਾਨ ਦੀ ਸਮਾਪਤੀ 'ਤੇ ਇਸ ਭੋਲੇ-ਭਾਲੇ ਮਾਸੂਮ ਬੱਚੇ ਨੂੰ ਵੱਖਰਿਆਂ ਕਰ ਕੇ ਸਾਰਾ ਹਾਲ -ਚਾਲ ਪੁੱਛਿਆ ਕਿ ਕਾਕਾ ਤੂੰ ਬੜਾ ਮਿੱਠਾ ਤੇ ਰਸੀਲਾ ਕੀਰਤਨ ਕਰਦਾ ਏਂ! ਤੇਰੇ ਮਾਪੇ ਬੜੇ ਭਾਗਾਂ ਵਾਲੇ ਹਨ ਜਿਨ੍ਹਾਂ ਦਾ ਤੂੰ ਪੁੱਤਰ ਏਂ! ਤੂੰ ਤਾਂ ਉਨ੍ਹਾਂ ਦੇ ਨਾਮ ਨੂੰ ਇਹ ਜਸ ਤੇ ਸ਼ੋਭਾ ਦਿਵਾ ਰਿਹਾ ਹੈਂ! ਇਸ ਦੇ ਜਵਾਬ ਵਿਚ ਇਹ ਯਤੀਮ ਬੱਚਾ ਹੰਝੂ ਭਰੀਆਂ ਅੱਖਾਂ ਨਾਲ ਬੱਬੋਲਿੱਕਾ ਜਿਹਾ ਹੋ ਕੇ ਫੁਟ ਪਿਆ ਅਤੇ ਆਪਣੀ ਸਾਰੀ ਦੁੱਖਾਂ ਭਰੀ ਕਹਾਣੀ ਸੁਣਾ ਦਿੱਤੀ ਤੇ ਅੰਤ ਵਿਚ ਆਖਿਆ, "ਮੈਂ ਨਿਆਸਰਾ ਹਾਂ, ਕੋਈ ਥਾਂ-ਟਿਕਾਣਾ ਨਹੀਂ, ਪਰ ਦਿਲ ਵਿਚ ਸਿੱਖੀ ਲਈ ਡਾਢੇ ਉਬਾਲ ਉਠਂਦੇ ਹਨ। ਸਿਵਾਏ ਉਸ ਕਲਗੀਆਂ ਵਾਲੇ ਦਾਤਾਰ ਦੇ ਦੁਨੀਆਂ ਵਿਚ ਮੈਨੂੰ ਹੋਰ ਕਿਸੇ ਦਾ ਆਸਰਾ-ਪਰਨਾ ਨਹੀਂ ਹੈ।" ਇਹ ਦੁੱਖ ਭਰੀ ਵਾਰਤਾ ਸੁਣ ਕੇ ਜਥੇਦਾਰ ਸਾਹਿਬ ਭੀ ਕਰੁਣਾ ਰਸ ਵਿਚ ਆ ਗਏ ਤੇ ਆਪ ਦੇ ਦਿਲ ਉੱਤੇ ਇਸ ਕਾਕੇ ਦੀ ਦੁੱਖਾਂ-ਭਰੀ ਕਹਾਣੀ ਸੁਣ ਕੇ ਬਹੁਤ ਡੂੰਘਾ ਅਸਰ ਹੋਇਆ। ਆਖਣ ਲੱਗੇ, "ਜੀਉਣ ਜੋਗਿਆ, ਤੂੰ ਕੋਈ ਫਿਕਰ ਨ ਕਰ, ਮੇਰੇ ਨਾਲ ਸਾਡੇ ਘਰ ਚੱਲ, ਤੈਨੂੰ ਮਾਪਿਆਂ ਦੀ ਭੁੱਖ ਹੈ ਤੇ ਸਾਨੂੰ ਸੰਤਾਨ ਨ ਹੋਣ ਦਾ ਦੁੱਖ ਹੈ। ਮੈਂ ਅੱਜ ਤੋਂ ਤੈਨੂੰ ਆਪਣਾ ਧਰਮ-ਪੁੱਤਰ ਬਣਾਉਂਦਾ ਹਾਂ। ਸਤਿਗੁਰ ਸੱਚੇ ਪਾਤਸ਼ਾਹ ਮੇਹਰ ਕਰਨ ਤੇ ਸਾਡੇ ਦੋਹਾਂ ਦੇ ਹੀ ਦੁੱਖ ਦੂਰ ਹੋ ਜਾਣ!"

ਭੁਝੰਗੀ ਮੰਗਲ ਸਿੰਘ ਜੀ ਨੇ ਇਹ ਗੱਲ ਖੁਸ਼ੀ-ਖੁਸ਼ੀ ਮੰਨ ਲਈ ਅਤੇ ਇਨ੍ਹਾਂ ਦੇ ਨਾਲ ਹੀ ਉਸੇ ਦਿਨ ਤੋਂ ਧਾਰੋਵਾਲੀ ਆ ਕੇ ਰਹਿਣ ਬਹਿਣ ਲੱਗ ਪਏ।

ਇਥੇ ਆਉਂਦਿਆਂ ਹੀ ਆਪ ਨੂੰ ਚੰਗੀ ਗੁਰਮੁਖੀ ਵਿਦਿਆ ਪੜ੍ਹਾਈ ਗਈ। ਜਵਾਨ ਹੋਣ 'ਤੇ ਬੜੇ ਉਤਸ਼ਾਹ ਤੇ ਮਿਹਨਤ ਨਾਲ ਵਾਹੀ-ਜੋਤੀ ਦਾ ਕੰਮ ਕਰਨ ਲੱਗ ਪਏ। ਸੰ: ੧੯੧੩ ਈ: ਵਿਚ ਸੰਟਰਲ ਖ਼ਾਲਸਾ ਮਾਝਾ ਦੀਵਾਨ ਪਾਸੋਂ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਗੁਰੂ ਘਰ ਦੀ ਪੂਰੀ-ਪੂਰੀ ਸਿਖਿਆ ਪ੍ਰਾਪਤ ਕਰ ਲਈ। ਰਾਤ ਦਿਨ ਇਕ ਕਰ ਕੇ ਬਹੁਤ ਸਾਰੀ ਗੁਰਬਾਣੀ ਕੰਠ ਕਰ ਲਈ। ਆਪ ਗੁਰਸਿੱਖੀ ਦੀ ਰਹਿਤ-ਬਹਿਤ ਵਿਚ ਐਨੇ ਪ੍ਰਪੱਕ ਸਨ ਕਿ ਜਦੋਂ ਕਦੀ ਇਲਾਕੇ ਵਿਚ ਅੰਮ੍ਰਿਤ- ਪ੍ਰਚਾਰ ਹੁੰਦਾ, ਆਪ ਨੂੰ ਚੁਣ ਕੇ ਸੰਗਤ ਪੰਜਾਂ ਪਿਆਰਿਆਂ ਵਿਚ ਸ਼ਾਮਲ ਕਰਿਆ ਕਰਦੀ ਸੀ। ਆਪ ਦਾ ਸਮੁੱਚਾ ਜੀਵਨ ਸਿੱਖੀ ਦਾ ਇਕ ਉੱਚੇ ਦਰਜੇ ਦਾ ਨਮੂਨਾ ਸੀ।

## ਫ਼ੌਜ ਵਿਚ ਭਰਤੀ ਹੋਣਾ

ਆਪ ਨੂੰ ਜਦ ਧਾਰੋਵਾਲੀ ਰਹਿੰਦਿਆਂ ਕੁਝ ਸਮਾਂ ਗੁਜ਼ਰ ਗਿਆ ਤਾਂ, ਆਪ

ਦੇ ਦਿਲ ਵਿਚ ਫ਼ੌਜੀ ਨੌਕਰੀ ਕਰਨ ਦਾ ਚਾੱ ਉਪਜ ਪਿਆ। ਆਪਣੇ ਧਰਮ-ਪਿਤਾ ਨੂੰ ਆਖਣ ਲੱਗੇ ਕਿ ਬਾਪੂ ਜੀ, ਮੇਰਾ ਚਿੱਤ ਕਰਦਾ ਹੈ, ਕਿ ਫ਼ੌਜ ਵਿਚ ਭਰਤੀ ਹੋ ਕੇ ਸ਼ਸਤ੍ਰ ਚਲਾਉਣੇ ਸਿੱਖਾਂ। ਤੁਸੀਂ ਕਿਸੇ ਦਿਨ ਚੱਲ ਕੇ ਮੈਨੂੰ ਫ਼ੌਜ ਵਿਚ ਨੌਕਰ ਕਰਵਾ ਆਓ। ਆਪ ਦੇ ਧਰਮ-ਪਿਤਾ ਜੀ ਨੇ ਸੰ: ੧੯੧੫ ਈ: ਵਿਚ ਲਾਹੌਰ ਜਾ ਕੇ ਪਲਟਨ ਨੰ: ੩੨ / ੨ ਵਿਚ ਭਰਤੀ ਕਰਵਾ ਦਿੱਤਾ। ਆਪ ਨੂੰ ਗੁਰਸਿੱਖੀ ਦੀ ਅਜਿਹੀ ਪਾਣ ਚੜ੍ਹੀ ਹੋਈ ਸੀ ਕਿ ਪੰਜ ਕਕਾਰ ਦੀ ਧਾਰਨਾ ਵਿਚ ਕਦੇ ਵਿਘਨ ਨਹੀਂ ਪੈਣ ਦਿੱਤਾ ਸੀ, ਕਿਉਂਕਿ ਆਪ ਦੀ ਸੰਗਤ ਸਿੱਖੀ ਦੇ ਕੱਟੜ ਜਥੇ ਸੰਟ੍ਰਲ ਖ਼ਾਲਸਾ ਮਾਝਾ ਦੀਵਾਨ ਨਾਲ ਬਹੁਤ ਚਿਰ ਰਹੀ ਸੀ। ਆਪ ਦਾ ਮਨ ਇਸ ਗੁਰਸਿੱਖੀ ਦੀ ਟਕਸਾਲ ਵਿਚ ਅਜਿਹਾ ਢਲ ਚੁੱਕਾ ਹੋਇਆ ਸੀ ਕਿ ਆਪ ਦਾ ਕ੍ਰਿਪਾਨ ਨਾਲ ਦਿਲੋਂ ਡਾਹਢਾ ਪਿਆਰ ਸੀ ਤੇ ਹਰ ਵਕਤ ਫ਼ੌਜ ਦੀ ਨੌਕਰੀ ਸਮੇਂ ਭੀ ਕਪੜਿਆਂ ਦੇ ਥੱਲੇ ਇਸ ਨੂੰ ਗਾਤਰੇ ਰੱਖਦੇ ਸਨ। ਆਪ ਦੀ ਨੌਕਰੀ ਨੂੰ ਪੂਰੇ ਦੋ ਸਾਲ ਹੋ ਗਏ ਸਨ, ਪਰ ਇਸ ਸਮੇਂ ਵਿਚ ਕ੍ਰਿਪਾਨ ਕਦੇ ਅੰਗ ਤੋਂ ਜੁਦਾ ਨਹੀਂ ਕੀਤੀ ਸੀ।

ਗੁਰਦੁਆਰੇ ਜਾਣਾ ਤੇ ਸਿੰਘਾਂ ਨੂੰ ਰਹਿਤ-ਬਹਿਤ ਵਿਚ ਪ੍ਰਪੱਕ ਰਹਿਣ ਦਾ ਬੜਾ ਖੜਕੇਦਾਰ ਪ੍ਰਚਾਰ ਕਰਨਾ। ਪਲਟਨ ਵਿਚ ਆਪ ਦੀ ਜ਼ਿੰਦਗੀ ਦਾ ਬੜਾ ਡੂੰਘਾ ਪ੍ਰਭਾਵ ਸੀ। ਉਥੇ ਆਮ ਲੋਕੀਂ ਆਪ ਨੂੰ ਕੱਟੜ ਸਿੰਘ ਸਫੀਆ ਤੇ ਦ੍ਰਿੜ੍ਹ-ਵਿਸ਼ਵਾਸ਼ੀ ਸਿੱਖ ਦੇ ਨਾਮ ਨਾਲ ਪੁਕਾਰਿਆ ਕਰਦੇ ਸਨ। ਇਕ ਦਿਨ ਸੁਭਾਵਕ ਕਮਾਨ-ਅਫ਼ਸਰ ਨੇ ਪਰੇਡ ਸਮੇਂ ਆਪ ਦੀ ਕ੍ਰਿਪਾਨ ਕੁੜਤੇ ਦੇ ਥੱਲਿਓਂ ਨੰਗੀ ਹੋਈ ਵੇਖ ਲਈ ਤਾਂ ਹੁਕਮ ਦਿੱਤਾ ਕਿ ਬਾਹਰ ਦਾ ਹਥਿਆਰ ਪਹਿਨਣਾ ਫ਼ੌਜੀ ਕਾਨੂੰਨ ਦੇ ਵਿਰੁੱਧ ਹੈ, ਇਸ ਨੂੰ ਫ਼ੌਰਨ ਉਤਾਰ ਦਿੱਤਾ ਜਾਵੇ ਪਰ ਆਪ ਨੇ ਨਿਧੱੜਕ ਹੋ ਕੇ ਉੱਤਰ ਦਿੱਤਾ ਕਿ ਇਹ ਮੇਰੇ ਗੁਰੂ ਕਲਗੀਆਂ ਵਾਲੇ ਦੀ ਦਾਤ ਹੈ, ਮੇਰੀ ਜਾਨ ਹੈ, ਸਦਾ ਮੇਰੇ ਅੰਗ-ਸੰਗ ਰਹੇਗੀ ਤੇ ਮੇਰਾ ਸੀਸ ਉਤਰਨ ਤੋਂ ਪਹਿਲਾਂ ਨਹੀਂ ਉਤਰੇਗੀ। ਪਲਟਨ ਦੇ ਹੋਰ ਅਫ਼ਸਰਾਂ ਤੇ ਸਿਪਾਹੀਆਂ ਨੇ ਭੀ ਬਤੇਰਾ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਆਪ ਨੇ ਸਾਫ਼ ਇਸ ਧਰਮ-ਵਿਰੁੱਧ ਹੁਕਮ ਦੀ ਪਾਲਨਾ ਕਰਨ ਤੋਂ ਇਨਕਾਰ ਕਰ ਦਿੱਤਾ। ਸਾਹਿਬ ਨੂੰ ਬੜੀ ਸਿਆਣਪ ਨਾਲ ਅਤੇ ਦਲੇਰੀ ਨਾਲ ਇਹ ਗੱਲ ਸਮਝਾਈ ਕਿ ਕ੍ਰਿਪਾਨ ਸਿੰਘਾਂ ਦਾ ਮਜ਼ਹਬੀ ਨਿਸ਼ਾਨ ਹੈ; ਕੋਈ ਅੰਮ੍ਰਿਤਧਾਰੀ ਤਿਆਰ-ਬਰ-ਤਿਆਰ ਸਿੰਘ ਇਸ ਨੂੰ ਜੀਉਂਦੇ-ਜੀ ਆਪਣੇ ਤਨ ਨਾਲੋਂ ਜੁਦਾ ਨਹੀਂ ਕਰ ਸਕਦਾ।

ਦੂਜੇ ਝੋਲੀ-ਚੁਕਾਂ ਨੇ ਭੀ ਸੱਚ ਪਿੱਛੇ ਆਵਾਜ਼ ਦੇਣ ਦੀ ਥਾਂ ਰੋਟੀ ਪਿੱਛੇ ਆਪਣੇ ਧਰਮ-ਕਰਮ ਨੂੰ ਛਿੱਕੇ 'ਤੇ ਰੱਖ ਕੇ ਸਾਹਿਬ ਦੀ ਹਾਂ ਨਾਲ ਹਾਂ ਮਿਲਾਈ। ਉਂਵ ਭੀ ਕਾਨੂੰਨ ਹਾਕਮਾਂ ਦੇ ਹੱਥ ਹੀ ਹੁੰਦੇ ਹਨ। ਫੇਰ ਇਕ ਫ਼ੌਜੀ ਅਫ਼ਸਰ ਲੜਾਈ

ਦੇ ਸਮੇਂ ਇਕ ਸਿਪਾਹੀ ਦਾ ਇਹ ਉੱਤਰ ਕਿਵੇਂ ਸਹਾਰ ਸਕੇ !

ਸਾਹਿਬ ਇਹ ਗੱਲਾਂ ਸੁਣ ਕੇ ਅੱਗ-ਬਗੋਲਾ ਹੋ ਗਿਆ। ਫ਼ੌਜੀ ਕਾਨੂੰਨ ਅਨੁਸਾਰ ਹੁਕਮ-ਅਦੂਲੀ ਵਿਚ ਆਪ ਦਾ ਕੋਰਟ-ਮਾਰਸ਼ਲ ਕੀਤਾ ਗਿਆ। ਇਸ ਸਮੇਂ ਦੇ ਗਏ-ਗੁਜ਼ਰੇ ਤੇ ਨਿੱਘਰੇ ਹੋਏ ਗ੍ਰੰਥੀ ਸਿੰਘ ਨੇ ਭੀ ਇਹ ਗਵਾਹੀ ਦੇ ਦਿੱਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਗਾਤ੍ਰੇ ਵਾਲੀਆਂ ਲੰਮੀਆਂ ਕ੍ਰਿਪਾਨਾਂ ਪਹਿਨਣ ਦਾ ਕੋਈ ਹੁਕਮ ਨਹੀਂ ਹੈ। ਆਪ ਨੂੰ ਇਸ ਮੁਕੱਦਮੇ ਵਿਚ ਇਕ ਸਾਲ ਕੈਦ ਦੀ ਸਜ਼ਾ ਹੋ ਗਈ ਜਿਸ ਨੂੰ ਆਪ ਨੇ ਹਸੂੰ-ਹਸੂੰ ਕਰਦਿਆਂ ਖਿੜੇ-ਮੱਥੇ ਪ੍ਰਵਾਨ ਕੀਤਾ। ਇਸ ਦੇ ਪਿੱਛੋਂ ਛੇਤੀ ਹੀ ਸਿੱਖਾਂ ਵੱਲੋਂ ਕ੍ਰਿਪਾਨ ਦੀ ਆਜ਼ਾਦੀ ਲਈ ਐਜੀਟੇਸ਼ਨ ਸ਼ੁਰੂ ਹੋ ਗਈ, ਜਿਸ ਦੇ ਕਾਰਨ ਆਪ ਨੂੰ ਛੇ ਮਹੀਨੇ ਸਜ਼ਾ ਭੁਗਤਣ ਪਿੱਛੋਂ ਹੀ ਸਰਕਾਰ ਨੇ ਰਿਹਾ ਕਰ ਦਿੱਤਾ।

## "ਕ੍ਰਿਪਾਨ ਬਹਾਦਰ" ਦਾ ਖ਼ਿਤਾਬ ਮਿਲਣਾ

ਆਪ ਨੂੰ ਸਿਆਲਕੋਟੋਂ ਜਦ ਛੇ ਮਹੀਨੇ ਸਜ਼ਾ ਭੁਗਤਣ ਪਿੱਛੋਂ ਰਿਹਾ ਕੀਤਾ ਗਿਆ ਤਾਂ ਸੰਗਤ ਨੇ ਸਾਰੇ ਸ਼ਹਿਰ ਵਿਚ ਆਪ ਦਾ ਬੜਾ ਭਾਰਾ ਜਲੂਸ ਕੱਢਿਆ ਤੇ ਗੁਰਦੁਆਰਾ ਬਾਬੇ ਦੀ ਬੇਰ ਦੇ ਭਰੇ ਦੀਵਾਨ ਵਿਚ ਆਪ ਦੇ ਧਾਰਮਕ ਭਾਵਾਂ ਦੀ ਪ੍ਰਸੰਸਾ ਕੀਤੀ ਗਈ। ਕ੍ਰਿਪਾਨ ਬਦਲੇ ਇਸ ਤਰ੍ਹਾਂ ਦ੍ਰਿੜ੍ਹਤਾ ਨਾਲ ਤਕਲੀਫ਼ਾਂ ਸਹਾਰਣ ਤੇ ਆਪਣੀ ਨੌਕਰੀ ਦੀ ਕੋਈ ਪ੍ਰਵਾਹ ਨ ਕਰਨ ਦੀ ਕੁਰਬਾਨੀ ਨੂੰ ਸਾਹਮਣੇ ਰੱਖਦਿਆਂ ਹੋਇਆਂ ਆਪ ਨੂੰ ਪੰਥ ਵੱਲੋਂ "ਕ੍ਰਿਪਾਨ ਬਹਾਦਰ" ਦਾ ਖ਼ਿਤਾਬ ਦਿੱਤਾ ਗਿਆ ਅਤੇ ਪੰਚ ਖ਼ਾਲਸਾ ਦੀਵਾਨ ਭਸੌੜ ਵੱਲੋਂ ੭) ਰੁਪਏ ਮਹੀਨਾ ਕ੍ਰਿਪਾਨ ਬਹਾਦਰੀ ਦੀ ਪਿਨਸ਼ਨ ਲਾਈ ਗਈ। ਆਪ ਦੀ ਇਸ ਪਹਿਲੀ ਨਿਰਾਲੀ ਕੁਰਬਾਨੀ ਨੇ ਸਾਰੇ ਪੰਥ ਵਿਚ ਆਪ ਦੀ ਸ਼ੋਭਾ ਬਹੁਤ ਵਧਾ ਦਿੱਤੀ। ਪੰਥਕ ਅਖ਼ਬਾਰਾਂ ਵਿਚ ਆਪ ਦੀ ਵਡਿਆਈ ਤੇ ਪ੍ਰਸੰਸਾ ਵਿਚ ਬਹੁਤ ਸਾਰੇ ਲੇਖ ਨਿਕਲੇ। ਆਪ ਸਿਆਲਕੋਟੋਂ ਚੱਲ ਕੇ ਸਿੱਧੇ ਧਾਰੋਵਾਲੀ ਆ ਗਏ । ਇਸ ਕੁਰਬਾਨੀ ਦੀ ਇੱਜ਼ਤ ਕਰਦਿਆਂ ਹੋਇਆਂ ਭਾਈ ਬੂਟਾ ਸਿੰਘ ਜੀ ਰੰਘੜ ਨੰਗਲ ਨੇ ਆਪਣੀ ਸਪੁਤ੍ਰੀ ਬੀਬੀ ਨਰੈਣ ਕੌਰ ਦਾ ਆਪ ਨਾਲ ਨਾਤਾ ਕਰ ਦਿੱਤਾ। ਭਾਈ ਲਛਮਣ ਸਿੰਘ ਜੀ ਨੇ ਬੜੀ ਧੂਮ-ਧਾਮ ਨਾਲ ਆਪ ਦੀ ਸ਼ਾਦੀ ਕੀਤੀ। ਦੂਰੋਂ-ਦੂਰੋਂ ਰਾਗੀ ਤੇ ਪ੍ਰਚਾਰਕ ਸੱਦੇ ਗਏ ਅਤੇ ਬੜਾ ਭਾਰਾ ਗੁਰਮਤਿ ਪ੍ਰਚਾਰ ਹੋਇਆ। ਨੂੰਹ ਘਰ ਆ ਗਈ। ਮੁੱਢੋਂ ਹੀ ਜਿਸ ਦਿਨ ਦੇ ਭਾਈ ਮੰਗਲ ਸਿੰਘ ਜੀ ਇਸ ਘਰ ਵਿਚ ਆਏ ਸਨ—ਬਿਨਾਂ ਕਿਸੇ ਭਿੰਨ-ਭੇਦ ਯਾ ਵਿਤਕਰੇ ਦੇ ਸਾਰਾ ਪ੍ਰਵਾਰ ਇਕੋ ਚੌਂਕੇ ਵਿਚ ਬਹਿ ਕੇ ਇਕੱਠੇ ਪ੍ਰਸ਼ਾਦ ਛਕਿਆ ਕਰਦੇ ਸਨ। ਇਸ ਅਭੇਦਤਾ ਦੇ ਵਰਤਾਰੇ ਨੂੰ ਵੇਖ ਕੇ ਪਹਿਲਾਂ ਪਹਿਲਾਂ

ਤਾਂ ਪਿੰਡ ਦੇ ਪੁਰਾਤਨ- ਖ਼ਿਆਲੀਏ ਬੜੇ ਔਖੇ ਹੋਏ ਅਤੇ ਨੱਕ-ਮੂੰਹ ਚਾੜ੍ਹਦੇ ਰਹੇ। ਜਿਥੇ-ਕਿਤੇ ਬਹਿਣਾ ਏਹੋ ਵਾਧੂ-ਘਾਟੂ-ਗੱਲਾਂ ਕਰਦਿਆਂ ਰਹਿਆ ਕਰਨਾ, ਪਰ ਪਿੱਛੋਂ ਸਹਿਜੇ-ਸਹਿਜੇ ਭਾਈ ਲਛਮਣ ਸਿੰਘ ਜੀ ਦੇ ਰੋਹਬ-ਦਾਬ ਤੇ ਦਬ-ਦਬੇ ਨਾਲ ਸਭ ਇਕ-ਮਿਕ ਹੋ ਗਏ। ਭਾਈ ਲਛਮਣ ਸਿੰਘ ਜੀ ਦੀ ਇਹ ਬੜੀ ਭਾਰੀ ਹਿੰਮਤ, ਦਲੇਰੀ ਤੇ ਕੁਰਬਾਨੀ ਸੀ ਜੋ ਅੱਜ ਤੋਂ ਵੀਹ ਸਾਲ ਪਹਿਲਾਂ ਇਕ ਅਖੌਤੀ ਅਛੂਤ ਬੱਚੇ ਨੂੰ ਘਰ ਲਿਆ ਕੇ ਉਸੇ ਪ੍ਰਵਾਰ ਵਿੱਚੋਂ ਨੂੰਹ ਲਿਆ ਕੇ ਸਾਰੇ ਪਿੰਡ ਨੂੰ ਅਭੇਦ ਵਰਤਾ ਕੇ ਛੂਤ-ਛਾਤ ਦੀ ਬੀਮਾਰੀ ਨੂੰ ਦੂਰ ਕਰ ਦਿੱਤਾ।

## ਸ਼ਹੀਦੀ ਲਈ ਤਿਆਰੀ

ਆਪ ਦੇ ਧਰਮ ਪਿਤਾ ਇਸ ਸਮੇਂ ਇਲਾਕੇ ਵਿਚ ਗੁਰਦੁਆਰਿਆਂ ਦੇ ਸੁਧਾਰ ਸਬੰਧੀ ਪ੍ਰਚਾਰ ਵਿਚ ਸਭ ਤੋਂ ਅੱਗੇ ਵਧ ਕੇ ਹਿੱਸਾ ਲੈ ਰਹੇ ਸਨ, ਤਾਂ ਇਹ ਕਿੱਦਾਂ ਹੋ ਸਕਦਾ ਸੀ ਕਿ ਆਪ ਦਾ ਧਰਮ-ਪੁਤ੍ਰ ਪਿਛਾਂਹ ਹੋ ਕੇ ਘਰ ਬੈਠਾ ਰਹਿੰਦਾ! ਜਿਸ ਨੇ ਪਿਤਾ ਬਣ ਕੇ ਪਾਲਣਾ ਕੀਤੀ, ਵਿਦਿਆ ਦਿੱਤੀ, ਅਤੇ ਸਿੱਖ ਮਤ ਦਿੱਤੀ, ਲਾਡਾਂ ਨਾਲ ਖੁਲ੍ਹਾ ਖਵਾਇਆ-ਪਿਆਇਆ ਤੇ ਜਵਾਨ ਹੋਣ 'ਤੇ ਵਿਆਹਿਆ-ਪ੍ਰਨਾਇਆ ਤਾਂ ਫੇਰ ਇਹ ਗੱਲ ਕਿੱਦਾਂ ਬਣ ਸਕਦੀ ਸੀ ਕਿ ਅਜਿਹੀ ਅਲੌਕਿਕ ਸ਼ਹੀਦੀ ਸਮੇਂ ਪਿਤਾ ਨਾਲੋਂ ਆਪ ਪਿੱਛੇ ਰਹਿ ਜਾਂਦੇ! ਮਹੰਤ ਨਰੈਣ ਦਾਸ ਦੀਆਂ ਜ਼ੁਲਮੀ ਤਿਆਰੀਆਂ ਸੁਣ ਕੇ ਆਪ ਦੇ ਮੂੰਹ 'ਤੇ ਲਾਲੀਆਂ ਚੜ੍ਹ ਗਈਆਂ ਤੇ ਆਖਣ ਲੱਗੇ ਮੈਂ ਆਪਣਾ ਜਨਮ ਤਦ ਸਫਲ ਸਮਝਾਂਗਾ ਜਦ ਗੁਰੂ ਨਾਨਕ ਦੇ ਪਵਿੱਤਰ ਦਰ ਉੱਤੇ ਇਹ ਨਿਮਾਣੀ ਜਿੰਦੜੀ ਧਰਮ ਖ਼ਾਤਰ ਲੱਗ ਜਾਵੇਗੀ। ਆਪ ਬੜੇ ਜੋਸ਼ੀਲੇ ਅਤੇ ਧਾਰਮਿਕ ਸਪਿਰਟ ਵਾਲੇ ਨੌਜਵਾਨ ਗੁਰਸਿੱਖ ਸਨ; ਜੋ ਮੂੰਹੋਂ ਕੱਢਦੇ, ਪੂਰਾ ਕਰ ਕੇ ਵਿਖਾ ਦਿੰਦੇ ਸਨ।

ਸਾਕੇ ਤੋਂ ਪਹਿਲਾਂ ਜਦ ਚੂਹੜਕਾਣੇ ਖਰੇ ਸੌਦੇ ਗੁਰਦੁਆਰੇ ਦਾ ਕਬਜ਼ਾ ਹੋਇਆ ਤਾਂ ਉਸ ਸਮੇਂ ਭੀ ਆਪ ਜਥੇ ਵਿਚ ਬੜੀ ਦਲੇਰੀ ਨਾਲ ਸ਼ਾਮਲ ਹੋਏ ਸਨ ਤੇ ਉਥੇ ਰਾਤ-ਦਿਨ ਸੇਵਾ ਕਰਦਿਆਂ ਕਦੇ ਥੱਕੇ ਨਹੀਂ ਸਨ।

੮ ਫੱਗਣ ਵਾਲੇ ਦਿਨ ਆਪ ਦਾ ਮੁਕਲਾਵਾ ਆਇਆ ਅਤੇ ੯ ਫੱਗਣ ਨੂੰ ਸ਼ਾਮਾਂ ਵੇਲੇ ਜਥਾ ਤਿਆਰ ਹੋ ਪੈਂਦਾ ਹੈ। ਇਸ ਸਮੇਂ ਆਪ ਦੇ ਸੱਸ-ਸਹੁਰਾ ਜੀ ਭੀ ਆਏ ਹੋਏ ਸਨ। ਤੁਰਨ ਸਮੇਂ, ਸੱਭੇ ਸਾਕ ਕੂੜਾਵੇ ਵੇਖ ਕੇ ਲੜ ਲੱਗੀ ਬੰਨੀ ਨੇ ਜ਼ਿਦ ਕੀਤੀ ਕਿ ਸਵਾਮੀ ਜੀ, ਮੈਂ ਭੀ ਸ਼ਹੀਦੀ ਲਈ ਨਾਲ ਹੀ ਜਾਣਾ ਹੈ, ਪਰ ਅਫ਼ਸੋਸ ਕਿ ਬੀਬੀ ਦੇ ਮਾਤਾ-ਪਿਤਾ ਨੇ ਹੱਠ ਕਰ ਕੇ ਉਸ ਨੂੰ ਰੋਕ ਲਿਆ। ਅਲ੍ਹੜ

ਬਾਲੜੀ ਨੇ ਬਥੇਰੇ ਤਰਲੇ ਲਏ ਕਿ ਜਦ ਮੇਰੀ ਸੱਸ ਅਤੇ ਸਹੁਰਾ ਸ਼ਹੀਦੀ ਲਈ ਜਾ ਰਹੇ ਹਨ ਤਾਂ ਮੈਂ ਘਰ ਬਹਿ ਕੇ ਕੀ ਕਰਨਾ ਹੈ; ਜੇ ਆ ਗਏ ਤਾਂ ਸਭ ਇਕੱਠੇ ਜੀਉਂਦੇ ਆ ਜਾਵਾਂਗੇ, ਨਹੀਂ ਤਾਂ ਇਕੱਠੇ ਸ਼ਹੀਦੀ ਬੇੜੇ 'ਤੇ ਚੜ੍ਹ ਜਾਵਾਂਗੇ! ਪਰ ਆਪ ਦੀਆਂ ਫ਼ਰਿਆਦਾਂ ਤੇ ਤਰਲੇ ਕਿਸੇ ਦੇ ਦਿਲ 'ਤੇ ਕੋਈ ਅਸਰ ਨ ਕਰ ਸਕੇ!

ਇਸ ਤੋਂ ਬਿਨਾਂ ਭਾਈ ਮੰਗਲ ਸਿੰਘ ਜੀ ਨੂੰ ਭੀ ਆਪ ਦੇ ਸੱਸ-ਸਹੁਰੇ ਨੇ ਭੀ ਰੋਕਣ ਲਈ ਬੜੇ ਯਤਨ ਕੀਤੇ ਪਰ ਜਿਸ ਸੂਰਬੀਰ ਜੋਧੇ ਦਾ ਧਰਮ ਪਿਤਾ ਤੇ ਮਾਤਾ ਅੱਜ ਮਰਦੇ-ਮੈਦਾਨ ਹੋ ਕੇ ਸ਼ਹੀਦੀ-ਜੱਥੇ ਦੇ ਮੋਹਰੀ ਬਣੇ ਹੋਣ ਅਤੇ ਸ਼ਹੀਦੀ ਫ਼ੌਜਾਂ ਆਪ ਨੂੰ ਆਪਣਾ ਜਥੇਦਾਰ ਥਾਪ ਕੇ ਪਿੰਡੋਂ ਬਾਹਰ ਨਿਕਲ ਰਹੀਆਂ ਹੋਣ ਤਾਂ ਫੇਰ ਭਲਾ ਉਸ ਦੇ ਧਰਮੀ ਬੇਟੇ ਨੂੰ ਕੇਹੜੀ ਸ਼ਕਤੀ ਰੋਕਣ ਵਾਲੀ ਸੀ? ਆਪ ਆਪਣੀ ਧਰਮ ਪਤਨੀ ਦੇ ਮੋਹ-ਪਿਆਰ, ਆਪਣੇ ਜਵਾਨੀ ਦੇ ਜਜ਼ਬਿਆਂ ਅਤੇ ਉਮੰਗਾਂ ਦੀ ਕੋਈ ਪ੍ਰਵਾਹ ਨ ਕਰਦਿਆਂ ਹੋਇਆਂ ਬੜੀ ਦਲੇਰੀ ਨਾਲ ਸ਼ਹੀਦੀ-ਜੱਥੇ ਨਾਲ ਤੁਰ ਪਏ।

ਸ੍ਰੀ ਜਨਮ ਅਸਥਾਨ ਦੇ ਅੰਦਰ ਜਦ ਜ਼ਾਲਮ ਮਹੰਤ ਵੱਲੋਂ ਭਾੜੇ ਦੇ ਚਾਟੜਿਆਂ ਨੇ ਗੋਲੀਆਂ ਚਲਾਉਣੀਆਂ ਸ਼ੁਰੂ ਕੀਤੀਆਂ, ਤਾਂ ਆਪ ਦੇ ਚਿਹਰੇ 'ਤੇ ਸੂਰਬੀਰਤਾ ਦਾ ਜਲਾਲ ਪ੍ਰਗਟ ਹੋ ਰਿਹਾ ਸੀ। ਆਪ ਦਾ ਹੌਂਸਲਾ ਦੂੱਗਣਾ ਹੋ ਗਿਆ ਅਤੇ ਚਾਈਂ-ਚਾਈਂ ਉੱਚੀ ਆਵਾਜ਼ ਨਾਲ ਆਖਿਆ ਕਿ ਜੇ ਗੁਰੂ ਦੇ ਦੁਆਰੇ ਸ਼ਹੀਦੀ ਮਿਲੇ ਤਾਂ ਇਸ ਨਾਲੋਂ ਵਧ ਕੇ ਹੋਰ ਮੇਰੇ ਕੀ ਪੂਰਨ ਭਾਗ ਹੋ ਸਕਦੇ ਹਨ! ਆਪ ਨੂੰ ਸਖ਼ਤ ਬੇਦਰਦੀ ਨਾਲ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਸ਼ਹੀਦ ਕੀਤਾ ਗਿਆ। ਆਪ ਨੇ ਹਸੂੰ-ਹਸੂੰ ਕਰਦਿਆਂ ਛਾਤੀ ਤਾਣ ਕੇ ਗੋਲੀਆਂ ਦੇ ਵਾਰ ਸਹਾਰੇ। ਜ਼ਾਲਮਾਂ ਜਿਹੜੀਆਂ ਦੋ ਦੇਹਾਂ ਅੱਗ ਦੀ ਭੇਟਾ ਨਹੀਂ ਕੀਤੀਆਂ ਸਨ, ਉਨ੍ਹਾਂ ਵਿੱਚੋਂ ਇਕ ਆਪ ਦਾ ਸਰੀਰ ਸੀ।

ਆਪ ਨੇ ਆਪਣੇ ਧਰਮ-ਪਿਤਾ ਦਾ ਅੰਤਮ ਦਮ ਤਕ ਪੂਰਾ ਪੂਰਾ ਸਾਥ ਨਿਭਾਇਆ ਅਤੇ ਇਸ ਖ਼ਾਤਰ ਆਪਣੀ ਪਤਨੀ ਸੰਗ ਸੁਹਾਗ ਬਿਤਾਉਣ ਦਾ ਰਤਾ ਭੀ ਖਿਆਲ ਨਾ ਕੀਤਾ ਅਤੇ ਦੁਨੀਆਂ ਉੱਤੇ ਇਹ ਇਕ ਅਦੁੱਤੀ ਮਿਸਾਲ ਕਾਇਮ ਕਰ ਦਿੱਤੀ ਕਿ ਗੁਰੂ ਦਾ ਸਿੱਖ ਧਰਮ ਖ਼ਾਤਰ ਸ਼ਹੀਦ ਹੋਣ ਲੱਗਿਆਂ ਦੁਨੀਆਂ ਦੇ ਕਿਸੇ ਮੋਹ-ਪਿਆਰ ਦੀ ਕੋਈ ਪ੍ਰਵਾਹ ਨਹੀਂ ਕਰਦਾ ਹੈ। ਖ਼ੁਸ਼ੀਆਂ ਅਤੇ ਅਨੰਦ ਹੁਲਾਸ ਦੇਣ ਵਾਲੀ ਪਤਨੀ ਹੱਥੋਂ ਆਪਣਾ ਲੜ ਛੁਡਾ ਕੇ ਮੌਤ ਦੀ ਲਾੜੀ ਨੂੰ ਪੱਲਾ ਫੜਾਉਣਾ ਵਧੇਰੇ ਫ਼ਖ਼ਰ ਨਾਲ ਪਸੰਦ ਕਰਦਾ ਹੈ ਅਤੇ ਸ਼ਹਾਦਤ ਦਾ ਜਾਮ ਪੀ ਕੇ ਆਪਣੇ ਨਾਮ ਨੂੰ ਸਦਾ ਲਈ ਅਟੱਲ ਕਰ ਜਾਂਦਾ ਹੈ।

# ਭਾਈ ਸੁੰਦਰ ਸਿੰਘ ਜੀ

ਆਪ ਦਾ ਜਨਮ ੧ ਅੱਸੂ ਸੰਮਤ ੧੯੩੯ ਬਿਕ੍ਰਮੀ ਵਿਚ ਮਾਤਾ ਜੀਉ ਦੀ ਕੁੱਖੋਂ ਭਾਈ ਚੁਗੱਤ ਸਿੰਘ ਦੇ ਘਰ ਪਿੰਡ ਭਾਮ ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ। ਆਪ ਦੇ ਦੋ ਹੋਰ ਭਰਾ ਭਾਈ ਕੇਸਰ ਸਿੰਘ ਜੀ ਤੇ ਭਾਈ ਈਸ਼ਰ ਸਿੰਘ ਜੀ ਸਨ। ਆਪ ਦੇ ਪਿਤਾ ਭਾਈ ਚੁਗੱਤ ਸਿੰਘ ਜੀ ਨੂੰ ਧਾਰੋਵਾਲੀ ਚੱਕ ਨੰ: ੩੩ ਜ਼ਿਲ੍ਹਾ ਸ਼ੇਖੂਪੁਰਾ ਵਿਚ ਜ਼ਮੀਨ ਮਿਲੀ ਤੇ ਇਥੇ ਹੀ ਆਣ ਕੇ ਵੱਸ ਪਏ। ਭਾਈ ਸੁੰਦਰ ਸਿੰਘ ਜੀ ਨੇ ਇਥੇ ਹੀ ਪ੍ਰਵਰਿਸ਼ ਪਾਈ। ਆਪ ਵਾਹੀ ਕਰਦੇ ਸਨ ਅਤੇ ਮਾਮੂਲੀ ਗੁਰਮੁਖੀ ਦੀ ਹਰਫ਼-ਸ਼ਨਾਸੀ ਸੀ। ਆਪ ਰਸਾਲਾ ਨੰਬਰ ੧੧ ਵਿਚ ਭਰਤੀ ਹੋ ਗਏ। ਸੱਤ ਸਾਲ ਨੌਕਰੀ ਕਰ ਕੇ ਨਾਮ ਕਟਵਾ ਲਿਆ।

ਆਪ ਦੀ ਸ਼ਾਦੀ ੨੪ ਚੱਕ ਸਿੰਘੋ ਵਾਲਾ ਜ਼ਿਲ੍ਹਾ ਸ਼ੇਖੂਪੁਰਾ ਵਿਚ ਭਾਈ ਸਾਉਣ ਸਿੰਘ ਦੀ ਸਪੁਤ੍ਰੀ ਬੀਬੀ ਤੇਜ ਕੌਰ ਨਾਲ ਹੋ ਗਈ। ਸ਼ਹੀਦੀ ਤੋਂ ਪੰਜ ਮਹੀਨੇ ਪਿੱਛੋਂ ਆਪ ਦੇ ਘਰ ਕਾਕੇ ਬਾਰਾ ਸਿੰਘ ਦਾ ਜਨਮ ਹੋਇਆ।

ਆਪ ਦਾ ਕੱਦ ਪੰਜ ਫੁੱਟ ਸੱਤ ਇੰਚ ਸੀ। ਡੀਲ-ਡੌਲ ਦੇ ਸੋਹਣੇ ਬਾਂਕੇ ਜਵਾਨ ਸਨ। ਸਰੀਰ ਚੁਸਤ ਤੇ ਫੁਰਤੀਲਾ, ਚਿਹਰਾ ਲੰਬਾ, ਦਾਹੜਾ ਕਾਲਾ ਅਤੇ ਰੰਗ ਕਣਕ-ਭਿੰਨਾ ਸੀ। ਆਪ ਮਾਘ ਸੰ: ੧੯੭੭ ਬਿ: ਨੂੰ ਭਾਈ ਲਛਮਣ ਸਿੰਘ ਹੋਰਾਂ ਨਾਲ ਇਕ ਬਰਾਦਰੀ ਦੇ ਅਨੰਦ ਕਾਰਜ 'ਤੇ ਗਏ। ਉਥੇ ਜਥੇਦਾਰ ਲਛਮਣ ਸਿੰਘ ਹੁਰਾਂ ਸ੍ਰੀ ਤਰਨ ਤਾਰਨ ਦੇ ਸਾਕੇ ਦਾ ਜ਼ਿਕਰ ਕਰ ਕੇ ਉਥੇ ਹੋ ਚੁੱਕੇ ਸ਼ਹੀਦ ਭਾਈ ਹਜ਼ਾਰਾ ਸਿੰਘ ਜੀ ਅਤੇ ਭਾਈ ਹੁਕਮ ਸਿੰਘ ਜੀ ਦੀਆਂ ਤਸਵੀਰਾਂ ਵਿਖਾ ਕੇ ਸ਼ਹੀਦੀ ਜਥੇ ਦੀ ਭਰਤੀ ਲਈ ਅਪੀਲ ਕੀਤੀ, ਤਾਂ ਆਪ ਦੇ ਦਿਲ ਉੱਤੇ ਬੜਾ ਗਹਿਰਾ ਅਸਰ ਹੋਇਆ। ਆਪ ਉਸ ਵੇਲੇ ਭਰੇ ਦੀਵਾਨ ਵਿਚ ਹੱਥ ਜੋੜ ਕੇ ਖੜ੍ਹੇ ਗਏ, ਤੇ ਬੇਨਤੀ ਕੀਤੀ ਕਿ ਮੇਰਾ ਸਰੀਰ ਭੀ ਹਾਜ਼ਰ ਹੈ, ਜਿੱਥੇ ਚਾਹੋ ਧਰਮ-ਅਰਥ ਵਰਤ ਲਓ। ਆਪ ਪਾਸੋਂ ਰਹਿਤ ਵਿਚ ਪ੍ਰਪਕ ਰਹਿਣ ਦਾ ਪ੍ਰਣ ਲੈ ਕੇ ਜਥੇ ਵਿਚ ਨਾਮ ਭਰਤੀ ਕਰ ਲਿਆ। ਪਿੰਡ ਆ ਕੇ ਜਦ ਖਰੇ ਸੌਦੇ ਜਥਾ ਸੇਵਾ ਲਈ ਗਿਆ ਤਾਂ ਆਪ ਭੀ ਉਸ ਵਿਚ ਸ਼ਾਮਲ ਹੋ ਕੇ ਗਏ ਅਤੇ ਉਥੇ ਹੀ ਅੰਮ੍ਰਿਤ ਛਕ ਕੇ ਸਿੱਖੀ ਦੇ ਜਹਾਜ਼ੇ ਚੜ੍ਹ ਗਏ। ਇਸ ਦਿਨ ਤੋਂ ਆਪ ਦਾ ਜੀਵਨ ਇਕ ਨਮੂਨੇ ਦਾ ਆਦਰਸ਼ਕ ਜੀਵਨ ਸੀ। ੯ ਫੱਗਣ ਨੂੰ ਜਦ ਜਥਾ ਤੁਰਨ ਲੱਗਾ ਤਾਂ ਸਭ ਨੇ ਕਾਲੀਆਂ ਦਸਤਾਰਾਂ ਸਜਾਈਆਂ ਹੋਈਆਂ ਸਨ, ਪਰ ਆਪ ਦੇ ਚਿੱਟੀ ਦਸਤਾਰ ਸਜੀ ਹੋਈ ਸੀ। ਜਥੇ ਦੇ ਸਿੰਘਾਂ ਨੇ ਆਖਿਆ ਕਿ ਭਾਈ ਜੀ, ਇਹ ਗੱਲ ਤਾਂ ਠੀਕ ਨਹੀਂ ਹੈ; ਤਾਂ ਆਪ ਨੇ ਜ਼ਨਾਨਾ ਕਾਲਾ ਦੁੱਪਟਾ ਹੀ ਸਿਰ ਤੇ ਬੰਨ੍ਹ ਲਿਆ। ਮੱਝਾਂ ਨੂੰ ਥਾਪੀਆਂ ਦਿੱਤੀਆਂ ਤੇ ਰਵਾਂ-ਰਵੀਂ ਖੁਸ਼ੀ ਨਾਲ ਜਥੇ ਵਿਚ ਆ ਮਿਲੇ ਅਤੇ ੧੦ ਫੱਗਣ ਵਾਲੇ ਦਿਨ ਆਪ

ਸੱਚ-ਖੰਡੀ ਦਰਬਾਰ ਅੰਦਰ ਸ਼ਹੀਦੀਆਂ ਪ੍ਰਾਪਤ ਕਰ ਕੇ ਆਪਣਾ ਨਾਮ ਸਦਾ ਲਈ ਅਮਰ ਕਰ ਗਏ[੧]।

## ਭਾਈ ਆਤਮਾ ਸਿੰਘ ਜੀ

ਆਪ ਦਾ ਜਨਮ ਭਾਈ ਹੀਰਾ ਸਿੰਘ ਜੀ ਮਜ਼੍ਹਬੀ ਦੇ ਘਰ ਮੁਸਤਰਾਬਾਦ ਜ਼ਿਲ੍ਹਾ ਗੁਰਦਾਸਪੁਰ ਵਿੱਚ ਸੰ: ੧੯੩੮ ਬਿਕ੍ਰਮੀ ਨੂੰ ਹੋਇਆ। ਨਿੱਕੇ ਹੁੰਦੇ ਡੰਗਰ ਵੱਛਾ ਚਾਰਦੇ ਰਹੇ। ਵੱਡੇ ਹੋ ਕੇ ਆਥੜੀਆਂ ਦਾ ਕੰਮ ਅਰੰਭ ਦਿੱਤਾ। ਜਵਾਨ ਹੋਏ ਤਾਂ ਧਾਰੋਵਾਲੀ ਆ ਗਏ। ਇਥੇ ਭਾਈ ਲਛਮਣ ਸਿੰਘ ਹੋਰਾਂ ਨਾਲ ਸੰਗਤ ਹੋ ਗਈ। ਮਾਮੂਲੀ ਗੁਰਮੁਖੀ ਪੜ੍ਹ ਕੇ ਅੰਮ੍ਰਿਤ ਛਕ ਲਿਆ ਅਤੇ ਗੁਰਬਾਣੀ ਕੰਠ ਕਰ ਲਈ। ਇਥੇ ਆ ਕੇ ਹੀ ਆਪ ਦੀ ਸ਼ਾਦੀ ਭਾਈ ਦੇਵੀਏ ਦੀ ਪੁਤ੍ਰੀ ਬੀਬੀ ਬਿਸ਼ਨ ਕੌਰ ਨਾਲ ਭੁੱਲਰ ਜ਼ਿਲ੍ਹਾ ਗੁਰਦਾਸਪੁਰ ਵਿਚ ਹੋ ਗਈ। ਆਪ ਦੇ ਘਰ ਪੰਜਾਂ ਬੱਚਿਆਂ ਦਾ ਜਨਮ ਹੋਇਆ : ੧. ਭਾਈ ਲਛਮਣ ਸਿੰਘ, ੨. ਭਾਈ ਮੰਗਲ ਸਿੰਘ, ੩. ਭਾਈ ਪ੍ਰੇਮ ਸਿੰਘ, ੪. ਬੀਬੀ ਈਸ਼ਰ ਕੌਰ, ਤੇ ੫. ਬੀਬੀ ਇੱਛਰ ਕੌਰ ਜੀ।

ਆਪ ਦਾ ਸੁਭਾਅ ਬੜਾ ਧੀਰਾ ਤੇ ਮਿੱਠਾ ਸੀ। ਕੱਦ ਪੰਜ ਫੁੱਟ ਅੱਠ ਇੰਚ ਸੀ। ਆਪ ਸੰ. ੧੯੧੪ ਈ: ਵਿਚ ਭਰ ਜਵਾਨੀ ਸਮੇਂ ਪਲਟਨ ਨੰਬਰ ੩੨/੨ ਵਿਚ ਭਰਤੀ ਹੋ ਗਏ। ਪੰਜ ਸਾਲ ਨੌਕਰੀ ਕਰ ਕੇ ਸੰ: ੧੯੧੮ ਈ: ਵਿਚ ਇਨਾਮ ਲੈ ਕੇ ਘਰ ਨੂੰ ਆ ਗਏ। ਪਿੰਡ ਆ ਕੇ ਵਧੇਰੇ ਮੇਲ-ਗੇਲ ਭਾਈ ਲਛਮਣ ਸਿੰਘ ਹੋਰਾਂ ਨਾਲ ਰੱਖਣਾ। ਗੁਰਦੁਆਰਾ ਲਹਿਰ ਚੱਲੀ, ਤਾਂ ਆਪ ਕੁੱਦ-ਕੁੱਦ ਕੇ ਕੁਰਬਾਨੀ ਲਈ ਸਭ ਤੋਂ ਮੋਹਰੇ ਹੋ ਕੇ ਦੁੜੰਗੇ ਤੇ ਕੁਦਾੜੇ ਮਾਰਦੇ ਜਾਇਆ ਕਰਦੇ ਸਨ। ਗੁਰਦੁਆਰਾ ਖਰੇ ਸੌਦੇ ਦੇ ਕਬਜ਼ੇ ਸਮੇਂ ਭੀ ਆਪ ਜਥੇ ਦੇ ਨਾਲ ਹੀ ਸਨ। ੧, ੨, ਅਤੇ ੩ ਅਕਤੂਬਰ ਸੰ: ੧੯੨੦ ਈ: ਨੂੰ ਜੋ ਧਾਰੋਵਾਲੀ ਪੋਲੀਟੀਕਲ ਜਲਸਾ ਹੋਇਆ ਸੀ ਉਸ ਦੇ ਲੰਗਰ ਦੀ ਰਾਤ-ਦਿਨ ਇਕ ਕਰ ਕੇ ਬੜੀ ਭਾਰੀ ਸੇਵਾ ਕੀਤੀ। ਜਿਸ ਦਿਨ ਧਾਰੋਵਾਲੀ ਤੋਂ ਜਥਾ ਤੁਰਨ ਲੱਗਾ ਤਾਂ ਆਪ ਭੀ ਇਸ ਵਿਚ ਸ਼ਾਮਲ ਹੋ ਗਏ। ਸ੍ਰੀ ਜਨਮ ਅਸਥਾਨ ਦੇ ਅੰਦਰ ਜਦ ਦੁਸ਼ਮਣਾਂ ਨੇ ਮੀਂਹ ਵਾਂਗ ਗੋਲੀਆਂ ਵਰ੍ਹਾਉਣੀਆਂ ਸ਼ੁਰੂ ਕੀਤੀਆਂ ਤਾਂ ਆਪ ਛਾਤੀ 'ਤੇ ਹੱਥ ਮਾਰ ਕੇ ਬਾਰਾਂਦਰੀ ਵਿਚੋਂ ਬਾਹਰ ਨਿਕਲ ਆਏ ਅਤੇ ਦਲੇਰ ਮਰਦਾਂ ਵਾਂਗ ਆਪਣੀ ਛਾਤੀ ਨੂੰ ਢਾਲ ਬਣਾ ਕੇ ਜ਼ਾਲਮਾਂ ਦੀਆਂ ਜ਼ੁਲਮੀ ਗੋਲੀਆਂ ਨੂੰ ਸਹਾਰਿਆ। ਭਾਈ ਹਜ਼ਾਰਾ ਸਿੰਘ

---

*੧ ਕਮੇਟੀ ਨੇ ੧੪੮੮) ਆਪ ਦਾ ਕਰਜ਼ਾ ਉਤਾਰਿਆ; ਮਾਤਾ, ਸੁਪਤਨੀ ਤੇ ਲੜਕੇ ਦੇ ਨਾਮ ਪਿੰਨਸ਼ਨ ਲਾ ਦਿੱਤੀ। ੧੮-੫-੨੧ ਤੋਂ ੩੧-੭-੩੭ ਤਕ ਇਸ ਦਾ ਜੋੜ ੨੫੮੯॥।=) ਬਣਦਾ ਹੈ*

ਜੀ ਚੱਕ ਨੰਬਰ ੬੪ ਬੰਡਾਲਾ ਅਤੇ ਭਾਈ ਮੰਗਲ ਸਿੰਘ ਜੀ ਕ੍ਰਿਪਾਨ ਬਹਾਦਰ ਧਾਰੋਵਾਲੀ ਨਾਲ ਆਪ ਦਾ ਤੀਜਾ ਸਰੀਰ ਭੀ ਅਗਨ ਭੇਟ ਨਹੀਂ ਹੋਇਆ ਸੀ। ਆਪ ਦੀ ਸੱਜੀ ਅੱਖ ਵਿਚ ਗੋਲੀ ਲੱਗ ਕੇ ਗਿੱਚੀ ਵਿਚ ਜਾ ਨਿਕਲੀ ਸੀ। ਦੂਜੀ ਗੋਲੀ ਖੱਬੇ ਮੱਮੇ ਦੇ ਹੇਠ ਲੱਗ ਕੇ ਪਾਰ ਜਾ ਨਿਕਲੀ ਸੀ। ਇਕ ਗੋਲੀ ਛਾਤੀ ਦੇ ਵਿਚ ਹੀ ਖੁੱਭੀ ਹੋਈ ਸੀ। ਆਪ ਦਾ ਕਮਰ ਕੱਸਾ ਲੱਗਿਆ ਲਗਾਇਆ ਸੀ, ਪਰ ਕ੍ਰਿਪਾਨ ਵੈਰੀਆਂ ਨੇ ਉਤਾਰ ਲਈ ਸੀ। ਆਪ ਚੌਫਾਲ ਪਏ ਸਨ। ਸੀਸ ਹਰਿਮੰਦਰ ਸਾਹਿਬ ਜੀ ਦੇ ਦੱਖਣ ਵੱਲ ਅਤੇ ਲੱਤਾਂ ਉੱਤਰ ਵੱਲ ਸਨ। ਚੌਥੇ ਦਿਨ ਜਦ ਸਸਕਾਰ ਹੋਇਆ ਤਾਂ ਦੇਹੀ ਬਹੁਤ ਫੁੱਲੀ ਹੋਈ ਸੀ। ਦਰਸ਼ਨ ਕਰਨ ਵਾਲੀਆਂ ਸੰਗਤਾਂ ਦੇ ਹੰਝੂ ਠੱਲ੍ਹੇ ਨਹੀਂ ਰਹਿੰਦੇ ਸਨ[੧]।

## ਭਾਈ ਈਸ਼ਰ ਸਿੰਘ ਜੀ ਨੰਬਰ ੨

ਆਪ ਦਾ ਜਨਮ ੧੩ ਸਾਵਣ ਸੰ: ੧੯੪੫ ਬਿ: ਨੂੰ ਮਾਤਾ ਲਛਮੀ ਦੀ ਕੁੱਖੋਂ ਭਾਈ ਵਧਾਵਾ ਸਿੰਘ ਦੇ ਘਰ ਰੂਪੋਵਾਲੀ ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ। ਆਪ ਚਾਰ ਭੈਣ ਭਰਾ ਸਨ: ੧. ਭਾਈ ਈਸ਼ਰ ਸਿੰਘ, ੨. ਬੀਬੀ ਈਸ਼ਰੀ, ੩. ਭਾਈ ਦੂਲਾ ਸਿੰਘ, ੪. ਬੀਬੀ ਰਾਮੋਂ ਜੀ। ਅਠਾਰਾਂ ਕੁ ਸਾਲ ਦੀ ਉਮਰ ਵਿਚ ਧਾਰੋਵਾਲੀ ਆ ਗਏ। ਪਹਿਲਾਂ ਮੁਰੱਬੇ ਹਿੱਸੇ ਤੋਂ ਲੈ ਕੇ ਵਾਹੀ ਕਰ ਲਈ, ਪਰ ਫੇਰ ਪਿੱਛੋਂ ਆ ਕੇ ਕੁਝ ਚਿਰ ਸੇਪ ਕਰਦੇ ਰਹੇ। ਭਾਈ ਲਛਮਣ ਸਿੰਘ ਹੋਰਾਂ ਦੀ ਸੰਗਤ ਨਾਲ ਗੁਰਮੁਖੀ ਪੜ੍ਹ ਗਏ ਅਤੇ ਇਥੇ ਹੀ ਅੰਮ੍ਰਿਤ ਛਕ ਲਿਆ।

ਵੀਹ ਕੁ ਸਾਲ ਦੀ ਉਮਰ ਵਿਚ ੧੪ ਹਾੜ ਨੂੰ ਭਾਈ ਸੱਮਾਂ ਸਿੰਘ ਦੀ ਪੁੱਤ੍ਰੀ ਬੀਬੀ ਪ੍ਰਸਿੰਨੀ ਨਾਲ ਸ਼ਾਦੀ ਹੋ ਗਈ। ਇਸ ਦੀ ਕੁੱਖੋਂ ਕਾਕੇ ਚੰਨਣ ਸਿੰਘ ਦਾ ਜਨਮ ਹੋਇਆ, ਜੋ ਸਾਕੇ ਦੇ ਦੋ ਸਾਲ ਪਿੱਛੋਂ ਗੁਜ਼ਰ ਗਿਆ।

ਆਪ ਦਾ ਸੁਭਾਅ ਬਹੁਤ ਨਰਮ ਅਤੇ ਹਲੀਮੀ-ਖੋਰਾ ਸੀ। ਆਪ ਦੀ ਤਬੀਅਤ ਦਾ ਵਧੇਰੇ ਝੁਕਾਅ ਗੁਰਸਿੱਖਾਂ ਦੀ ਸੇਵਾ ਕਰਨ ਵੱਲ ਲੱਗਾ ਰਹਿੰਦਾ ਸੀ। ਬੜੇ ਪ੍ਰੇਮ ਨਾਲ ਢੋਲਕੀ ਵਜਾ ਕੇ ਸ਼ਬਦ ਪੜ੍ਹਨੇ। ਆਪ ਭੀ ੯ ਫੱਗਣ ਨੂੰ ਭਾਈ ਲਛਮਣ ਸਿੰਘ ਹੋਰਾਂ ਦੇ ਜਥੇ ਨਾਲ ਚੱਲ ਕੇ ਸ੍ਰੀ ਜਨਮ ਅਸਥਾਨ ਦੇ ਅੰਦਰ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਸਿਸਕਦੇ ਹੀ ਅੱਗ ਦੀ ਭੇਟਾ ਕੀਤੇ ਗਏ[੨]।

***

*੧ ਕਮੇਟੀ ਨੇ ੩੦੦) ਰੁਪਏ ਆਪ ਦਾ ਕਰਜ਼ਾ ਉਤਾਰਿਆ ਤੇ ਸੁਪਤਨੀ ਤੇ ਬੱਚੇ ਦੇ ਨਾਮ ਪਿੰਨਸ਼ਨ ਲਾ ਦਿੱਤੀ-੧੮-੫-੨੧ ਤੋਂ ੧੨-੧੦-੩੬ ਤਕ ਜਿਸ ਦਾ ਜੋੜ ੨੪੪੭) ਬਣਦਾ ਹੈ।*

*੨ ਕਮੇਟੀ ਨੇ ੪੧੦) ਰੁਪਏ ਆਪ ਦਾ ਕਰਜ਼ਾ ਉਤਾਰਿਆ ਅਤੇ ਮਾਤਾ ਲਛਮੀ ਦੇ ਨਾਂ ਪੈਨਸ਼ਨ ਲਾ ਦਿੱਤੀ ੧੪ -੭-੨੧ ਤੋਂ ੩੧-੧੦-੩੭ ਤਕ , ਜਿਸ ਦਾ ੨੨੦੦) ਜੋੜ ਬਣਦਾ ਹੈ।*

# ਸ਼ਹੀਦੀ ਬੀੜ




ਪ੍ਰਕਾਸ਼ ਦੇ ਸਾਮ੍ਹਣਿਓਂ ਦਰਸ਼ਨ, ਵੇਖੋ ਗੋਲੀਆਂ ਦੇ ਨਿਸ਼ਾਨ
ਤਾਬਿਆ ਸ਼ਹੀਦੀ ਜੀਵਨ ਦੇ ਲਿਖਾਰੀ ਭਾ: ਗੁਰਬਖਸ਼ ਸਿੰਘ ਜੀ 'ਸ਼ਮਸ਼ੇਰ' ਝੁਬਾਲੀਏ ਬੈਠੇ ਹਨ।

# ਸ਼ਹੀਦੀ ਬੀੜ



ਵੇਖੋ ਛਵ੍ਹੀਆਂ ਦੇ ਫੱਟਾਂ ਦੇ ਨਿਸ਼ਾਨ

# ਗੁਰਦੁਆਰਾ ਜਨਮ ਅਸਥਾਨ ਦੀ ਦਰਸ਼ਨੀ ਡਿਉੜੀ



ਜਿਥੈ ਜਾਇ ਭਗਤੁ ਸੋ ਥਾਨੁ ਸੁਹਾਵਣਾ ॥

ਦਰਸ਼ਨੀ ਡਿਉੜੀ ਦਾ ਬਾਹਰਲੇ ਬੰਨਿਓਂ ਸੁੰਦਰ ਨਜ਼ਾਰਾ, ਨੰਬਰ ੧ ਗੁੰਬਜ ਵਿੱਚ ਹਥਿਆਰ ਸਨ ।

# ਦਰਸ਼ਨੀ ਡਿਉੜੀ ਦਾ ਦਰਵਾਜ਼ਾ ਬਾਹਰਲੇ ਬੰਨਿਓਂ




ਸਾਕੇ ਤੋਂ ਪਹਿਲਾਂ ਇਸ ਦਰਵਾਜ਼ੇ 'ਤੇ ਲੋਹੇ ਦੀਆਂ ਚਾਦਰਾਂ ਚਾੜ੍ਹ ਕੇ ਗੋਲੀਆਂ ਚਲਾਉਣ ਲਈ ਮੋਰਚੇ ਰੱਖੇ ਗਏ ਸਨ । ਵੇਖੋ ਨੰਬਰ ੧ ਤੇ ੨ ।

ਗੁਰਦੁਆਰਾ ਜਨਮ ਅਸਥਾਨ ਦੀ ਦੱਖਣ ਤੇ ਲਹਿੰਦੇ ਦੀ ਕੰਧ



ਵੇਰਵਾ ਤਸਵੀਰ ਦੇ ਪਿਛਲੇ ਬੰਨੇ ਪੜ੍ਹੋ ।

## ਲਹਿੰਦੇ ਅਤੇ ਦੱਖਣ ਦੀ ਕੰਧ ਦਾ ਵੇਰਵਾ

ਨੰਬਰ ੧ ਤੋਂ ੨ ਤਕ ਗੁਰਦੁਆਰਾ ਜਨਮ ਅਸਥਾਨ ਦੀ ਲਹਿੰਦੇ ਦੀ ਕੰਧ ਹੈ। ਇਹ ਕੰਧ ਨੰਬਰ ੩ ਤੋਂ ਲੈ ਕੇ ਨੰਬਰ ੪ ਤਕ ਪਹਿਲਾਂ ਅੱਠ ਫੁੱਟ ਉੱਚੀ ਸੀ, ਪਰ ਮਹੰਤ ਨੇ ਸਾਕੇ ਤੋਂ ਕੁਝ ਚਿਰ ਪਹਿਲਾਂ ਨੰਬਰ ੪ ਤੋਂ ਲੈ ਕੇ ਨੰਬਰ ੫ ਤਕ ਚਾਰ ਫੁੱਟ ਹੋਰ ਉੱਚੀ ਕਰਕੇ ਉਪਰ ਸ਼ੀਸ਼ੀਆਂ ਲੁਆ ਦਿੱਤੀਆਂ ਤਾਂ ਜੋ ਬੰਦਾ ਇਸ ਨੂੰ ਟੱਪ ਨਾ ਸਕੇ। ਨੰਬਰ ੬ ਤੋਂ ਨੰਬਰ ੭ ਤਕ ਮਹੰਤ ਨਰੈਣ ਦਾਸ ਦਾ ਮਕਾਨ ਮਹਿਮਾਨ ਖ਼ਾਨਾ ਹੈ। ਸਾਕੇ ਵਾਲੀ ਰਾਤ ਮਹੰਤ ਇਥੇ ਹੀ ਰਿਹਾ ਸੀ ਤੇ ਇਸੇ ਥਾਂ ਤੋਂ ਗ੍ਰਿਫ਼ਤਾਰ ਹੋਇਆ ਸੀ। ਸਭ ਤੋਂ ਪਹਿਲੀ ਗੋਲੀ ਏਸੇ ਮਕਾਨ ਵਿੱਚੋਂ ਚੱਲੀ ਸੀ। ਨੰਬਰ ੮ ਤੋਂ ਨੰਬਰ ੯ ਤਕ ਦੱਖਣ ਦੀ ਕੰਧ ਹੈ। ਨੰਬਰ ੧੦ ਤੋਂ ਬਾਹਰਲੇ ਬੰਨਿਓਂ ਕਾਤਲਾਂ ਨੇ ਚੜ੍ਹ ਕੇ ਗੁਰਦੁਆਰਾ ਜਨਮ ਅਸਥਾਨ ਵੱਲ ਗੋਲੀਆਂ ਚਲਾਈਆ ਸਨ। ਨੰਬਰ ੧੧ ਪੌੜੀਆਂ ਦੀ ਮਮਟੀ ਹੈ। ਨੰਬਰ ੧੨ ਵਾਲੀ ਥਾਂ ਪੌੜੀਆਂ ਦੇ ਦਰਵਾਜ਼ੇ ਅਗੇ ਭਾਈ ਨਰਾਇਣ ਸਿੰਘ ਬੁਰਜ ਚੱਕ ਨੰਬਰ ੫੫ ਦਾ ਅੱਧਾ ਗਾਟਾ ਵੱਢ ਕੇ ਬਾਹਰ ਵੱਲ ਪਛਵਾੜੇ ਸੁੱਟਿਆ ਗਿਆ। ਨੰਬਰ ੧੩ ਵਾਲੀ ਥਾਂ ਤੋਂ ਭਾਈ ਰਾਮ ਸਿੰਘ ਜੀ ਚੱਕ ਨੰਬਰ ੬੪ ਬੰਡਾਲਾ ਛਾਲ ਮਾਰ ਕੇ ਭੱਜ ਗਿਆ। ਨੰਬਰ ੧੪ ਵਾਲੀ ਥਾਂ ਦੱਖਣੀ ਡਿਉੜੀ ਦੇ ਅੰਦਰਲੇ ਬੰਨੇ ਬੂਹੇ ਵਿਚ ਭਾਈ ਟਹਿਲ ਸਿੰਘ ਜੀ ਨਜ਼ਾਮਪੁਰ ਦੇਵਾ ਸਿੰਘ ਵਾਲੇ ਦੇ ਗੋਲੀ ਨਾਲ ਸ਼ਹੀਦ ਕੀਤੇ ਗਏ ਸਨ। ਨੰਬਰ ੧੫ ਗੁਰਦੁਆਰੇ ਦੇ ਹਾਤੇ ਤੋਂ ਬਾਹਰ ਧੂਤਾ ਰਾਮ ਦੇ ਡੇਰੇ ਦੀਆਂ ਸਮਾਧਾਂ ਹਨ। ਨੰਬਰ ੧੬ ਨਿਸ਼ਾਨ ਸਾਹਿਬ ਹੈ।

# ਦਰਸ਼ਨੀ ਡਿਉੜੀ ਦਾ ਦਰਵਾਜ਼ਾ ਅੰਦਰਲੇ ਬੰਨਿਓਂ




ਵੇਖੋ ਨੰਬਰ ੧ ਤੇ ੨ ਚਿਟਕਣੀਆਂ ਜੋ ਹੇਠਾਂ ਕਰ ਦੇਣ ਨਾਲ ਇਹ ਗੋਲੀਆਂ ਚਲਾਉਣ ਵਾਲੇ ਮੋਰਚੇ ਬੰਦ ਹੋ ਜਾਂਦੇ ਹਨ ਅਤੇ ਉਤਾਂਹ ਚੁੱਕਣ ਨਾਲ ਨੰਗੇ ਹੋ ਜਾਂਦੇ ਹਨ। ਨੰਬਰ ੧ ਅੱਧੀ ਚਿਟਕਣੀ ਥੱਲੇ ਕਰਕੇ ਦੱਸੀ ਹੈ ਅਤੇ ਨੰਬਰ ੨ ਸਾਰੀ ਚਿਟਕਣੀ ਉੱਪਰ ਹੈ।

# ਬੰਦੂਕਾਂ ਵਾਲੀ ਅਲਮਾਰੀ




ਇਹ ਅਲਮਾਰੀ ਦਰਸ਼ਨੀ ਡਿਉੜੀ ਦੇ ਪਹਾੜ ਵਾਲੇ ਬੁਰਜ ਵਿਚ ਹੈ, ਜਿਸ ਦੇ ਨੰਬਰ ੧ ਤੇ ੨ ਖ਼ਾਨੇ ਦੀ ਫੱਟੀ ਕੱਟ ਕੇ ਨੰਬਰ ੩, ੪ ਤੇ ੫ ਵਾਲੀ ਥਾਂ ਫੱਟੀ ਵਿੱਚ ਮੋਰੀਆਂ ਕੱਢੀਆਂ ਹੋਈਆਂ ਹਨ, ਜਿਨ੍ਹਾਂ ਵਿੱਚ ਦੀ ਬੰਦੂਕ ਦੀਆਂ ਨਾਲੀਆਂ ਉੱਪਰ ਕੱਢ ਕੇ ਇਸ ਅਲਮਾਰੀ ਵਿੱਚ ਬੰਦੂਕਾਂ ਰਖੀਆਂ ਜਾਂਦੀਆਂ ਸਨ। ਸਾਕੇ ਦੇ ਪਿਛੋਂ ਇਸ ਬੁਰਜ ਵਿਚੋਂ ਬਹੁਤ ਸਾਰੇ ਹਥਿਆਰ ਤੇ ਕਾਰਤੂਸ ਮਿਲੇ ਸਨ।

# ਕੋਟਲਾ ਸੰਤ ਸਿੰਘ
# ਚੱਕ ਨੰਬਰ ੪੩ ਦੇ ਸ਼ਹੀਦ

## ਭਾਈ ਚਰਨ ਸਿੰਘ ਜੀ

ਆਪ ਦਾ ਜਨਮ ੧੨ ਮੱਘਰ ਸੰਮਤ ੧੯੫੯ ਬਿ: ਵਿਚ ਮਾਤਾ ਸਦਾ ਕੌਰ ਦੀ ਕੁੱਖੋਂ ਭਾਈ ਗੁਰਦਿੱਤ ਸਿੰਘ ਦੇ ਘਰ ਕੋਟਲੇ ਸੰਤਾ ਸਿੰਘ ਵਿਚ ਹੋਇਆ। ਆਪ ਅੱਠ ਭੈਣ ਭਰਾ ਸਨ : ੧. ਬੀਬੀ ਲਛਮਣ ਕੌਰ, ੨. ਭਾਈ ਪੂਰਨ ਸਿੰਘ, ੩. ਭਾਈ ਕਾਲਾ ਸਿੰਘ, ੪. ਭਾਈ ਚਰਨ ਸਿੰਘ, ੫. ਭਾਈ ਜਰਨੈਲ ਸਿੰਘ, ੬. ਭਾਈ ਨੱਥਾ ਸਿੰਘ, ੭. ਬੀਬੀ ਕਰਤਾਰ ਕੌਰ, ੮. ਭਾਈ ਸ਼ੰਗਾਰਾ ਸਿੰਘ ਜੀ।

ਆਪ ਦਾ ਰੰਗ ਕਣਕ-ਭਿੰਨਾ, ਕੱਦ ਸਵਾ ਪੰਜ ਫ਼ੁੱਟ, ਸਰੀਰ ਪਤਲਾ ਸੀ। ਬਹੁਤ ਖ਼ੂਬਸੂਰਤ ਜਵਾਨ ਸਨ। ਤਬੀਅਤ ਤਿੱਖੀ, ਪਰ ਹਰ ਇਕ ਸੱਚੀ ਗੱਲ ਮੂੰਹ 'ਤੇ ਠੋਕ ਕੇ ਕਰ ਦਿਆ ਕਰਨੀ। ਪ੍ਰਾਇਮਰੀ ਤਕ ਵਿਦਿਆ ਪ੍ਰਾਪਤ ਕੀਤੀ। ਪੜ੍ਹਾਈ ਵਿਚ ਆਪਣੀ ਜਮਾਤ ਵਿਚ ਚੰਗੇ ਹੁਸ਼ਿਆਰ ਮੁੰਡਿਆਂ ਵਿਚ ਗਿਣੇ ਜਾਂਦੇ ਸਨ। ਪੜ੍ਹਨ ਦੀ ਬੜੀ ਚੇਟਕ ਸੀ। ਸਕੂਲੋਂ ਹਟ ਕੇ ਸੰਤ ਬਿਸ਼ਨ ਸਿੰਘ ਪਾਸੋਂ ਧਾਰਮਿਕ ਵਿਦਯਾ ਪੜ੍ਹ ਲਈ। ਪੰਥ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਦੀ ਕਥਾ ਕਰਿਆ ਕਰਨੀ। ਸ਼ਬਦ ਪੜ੍ਹਨ ਦਾ ਭੀ ਬੜਾ ਸ਼ੌਂਕ ਸੀ। ਇਕ ਢੱਡ-ਸਾਰੰਗੀ ਦਾ ਜਥਾ ਭੀ ਬਣਾਇਆ ਹੋਇਆ ਸੀ, ਜਿਸ ਨਾਲ ਆਪ ਸੋਹਣੀ ਸਾਰੰਗੀ ਵਜਾਇਆ ਕਰਦੇ ਸਨ। ਸੰਤਾਂ ਪਾਸੋਂ ਵਿਦਯਾ ਪ੍ਰਾਪਤ ਕਰਨ ਦਾ ਇਹ ਅਸਰ ਹੋਇਆ ਕਿ ਕਈ ਵਾਰੀ ਛੇ-ਛੇ ਮਹੀਨੇ ਲਈ ਸਾਧੂਆਂ ਸੰਤਾਂ ਨਾਲ ਚਲੇ ਜਾਣਾ। ਪਿੰਡੋਂ ਭਾਈ ਮਹਿਤਾਬ ਸਿੰਘ ਜੀ ਦੇ ਜਥੇ ਪਾਸੋਂ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਗਏ। ਪਹਿਲਾ ਨਾਮ ਕਰਨੈਲ ਸਿੰਘ ਸੀ। ਹਾੜ ਦੀ ਪੂਰਨਮਾਸ਼ੀ ਨੂੰ ਸੰ: ੧੯੫੬ ਬਿ: ਵਿਚ ਭਾਈ ਗੰਡਾ ਸਿੰਘ ਦੀ ਸਪੁਤ੍ਰੀ ਬੀਬੀ ਇੰਦਰ ਕੌਰ ਨਾਲ ਬੁਰਜ ਚੱਕ ਨੂੰ: ੫੫ ਵਿਚ ਅਨੰਦ ਕਾਰਜ ਹੋ ਗਿਆ। ਅਜੇ ਮੁਖਲਾਹਵ (ਮੁਕਲਾਵਾ) ਨਹੀਂ ਆਇਆ ਸੀ, ਜੋ ਸ਼ਹੀਦੀਆਂ ਪਾ ਗਏ।

ਅਕਾਲੀ ਲਹਿਰ ਚੱਲੀ ਤਾਂ ਆਪ ਦਾ ਮਨ ਏਧਰ ਪ੍ਰੇਰਿਆ ਗਿਆ। ਧਾਰਮਿਕ ਕੰਮ ਕਰਨ ਦਾ ਬੜਾ ਸ਼ੌਂਕ ਸੀ। ਖ਼ਾਲਸਾ ਹਾਈ ਸਕੂਲ ਸਾਂਗਲਾ ਦੀ ਉਗਰਾਹੀ ਲਈ ੧੫ ਦਿਨ ਸਰਦਾਰ ਅਮਰ ਸਿੰਘ ਜੀ ਭੁਲੇਰ ਨਾਲ ਜਾ ਕੇ ਨਿਸ਼ਕਾਮ ਸੇਵਾ ਕਰਦੇ ਰਹੇ।

ਆਪ ਨੇ ਪਿੰਡਾਂ ਵਿਚ ਫਿਰ ਕੇ ਬੜੀ ਲਗਨ ਨਾਲ ਧਾਰਮਕ ਪ੍ਰਚਾਰ ਕੀਤਾ। ਬਾਹਰੋਂ ਦੀਵਾਨਾਂ 'ਤੇ ਜਾ ਕੇ ਜਿਹੜਾ ਪ੍ਰਚਾਰ ਸੁਣਨਾ, ਝੱਟ ਯਾਦ ਕਰ ਲੈਣਾ। ਦਿਮਾਗ਼ ਬੜਾ ਚੇਤੰਨ ਅਤੇ ਚੁਸਤ ਸੀ। ਕਾਲੀ ਪੱਗ ਸਜਾਈ ਰੱਖਣੀ ਤੇ ਗਾਤ੍ਰਾ ਇਕ ਮਿੰਟ ਭੀ ਗਲੋਂ ਨ ਲਾਹੁਣਾ। ਅਸ਼ਨਾਨ ਕਰਨ ਲੱਗਿਆਂ ਸਿਰ 'ਤੇ ਬੰਨ੍ਹ ਲੈਣਾ। ਜਦ ਧਾਰੋਵਾਲੀ ਦੀਵਾਨ ਹੋਇਆ ਤੇ ਉਥੇ ਜਾਣ ਨਾਲ ਧਰਮ ਦੀ ਪਾਹ ਵਧੇਰੇ ਚੜ੍ਹ ਗਈ। ਸ੍ਰੀ ਤਰਨ ਤਾਰਨ ਸਾਹਿਬ ਦੇ ਸਾਕੇ ਸਮੇਂ ਭੀ ਉਥੇ ਸੇਵਾ ਕੀਤੀ। ਜਦ ੨੨, ੨੩ ਤੇ ੨੪ ਫੱਗਣ ਦੇ ਸ੍ਰੀ ਨਨਕਾਣੇ ਸਾਹਿਬ ਦੀਵਾਨ ਦੇ ਲੰਗਰ ਲਈ ਮਰੜੀਂ ਕਮੇਟੀ ਹੋਈ ਤਾਂ ਉਸ ਵਿਚ ਭੀ ਆਪ ਸ਼ਾਮਲ ਸਨ। ਉਥੇ ਸਭ ਸਿੰਘਾਂ ਨੇ ਫ਼ੈਸਲਾ ਕਰ ਕੇ ਜਦੋਂ ਭਾਈ ਲਛਮਣ ਸਿੰਘ ਜੀ ਨੂੰ ਜਥੇਦਾਰ ਨਿਯਤ ਕੀਤਾ। ਤਦ ਆਪ ਨੂੰ ਉਨ੍ਹਾਂ ਦੇ ਪ੍ਰਾਈਵੇਟ ਸਕੱਤਰ ਦੀ ਸੇਵਾ ਸੌਂਪੀ ਗਈ।

ਆਪ ਨੂੰ ਜਦ ਇਹ ਸੇਵਾ ਸੌਂਪੀ ਗਈ ਤਾਂ ਮੁੜ ਆਪ ਇਸ ਦਿਨ ਤੋਂ ਆਪਣੇ ਪਿੰਡ ਨਹੀਂ ਗਏ। ਉਸੇ ਦਿਨ ਭਾਈ ਲਛਮਣ ਸਿੰਘ ਹੁਰਾਂ ਦੇ ਨਾਲ ਹੀ ਇਲਾਕੇ ਵਿਚ ਪ੍ਰਚਾਰ ਲਈ ਚਲੇ ਗਏ। ਸ਼ਹੀਦੀ ਜਥੇ ਦੇ ਸਿੰਘਾਂ ਨੂੰ ਇਕੱਠਿਆਂ ਹੋਣ ਲਈ ਜਿੰਨੀਆਂ ਪਿੰਡੋ-ਪਿੰਡ ਚਿੱਠੀਆਂ ਘੱਲੀਆਂ ਗਈਆਂ ਸਨ, ਉਹ ਸਭ ਆਪ ਦੀ ਕਲਮ ਦੀਆਂ ਹੀ ਲਿਖੀਆਂ ਹੋਈਆਂ ਸਨ। ਬੜੇ ਛੋਹਲੇ ਲਿਖਾਰੀ ਸਨ। ਜਦ ੯ ਫੱਗਣ ਨੂੰ ਚਿੱਠੀਆਂ ਦੇ ਲਿਖਣ ਦੀ ਸੇਵਾ ਤੋਂ ਵੇਹਲੇ ਹੋਏ ਤਾਂ ਖ਼ੁਦ ਬਾਈਸਿਕਲ ਲੈ ਕੇ ਘਸੀਟਪੁਰੇ, ਮਰੜੀਂ, ਨਜ਼ਾਮਪੁਰੇ, ਚੱਕ ਨੰ: ੬੪ ਆਦਿ ਥਾਈਂ ਪੁੱਜ ਕੇ ਚਿੱਠੀਆਂ ਦਿੱਤੀਆਂ ਅਤੇ ਪ੍ਰੇਰਨਾ ਕੀਤੀ। ਸ਼ਾਮ ਨੂੰ ਜਥੇ ਦੇ ਤੁਰਨ ਸਮੇਂ ਤੋਂ ਪਹਿਲਾਂ ਮੁੜ ਧਾਰੋਵਾਲੀ ਪੁੱਜ ਗਏ।

ਜਦ ਭਾਈ ਲਛਮਣ ਸਿੰਘ ਹੋਰਾਂ ਧਾਰੋਵਾਲੀ ਤੋਂ ਚਾਲੇ ਪਾਏ ਤਾਂ ਆਪ ਭੀ ਉਨ੍ਹਾਂ ਦੇ ਨਾਲ ਹੀ ਤੁਰ ਪਏ। ੨੦ ਫ਼ਰਵਰੀ ਵਾਲੇ ਦਿਨ ਜਦੋਂ ਜ਼ਾਲਮਾਂ ਦੇ ਜ਼ੁਲਮ ਅਤੇ ਸਾਬਰਾਂ ਦੇ ਸਬਰ ਦਾ ਮੁਕਾਬਲਾ ਹੋਣ ਲੱਗਾ ਤਾਂ ਉਸ ਸਮੇਂ ਆਪ ਨੇ ਆਪਣੇ ਆਪ ਨੂੰ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਇਕ ਦਰਦਨਾਕ ਮਿਸਾਲ ਕਾਇਮ ਕਰ ਦਿੱਤੀ, ਜੋ ਆਉਣ ਵਾਲੀਆਂ ਨਸਲਾਂ ਨੂੰ ਹਲੂਣੇ ਦੇ ਕੇ ਉਭਾਰਦੀ ਰਹੇਗੀ ਤੇ ਜਿਸ ਦੀ ਪਵਿੱਤਰ ਯਾਦ ਕਮਜ਼ੋਰ ਦਿਲਾਂ ਨੂੰ ਢਾਰਸ ਅਤੇ ਮਜ਼ਬੂਤਾਂ ਨੂੰ ਹੋਰ ਤਾਕਤ ਬਖ਼ਸ਼ਦੀ ਰਹੇਗੀ। ਆਪ ਦੇ ਨਾਲ ਹੋਰ ਭੀ ਜਿਨ੍ਹਾਂ ਧਰਮੀ ਜੋਧਿਆਂ ਆਪਣੀਆਂ ਜਾਨਾਂ ਕੁਰਬਾਨ ਕਰ ਕੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ, ਉਨ੍ਹਾਂ ਦੇ ਸਦਾ ਇਤਿਹਾਸ ਵਿਚ ਨਾਮ ਚਮਕਦੇ ਰਹਿਣਗੇ।

# ਆਪ ਦੇ ਪਿੰਡ ਵਾਲੇ ਜਥੇ ਦਾ ਹਾਲ

ਜਦ ਆਪ ਆਪਣੇ ਪਿੰਡ ਦੇ ਸੱਜਣਾਂ ਨੂੰ ੧੯ ਫ਼ਰਵਰੀ ਵਾਲੇ ਦਿਨ ਚਿੱਠੀ ਦੇ ਕੇ ਪੱਕੀ ਕਰ ਗਏ ਕਿ ਰਾਤ ਨੂੰ ਜਿਨ੍ਹਾਂ ਸਿੰਘਾਂ ਨੇ ਨਾਮ ਲਿਖਾਏ ਹਨ, ਉਹ ਧਾਰੋਵਾਲੀ ਪੁੱਜ ਜਾਓ ਤਾਂ ਚਾਰ ਸਿੰਘ ਆਪ ਦੇ ਪਿੰਡੋਂ ਚੱਲ ਕੇ ਮਰੜੀਂ ਗਏ। ਉਥੋਂ ਦਸ ਸਿੰਘ ਨਾਲ ਰਲ ਪਏ। ਅੱਗੋਂ ਚੱਕ ਨੰ: ੧੪ ਮਰੜਾਂ ਵਿੱਚੋਂ ਦੋ ਸਿੰਘ ਹੋਰ ਸ਼ਾਮਿਲ ਹੋ ਗਏ। ਏਸ ਤਰ੍ਹਾਂ ੧੯ ਸਿੰਘਾਂ ਦਾ ਜਥਾ ਧਾਰੋਵਾਲੀ ਨੂੰ ਤੁਰ ਗਿਆ। ਅੱਗੋਂ ਜਾਂਦਿਆਂ ਨੂੰ ਭਾਈ ਲਛਮਣ ਸਿੰਘ ਦਾ ਜਥਾ ਤੁਰ ਗਿਆ ਸੀ। ਇਥੋਂ ਨਜ਼ਾਮਪੁਰ ਦੇਵਾ ਸਿੰਘ ਵਾਲੇ, ਡੱਲੇ ਜਰਮੀ ਤੋਂ ਹੋ ਕੇ ਕੋਟਲੇ ਕਾਲਵਾਂ ਦੇ ਪੁੱਜੇ ਤਾਂ ਇਨ੍ਹਾਂ ਵਿਚੋਂ ਤਿੰਨ ਸਿੰਘ ਅੱਗੇ ਤੁਰੀ ਗਏ। ਬਾਕੀ ਸਿੰਘ ਪਿੰਡ ਵਿਚੋਂ ਹੋਰ ਬੰਦੇ ਕੱਢਣ ਲਈ ਠਹਿਰ ਗਏ। ਇਹ ਤਿੰਨੇ ਆਦਮੀ ਕੁੱਕੜ ਦੀ ਬਾਂਗ ਨਾਲ ਮੋਲਣ ਵਾਲੇ ਪੁਲ 'ਤੇ ਪੁੱਜ ਕੇ ਇਨ੍ਹਾਂ ਦੀ ਉਡੀਕ ਵਿਚ ਬੈਠ ਗਏ। ਦਿਨ ਚੜ੍ਹਦੇ ਨੂੰ ਪਿਛਲੇ ਸਿੰਘਾਂ ਦਾ ਜਥਾ ਭੀ ਵਾਹੋ-ਦਾਹੀ ਆ ਮਿਲਿਆ। ਇਤਨੇ ਨੂੰ ਲੋਅ ਲਗ ਗਈ ਤੇ ਦਿਨ ਦਾ ਚੜ੍ਹਾਅ ਸੀ, ਜੋ ਭਾਈ ਦਿਆਲ ਸਿੰਘ ਜੀ ਨਜ਼ਾਮਪੁਰ ਵਾਲੇ ਉਥੇ ਆ ਗਏ। ਇਨ੍ਹਾਂ ਉਸ ਨੂੰ ਪੁੱਛਿਆ ਕਿ ਜਥਾ ਕਿੱਡੀ ਕੁ ਦੂਰ ਚਲਾ ਗਿਆ ਹੈ; ਸਾਨੂੰ ਨਹੀਂ ਮਿਲਿਆ, ਭੱਜਦਿਆਂ ਦੇ ਸਾਡੇ ਤੇ ਤਣੇ ਭੀ ਚੜ੍ਹ ਗਏ ਨੇ ! ਅਸੀਂ ਹੁਣ ਕਿਵੇਂ ਕਰੀਏ ? ਇਨ੍ਹਾਂ ਆਖਿਆ ਕਿ ਸ਼੍ਰੋ: ਕਮੇਟੀ ਦਾ ਹੁਕਮ ਆ ਗਿਆ ਹੈ ਕਿ ਹੁਣ ਜਿਹੜਾ ਜਥਾ ਜਾਵੇਗਾ ਕਮੇਟੀ ਉਸ ਦੀ ਜ਼ਿਮੇਂਵਾਰ ਨਹੀਂ ਹੋਵੇਗੀ। ਇਹ ਗੱਲਾਂ ਕਰਦਿਆਂ ਕਰਾਉਂਦਿਆਂ ਨੂੰ ਭਾਈ ਗੁਰਦਿੱਤ ਸਿੰਘ ਝੀਡਾ ਭੀ ਉਥੇ ਆ ਗਿਆ। ਉਸ ਨੇ ਕਿਹਾ ਕਿ ਜਥਾ ਗੁਰਦੁਆਰੇ ਪੁੱਜ ਗਿਆ ਹੈ, ਤੁਸੀਂ ਦੌੜ ਜਾਓ ! ਝੱਬਰ ਭੀ ਉਤਲੇ ਪਾਸੇ ਥਾਣੀਂ ਆ ਰਿਹਾ ਹੈ। ਇਸ ਜਥੇ ਨੇ ਜੁੱਤੀਆਂ ਲਾਹ ਕੇ ਹੱਥ ਵਿਚ ਫੜ ਲਈਆਂ। ਨਹਿਰ ਸੁੱਕੀ ਹੋਈ ਸੀ। ਵਿਚਦੀ ਲੰਘ ਕੇ ਦੋ ਮੀਲ ਸੂਏ ਤਕ ਦੌੜੀ ਗਏ। ਕੋਟ ਦਰਬਾਰ ਪੁੱਜ ਕੇ ਭਾਈ ਪਿਆਰਾ ਸਿੰਘ ਪਿੰਡ ਵਿਚ ਲੱਸੀ ਪੀਣ ਲਈ ਚਲਾ ਗਿਆ ਪਰ ਕਿਸੇ ਲੱਸੀ ਨ ਪਿਆਈ। ਇਚਰਾਂ ਨੂੰ ਸੂਰਜ ਚੜ੍ਹ ਚੁਕਾ ਸੀ। ਇਕ ਮੁਸਲਮਾਨ ਮਿਲਿਆ। ਉਸ ਨੇ ਦੱਸਿਆ ਕਿ ਭਾਈ, ਵੱਡਾ ਜਥਾ ਅੰਦਰ ਸ਼ਹੀਦ ਹੋ ਗਿਆ ਤੇ ਜਥੇ ਦੇ ਸਭ ਸਿੰਘ ਵੱਢੇ-ਟੁੱਕੇ ਗਏ ਹਨ। ਤੁਸੀਂ ਏਨੇ ਜਣੇ ਕੁਝ ਨਹੀਂ ਕਰ ਸਕਦੇ। ਇਕ ਹੋਰ ਬਾਹਰੋਂ ਨਿੱਕਾ ਜਿਹਾ ਜਥਾ ਪਿਆ ਸੀ, ਉਹ ਭੀ ਕੁਝ ਚਿਰ ਹੱਥ ਵਖਾ ਕੇ ਭੱਜ ਗਿਆ। ਇਨ੍ਹਾਂ ਉਸ ਉੱਤੇ ਇਤਬਾਰ ਨ ਕੀਤਾ ਅਤੇ ਭਾਈ ਬਿਸ਼ਨ ਸਿੰਘ ਜੀ ਬੰਡਾਲੀਏ ਨੂੰ ਚਿੱਟੀ ਪੱਗ ਬੰਨ੍ਹਾ ਕੇ ਅੱਗਲ-ਵਾਂਢੀ ਪਤਾ ਲੈਣ ਲਈ ਭਜਾ ਦਿੱਤਾ ਤੇ ਆਪ ਥੱਕੇ ਹੋਣ ਦੇ ਕਾਰਨ ਸਭ ਉਥੇ ਬੈਠ ਗਏ। ਉਸ ਨੇ ਛੇਤੀ ਹੀ ਵਾਪਸ ਜਾ ਕੇ ਸਭ ਗੱਲਾਂ ਉਸੇ ਤਰ੍ਹਾਂ ਦੱਸੀਆਂ। ਇਹ ਸਾਰੇ ਜਣੇ ਅੰਨ੍ਹਿਆਂ ਦੇ ਵਾੜਿਓਂ

ਲੱਸੀ ਨਾਲ ਰੋਟੀ ਖਾ ਕੇ ਚੰਦਰ ਕੋਟ ਦੀ ਝਾਲ ਨੂੰ ਆ ਗਏ ਕਿਉਂਕਿ ਲੋਕਾਂ ਨੇ ਦੱਸਿਆ ਸੀ ਕਿ ਸਿੰਘ ਉਥੇ ਇਕੱਠੇ ਹੋ ਰਹੇ ਹਨ। ਲੌਹਢੇ ਵੇਲੇ ਉਥੇ ਪੁੱਜੇ, ਪਰ ਉਥੇ ਕੋਈ ਬੰਦਾ ਨਹੀਂ ਸੀ। ਇਤਨੇ ਚਿਰ ਨੂੰ ਭਾਈ ਲਾਭ ਸਿੰਘ ਜੀ ਭਿੱਖੀ ਤੇ ਤਿੰਨ ਬੰਦੇ ਹੋਰ ਨਹਿਰੇ ਨਹਿਰ ਆ ਰਹੇ ਸਨ। ਉਨ੍ਹਾਂ ਕਿਹਾ, ਕਿਧਰੇ ਨ ਜਾਓ, ਹੋਰ ਜਥੇ ਪਿੱਛੇ ਆ ਰਹੇ ਹਨ। ਇਹ ਸ਼ਾਮ ਨੂੰ ਪਿੰਡ ਚੰਦਰ ਕੋਟ ਦੀ ਝਾਲ ਵਿਚ ਦਾਣਿਆਂ ਤੇ ਪ੍ਰਸ਼ਾਦਿਆਂ ਲਈ ਚਲੇ ਗਏ, ਪਰ ਮਹੰਤ ਤੋਂ ਡਰਦਿਆਂ ਕਿਸੇ ਨੇ ਕੁਝ ਨ ਦਿੱਤਾ, ਪਰ ਇਕ ਰੰਡੀ ਨੰਬਰਦਾਰਨੀ ਨੇ ਮਣ ਕੁ ਆਟਾ ਗੁੰਨ੍ਹ ਕੇ ਰੋਟੀਆਂ ਪਕਾਉਣੀਆਂ ਸ਼ੁਰੂ ਕਰ ਦਿੱਤੀਆਂ, ਫੇਰ ਵੇਖੋ-ਵੇਖੀ ਪਿੰਡ ਦੀਆਂ ਸਾਰੀਆਂ ਜ਼ਨਾਨੀਆਂ ਸੇਵਾ ਲਈ ਆ ਲੱਗੀਆਂ। ਤਾਂ ਮੰਗਲ ਸਿੰਘ ਜੀ ਕੋਟ ਵਾਰ ਦਾ ਦਿਨ ਚੜ੍ਹੇ ਗੱਡੇ 'ਤੇ ਰੋਟੀਆਂ ਤੇ ਮਕੱਈ ਦੇ ਦਾਣੇ ਭਨੌਂ ਕੇ ਲੱਦੀ ਆਵੇ ਜੋ ਸਭ ਨੂੰ ਵਰਤਾ ਦਿੱਤੇ ਗਏ। ਇਸ ਦੇ ਪਿੱਛੋਂ ਇਹ ਸਭ ਸਿੰਘ ਝੱਬਰ ਦੇ ਜਥੇ ਨਾਲ ਸ਼ਾਮਲ ਹੋ ਕੇ ਚਲੇ ਗਏ।

***

# ਬੁਰਜ ਚੱਕ ਨੰ: ੫੫
# ਜ਼ਿਲਾ ਲਾਇਲਪੁਰ ਦੇ ਸ਼ਹੀਦ

## ਭਾਈ ਨਰਾਇਣ ਸਿੰਘ ਜੀ ਸ਼ਹੀਦ

ਆਪ ਦਾ ਜਨਮ ਨਵੇਂ ਵਿਰਆਂਹ ਜ਼ਿਲ੍ਹਾ ਅੰਮ੍ਰਿਤਸਰ ਵਿਚ ਸੰਧੂ ਖ਼ਾਨਦਾਨ ਵਿਚ ਹੋਇਆ। ਇਨ੍ਹਾਂ ਦੇ ਪਿਤਾ ਨੂੰ ਟਿਕਾਈ 'ਤੇ ਸਵਾ ਮੁਰੱਬਾ ਜ਼ਮੀਨ ਮਿਲੀ ਤਾਂ ਆਪ ਭੀ ਉਨ੍ਹਾਂ ਦੇ ਨਾਲ ਹੀ ਇਥੇ ਆ ਗਏ। ਆਪ ਚਾਰ ਭੈਣ ਭਰਾ ਸਨ :- (੧) ਭਾਈ ਨਰੈਣ ਸਿੰਘ, (੨) ਭਾਈ ਸੁਰੈਣ ਸਿੰਘ, (੩) ਭਾਈ ਗੁਰਮੁਖ ਸਿੰਘ, (੪) ਬੀਬੀ ਕਿਸ਼ਨ ਕੌਰ। ਆਪਣੇ ਪਿੰਡੋਂ ਹੀ ਗੁਰਦੁਆਰੇ ਵਿਚੋਂ ਪਹਿਲਾਂ ਗੁਰਮੁਖੀ ਪੜ੍ਹੀ ਅਤੇ ਫੇਰ ਸਿਰਹਾਲੀ ਸਕੂਲ ਵਿੱਚੋਂ ਤਿੰਨ ਜਮਾਤਾਂ ਉਰਦੂ ਦੀਆਂ ਪਾਸ ਕੀਤੀਆਂ। ਆਪ ਦਾ ਰੰਗ ਕਣਕ-ਭਿੰਨਾ, ਸਰੀਰ ਲੰਮਾ ਸੀ। ਸਿੱਧੇ ਲੰਮੇ ਦਾਹੜੇ ਨਾਲ ਦੋਹਰੀ ਗੁਰਮੁਖੀ ਦਸਤਾਰ ਪੂਰਨ ਸਿੱਖੀ ਦਾ ਨਮੂਨਾ ਪੇਸ਼ ਕਰਿਆ ਕਰਦੀ ਸੀ।

ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅੰਮ੍ਰਿਤ ਛਕ ਕੇ ਪਿਛਲੀ ਉਮਰੇ ਬੀਬੀ ਖੇਮ ਕੌਰ ਨਾਲ ਜ਼ਾਤ-ਪਾਤ ਤੋੜ ਕੇ ਅਨੰਦ ਕਾਰਜ ਕਰ ਲਿਆ। ਇਸ ਬੀਬੀ ਦੀ ਕੁੱਖੋਂ ਕਾਕੀ ਤਾਰੋ ਦਾ ਜਨਮ ਹੋਇਆ ਜੋ ਸ਼ਹੀਦੀ ਸਮੇਂ ਤਿੰਨਾਂ ਸਾਲਾਂ ਦੀ ਸੀ। ਆਪ ਦੇ ਨਾਨਕੇ ਸਰਲੀ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਸਨ। ਸ੍ਰੀ ਹਜ਼ੂਰ ਸਾਹਿਬ ਅਤੇ ਹੋਰ ਪ੍ਰਸਿੱਧ ਇਤਿਹਾਸਕ ਗੁਰਦੁਆਰਿਆਂ ਦੀ ਯਾਤਰਾ ਕਰ ਕੇ ਦੋ ਸਾਲ ਪਿੱਛੋਂ ਪਿੰਡ ਆਏ, ਤਾਂ ਬਬੇਕ ਧਾਰਨ ਕਰ ਲਿਆ। ਸਰਬ ਲੋਹ ਦੇ ਬਰਤਨ ਰੱਖਣੇ ਅਤੇ ਪ੍ਰਸ਼ਾਦਿ ਸੋਧ ਦਾ ਛਕਣਾ। ਇਸ ਦੇ ਨਾਲ ਹੀ ਬਿਰਤੀ ਅਜਿਹੀ ਉੱਚੀ ਕਰ ਲਈ, ਕਿ ਬਿਗਾਨੀ ਚੀਜ਼ ਨੂੰ ਹਮੇਸ਼ਾਂ ਜ਼ਹਿਰ ਸਮਾਨ ਸਮਝਣਾ। ਆਪਣੇ ਘਰ ਦੇ ਨਾਲ ਹੀ ਇਕ ਵੱਡੀ ਬੈਠਕ ਬਣਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਲਿਆ। ਉਸ ਸਮੇਂ ਪਿੰਡ ਵਿਚ ਹੋਰ ਕੋਈ ਗੁਰਦੁਆਰਾ ਨਹੀਂ ਸੀ। ਜਟਕੀ ਕਰੜੀ ਕਾਰ ਕਰਦਿਆਂ ਹੋਇਆਂ ਭੀ ਕਦੇ ਨਿਤਨੇਮ ਵਿਚ ਨਾਗਾ ਨਹੀਂ ਪੈਣ ਦਿਆ ਕਰਦੇ ਸਨ। ਸਵੇਰੇ ਚਾਰ ਵਜੇ ਉਠ ਕੇ ਅਸ਼ਨਾਨ ਕਰ ਕੇ ਗੁਰਬਾਣੀ ਪੜ੍ਹਨੀ ਅਤੇ ਮਹਾਰਾਜ ਦਾ ਪ੍ਰਕਾਸ਼

ਕਰ ਕੇ ਵਾਕ ਲੈਣਾ। ਫੇਰ ਇਸ ਦੇ ਪਿੱਛੋਂ ਕਿਤੇ ਦਿਨ ਚੜ੍ਹੇ ਜਾ ਕੇ ਹਲ ਜੋਣਾ। ਆਪਣਾ ਬਾਹਰ ਦਾ ਸੌ ਕੰਮ ਛੱਡ ਕੇ ਭੀ ਨੇਮ ਨਾਲ ਪਿੰਡ ਆ ਕੇ ਸੰਗਤ ਨੂੰ ਰਹਿਰਾਸ ਦਾ ਪਾਠ ਸੁਨਾਉਣਾ। ਜਿਥੇ ਆਪ ਦੀ ਆਵਾਜ਼ ਬੜੀ ਸੁਰੀਲੀ ਸੀ, ਉਸ ਦੇ ਨਾਲ ਹੀ ਢੋਲਕੀ ਛੈਣੇ ਭੀ ਬੜੇ ਕਮਾਲ ਦੇ ਵਜਾਉਂਦੇ ਸਨ। ਦੀਵਾਨ ਲਾਉਣ ਦੀ ਪਰਪਾਟੀ ਸ਼ਹੀਦ ਹੋਣ ਤਕ ਇਕਸਾਰ ਪੂਰੇ ਪੰਝੀ ਸਾਲ ਜਾਰੀ ਰੱਖੀ। ਪਿੰਡ ਵਿਚ ਬੜੇ ਉਤਸ਼ਾਹ ਤੇ ਪਿਆਰ ਨਾਲ ਵਿਆਹ-ਸ਼ਾਦੀਆਂ 'ਤੇ ਪੁੱਜ ਕੇ ਗੁਰ-ਮਰਯਾਦਾ ਕਰਾਉਣੀ। ਭਾਈਚਾਰੇ ਨਾਲ ਵਰਤੋਂ-ਵਿਹਾਰ ਤੇ ਸਲੂਕ ਸਾਰੀ ਉਮਰ ਹੀ ਬੜਾ ਚੰਗਾ ਨਿਭਾਇਆ। ਉਂਞ ਹਰ ਇਕ ਦੇ ਮੂੰਹ 'ਤੇ ਪੰਚਾਇਤ ਵਿਚ ਨਿਰਭੈ ਹੋ ਕੇ ਸੱਚ ਸੁਣਾ ਦੇਣਾ। ਇਹ ਗੱਲ ਨਗਰ ਵਿਚ ਮਸ਼ਹੂਰ ਸੀ, ਕਿ ਆਪ ਕਿਸੇ ਦੇ ਦੁਨਿਆਵੀ ਰੋਅਬ-ਦਾਬ ਵਿਚ ਆ ਕੇ ਕਦੇ ਝੂਠ ਨਹੀਂ ਬੋਲਿਆ ਕਰਦੇ ਸਨ। ਆਪਣੀ ਮਿਹਨਤ ਨਾਲ ਦਸਾਂ ਨਹੁੰਆਂ ਦੀ ਧਰਮ ਦੀ ਕਿਰਤ ਕਰਨੀ ਤੇ ਵੰਡ ਛਕਣਾ। ਆਮ ਜੀਵਨ ਬੜਾ ਸੁਚਿਆਰ ਬੰਦਿਆਂ ਵਰਗਾ ਸੀ।

## ਆਮ ਰਹਿਣੀ-ਬਹਿਣੀ

ਆਪ ਵਾਹੀ-ਜੋਤੀ ਦੇ ਕੰਮ ਵਿਚ ਬੜੇ ਤਕੜੇ ਸਨ। ਕੰਮ ਕਰਦਿਆਂ ਕਦੇ ਥੱਕ ਨਾ ਜਾਨਣਾ। ਸਾਰੀ ਉਮਰ ਤਕ ਵਾਹੀ ਦੇ ਕਰੜੇ ਕੰਮ ਵਿਚ ਨ ਕਦੇ ਆਥੜੀ ਰੱਖਿਆ ਅਤੇ ਨਾ ਹੀ ਕਿਸੇ ਨਾਲ ਸਾਂਝ-ਭਿਆਲੀ ਕੀਤੀ। ਸਾਰਾ ਕੰਮ-ਕਾਜ ਗੁਰੂ 'ਤੇ ਭਰੋਸਾ ਰੱਖ ਕੇ ਆਪ ਇਕੱਲੇ ਹੀ ਕਰਦੇ ਰਹੇ। ਹੱਥਾਂ-ਪੈਰਾਂ ਦੇ ਬੜੇ ਛੋਹਲੇ ਤੇ ਫੁਰਤੀਲੇ ਸਨ। ਜਦ ਡੰਗਰ-ਵੱਛੇ ਨੂੰ ਵੰਡ ਪਾਉਣਾ ਤਾਂ ਆਬਾਂ, ਫੰਡਰਾਂ ਅਤੇ ਲਵੇਰੀਆਂ ਸਭ ਨੂੰ ਇਕੋ ਜਿਹਾ ਪਾਉਣਾ ਤਾਂ ਲੋਕਾਂ ਹੱਸਣਾ ਤੇ ਆਪ ਨੇ ਆਖਣਾ ਕਿ ਸਾਨੂੰ ਇਸ ਤਰ੍ਹਾਂ ਵਿਤਕਰਾ ਨਹੀਂ ਕਰਨਾ ਚਾਹੀਦਾ ਹੈ। ਸਭ ਜੀਵਾਂ ਦਾ ਆਤਮਾ ਤੇ ਬਿਰਤੀ ਇਕੋ ਜਿਹੀ ਹੈ। ਦੁਵੈਤ ਕੀਤਿਆਂ ਰੱਬ ਦੇ ਮਨ ਵਿਚ ਗ਼ੈਰਤ ਜਾਂਦੀ ਹੈ। ਸਾਰੀ ਉਮਰ ਵਿਚ ਕਦੇ ਦਾਣੇ ਨਹੀਂ ਵੇਚੇ ਸਨ। ਆਖਣਾ ਕਿ ਇਹ ਵਸਤ ਪ੍ਰਮਾਤਮਾ ਨੇ ਛਕਣ ਅਤੇ ਛਕਾਉਣ ਲਈ ਪੈਦਾ ਕੀਤੀ ਹੈ, ਬਪਾਰ ਕਰਨ ਵਾਸਤੇ ਨਹੀਂ। ਸਰੀਰ ਅਜਿਹਾ ਨਰੋਆ ਸੀ, ਕਿ ਸਾਰੀ ਉਮਰ ਵਿਚ ਕਦੇ ਬੀਮਾਰ ਨਹੀਂ ਹੋਏ ਸਨ। ਹਰ ਵਕਤ ਹੱਥ ਵਿਚ ਤੀਰ ਯਾ ਸਫ਼ਾਜੰਗ ਰੱਖਣਾ। ਤੁਰਦੇ ਬੜਾ ਹੀ ਤੇਜ਼ ਸਨ। ਕੁੱਲ ਚਵ੍ਹਾਂ ਘੰਟਿਆਂ ਵਿਚ ਸ੍ਰੀ ਨਨਕਾਣਾ ਸਾਹਿਬ ਦਾ ਅਠਾਰਾਂ ਕੋਹ ਪੈਂਡਾ ਨਬੇੜ ਕੇ ਝੱਟ ਪਿੰਡ ਅੱਪੜ ਪੈਣਾ ਤੇ ਆਪਣੇ ਨਾਲ ਤੁਰਨ ਵਾਲੇ ਸਾਥੀਆਂ ਨੂੰ ਸਦਾ ਹੀ ਹੁਸੱਾ ਕੇ ਪਿੱਛੇ ਛੱਡ ਦਿਆ ਕਰਨਾ।

ਸਾਲ ਕੁ ਦੇ ਕਰੀਬ ਚੀਨ ਵੱਲ ਰਹੇ। ਉਥੋਂ ਮਨ ਉਚਾਟ ਹੋਇਆ, ਤਾਂ

ਮੁੜ ਆਪਣੇ ਪਿੰਡ ਹੀ ਆ ਗਏ। ਆਪਣੇ ਖ਼ਰਚ 'ਤੇ ਇਕ ਚਾਲੀ ਕੁ ਮੰਜਿਆਂ ਦੀ ਬੈਠਕ ਬਣਾਈ। ਸਾਰੇ ਪਿੰਡ ਦੀਆਂ ਜੰਞਾਂ-ਮਾਞਾਂ ਇਸੇ ਵਿਚ ਹੀ ਉਤਰਿਆ ਕਰਦੀਆਂ ਸਨ। ਆਪਣੀ ਮਾਤਾ ਦੀ ਸਾਰੀ ਉਮਰ ਪੁੱਜ ਕੇ ਬੜੀ ਭਾਰੀ ਸੇਵਾ ਕੀਤੀ। ਹਲ ਜੋਣ ਤੋਂ ਪਹਿਲਾਂ ਆਪਣੇ ਘਰ ਦਾ ਪਾਣੀ ਭਰ ਕੇ ਮਾਤਾ ਜੀ ਨੂੰ ਦੇ ਕੇ ਜਾਣਾ।

## ਸਤਿਗੁਰੂ 'ਤੇ ਭਰੋਸਾ

ਗੁਰੂ ਘਰ 'ਤੇ ਬੜਾ ਹੀ ਸਿਦਕ ਅਤੇ ਭਰੋਸਾ ਰੱਖਣਾ। ਹਰ ਸਾਲ ਕੱਤਕ ਪੂਰਨਮਾਸ਼ੀ ਅਤੇ ਨਿਮਾਣੀ ਇਕਾਦਸ਼ੀ ਨੂੰ ਅਠਾਰਾਂ ਕੋਹ ਪੈਂਡਾ ਚੱਲ ਕੇ ਸ੍ਰੀ ਨਨਕਾਣੇ ਸਾਹਿਬ ਜਾ ਕੇ ਗੁਰੂ ਕਾ ਲੰਗਰ ਲਾਉਣਾ। ਸ੍ਰੀ ਨਨਕਾਣੇ ਸਾਹਿਬ ਦੇ ਮੇਲਿਆਂ 'ਤੇ ਲੱਗਣ ਵਾਲੇ ਲੰਗਰਾਂ ਵਿਚੋਂ ਇਹ ਸਭ ਤੋਂ ਪਹਿਲਾ ਲੰਗਰ ਸੀ, ਜੋ ਆਪ ਵੱਲੋਂ ਬਾਹਰ ਦੀਆਂ ਸੰਗਤਾਂ ਲਈ ਅਰੰਭ ਹੋਇਆ ਸੀ। ਪਿੰਡੋਂ ਹੀ ਪ੍ਰੇਮ ਨਾਲ ਆਟਾ, ਦਾਲ ਅਤੇ ਲੱਕੜਾਂ ਆਦਿ ਮੇਲੇ ਤੋਂ ਇਕ ਦਿਨ ਪਹਿਲਾਂ ਤਿਆਰ ਕਰ ਕੇ ਗੱਡਾ ਜੋਅ ਕੇ ਤੁਰ ਪੈਣਾ। ਆਪ ਨੇ ਆਪਣੇ ਸ਼ਹੀਦ ਹੋਣ ਦੇ ਸਮੇਂ ਤਕ ਇਸ ਲੰਗਰ ਨੂੰ ਵੀਹ ਸਾਲ ਤਕ ਇਕਸਾਰ ਜਾਰੀ ਰੱਖਿਆ। ਮੀਂਹ ਜਾਵੇ ਹਨੇਰੀ, ਆਪ ਨੇ ਆਪਣੇ ਘਰ ਦੇ ਸੌ ਕੰਮ ਛੱਡ ਕੇ ਭੀ ਸ੍ਰੀ ਨਨਕਾਣੇ ਸਾਹਿਬ ਲੰਗਰ ਦਾ ਸਾਮਾਨ ਲੈ ਕੇ ਪੁੱਜਣਾ। ਗੁਰੂ-ਘਰ ਦੀ ਇਸ ਸੁੱਚੀ ਕਾਰ ਵਿਚ ਕਦੀ ਆਪ ਨੇ ਅਖੀਰੀ ਦਮ ਤਕ ਨਾਗਾ ਨਹੀਂ ਪੈਣ ਦਿੱਤਾ ਸੀ। ਕਈ ਵੇਰ ਦਾਣਿਆਂ ਦਾ ਬੋਹਲ ਬਣਿਆ ਹੋਇਆ ਹੀ ਉੱਤੇ ਤੰਗਲੀਆਂ ਦੇ ਕੇ ਸੁੰਞਾ ਛੱਡ ਕੇ ਤੁਰ ਪੈਣਾ, ਪਰ ਆਪ ਦਾ ਸਤਿਗੁਰੂ ਆਸਰੇ ਕਦੇ ਇਕ ਦਾਣਾ ਭੀ ਨਹੀਂ ਹਿੱਲਿਆ ਸੀ ਅਤੇ ਨ ਹੀ ਤੂੜੀ-ਤੰਦ ਦਾ ਹੀ ਵਿਣਾਂਹ ਹੋਇਆ ਸੀ।

ਸ਼ਾਦੀ ਗ਼ਮੀ ਤੇ ਲੋਕਾਂ ਦੇ ਘਰੀਂ ਮਹਾਰਾਜ ਦੇ ਪਾਠ ਕਰ ਕੇ ਜੋ ਪੂਜਾ ਦੀ ਮਾਇਆ ਆਉਂਦੀ, ਉਸ ਦੇ ਕੰਘੇ, ਕੜੇ ਅਤੇ ਕਿਰਪਾਨਾਂ ਖ਼ਰੀਦ ਕੇ ਲੋਕਾਂ ਵਿਚ ਅੰਮ੍ਰਿਤ-ਪ੍ਰਚਾਰ ਕਰਿਆ ਕਰਨਾ। ਬਚਦੀ ਮਾਇਆ ਸ੍ਰੀ ਨਨਕਾਣੇ ਸਾਹਿਬ ਦੇ ਮੇਲੇ ਵਾਲੇ ਦਿਨ ਲੰਗਰ ਦੀ ਰਸਤ ਵਿਚ ਪਾ ਦਿਆ ਕਰਨੀ। ਇਸ ਪੂਜਾ ਦੇ ਧਾਨ ਨੂੰ ਆਪਣੀ ਨਿਜ ਦੀ ਵਰਤੋਂ ਲਈ ਬਿਖ ਸਮਾਨ ਸਮਝਦੇ ਰਹੇ। ਪੂਰੀ ਪਾਬੰਦੀ ਨਾਲ ਆਪਣੀ ਸਾਰੀ ਕਮਾਈ ਦਾ ਦਸਵੰਧ ਕੱਢਣਾ। ਇਕ ਵੇਰਾਂ ਸਬੱਬ ਨਾਲ ਗੁਰਦੁਆਰੇ ਦੀ ਕੰਧ ਢੱਠ ਗਈ, ਤਾਂ ਆਪਣੇ ਦਸਵੰਧ ਵਿੱਚੋਂ ਵੀਹ ਰੁਪਏ ਲਾ ਕੇ ਇਕੱਲਿਆਂ ਨੇ ਹੀ ਕੰਧ ਬਣਵਾ ਦਿੱਤੀ। ਗੁਰੂ-ਘਰ 'ਤੇ ਹੱਦੋਂ ਵਧੇਰੇ ਸ਼ਰਧਾ ਅਤੇ ਵਿਸ਼ਵਾਸ ਰੱਖਦੇ ਸਨ। ਵੇਹਲੇ ਸਮੇਂ ਵਿਚ ਲਿਵ ਲਾ ਕੇ ਭਜਨ-ਬੰਦਗੀ ਭੀ ਸੋਹਣੀ ਕਰਿਆ ਕਰਦੇ ਸਨ। ਜੇਹੜੀ ਕਣਕ ਦੀ ਪੈਲੀ ਸ੍ਰੀ ਨਨਕਾਣਾ ਸਾਹਿਬ ਦੇ ਲੰਗਰ ਲਈ ਬੀਜਣੀ,

ਉਸ ਵਿਚ ਕਦੇ ਜੁੱਤੀ ਲੈ ਕੇ ਨ ਵੜਨਾ। ਹਲ ਵਾਹੁੰਦਿਆਂ ਆਮ ਤੌਰ 'ਤੇ ਹਰਾਅ (ਹੇਕ)ਨਾਲ ਗੌਂ ਕੇ ਇਨ੍ਹਾਂ ਤੁਕਾਂ ਦਾ ਪਾਠ ਕਰਿਆ ਕਰਦੇ ਸਨ :-

*ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥*
*ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥*
*(ਸ੍ਰੀ ਰਾਗ ਮਹਲਾ ੫)*

ਵਤ੍ਰ ਆਈ ਹੋਈ ਪੈਲੀ ਵਿੱਚੇ ਛੱਡ ਕੇ ਧਾਰਮਕ ਦੀਵਾਨਾਂ 'ਤੇ ਚਲੇ ਜਾਣਾ। ਲੋਕਾਂ ਆਖਣਾ, ਭਾਈ ਜੀ ਆਉਂਦਿਆਂ ਨੂੰ ਵਤ੍ਰ ਸੁੱਕ ਜਾਊ, ਇਸ ਨੂੰ ਸੁਹਾਗੇ ਦੀ ਫਾਟ ਤਾਂ ਮਾਰ ਜਾਓ, ਤਾਂ ਅੱਗੋਂ ਹੱਸ ਕੇ ਆਖਣਾ, ਗੁਰਮੁਖੋ ਕੋਈ ਗੱਲ ਨਹੀਂ, ਗੁਰੂ ਮਹਾਰਾਜ ਵੇਖਣਾ ਕਿੱਦਾ ਫ਼ਸਲ ਕਰਦੇ ਹਨ! ਸੋ ਅਜਿਹੇ ਧਰਮੀ ਸਿਦਕਵਾਨਾਂ ਦੇ ਹਮੇਸ਼ਾਂ ਹੀ ਬੇੜੇ ਪਾਰ ਹੋਣੇ। ਬੇਅੰਤ ਫ਼ਸਲ ਵਾੜੀ ਹੋਣੀ ਤੇ ਵੇਖਣ ਵਾਲਿਆਂ ਦੰਗ ਰਹਿ ਜਾਣਾ, ਤਾਂ ਉਨ੍ਹਾਂ ਨੂੰ ਆਖਣਾ, ਭਲਿਓ ਲੋਕੋ ! ਗੁਰੂ 'ਤੇ ਤਵੱਕੋ ਰੱਖੋ, ਫਿਰ ਦੇਖੋ ਉਹ ਕਿੱਦਾਂ ਆਰ ਬਖਾਰ ਭਰਦਾ ਹੈ ! ਉਸ ਦੇ ਘਰ ਵਿਚ ਕਿਸੇ ਗੱਲ ਦੀ ਕਮੀ ਯਾ ਥੁੜ ਨਹੀਂ ਹਰ ਇਕ ਸੰਗਰਾਂਦ ਨੂੰ ੧।) ਦਾ ਪੱਲਿਓਂ ਕੜਾਹ ਪ੍ਰਸ਼ਾਦਿ ਕਰ ਕੇ ਸੰਗਤਾਂ ਵਿਚ ਵਰਤਾਉਣਾ। ਅਕਾਲੀ ਲਹਿਰ ਚੱਲਣ ਦੇ ਦਿਨਾਂ ਵਿਚ ਇਲਾਕੇ ਅੰਦਰ ਲਾਗੇ-ਬੰਨੇ ਫਿਰ ਕੇ ਬੜਾ ਅੰਮ੍ਰਿਤ-ਪ੍ਰਚਾਰ ਕੀਤਾ ਅਤੇ ਨਗਰ ਵਿਚ ਬਾਹਰੋਂ ਰਾਹੀ ਪਾਤੀ ਆਏ ਦੀ ਭੀ ਪੁੱਜ ਕੇ ਸੇਵਾ ਕਰਿਆ ਕਰਨੀ। ਧਰਮ ਦੀ ਕਿਰਤ ਕਰ ਕੇ, ਵੰਡ ਛਕਣਾ, ਪੁਰਾਤਨ ਗੁਰਸਿੱਖਾਂ ਵਾਂਗ ਆਪ ਦਾ ਇਕ ਖ਼ਾਸ ਗੁਣ ਸੀ।

## ਸ਼ਹੀਦੀ ਲਈ ਤਿਆਰੀ

ਆਪ ਨੇ ਪਹਿਲਾਂ ਹੀ ਭਾਈ ਲਛਮਣ ਸਿੰਘ ਹੁਰਾਂ ਪਾਸ ਧਾਰੋਵਾਲੀ ਦੀਵਾਨ 'ਤੇ ਆਪਣਾ ਨਾਮ ਸੁਧਾਰਕ ਜਥੇ ਵਿਚ ਲਿਖਾਇਆ ਹੋਇਆ ਸੀ। ੯ ਫੱਗਣ ਵਾਲੇ ਦਿਨ ਪਹਿਲਾਂ ਭਾਈ ਈਸ਼ਰ ਸਿੰਘ ਜੀ ਧਾਰੋਵਾਲੀ ਘੋੜੀ 'ਤੇ ਭਾਈ ਲਛਮਣ ਸਿੰਘ ਜੀ ਜਥੇਦਾਰ ਦੀ ਚਿੱਠੀ ਦੇ ਗਏ ਅਤੇ ਇਸ ਦੇ ਪਿੱਛੋਂ ਭਾਈ ਇੰਦਰ ਸਿੰਘ ਜੀ ਇਸ ਨਗਰ ਦੇ ਦਸਤੀ ਚਿੱਠੀ ਲੈ ਗਏ; ਕਿਉਂਕਿ ਇਹ ਸੱਜਣ ਉਸ ਦਿਨ ਧਾਰੋਵਾਲੀ ਇਕ ਖੋਜ ਕੱਢਣ ਲਈ ਗਏ ਹੋਏ ਸਨ ਤੇ ਉਥੋਂ ਭਾਈ ਲਛਮਣ ਸਿੰਘ ਹੁਰਾਂ ਨੇ ਇਨ੍ਹਾਂ ਦੇ ਹੱਥੀਂ ਭੀ ਚਿੱਠੀ ਭੇਜ ਦਿੱਤੀ ਕਿ ੯ ਫੱਗਣ ਨੂੰ ਜਥਾ ਲੈ ਕੇ ਸ਼ਾਮਾਂ ਤਕ ਧਾਰੋਵਾਲੀ ਪੁੱਜ ਜਾਓ। ਆਪ ਨੇ ਸ਼ਹੀਦੀ ਪ੍ਰਵਾਨਾ ਪੜ੍ਹ ਕੇ ਸਿੰਘਾਂ ਨੂੰ ਸੁਣਾਇਆ ਕਿ ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਨਮਿੱਤ ਸੀਸ ਦੇਣੇ ਹੋਣ, ਉਹ ਸਭ ਤਿਆਰੇ ਕਰ ਲੈਣ; ਜਿਨ੍ਹਾਂ ਦਾ ਚਿੱਤ ਨਾ ਕਰੇ ਉਹ ਬੇ-ਸ਼ੱਕ ਨਾ ਜਾਣ, ਇਹ ਕੋਈ ਬਧੋਗੀਰੀ ਦਾ ਸੌਦਾ ਨਹੀਂ ਹੈ।

ਆਪ ਨੇ ਕੇਸੀਂ ਅਸ਼ਨਾਨ ਕੀਤਾ; ਭਾਈ ਦਿਆਲ ਸਿੰਘ ਜੀ ਅਤੇ ਭਾ: ਕਿਸ਼ਨ ਸਿੰਘ ਹੁਰਾਂ ਨੂੰ ਭੀ ਨਾਲ ਤਿਆਰ ਕਰ ਲਿਆ। ਤੁਰਨ ਸਮੇਂ ਕਾਲੀ ਸੂਫ਼ ਦੀ ਦਸਤਾਰ ਸਜਾ ਕੇ ਉਪਰ ਚੱਕਰ ਲਾ ਲਿਆ। ਮਾਤਾ ਨੇ ਪੁੱਛਿਆ, ਬੱਚਾ ਤੂੰ ਤੇ ਸਾਰੀ ਉਮਰ ਹੀ ਸੁਫ਼ੈਦ ਕਪੜੇ ਰੱਖੇ ਹਨ, ਅੱਜ ਕਿਉਂ ਕਾਲੀ ਪੱਗ ਬੰਨ੍ਹੀ ਹੈ ? ਆਪ ਨੇ ਹੱਸ ਕੇ ਉਤਰ ਦਿਤਾ ਕਿ ਮਾਤਾ ਜੀ ! ਅੱਜ ਸਿੰਘਾਂ ਦੀ ਚੜ੍ਹਾਈ ਹੈ, ਤਾਂ ਉਨ੍ਹਾਂ ਪੁੱਛਿਆ ਕਿ ਚੜ੍ਹਾਈ ਤੋਂ ਵਾਪਸ ਫੇਰ ਕਦੋਂ ਆਉਣਾ ਜੇ ? ਜਵਾਬ ਦਿੱਤਾ ਕਿ ਮਾਤਾ ਜੀ ! ਸਤਿਗੁਰਾਂ ਹੱਥ ਡੋਰ ਹੈ, ਜਦੋਂ ਉਨ੍ਹਾਂ ਦਾ ਹੁਕਮ ਹੋਵੇਗਾ, ਆ ਜਾਵਾਂਗੇ। ਆਪੋਂ ਅਗੇਤਰੇ ਕੀ ਦੱਸੀਏ "ਨੱਥ ਖ਼ਸਮ ਹੱਥ ਹੈ। ਜੇ ਅੰਨ-ਜਲ ਹੋਇਆ ਤਾਂ ਆ ਚੁਗਾਂਗੇ, ਨਹੀਂ ਤਾਂ ਜਿਥੇ ਭੌਂ ਮਰਲਾ ਹੋਇਆ ਉਥੇ ਸੁਆਸ ਪੂਰੇ ਹੋ ਜਾਣਗੇ। ਮਹੰਤ ਨਰੈਣੇ ਦੀਆਂ ਬਦਮਾਸ਼ੀਆਂ ਦਾ ਸੁਧਾਰ ਕਰਨ ਲਈ ਸਿੰਘ ਚੱਲੇ ਹਨ। ਉਸ ਨੇ ਭੀ ਬਤੇਰੇ ਮਾਇਆ ਦੇ ਛਲ-ਛਿਦਰ ਰਚੇ ਹੋਏ ਹਨ। ਇਸ ਵੇਲੇ ਜਾਂ ਉਸ ਦਿਆਂ ਪਾਪਾਂ ਦਾ ਖ਼ਾਤਮਾ ਹੋਵੇਗਾ, ਜਾਂ ਸਾਡੀਆਂ ਜ਼ਿੰਦੜੀਆਂ ਦਾ।"

"ਬੱਚਾ ! ਇਹ ਗੱਲ ਸੁਖੀ-ਸਾਂਦੀ ਮੂੰਹੋਂ ਨਾ ਕੱਢ, ਮੈਨੂੰ ਤਾਂ ਤੇਰੀ ਠੰਡੀ ਵ੍ਹਾ ਹੀ ਆਉਂਦੀ ਰਹੇ ! ਜ਼ਿੰਦਗੀਆਂ ਲੱਗਣ ਤੇਰੇ ਦੁਸ਼ਮਨਾਂ ਦੀਆਂ !"

"ਅੱਛਾ ਮਾਤਾ ਜੀ, ਜੋ ਉਸ ਨੂੰ ਭਾਵੇ, ਤੇਰੇ ਮੇਰੇ ਕੀ ਵੱਸ ਹੈ ?" ਇਹ ਗੱਲਾਂ ਕਰ ਕੇ ਮਾਤਾ ਨੂੰ ਮੱਥਾ ਟੇਕਿਆ ਅਤੇ ਲੌਂਢੇ ਪਹਿਰ ਤੁਰ ਕੇ ਤਿੰਨੇ ਸਿੰਘ ਧਾਰੋਵਾਲੀ ਨੂੰ ਚਲੇ ਗਏ ਅਤੇ ਉਥੇ ਜਾ ਕੇ ਭਾਈ ਲਛਮਣ ਸਿੰਘ ਜੀ ਦੇ ਤਿਆਰ ਹੋਣ ਵਾਲੇ ਸ਼ਹੀਦੀ ਜਥੇ ਵਿਚ ਸ਼ਾਮਲ ਹੋ ਕੇ ਲੰਮੀਆਂ ਵਾਟਾਂ ਦੇ ਪੈਂਡੇ ਪੈ ਗਏ।

ਜਿਸ ਵੇਲੇ ਭਾ: ਰਾਮ ਸਿੰਘ ਜੀ ਬੰਡਾਲਾ ਚੱਕ ਨੰ: ੯੪ ਦੱਖਣੀ ਡਿਉੜੀ ਦੀਆਂ ਪੌੜੀਆਂ ਥਾਣੀਂ ਉੱਪਰ ਚੜ੍ਹੇ, ਤਾਂ ਆਪ ਭੀ ਸਫ਼ਾਜੰਗ ਫੜ ਕੇ ਉਨ੍ਹਾਂ ਦੇ ਪਿੱਛੋਂ ਕੋਠੇ 'ਤੇ ਚੜ੍ਹਨ ਲੱਗੇ। ਅਜੇ ਆਪ ਨੇ ਮਮਟੀ ਦੇ ਬੂਹੇ ਵਿੱਚੋਂ ਮੂੰਹ ਬਾਹਰ ਹੀ ਕੱਢਿਆ ਸੀ, ਤਾਂ ਇੰਦਰ ਦਾਸ ਨੇ ਆਪ 'ਤੇ ਛੱਵ੍ਹੀ ਦਾ ਵਾਰ ਕੀਤਾ। ਆਪ ਨੇ ਸਫ਼ਾਜੰਗ ਅੱਗੇ ਕਰ ਕੇ ਵਾਰ ਡੱਕਣਾ ਚਾਹਿਆ, ਤਾਂ ਪਲਸੇਟ ਨਾਲ ਤਿਲਕ ਕੇ ਇੰਦਰ ਦਾਸ ਦੀ ਗੁੱਟ ਪਾਸੋਂ ਬਾਂਹ ਜ਼ਖ਼ਮੀ ਹੋ ਗਈ। ਇੰਦਰ ਦਾਸ ਗੁੱਟ ਨੱਪ ਕੇ ਪਰ੍ਹਾਂ ਬਨੇਰੇ 'ਤੇ ਜਾ ਬੈਠਾ ਅਤੇ ਭਾਈ ਨਰਾਇਣ ਸਿੰਘ ਜੀ ਅਜੇ ਅਗਾਂਹ ਹੁੰਦੇ ਹੀ ਸਨ, ਜੋ ਲਾਂਭਿਓਂ ਦੀ ਜੀਵਨ ਦਾਸ ਨੇ ਵਸਾਹ ਕੇ ਜੋੜਵੀਂ ਛਵ੍ਹੀ ਮਾਰੀ ਅਤੇ ਆਪ ਦੀ ਧੌਣ ਦਾ ਅੱਧਾ ਗਾਟਾ ਵੱਢਿਆ ਗਿਆ। "ਹੇ ਗੁਰ ! ਹੇ ਗੁਰ !!" ਉਚਾਰਦਿਆਂ ਨੂੰ ਜੀਵਨ ਦਾਸ ਨੇ ਲੱਤਾਂ ਤੋਂ ਘਸੀਟ ਕੇ ਧੌਣ ਪਰਨੇ ਕੰਧ ਤੋਂ ਥੱਲੇ ਬਾਹਰ ਵਾਰ ਸੁੱਟ ਦਿੱਤਾ ਅਤੇ ਥੱਲੇ ਖਲੋਤੇ ਕੋਟ ਸਾਧੂ ਰਾਮ ਦੇ ਮੁਜ਼ਾਰਿਆਂ ਨੇ ਲੱਤਾਂ ਤੋਂ ਫੜ ਕੇ ਜਿਉਂ ਧੂਹਿਆ ਅਤੇ ਸਿਸਕਦਿਆਂ ਨੂੰ ਹੀ ਭਾਈ ਦਲੀਪ ਸਿੰਘ ਜੀ ਵਾਲੀ ਭੱਠੀ ਵਿਚ ਝੋਕ ਦਿੱਤਾ। ਪਚਵੰਜਾ ਸਾਲ ਦੀ ਉਮਰ ਵਿਚ ਆਪ ਨੇ ਗੁਰ-ਘਰ ਦੇ ਪ੍ਰਬੰਧਕਾਂ ਦੇ ਸੁਧਾਰ ਹਿਤ

ਆਪਣੀ ਪਿਆਰੀ ਜਿੰਦੜੀ ਕੁਰਬਾਨ ਕਰ ਦਿੱਤੀ। ਪੰਜ-ਛੇ ਸਾਲ ਤਕ ਇਸ ਕੰਧ ਉਤੇ ਆਪ ਦੇ ਪਵਿੱਤ੍ਰ ਸ਼ਹੀਦੀ ਖ਼ੂਨ ਦੀਆਂ ਘਰਾਲਾਂ ਦਿੱਸਦੀਆਂ ਰਹੀਆਂ ਸਨ।

## ਭਾਈ ਦਿਆਲ ਸਿੰਘ ਜੀ

ਆਪ ਦਾ ਜਨਮ ਪਿੰਡ ਘਸੀਟ ਪੁਰਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਮਾਤਾ ਰਾਮ ਕੌਰ ਦੀ ਕੁੱਖੋਂ ਭਾਈ ਦੇਵਾ ਸਿੰਘ ਜੀ ਦੇ ਘਰ ਹੋਇਆ। ਆਪ ਦੋ ਹੀ ਭੈਣ ਭਰਾ ਸਨ- ਭਾਈ ਦਿਆਲ ਸਿੰਘ ਜੀ ਤੇ ਬੀਬੀ ਹਰ ਕੌਰ ਜੀ। ਨਿੱਕਿਆਂ ਹੁੰਦਿਆਂ ਹੀ ਗੁਰਦੁਆਰੇ ਵਿੱਚੋਂ ਗੁਰਮੁਖੀ ਪੜ੍ਹੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚੰਗੇ ਪਾਠੀ ਬਣ ਗਏ। ਆਪ ਦਾ ਵਿਆਹ ਪਿੰਡ ਜੋਧਪੁਰ ਤਹਿਸੀਲ ਤਰਨ ਤਾਰਨ ਵਿਚ ਹੋਇਆ ਪਰ ਕੋਈ ਸੰਤਾਨ ਉਤਪੰਨ ਨ ਹੋਈ।

ਸੁਭੱਾ ਦੇ ਬੜੇ ਕੌੜੇ ਤੇ ਸਿਰੜੀ ਸਨ। ਭਾਵੇਂ ਸਿਰ ਚਲਾ ਜਾਵੇ ਪਰ ਆਪਣੀ ਕੀਤੀ ਜ਼ਬਾਨ ਤੋਂ ਕਦੇ ਭੈੜੇ ਨਹੀਂ ਪੈਂਦੇ ਸਨ। ਰੰਗ ਕਣਕ-ਭਿੰਨਾ, ਸਰੀਰ ਭਾਰਾ। ਉਂਞ ਬੜੀ ਹਿੰਮਤ ਅਤੇ ਤਾਕਤ ਦੇ ਮਾਲਕ ਸਨ। ਖ਼ਰਚ-ਪਰਚ ਕਰਨ ਲੱਗਿਆਂ ਦਿਲ ਬੜਾ ਹੀ ਦਲੇਰ ਰੱਖਣਾ ਤੇ ਵੈਸੇ ਹੱਥ ਦੇ ਭੀ ਚੰਗੇ ਸਖੀ ਸਨ। ਬ੍ਰਾਦਰੀ ਵਿਚ ਹਰ ਇਕ ਨਾਲ ਮਿਲਣਸਾਰੀ ਰੱਖਣੀ। ਆਪਣੇ ਅੰਗਾਂ-ਸਾਕਾਂ ਨਾਲ ਭੀ ਸੋਹਣੀ ਵਰਤੋਂ-ਵਿਹਾਰ ਰੱਖਦੇ ਸਨ। ਹਰ ਇਕ ਰਿਸ਼ਤੇਦਾਰ ਨੂੰ ਹਮੇਸ਼ਾਂ ਹੀ ਕੁਝ ਨ ਕੁਝ ਹੱਥੋਂ ਦੇ ਕੇ ਖ਼ੁਸ਼ ਹੋਣਾ।

ਆਪ ਨੇ ਵੀਹ ਸਾਲ ਪੂਰੇ ਪਲਟਨ ਵਿਚ ਨੌਕਰੀ ਕੀਤੀ। ਸੰ: ੧੮੯੭-੯੮ ਈ: ਵਿਚ ਸਮਾਰਾ ਫ਼ਰੰਟੀਅਰ ਵਿਚ ਲੜਾਈ 'ਤੇ ਜਾਣ ਪੁਰ ਇਕ ਬਹਾਦਰੀ ਦਾ ਤਕਮਾ ਭੀ ਲਿਆ ਸੀ। ਪੰਝੀ ਸਾਲ ਤਕ ੪) ਰੁਪਏ ਮਹੀਨਾ ਪਿੰਨਸ਼ਨ ਲੈਂਦੇ ਰਹੇ। ਕੋਈ ਧੀਆ ਪੁਤਾ ਨ ਹੋਣ ਦੇ ਕਾਰਨ ਆਪ ਵੀਹਾਂ ਸਾਲਾਂ ਤੋਂ ਆਪਣੀ ਭੈਣ ਪਾਸ ਹੀ ਚੱਕ ਨੰ: ੫੫ ਬੁਰਜਾਂ ਵਿਚ ਰਹਿੰਦੇ ਸਨ। ਆਪ ਸਾਕੇ ਤੋਂ ਕੁਝ ਚਿਰ ਪਹਿਲਾਂ ਲਹੁਕੇ ਚੱਕ ਨੰ: ੭੫ ਦੀਵਾਨ 'ਤੇ ਗਏ ਤੇ ਉਥੋਂ ਹੀ ਭਾਈ ਨਰਾਇਣ ਸਿੰਘ ਹੁਰਾਂ ਦੇ ਜਥੇ ਪਾਸੋਂ ਅੰਮ੍ਰਿਤ ਛਕ ਕੇ ਅਕਾਲੀ ਸਜ ਗਏ ਅਤੇ ਇਸ ਦੇ ਨਾਲ ਹੀ ਸ੍ਰੀ ਨਨਕਾਣੇ ਸਾਹਿਬ ਜਾਣ ਵਾਲੇ ਸ਼ਹੀਦੀ ਜਥੇ ਵਿਚ ਆਪਣਾ ਨਾਮ ਲਿਖਾ ਦਿੱਤਾ।

ਭਾਈ ਨਰਾਇਣ ਸਿੰਘ ਹੋਰਾਂ ਦੇ ਭਾਈ ਲਛਮਣ ਸਿੰਘ ਜੀ ਦੀ ਚਿੱਠੀ ਸੁਣਾਉਣ 'ਤੇ ਆਪ ਭੀ ਤਿਆਰ ਹੋ ਪਏ। ਸ਼ਹੀਦੀ ਸਮੇਂ ਆਪ ਦੀ ਉਮਰ ਸੱਠ ਸਾਲ ਦੀ ਸੀ, ਪਰ ਸਰੀਰ ਅਜੇ ਨੌਜਵਾਨ, ਗਭਰੂਆਂ ਵਰਗਾ ਮਜ਼ਬੂਤ ਸੀ। ਤੁਰਨ ਸਮੇਂ ਸਭ ਨੂੰ ਫ਼ਤਹ ਬੁਲਾਈ ਤੇ ਆਖਿਆ, "ਹੇ ਮਹਾਰਾਜ, ਅਸੀਂ ਜਿਸ ਨੇਕ ਇਰਾਦੇ ਨਾਲ ਚੱਲੇ ਹਾਂ, ਉਸੇ ਨਾਲ ਹੀ ਸਾਡੇ ਸੀਸ ਉਥੇ ਲਾ ਲਵੇ ਤਾਂ ਸਾਡੇ ਧੰਨ ਭਾਗ ਹਨ! ਆਪ ਭਾਈ ਨਰਾਇਣ ਸਿੰਘ ਹੁਰਾਂ ਨਾਲ ਚੱਲ ਕੇ ਅੰਦਰ ਛਵ੍ਹੀਆਂ ਅਤੇ

ਗੋਲੀਆਂ ਨਾਲ ਸ਼ਹੀਦ ਹੋ ਕੇ ਆਪਣਾ ਜਨਮ ਸਫਲਾ ਕਰ ਗਏ।

# ਭਾਈ ਕਿਸ਼ਨ ਸਿੰਘ ਜੀ

ਆਪ ਦਾ ਜਨਮ ਰੱਤੋ ਕੇ ਜ਼ਿਲ੍ਹਾ ਅੰਮ੍ਰਿਤਸਰ ਵਿਚ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ ਭਾਈ ਸੁੰਦਰ ਸਿੰਘ ਜੀ ਦੇ ਘਰ ਹੋਇਆ। ਪਿੰਡੋਂ ਗੁਰਦੁਆਰੇ ਵਿੱਚੋਂ ਹੀ ਗੁਰਮੁਖੀ ਵਿਦਿਆ ਪ੍ਰਾਪਤ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚੰਗੇ ਸੋਹਣੇ ਸਰਲ ਪਾਠੀ ਬਣ ਗਏ। ਆਪ ਦਾ ਕੱਦ ਲੰਮਾ, ਸਰੀਰ ਸਡੌਲ ਅਤੇ ਰੰਗ ਗੋਰਾ ਸੀ। ਸੁਭੱਾ ਬੜਾ ਨੇਕ। ਸਭ ਨੂੰ ਵੀਰ ਜੀ, ਮਾਈ ਜੀ ਤੇ ਬੀਬੀ ਜੀ ਤੋਂ ਬਿਨਾਂ ਨ ਬੁਲਾਉਣਾ। ਸੰਗਤਾਂ ਭੀ ਆਪ ਦਾ ਬੜਾ ਆਦਰ ਤੇ ਸਤਿਕਾਰ ਕਰਦੀਆਂ ਸਨ।

ਹਰ ਰੋਜ਼ ਗੁਰਦੁਆਰੇ ਦੀਵਾਨ ਲਾ ਕੇ ਸ਼ਬਦ ਪੜ੍ਹਨੇ। ਆਪ ਦੀ ਆਵਾਜ਼ ਵਿਚ ਬੜੀ ਹੀ ਖਿੱਚ ਤੇ ਰਸ-ਸਵਾਦ ਸੀ। ਸੰਗਤਾਂ ਨੂੰ ਗੁਰਸਿੱਖੀ ਵਿਚ ਪ੍ਰਪੱਕ ਰਹਿਣ ਦੇ ਉਪਦੇਸ਼ ਕਰਨੇ। ਆਪ ਦੇ ਯਤਨ ਨਾਲ ਹੀ ਸਭ ਤੋਂ ਪਹਿਲਾਂ ਚੱਕ ਨੰ: ੫੫ ਬੁਰਜਾਂ ਵਿਚ ਮਜ਼ਹਬੀ ਸਿੰਘਾਂ ਦਾ ਗੁਰਦੁਆਰਾ ਬਣਿਆ ਸੀ। ਆਪ ਦੇ ਸ਼ਬਦ ਪੜ੍ਹਨ ਵਿਚ ਅਜਿਹੀ ਖਿੱਚ ਤੇ ਅਸਰ ਸੀ ਕਿ ਜ਼ਿਮੀਂਦਾਰ ਸਿੰਘ ਭੀ ਦੀਵਾਨ ਵਿਚ ਆ ਕੇ ਅਭੇਦ ਬੈਠਦੇ ਸਨ। ਬਾਅਦ ਵਿਚ ਜ਼ਿਮੀਂਦਾਰਾਂ ਨੇ ਆਪਣਾ ਵੱਖਰਾ ਗੁਰਦੁਆਰਾ ਆਬਾਦ ਕੀਤਾ, ਨਹੀਂ ਤਾਂ ਸਭ ਉਸ ਵੇਲੇ ਓਧਰੇ ਹੀ ਖਿੱਚੇ ਚਲੇ ਜਾਂਦੇ ਸਨ। ਆਪ ਚੱਕ ਨੰ: ੫੫ ਬੁਰਜਾਂ ਵਿਚ ਮਜ਼ਹਬੀ ਸਿੰਘਾਂ ਦੇ ਗੁਰਦੁਆਰੇ ਦੇ ਗ੍ਰੰਥੀ ਸਨ। ਆਪ ਦਾ ਆਪਣੇ ਨਗਰ ਵਿਚ ਵਾਹ ਵਾਹ ਸੋਹਣਾ ਰਸੂਖ਼ ਸੀ। ਵੀਹ ਸਾਲ ਦੀ ਉਮਰ ਵਿਚ ਭਰ ਜਵਾਨੀ ਦੇ ਸਮੇਂ ਭਾਈ ਨਰਾਇਣ ਸਿੰਘ ਹੁਰਾਂ ਨਾਲ ਇਥੋਂ ਧਾਰੋਵਾਲੀ ਦੇ ਜਥੇ ਨਾਲ ਮਿਲ ਕੇ ਗੋਲੀਆਂ ਤੇ ਛਵ੍ਹੀਆਂ ਨਾਲ ਜਨਮ ਅਸਥਾਨ ਦੇ ਅੰਦਰ ਸ਼ਹੀਦ ਹੋ ਗਏ ਅਤੇ ਆਪਣੀ ਸੋਹਣੀ ਯਾਦ ਲੋਕਾਂ ਦੇ ਦਿਲਾਂ ਵਿਚ ਛੱਡ ਗਏ।

***

# ਬੰਡਾਲਾ ਚੱਕ ਨੰ: ੬੪
# ਜ਼ਿਲ੍ਹਾ ਲਾਇਲਪੁਰ ਦੇ ਸ਼ਹੀਦ

## ਨਗਰ ਨੂੰ ਪੰਥਕ ਸੇਵਾ ਦੀ ਲਾਗ ਲੱਗਣੀ

ਸੰ: ੧੯੦੬ ਈ: ਦੀ ਗੱਲ ਹੈ, ਜੋ ਇਸ ਨਗਰ ਵਿਚ ਭਾਈ ਮੂਲ ਸਿੰਘ ਜੀ ਗਰਮੂਲਾ ਨੇ ਸਿੰਘ ਸਭਾ ਲਹਿਰ ਦਾ ਜ਼ੋਰਦਾਰ ਪ੍ਰਚਾਰ ਕੀਤਾ ਜਿਸ ਦੇ ਕਾਰਨ ਉਸ ਸਮੇਂ ਲੋਕਾਂ ਵਿਚ ਚੰਗੀ ਜਾਗ੍ਰਤ ਆ ਗਈ। ਸਿੱਖੀ ਪਿਆਰ ਤੇ ਸੇਵਾ ਦਾ ਉਤਸ਼ਾਹ ਠਾਠਾਂ ਮਾਰਨ ਲੱਗ ਪਿਆ। ਇਸ ਦੇ ਕੁਝ ਚਿਰ ਪਿੱਛੋਂ ਭਾਈ ਲਛਮਣ ਸਿੰਘ ਜੀ ਧਾਰੋਵਾਲੀ ਦਾ ਸ਼ੁਭ ਅਨੰਦ ਕਾਰਜ ਇਸ ਨਗਰ ਵਿਚ ਹੋ ਗਿਆ। ਇਸ ਨੌਜਵਾਨ ਸਿੰਘ ਅੰਦਰ ਭੀ ਗੁਰਮਤਿ ਪ੍ਰਚਾਰ ਦੀ ਅਬੁਝ ਲਗਨ ਲੱਗੀ ਹੋਈ ਸੀ। ਇਥੇ ਜਦੋਂ ਕਦੇ ਸਮੇਂ ਸਮੇਂ ਅਨੁਸਾਰ ਆਉਣਾ, ਤਾਂ ਬੜਾ ਪੁਰ ਜੋਸ਼ ਪ੍ਰਚਾਰ ਕਰਨਾ, ਜਿਸ ਨਾਲ ਨਗਰ ਨਿਵਾਸੀਆਂ ਦੇ ਦਿਲਾਂ ਵਿਚ ਚੰਗੀ ਖਿੱਚ ਉਤਪੰਨ ਹੋ ਜਾਣੀ। ਫੇਰ ਜੇ ਕਦੇ ਕੁਝ ਸਮਾਂ ਲੰਘ ਜਾਣਾ ਤਾਂ ਆਪਣੇ ਆਪ ਹੀ ਪਿੰਡ ਵਾਲਿਆਂ ਨੇ ਸੁਨੇਹਾ ਘੱਲ ਕੇ ਆਪ ਨੂੰ ਸੱਦ ਲਿਆ ਕਰਨਾ, ਤਾਂ ਆਪ ਨੇ ਇਥੇ ਪੁੱਜ ਕੇ ਬੜੇ ਰੌਣਕਾਂ ਵਾਲੇ ਧਾਰਮਕ ਦੀਵਾਨ ਲਾਉਣੇ ਅਤੇ ਬੜਾ ਧੜੱਲੇਦਾਰ ਪ੍ਰਚਾਰ ਕਰਨਾ। ਇਸ ਉਦਮ ਤੇ ਪ੍ਰੇਰਨਾ ਨਾਲ ਸਿੰਘਾਂ ਵਿਚ ਧਾਰਮਕ ਜੋਸ਼ ਹੋਰ ਭੀ ਵਧੇਰੇ ਰੰਗ ਫੜ ਗਿਆ।

ਜਦ ਗੁਰਦੁਆਰਾ ਸ੍ਰੀ ਤਰਨ ਤਾਰਨ ਸਾਹਿਬ ਦੇ ਮੋਰਚੇ ਦੀ ਖ਼ਬਰ ਇਸ ਨਗਰ ਵਿਚ ਪੁੱਜੀ ਤਾਂ ਝੱਟਪਟ ਸੋਲ੍ਹਾਂ ਸਿੰਘਾਂ ਦਾ ਜਥਾ ਤਿਆਰ ਹੋ ਕੇ ਤੁਰ ਪਿਆ। ਸਾਰਾ ਜਥਾ ਇਕੋ ਪਿੰਡ ਦਾ ਤਿਆਰ ਬਰ ਤਿਆਰ ਹੋਣ ਕਰਕੇ ਪ੍ਰਬੰਧਕਾਂ ਨੇ ਇਸ ਨੂੰ ਗੁਰਦੁਆਰੇ ਦੇ ਖ਼ਜ਼ਾਨੇ ਨੂੰ ਸੰਭਾਲਣ ਦੀ ਸੇਵਾ ਸੌਂਪ ਦਿੱਤੀ। ਇਨ੍ਹਾਂ ਸਿੰਘਾਂ ਨੇ ਰਾਤ ਦਿਨੇ ਬੜੀ ਤਕੜਾਈ ਨਾਲ ਪਹਿਰੇ 'ਤੇ ਡਟੇ ਰਹਿਣਾ। ਇਸ ਸਮੇਂ ਗੁਰਦੁਆਰਾ ਭਾਈ ਜੋਗਾ ਸਿੰਘ, ਪਿਸ਼ਾਵਰ ਤੋਂ ਤਰਨ ਤਾਰਨ ਤਾਰ ਪੁੱਜੀ ਕਿ ਇਥੇ ਸਿੰਘਾਂ ਦੀ ਲੋੜ ਹੈ, ਤਾਂ ਇਸ ਜਥੇ ਵਿੱਚੋਂ ਚੁਣਵੇਂ ਅੱਠ ਜਵਾਨ ਕੱਢ ਕੇ ਪਿਸ਼ਾਵਰ ਨੂੰ ਜਾਣ ਵਾਲੇ ਜਥੇ ਵਿਚ ਪਾਏ ਗਏ ਅਤੇ ਅੱਠ ਸਿੰਘ ਤਰਨ ਤਾਰਨ ਰਖ ਲਏ।

ਇਹ ਸੋਲ੍ਹਾਂ ਸਿੰਘ ਹੀ ਰਹਿਤ-ਬਹਿਤ ਵਿਚ ਚੰਗੇ ਪ੍ਰਪੱਕ ਅਤੇ ਬੜੇ ਖ਼ੂਬਸੂਰਤ ਤਾਕਤਵਰ ਛਾਂਟਵੇਂ ਜਵਾਨ ਸਨ।

ਪਿਸ਼ਾਵਰ ਪੁੱਜ ਕੇ ਇਨ੍ਹਾਂ ਨੇ ਬੜੀ ਡੂੰਘੀ ਲਗਨ, ਉਤਸ਼ਾਹ ਤੇ ਸਿੱਖੀ ਦੇ ਆਪ-ਮੁਹਾਰੇ ਅੰਦਰ ਦੇ ਜੋਸ਼ ਨਾਲ ਸ਼ਲਾਘਾ ਯੋਗ ਪ੍ਰੇਮ ਦੀ ਸੇਵਾ ਕੀਤੀ। ਹਰ ਔਖੇ ਸਮੇਂ ਆਪਣੀਆਂ ਜਾਨਾਂ ਦੀ ਪ੍ਰਵਾਹ ਨ ਕਰਦੇ ਹੋਏ ਇਹ ਸੂਰਮੇਂ ਮੈਦਾਨ ਵਿਚ ਕੁੱਦ ਪਿਆ ਕਰਦੇ ਸਨ। ਸਭ ਨੇ ਉਸ ਸਮੇਂ ਬੜੀ ਤਾਰੀਫ਼ ਕਰਨੀ ਤੇ ਆਖਣਾ ਕਿ ਇਹ ਬੜੇ ਬੇਖ਼ੌਫ਼ ਤੇ ਮਨਚਲੇ ਸਿੰਘ ਹਨ। ਗੁਰਦੁਆਰਾ ਸੁਧਾਰ ਲਹਿਰ ਖ਼ਾਤਰ ੨੪ ਅੱਸੂ ਸੰ: ੧੯੭੯ ਬਿ: ਨੂੰ ਦੋ ਸਿੰਘ ਢਾਈ-ਢਾਈ ਸਾਲ ਦੀ ਸਖ਼ਤ ਕੈਦ ਹੋਏ। ੧੦ ਚੇਤ ਸੰਮਤ ੧੯੭੯ ਬਿ: ਨੂੰ ਇਕ ਸਿੰਘ ਗੁਰਦੁਆਰਾ ਸੁਧਾਰ ਲਹਿਰ ਦਾ ਪ੍ਰਚਾਰ ਕਰਨ ਦੇ ਅਪਰਾਧ ਵਿਚ ਇਕ ਸਾਲ ਕੈਦ ਹੋਇਆ। ਛੇ ਸਿੰਘ ਗੁਰਦੁਆਰਾ ਜੈਤੋ ਦੇ ਖੰਡਤ ਅਖੰਡ ਪਾਠ ਦੇ ਮੋਰਚੇ ਵਿਚ ਗਏ ਅਤੇ ਬੜੀ ਆਨ-ਸ਼ਾਨ ਨਾਲ ਉਥੋਂ ਦੇ ਅਸਹਿ ਦੁਖੜੇ ਝੱਲ ਕੇ ਸਭ ਸਿੰਘਾਂ ਨਾਲ ਹੀ ਰਿਹਾ ਹੋ ਕੇ ਆਏ। ਇਨ੍ਹਾਂ ਵਿਚੋਂ ਭਾਈ ਬੇਲਾ ਸਿੰਘ ਅਤੇ ਭਾਈ ਸੰਗਤ ਸਿੰਘ ਜੀ ਨਾਭੇ ਦੀ ਜੇਹਲ ਵਿਚ ਹੀ ਸ਼ਹੀਦ ਹੋ ਗਏ।

## ਸ੍ਰੀ ਨਨਕਾਣੇ ਸਾਹਿਬ ਵਾਸਤੇ ਸ਼ਹੀਦੀ ਲਈ ਤਿਆਰੀ

ਜਿਸ ਨਗਰ ਵਿਚ ਹਮੇਸ਼ਾਂ ਹੀ ਕੌਮੀ ਕੰਮਾਂ ਤੇ ਗੁਰੂ-ਘਰ ਦੀ ਸੇਵਾ ਲਈ, ਸ੍ਰੀ ਕਲਗ਼ੀਧਰ ਜੀ ਮਹਾਰਾਜ ਦੇ ਬੀਰ ਸਪੁਤ੍ਰ ਹਰ ਇਕ ਕਿਸਮ ਦੀਆਂ ਔਕੜਾਂ ਦੀ ਪ੍ਰਵਾਹ ਨ ਕਰਦੇ ਹੋਏ ਸੇਵਾ ਲਈ ਤਿਆਰ-ਬਰ-ਤਿਆਰ ਰਹਿੰਦੇ ਹੋਣ, ਫੇਰ ਭਲਾ ਇਹ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੇ ਪ੍ਰਬੰਧ ਸੁਧਾਰ ਦੇ ਮੋਰਚੇ ਲਈ ਇਥੋਂ ਕਿਉਂ ਨ ਪਵਿੱਤ੍ਰ ਸ਼ਹੀਦੀਆਂ ਲਈ ਸਿੰਘ ਨਿੱਤਰਦੇ!

ਭਾ: ਗੁਰਚਰਨ ਸਿੰਘ ਪਿੰਡ ਕੋਟਲਾ ਸੰਤਾ ਸਿੰਘ ਨੇ ਭਾ: ਲਛਮਣ ਸਿੰਘ ਜੀ ਦੀ ਬਾਈਸਿਕਲ 'ਤੇ ਆ ਕੇ ਚਿੱਠੀ ਦਿੱਤੀ ਕਿ ਜਿਨ੍ਹਾਂ ਸਿੰਘਾਂ ਨੇ ਪਹਿਲਾਂ ਸਾਡੇ ਪਾਸ ਨਾਮ ਲਿਖਾਏ ਹੋਏ ਹਨ ਉਹ ਸਭ ਇਕੱਠੇ ਹੋ ਕੇ ਧਾਰੋਵਾਲੀ ਆ ਜਾਓ। ਇਥੋਂ ਸ੍ਰੀ ਨਨਕਾਣੇ ਸਾਹਿਬ ਦੇ ਗੁਰਦੁਆਰੇ ਦੇ ਕਬਜ਼ੇ ਲਈ ਸ਼ਹੀਦੀ ਜਥਾ ਤਿਆਰ ਹੋ ਕੇ ਚਾਲੇ ਪਾਵੇਗਾ। ਇਥੋਂ ਪੰਜ ਗੁਰੂ ਕੇ ਲਾਲ ਤਿਆਰ ਹੋ ਕੇ ਤੁਰ ਪਏ, ਜਿਨ੍ਹਾਂ ਵਿਚੋਂ ਚਾਰ ਸਿੰਘ ਤਾਂ ਗੁਰੂ ਕੀ ਹਜ਼ੂਰੀ ਵਿਚ ਸ੍ਰੀ ਜਨਮ ਅਸਥਾਨ ਦੇ ਅੰਦਰ ਹੀ ਸ਼ਹੀਦੀਆਂ ਪ੍ਰਾਪਤ ਕਰ ਗਏ ਅਤੇ ਇਕ ਭਾਈ ਰਾਮ ਸਿੰਘ ਪੁਤ੍ਰ ਭਾਈ ਵਧਾਵਾ ਸਿੰਘ ਅੰਦਰੋਂ ਕੰਧ ਟੱਪ ਕੇ ਜਿਉਂ ਭੱਜੇ, ਬਚ ਕੇ ਸੁਖੀ-ਸਾਂਦੀਂ ਘਰ ਨੂੰ ਆ ਗਏ।

ਜਦ ਸ਼ਹੀਦੀ ਜਥਾ ਅੰਦਰ ਦਾਖ਼ਲ ਹੋ ਗਿਆ ਤਾਂ ਅੰਦਰੋਂ ਦਰਸ਼ਨੀ

ਡਿਉੜੀ ਤੇ ਦੱਖਣੀ ਡਿਉੜੀ ਦੇ ਬੂਹੇ ਬੰਦ ਕਰਾ ਕੇ ਜਥੇਦਾਰ ਭਾ: ਲਛਮਣ ਸਿੰਘ ਜੀ ਥਾਂ ਪਰ ਥਾਂ ਸਿੰਘਾਂ ਦੇ ਪਹਿਰੇ ਲੁਆ ਰਹੇ ਸਨ ਜੋ ਇਸ ਸਮੇਂ ਪਹਿਲਾਂ ਦੱਖਣ ਵੱਲੋਂ ਕੋਠਿਆਂ ਤੋਂ ਬੰਦੂਕਾਂ ਚੱਲਣੀਆਂ ਸ਼ੁਰੂ ਹੋ ਗਈਆਂ। ਕੁਝ ਸਿੰਘ ਫੱਟੜ ਹੋ ਕੇ ਜ਼ਮੀਨ 'ਤੇ ਡਿੱਗ ਪਏ। ਜਥੇਦਾਰ ਸਭ ਨੂੰ ਵਰ੍ਹਦੀਆਂ ਗੋਲੀਆਂ ਵਿਚ ਸ਼ਾਂਤਮਈ ਰਹਿਣ ਦਾ ਉਪਦੇਸ਼ ਦੇ ਰਹੇ ਸਨ ਕਿ ਖ਼ਾਲਸਾ ਜੀ! ਹੱਥ ਨਹੀਂ ਚੁੱਕਣਾ, ਪੰਥ ਦਾ ਹੁਕਮ ਹੈ।

ਇਸ ਸਮੇਂ ਜਿਹੜੇ ਸਿੰਘ ਗੋਲੀਆਂ ਨਾਲ ਫੱਟੜ ਹੋਏ ਹਿੱਲ ਨਹੀਂ ਸਕਦੇ ਸਨ, ਉਨ੍ਹਾਂ ਉੱਪਰ ਕੋਠਿਆਂ ਤੋਂ ਇੱਟਾਂ ਦੀ ਵਾਛੜ ਸ਼ੁਰੂ ਹੋ ਗਈ। ਇਸ ਸਮੇਂ ਭਾ: ਰਾਮ ਸਿੰਘ ਜਨਮ ਅਸਥਾਨ ਦੇ ਬੂਹੇ ਅਗੇ ਖੜੋਤੇ ਸਨ, ਜੋ ਦੱਖਣੀ ਡਿਉੜੀ ਵਿੱਚੋਂ ਭਾਈ ਟਹਿਲ ਸਿੰਘ ਜੀ ਨਜ਼ਾਮਪੁਰ ਦੇਵਾ ਸਿੰਘ ਵਾਲੇ ਨੇ ਇਨ੍ਹਾਂ ਨੂੰ ਇਸ਼ਾਰਾ ਕਰ ਕੇ ਆਵਾਜ਼ ਦਿੱਤੀ ਕਿ ਖ਼ਾਲਸਾ ਜੀ, ਏਧਰ ਅੰਦਰ ਆ ਜਾਓ। ਇਹ ਭੱਜ ਕੇ ਬਚਾ ਲਈ ਉਨ੍ਹਾਂ ਪਾਸ ਚਲੇ ਗਏ। ਏਨੇ ਚਿਰ ਨੂੰ ਬਾਹਰੋਂ ਮਹੰਤ ਦੇ ਹਮਾਇਤੀਆਂ ਨੇ ਦੱਖਣੀ ਡਿਉੜੀ ਦੇ ਬੂਹੇ ਨੂੰ ਬਾਹਰੋਂ ਜ਼ੋਰ ਨਾਲ ਧੱਕ ਕੇ ਚੂਥੀ ਪੁੱਟ ਦਿੱਤੀ, ਤਾਂ ਭਾਈ ਟਹਿਲ ਸਿੰਘ ਜੀ, ਭਾਈ ਰਾਮ ਸਿੰਘ ਜੀ, ਭਾਈ ਨਰਾਇਣ ਸਿੰਘ ਜੀ ਚੱਕ ਨੰ: ੫੫ ਬੁਰਜ ਅਤੇ ਦੇਵਾ ਸਿੰਘ ਵਾਲੇ ਦੇ ਪੰਜ-ਸੱਤ ਸਿੰਘਾਂ ਨੇ ਅੰਦਰੋਂ ਬਾਹਰ ਨੂੰ ਧੱਕ ਕੇ ਚੂਥੀ ਚਾੜ੍ਹਨ ਦਾ ਯਤਨ ਕੀਤਾ, ਤਾਂ ਭਾਈ ਟਹਿਲ ਸਿੰਘ ਜੀ ਨੇ ਭਾਈ ਰਾਮ ਸਿੰਘ ਨਾਲ ਮਿਲ ਕੇ ਇਨ੍ਹਾਂ ਦੇ ਸਫ਼ਾਜੰਗ ਨਾਲ ਬੂਹੇ ਨੂੰ ਅੜੁਤਣਾ ਦੇ ਕੇ ਚੂਥੀ ਚਾੜ੍ਹ ਦਿੱਤੀ

ਭਾਈ ਟਹਿਲ ਸਿੰਘ ਜੀ ਦੱਖਣੀ ਡਿਉੜੀ ਵਿਚੋਂ ਜਨਮ ਅਸਥਾਨ ਵੱਲ ਬਾਹਰ ਮੂੰਹ ਕੱਢ ਕੇ ਵੇਖਣ ਹੀ ਲੱਗੇ ਸਨ, ਕਿ ਦਰਸ਼ਨੀ ਡਿਉੜੀ 'ਤੇ ਖੜੋਤੇ ਕਾਤਲਾਂ ਵਿਚੋਂ ਇਕ ਨੇ ਸ਼ਿਸਤ ਬੰਨ੍ਹ ਕੇ ਗੋਲੀ ਮਾਰੀ, ਜੋ ਆਪ ਦੇ ਮੱਥੇ ਵਿਚ ਵੱਜੀ ਤੇ ਆਪ 'ਅਕਾਲ' 'ਅਕਾਲ' ਕਰਦੇ ਉਥੇ ਹੀ ਡਿੱਗ ਕੇ ਸ਼ਹੀਦ ਹੋ ਗਏ। ਦੂਜੇ ਸਿੰਘਾਂ ਨੂੰ ਭਾਈ ਰਾਮ ਸਿੰਘ ਜੀ ਨੇ ਆਖਿਆ ਕਿ ਅਸੀਂ ਪੌੜੀਆਂ ਥਾਣੀਂ ਉੱਪਰ ਕੋਠੇ 'ਤੇ ਚੜ੍ਹੀਏ, ਪਰ ਇਨ੍ਹਾਂ ਨਾਲ ਕੋਈ ਸਿੰਘ ਇਸ ਸਮੇਂ ਉਪਰ ਚੜ੍ਹਨ ਲਈ ਤਿਆਰ ਨਾ ਜਾਪਿਆ ਤਾਂ ਇਹ ਇਕੱਲੇ ਹੀ ਸਫ਼ਾਜੰਗ ਲੈ ਕੇ ਕੋਠੇ ਉਪਰ ਚੜ੍ਹ ਗਏ। ਅੱਗੋਂ ਜਾਂਦਿਆਂ ਹੀ ਇਨ੍ਹਾਂ ਦੀ ਇਕ ਸਾਧ ਨਾਲ ਮੁੱਠ-ਭੇੜ ਹੋ ਪਈ, ਜਿਸ ਨੂੰ ਕਲਾਵਾ ਭਰ ਕੇ ਆਪ ਨੇ ਜਨਮ ਅਸਥਾਨ ਵੱਲ ਕੋਠੇ ਤੋਂ ਥੱਲੇ ਭੁੰਞੇਂ ਸੁੱਟ ਦਿੱਤਾ। ਜਦ ਇਨ੍ਹਾਂ ਨੇ ਸਫ਼ਾਜੰਗ ਭੁਵਾਉਣਾ ਸ਼ੁਰੂ ਕੀਤਾ, ਤਾਂ ਬਾਕੀ ਦੇ ਕੋਠੇ ਵਾਲੇ ਕਾਇਰਾਂ ਨੇ ਵੇਹਲ ਕਰ ਦਿੱਤਾ। ਏਨੇ ਚਿਰ ਨੂੰ ਇੱਕ ਪਠਾਣ ਵੱਖੀ ਬੰਨਿਓਂ ਇਨ੍ਹਾਂ ਦੇ ਗਲ ਆ ਪਿਆ। ਇਨ੍ਹਾਂ ਦਾ ਸਰੀਰ ਚੰਗਾ ਨਰੋਆ ਅਤੇ ਤਾਕਤਵਾਰ ਸੀ। ਇਨ੍ਹਾਂ ਝੱਟ ਉਸ ਦੇ ਪੱਟੀਂ ਪੈ ਕੇ ਉਸ ਨੂੰ ਢਾਹ ਲਿਆ ਤੇ ਛਾਤੀ 'ਤੇ ਚੜ੍ਹ ਬੈਠੇ। ਜਦ ਇਹ ਉਸ ਨਾਲ ਗੁੱਥਮ-ਗੁੱਥਾ ਹੋ ਪਏ ਤਾਂ, ਲਾਗਿਓਂ ਦੂਜੇ ਪਾਸੇ ਖੜੋਤੇ ਪਠਾਣ ਨੇ ਇਨ੍ਹਾਂ ਨੂੰ ਜੋੜ

ਕੇ ਲੱਕ ਵਿਚ ਡਾਂਗ ਮਾਰੀ ਅਤੇ ਦੂਜੀ ਮਾਰਨ ਲਈ ਉਗਾਰੀ ਹੀ ਸੀ ਜੋ ਇਨ੍ਹਾਂ ਨੇ ਹੇਠਾਂ ਪਏ ਉਸ ਪਠਾਣ ਨੂੰ ਛੱਡ ਕੇ ਕੋਠੇ ਤੋਂ ਥੱਲੇ ਛਾਲ ਮਾਰ ਦਿੱਤੀ ਅਤੇ ਉਥੋਂ ਧੌਲਰਾਂ ਵਲ ਨੂੰ ਉਠ ਨਸੇ ਅਤੇ ਰਾਹ ਵਿਚ ਲਹੁਕੇ ਅਤੇ ਬੰਡਾਲਾ ਗੁੱਜਰ ਸਿੰਘ ਵਾਲੇ ਦੇ ਜ਼ਖ਼ਮੀ ਸਿੰਘ ਨੂੰ ਮਿਲ ਕੇ ਉਨ੍ਹਾਂ ਨਾਲ ਚੱਕ ਨੰ: ੫ ਚੂਹੜਕਾਣੇ ਚਲੇ ਗਏ। ਉਸ ਥਾਂ ਤੋਂ ਉਨ੍ਹਾਂ ਨਾਲੋਂ ਨਿੱਖੜ ਕੇ ਜਾਨ ਬਚਾ ਕੇ ਰਾਤ ਦੇ ਦਸ ਵਜੇ ਆਪਣੇ ਪਿੰਡ ਪੁੱਜ ਗਏ।

# ਭਾਈ ਹਜ਼ਾਰਾ ਸਿੰਘ ਜੀ

## ਜਨਮ ਤੇ ਮਾਤਾ-ਪਿਤਾ

ਆਪ ਦਾ ਜਨਮ ੧੫ ਪੋਹ ਸੰ: ੧੯੫੮ ਬਿ: ਨੂੰ ਮਾਤਾ ਨੰਦ ਕੌਰ ਦੀ ਕੁੱਖੋਂ ਭਾਈ ਲਾਲ ਸਿੰਘ ਦੇ ਘਰ ਬੰਡਾਲਾ ਨਿਹਾਲੇ ਆਣਾ ਚੱਕ ਨੰ: ੬੪ ਜ਼ਿਲ੍ਹਾ ਲਾਇਲਪੁਰ ਵਿੱਚ ਹੋਇਆ। ਆਪ ਚਾਰ ਭਰਾ ਸਨ - (੧) ਭਾਈ ਹਜ਼ਾਰਾ ਸਿੰਘ ਜੀ, (੨) ਭਾਈ ਦਾਰਾ ਸਿੰਘ ਜੀ, (੩) ਭਾਈ ਬੇਲਾ ਸਿੰਘ ਜੀ (ਜੋ ਨਾਭੇ ਦੀ ਬੀੜ ਵਿਚ ਨਾਵੇਂ ਸ਼ਹੀਦੀ ਜਥੇ ਵਿਚ ਮਾਰ-ਕੁਟਾਈ ਨਾਲ ਸ਼ਹੀਦ ਹੋ ਗਏ)। (੪) ਭਾਈ ਧਾਰਾ ਸਿੰਘ ਜੀ ਜੋ ਈਸ਼ਵਰ ਦਾ ਭਜਨ ਕਰਨ ਤੇ ਨੇਕ ਕਮਾਈ ਵਿਚ ਰੁੱਝੇ ਰਹਿੰਦੇ ਸਨ। ਸਾਰੇ ਨਗਰ ਵਿਚ ਆਪ ਖ਼ਾਸ ਇੱਜ਼ਤ ਦੀ ਨਜ਼ਰ ਨਾਲ ਵੇਖੇ ਜਾਂਦੇ ਸਨ।

## ਸੁਭਾਓ ਸ਼ਕਲ ਤੇ ਕੱਦ

ਆਪ ਦਾ ਸੁਭੱਾ ਬੜਾ ਹੀ ਸਫ਼ਾਈ ਪਸੰਦ ਸੀ। ਪਿੰਡਾਂ ਦੇ ਲੋਕਾਂ ਦੀ ਆਮ ਗ਼ਰੀਬੀ, ਅਵਿਦਿਆ ਅਤੇ ਅੱਠੇ ਪਹਿਰ ਸਖ਼ਤ ਜ਼ਿਮੀਂਦਾਰੀ ਰੁਝੇਵਿਆਂ ਦੇ ਕਾਰਨ ਲਿਬਾਸ ਵਧੇਰੇ ਸਾਫ਼-ਸੁਥਰਾ ਨਹੀਂ ਰਹਿੰਦਾ। ਆਪ ਹਮੇਸ਼ਾਂ ਲੋਕਾਂ ਨੂੰ ਸਾਫ਼-ਸੁਥਰੇ ਰਹਿਣ ਦਾ ਉਪਦੇਸ਼ ਕਰਿਆ ਕਰਦੇ ਸਨ। ਆਪ ਜ਼ਿਮੀਂਦਾਰੀ ਕਾਰ ਕਰਦਿਆਂ ਹੋਇਆਂ ਭੀ ਖ਼ਾਸ ਕਰਕੇ ਬੜੇ ਸਾਫ਼-ਸੁਥਰੇ ਬਸਤਰ ਪਹਿਨ ਕੇ ਹਮੇਸ਼ਾਂ ਨਸੂਰੇ ਬਣੇ ਰਹਿਣਾ। ਆਪ ਭਾਵੇਂ ਅਨਪੜ੍ਹ ਹੀ ਸਨ ਪਰ ਦਿਮਾਗ਼ ਹਰ ਇਕ ਗੱਲ ਚੰਗੀ ਅਨੁਭਵ ਕਰਨ ਵਾਲਾ ਸੀ। ਆਪਣੇ ਪਿਤਾ ਦੇ ਘਰ ਜੇਠੇ ਪੁੱਤਰ ਹੋਣ ਦੇ ਕਾਰਨ ਸਾਰੇ ਘਰ-ਬਾਰ ਦੇ ਕੰਮ-ਕਾਜ ਦੇ ਮੋਹਰੀ ਸਨ। ਭੱਜ ਭੱਜ ਕੇ ਘਰੋਗੀ ਕੰਮ ਕਰਨੇ ਤੇ ਇਸ ਤੋਂ ਬਿਨਾਂ ਸਾਰਾ-ਸਾਰਾ ਦਿਨ ਵਾਹੀ ਦੇ ਕੰਮ ਵਿਚ ਰੁੱਝਿਆਂ ਰਹਿਣਾ। ਜੀਵਨ ਬੜਾ ਸਾਦਾ ਤੇ ਸੁਚੱਜਾ ਸੀ। ਹਿਰਦਾ ਸਾਫ਼ ਹੋਣ ਦੇ ਕਾਰਨ ਹਰ ਇਕ ਨੂੰ ਸੱਚੀ

ਗੱਲ ਨਿਰਭੈ ਹੋ ਕੇ ਮੂੰਹ 'ਤੇ ਆਖ ਦੇਣੀ ਆਪ ਦਾ ਇਕ ਅਸੂਲ ਜਿਹਾ ਬਣਿਆ ਹੋਇਆ ਸੀ। ਗੁਰੂ-ਘਰ ਦੀਆਂ ਸਾਖੀਆਂ ਤੇ ਹੋਰ ਸ਼ਹੀਦੀਆਂ ਦੇ ਇਤਿਹਾਸਕ ਪ੍ਰਸੰਗ ਪ੍ਰੇਮ ਨਾਲ ਸੁਣਨ ਦਾ ਬਹੁਤ ਸ਼ੌਕ ਸੀ। ਧਾਰਮਕ ਦੀਵਾਨਾਂ ਵਿਚ ਛਾਲਾਂ ਮਾਰ ਕੇ ਜਾਣਾ। ਪੰਦਰਾਂ ਕੁ ਸਾਲ ਦੀ ਉਮਰ ਵਿਚ ਸ਼ਾਦੀ ਤੋਂ ਪਹਿਲਾਂ ਹੀ ਭਾਈ ਬੁਧ ਸਿੰਘ ਜੀ ਦੇ ਜਥੇ ਪਾਸੋਂ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਰਹਿਤਵਾਨ ਸਿੰਘ ਸਜ ਗਏ।

ਕੱਦ ਸਮੱਧਰ, ਰੰਗ ਗੋਰਾ ਨਛੋਹ, ਛਾਤੀ ਤੇ ਮੱਥਾ ਚੌੜਾ, ਰੰਗਲੀ ਜਵਾਨੀ ਦੀ ਦੱਮਕ ਮਾਰਦਾ ਸੀ। ਮਾਪਿਆਂ ਦਾ ਲਾਡਲਾ, ਅਣਖੀ ਤੇ ਸ਼ੌਕੀਨ ਪੁਤ੍ਰ ਸੀ। ਦੌੜਨ ਵਿਚ ਛੋਹਲਾ ਅਤੇ ਸੁਭੱਾ ਹੱਸਮੁਖ ਹੋਣ ਦੇ ਕਾਰਨ ਚਿਹਰਾ ਹਸੂੰ-ਹਸੂੰ ਕਰਦਾ ਸਦਾ ਖਿੜਿਆ ਰਹਿੰਦਾ ਸੀ। ਕਿਸੇ ਦੇ ਦੁੱਖ-ਦਰਦ ਨੂੰ ਵੇਖ ਕੇ ਹਰ ਤਰ੍ਹਾਂ ਨਾਲ ਉਸ ਦੀ ਮਦਦ ਕਰਨੀ ਆਪ ਦਾ ਇਕ ਖ਼ਾਸ ਸ਼ੁਭ ਗੁਣ ਸੀ।

## ਅਨੰਦ ਵਿਆਹ ਤੇ ਸੰਤਾਨ

ਆਪ ਦਾ ਅਨੰਦ ਕਾਰਜ ਮਹੀਨਾ ਹਾੜ ਸੰ: ੧੯੭੩ ਬਿ: ਵਿਚ ਭਾਈ ਅਤਰ ਸਿੰਘ ਜੀ ਦੀ ਸਪੁਤ੍ਰੀ ਬੀਬੀ ਗੁਲਾਬ ਕੌਰ ਨਾਲ, ਬੁਤਾਲਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਪੂਰਨ ਗੁਰ-ਮਰਯਾਦਾ ਅਨੁਸਾਰ ਹੋਇਆ। ਵਿਆਹ ਦੇ ਚਾਰ ਸਾਲ ਪਿੱਛੋਂ, ਸ਼ਹੀਦੀ ਤੋਂ ਇਕ ਮਹੀਨਾ ਪਹਿਲਾਂ ਇਕ ਬੀਬੀ ਜਨਮੀ, ਜੋ ਅੱਠ ਮਹੀਨੇ ਦੀ ਹੋ ਕੇ ਚੜ੍ਹਾਈ ਕਰ ਗਈ। ਆਪਣੀ ਸੁਪਤਨੀ ਤੇ ਘਰ ਦੇ ਹੋਰ ਟੱਬਰ ਟੋਰ ਨਾਲ ਆਪ ਦਾ ਬੜਾ ਡੂੰਘਾ ਪਿਆਰ ਸੀ। ਜੇ ਕਿਸੇ ਨੂੰ ਜ਼ਰਾ-ਮਾਸਾ ਭੀ ਦੁੱਖ-ਪੀੜ ਹੋਣਾ, ਤਾਂ ਭੱਜਿਆਂ ਫਿਰਨਾ ਅਤੇ ਬਿਗਾਨਾ ਦੁੱਖ ਵੇਖ ਕੇ ਆਪ ਦਾ ਕੋਮਲ ਹਿਰਦਾ ਜਰ ਨਹੀਂ ਸਕਿਆ ਕਰਦਾ ਸੀ। ਸਾਰੀ-ਸਾਰੀ ਰਾਤ ਸੇਵਾ ਕਰਦਿਆਂ ਕਈ-ਕਈ ਰਾਤਾਂ ਉਨੀਂਦਰੇ ਹੀ ਲੰਘਾ ਦਿਆ ਕਰਨੀਆਂ।

ਆਪ ਦੀ ਸ਼ਹੀਦੀ ਦੇ ਨੌਂ ਸਾਲ ਮਗਰੋਂ ਬੀਬੀ ਗੁਲਾਬ ਕੌਰ ਜੀ ਦਾ ਇਨ੍ਹਾਂ ਦੇ ਛੋਟੇ ਭਰਾਤਾ ਭਾਈ ਦੀਦਾਰ ਸਿੰਘ ਨਾਲ ਅਨੰਦ ਕਾਰਜ ਕਰ ਦਿੱਤਾ ਗਿਆ।

## ਪੰਥਕ ਸੇਵਾ ਦਾ ਅਵਸਰ

ਆਪ ਨੂੰ ਧਾਰਮਕ ਦੀਵਾਨਾਂ 'ਤੇ ਜਾ ਕੇ ਪ੍ਰਚਾਰ ਸੁਣਨ ਦਾ ਬੜਾ ਭਾਰਾ ਚੱਾ ਸੀ। ਇਹ ਇਸੇ ਪ੍ਰਚਾਰ ਸੁਣਨ ਦਾ ਹੀ ਅਸਰ ਸੀ ਕਿ ਜਦੋਂ ਸ੍ਰੀ ਅੰਮ੍ਰਿਤਸਰ ਜੀ ਹਰਿਮੰਦਰ ਸਾਹਿਬ ਦੀਆਂ ਚਾਬੀਆਂ ਖੋਹੀਆਂ ਜਾਣ ਦਾ ਮੋਰਚਾ ਲੱਗਾ ਤਾਂ ਆਪ

ਆਪਣੇ ਨਗਰੋਂ ੧੫ ਕੁ ਸਿੰਘਾਂ ਦੇ ਜਥੇ ਵਿਚ ਰਲ ਕੇ ਸ੍ਰੀ ਅੰਮ੍ਰਿਤਸਰ ਜੀ ਗ੍ਰਿਫ਼ਤਾਰੀ ਲਈ ਗਏ, ਪ੍ਰੰਤੂ ਜਾਂਦਿਆਂ ਨੂੰ ਮੋਰਚਾ ਫ਼ਤਹ ਹੋ ਚੁਕਾ ਸੀ ਤਾਂ ਆਪ ਸਣੇ ਆਪਣੇ ਸਾਥੀ ਬਾਕੀ ਸਿੰਘਾਂ ਦੇ ਘਰ ਨੂੰ ਵਾਪਸ ਆ ਗਏ। ਪਿੰਡ ਗੱਲਾਂ ਬਾਤਾਂ ਕਰਦੇ ਆਏ ਤੇ ਦੂਜੇ ਨਾਲ ਦੇ ਸਾਥੀ ਸਿੰਘਾਂ ਨੂੰ ਭੀ ਗੁਰੂ-ਘਰ ਦੀ ਸੇਵਾ ਲਈ ਬੜੇ ਜ਼ੋਰ ਨਾਲ ਸਾਰੇ ਰਾਹ ਹੀ ਪ੍ਰੇਰਨਾ ਕਰਦੇ ਰਹੇ।

ਜਿਸ ਦਿਨ ਆਪ ਨਗਰ ਨੂੰ ਸ੍ਰੀ ਅੰਮ੍ਰਿਤਸਰੋਂ ਵਾਪਸ ਮੁੜੇ ਸਨ, ਉਸ ਦਿਨ ਵਾਪਸ ਆਉਣ ਤੋਂ ਪਹਿਲਾਂ ਆਪ ਨੇ ਆਪਣਾ ਨਾਮ ਅੰਮ੍ਰਿਤਸਰ ਅਕਾਲੀ ਦਲ ਦੇ ਮੈਂਬਰਾਂ ਵਿਚ ਲਿਖਾ ਦਿੱਤਾ ਸੀ ਕਿ ਅੱਗੋਂ ਜਦੋਂ ਕਦੋਂ ਭੀ ਕੋਈ ਪੰਥਕ ਸੇਵਾ ਦਾ ਮੌਕਾ ਬਣੇ ਤਾਂ ਮੈਨੂੰ ਸੱਦ ਘੱਲਣਾ। ਇਹ ਵਤੀਰਾ ਆਪ ਦੇ ਕੌਮੀ ਪਿਆਰ ਤੇ ਪੰਥਕ ਕੁਰਬਾਨੀ ਦਾ ਸਬੂਤ ਦਿੰਦਾ ਹੈ।

## ਸ਼ਹੀਦੀ ਲਈ ਚਾਓ

੯ ਫੱਗਣ ਮੁਤਾਬਕ ੨੦ ਫ਼ਰਵਰੀ ਸੰ: ੧੯੨੧ ਈ: ਨੂੰ ਸ਼ਾਮ ਦੇ ਚਾਰ ਵਜੇ ਆਪ ਦੇ ਨਾਮ ਭਾਈ ਗੁਰਚਰਨ ਸਿੰਘ ਜੀ, ਭਾਈ ਲਛਮਣ ਸਿੰਘ ਜੀ ਧਾਰੋਵਾਲੀ ਦੀ ਚਿੱਠੀ ਲੈ ਕੇ ਆਇਆ ਕਿ ਤੁਸੀਂ ਸਿੰਘ ਲੈ ਕੇ ੮ ਵਜੇ ਰਾਤ ਨੂੰ ਧਾਰੋਵਾਲੀ ਪੁੱਜ ਜਾਓ। ਸੇਵਾ ਕਰਨ ਤੇ ਬਹੁਤਾ ਅਸਰ-ਰਸੂਖ ਰੱਖਣ ਵਾਲੇ ਭਾਵੇਂ ਅੱਠ ਸਿੰਘ ਪਿਸ਼ਾਵਰੋਂ ਭਾਈ ਜੋਗਾ ਜੀ ਦੇ ਗੁਰਦੁਆਰੇ ਦੇ ਮੋਰਚੇ ਤੋਂ ਅਜੇ ਤਕ ਵਾਪਸ ਨਹੀਂ ਮੁੜੇ ਸਨ ਪਰ ਆਪ ਦੇ ਅੰਦਰ ਜਵਾਨੀ ਦਾ ਜੋਸ਼ ਤੇ ਸੇਵਾ ਦਾ ਉਤਸ਼ਾਹ ਦੋਵੇਂ ਜਿਦੋ-ਜਿਦੀ ਕੰਮ ਕਰਦੇ ਸਨ। ਸ੍ਰੀ ਨਨਕਾਣੇ ਸਾਹਿਬ ਦੇ ਮੋਰਚੇ ਦੀ ਖ਼ਬਰ ਪੜ੍ਹਦਿਆਂ ਸਾਰ ਹੀ ਆਪ ਨੂੰ ਸ਼ਹੀਦੀ ਰੰਗਣ ਚੜ੍ਹ ਗਈ। ਬੀਮਾਰੀ ਦੇ ਕਾਰਨ ਭਾਵੇਂ ਦੋ ਦਿਨਾਂ ਤੋਂ ਆਪ ਨੇ ਪ੍ਰਸ਼ਾਦ ਭੀ ਨਹੀਂ ਛਕਿਆ ਸੀ। ਇਹ ਖ਼ੁਸ਼ਖ਼ਬਰੀ ਸੁਣਨ ਤੋਂ ਪਹਿਲਾਂ ਕੋਈ ਅੱਧਾ ਕੁ ਘੰਟਾ ਹੀ ਵੇਲਨਾ ਛੱਡ ਕੇ ਘਰ ਆਏ ਸਨ। ਰਾਤ ਦੇ ਨੀਂਦਰੇ ਦੇ ਕਾਰਨ ਲੇਟ ਕੇ ਜ਼ਰਾ ਅੱਖ ਲਾਉਣ ਹੀ ਲੱਗੇ ਸਨ ਜੋ ਹਲਕਾਰੇ ਨੇ ਆ ਸੱਚੀਆਂ ਸ਼ਹੀਦੀਆਂ ਦੀ ਚਿੱਠੀ ਦਿੱਤੀ ਤਾਂ ਉਸੇ ਵੇਲੇ ਪਿੰਡ ਵਿਚ ਕਾਂ-ਵੱਟੀ ਫੇਰ ਦਿੱਤੀ ਕਿ ਭਾਈ ਚੱਲੋ ਜਿਸ ਸ੍ਰੀ ਨਨਕਾਣੇ ਸਾਹਿਬ ਸ਼ਹੀਦੀ ਬਾਟੇ ਛਕਣੇ ਹਨ। ਇਹ ਸੋਹਣੇ ਸੁਨੇਹੇ ਦੇ ਕੇ ਝੱਟਪਟ ਹੀ ਤਿਆਰੇ ਕਰ ਲਏ ਅਤੇ ਬਾਕੀ ਨਾਲ ਦੇ ਸਿੰਘਾਂ ਦੀ ਉਡੀਕ ਵਿਚ ਪਰ੍ਹੇ ਦੇ ਤਖ਼ਤ ਪੋਸ਼ 'ਤੇ ਆ ਬੈਠੇ। ਮਾਤਾ ਜੀ ਨੇ ਇਥੇ ਆ ਕੇ ਬੜੇ ਲਾਡ ਤੇ ਪਿਆਰ ਨਾਲ ਆਖਿਆ ਕਿ 'ਪੁੱਤ, ਤੂੰ ਤਕੜਾ ਨਹੀਂ ਹੈਂ, ਥੱਕਿਆ ਹੋਇਆ ਹੈਂ, ਇਸ ਲਈ ਨਨਕਾਣੇ ਨ ਜਾਹ?' ਤਾਂ ਹੱਸ ਕੇ ਉਤਰ ਦਿੱਤਾ ਕਿ ਮਾਤਾ ਜੀ! ਗੁਰੂ-ਘਰ ਦੀ ਸੇਵਾ ਹੈ, ਇਹ ਜਿੰਨੀ ਰੀਝ ਲਾ ਕੇ ਪ੍ਰੀਤ ਨਾਲ ਕਰਾਂਗੇ ਉਨਾ ਹੀ ਤਨ, ਮਨ

ਸੁਖੀ ਹੋਵੇਗਾ। ਬਾਬੇ ਦੇ ਘਰ ਦੀ ਸੇਵਾ ਕਰਨ ਚੱਲੇ ਹਾਂ। ਜਿਸ ਸੇਵਾ ਲੈਣੀ ਹੈ ਆਪੇ ਬਾਬਾ ਰਾਜ਼ੀ ਕਰ ਲਵੇਗਾ। ਤੁਸੀਂ ਕੋਈ ਤੌਖਲਾ ਨ ਕਰੋ, ਅਸੀਂ ਕਰਤਾਰ ਦੇ ਹੁਕਮ ਅੰਦਰ ਪਰਸੋਂ ਹੀ ਵਾਪਸ ਆ ਜਾਵਾਂਗੇ, ਇਸ ਵਿਚ ਚਿੰਤਾ ਕਰਨ ਵਾਲੀ ਕੇਹੜੀ ਗੱਲ ਹੈ ?ਤਾਂ ਮਾਤਾ ਜੀ ਇਹ ਗੱਲ ਆਖ ਕੇ ਘਰ ਨੂੰ ਮੁੜ ਗਏ, "ਹੱਛਾ ਬੱਚਿਓ, ਮਹਾਰਾਜ ਤੁਹਾਡੀ ਸੇਵਾ ਪਰੰਗਤ ਪਾਵੇ।" ਤੁਰਨ ਸਮੇਂ ਆਪ ਨੇ ਖੱਟੇ ਸਾਫ਼ੇ ਪੱਲੇ ਕੁਝ ਛੋਲੇ ਭੁਨਾੱ ਕੇ ਲੱਕ ਨਾਲ ਬੰਨ੍ਹ ਲਏ ਜੋ ਸ਼ਹੀਦੀ ਸਮੇਂ ਇਹ ਉਸੇ ਤਰ੍ਹਾਂ ਲੱਕ ਨਾਲ ਬੱਝੇ, ਖ਼ੂਨ ਨਾਲ ਭਿੱਜੇ ਹੋਏ ਸੰਗਤਾਂ ਨੇ ਵੇਖੇ ਸਨ।

ਥੋੜ੍ਹੇ ਚਿਰ ਪਿੱਛੋਂ ਭਾਈ ਵਰਿਆਮ ਸਿੰਘ ਜੀ, ਭਾਈ ਚੇਤ ਸਿੰਘ ਜੀ, ਭਾਈ ਰਾਮ ਸਿੰਘ ਜੀ ਤੇ ਭਾਈ ਉਜਾਗਰ ਸਿੰਘ ਜੀ ਭੀ ਤਖ਼ਤ ਪੋਸ਼ 'ਤੇ ਪੁੱਜ ਗਏ। ਸਭ ਨੇ ਕਾਲੀਆਂ ਦਸਤਾਰਾਂ ਸਜਾਈਆਂ ਹੋਈਆਂ ਸਨ। ਘੰਟਾ ਕੁ ਦਿਨ ਰਹਿੰਦੇ ਨਾਲ ਪਿੰਡ ਦੇ ਚੌਂਕ ਵਿਚ ਹੀ ਅਰਦਾਸਾ ਸੋਧ ਕੇ ਸਾਰੇ ਸਿੰਘਾਂ ਨੂੰ ਫ਼ਤਹ ਗਜਾਈ ਅਤੇ ਸਿੱਧੇ ਧਾਰੋਵਾਲੀ ਨੂੰ ਚਾਲੇ ਪਾ ਦਿੱਤੇ। ਇਸ ਦਿਨ ਭਾ: ਨਰਾਇਣ ਸਿੰਘ ਜੀ ਦੇ ਪੁਤ੍ਰ ਭਾਈ ਊਧਮ ਸਿੰਘ ਦਾ ਵਿਆਹ ਸੀ। ਤੁਰਿਆਂ ਜਾਂਦਿਆਂ ਨੂੰ ਉਸ ਆਵਾਜ਼ ਮਾਰ ਕੇ ਆਖਿਆ ਕਿ ਭਾਈ ਅਕਾਲੀਓ ਸਿੰਘੋ! ਕੁਝ ਛਕ ਛਕਾ ਲਓ! ਪੰਜਾਂ ਹੀ ਸਿੰਘਾਂ ਨੇ ਉਤਰ ਦਿੱਤਾ ਕਿ ਬਹਿ ਕੇ ਖਾਣ-ਪੀਣ ਦਾ ਤਾਂ ਹੁਣ ਸਮਾਂ ਕੋਈ ਨਹੀਂ ਹੈ। ਲਿਆ ਐਥੇ ਬਾਹਰ ਹੀ ਫੜਾ ਦੇ, ਜੋ ਛਕਾਉਣਾ ਹੈ। ਨਨਕਾਣੇ ਸਾਹਿਬ ਜਾ ਕੇ ਖ਼ਬਰੇ ਜੇ ਭਾਗਾਂ ਵਿਚ ਹੋਇਆ ਤਾਂ ਸ਼ਹੀਦ ਹੀ ਨਹੀਂ ਹੋ ਜਾਣਾ ਹੈ ਤੇ ਮੁੜ ਆ ਕੇ ਕਿਨ ਛਕਣਾ ਛਕਾਉਣਾ ਹੈ! ਉਸ ਨੇ ਮਠਿਆਈ ਦਾ ਥਾਲ ਭਰ ਕੇ ਦਿੱਤਾ। ਸਭ ਨੇ ਮਠਿਆਈ ਝੋਲੀਆਂ ਵਿਚ ਪਾ ਲਈ। ਸਣੇ ਹਲਕਾਰੇ ਦੇ ਆਪ ਲਪ-ਗੜੱਪੀ ਮਠਿਆਈ ਖਾਂਦੇ ਵਾਹੋ-ਦਾਹੀ ਧਾਰੋਵਾਲੀ ਨੂੰ ਤੁਰ ਪਏ।

ਰਾਤ ਨੂੰ ਖਾਓ-ਪੀਓ ਵੇਲੇ ਧਾਰੋਵਾਲੀ ਪੁੱਜ ਗਏ। ਅੱਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਦਸ-ਬਾਰਾਂ ਸਿੰਘ ਬੈਠੇ ਸਨ। ਸਭ ਨੂੰ ਨਗਰ ਨਿਵਾਸੀਆਂ ਨੇ ਕੋਸਾ ਕੋਸਾ ਦੁੱਧ ਛਕਾਇਆ। ਇਥੋਂ ਇਸ ਜਥੇ ਦੇ ਨਾਲ ਅਰਦਾਸਾ ਸੋਧ ਜੈਕਾਰੇ ਛੱਡ ਕੇ ਰਾਤੋ-ਰਾਤ ਨਹਿਰ 'ਤੇ ਜਾ ਕੇ ਅੱਧਾ ਘੰਟਾ ਆਰਾਮ ਕੀਤਾ.......... । ਜਦ ਜ਼ਾਲਮਾਂ ਨੇ ਸ੍ਰੀ ਜਨਮ ਅਸਥਾਨ ਦੀ ਪਵਿੱਤ੍ਰ ਧਰਤੀ ਉਤੇ ਗੁਰਦੁਆਰਾ ਸੁਧਾਰ ਦੇ ਹਾਮੀਆਂ ਨੂੰ ਗੋਲੀਆਂ ਨਾਲ ਭੁੰਨਣਾ ਸ਼ੁਰੂ ਕੀਤਾ ਤਾਂ ਆਪ ਨੇ ਬੜੀ ਦਲੇਰੀ ਨਾਲ ਛਾਤੀ ਡਾਹ ਕੇ ਗੋਲੀਆਂ ਨੂੰ ਆਪਣੇ ਸੀਨੇ ਦੀ ਢਾਲ ਬਣਾ ਕੇ ਸਹਾਰਿਆ।

ਆਪ ਦਾ ਮਸਤਕ ਅਤੇ ਮੂੰਹ ਛਵ੍ਹੀਆਂ ਨਾਲ ਫੱਟੜ ਸੀ। ਇਕ ਗੋਲੀ ਸੱਜੀ ਅੱਖ ਦੇ ਭਰਵੱਟੇ 'ਤੇ ਵੱਜ ਕੇ ਕਨਪਟੀ ਦੇ ਕੋਲ ਦੀ ਲੰਘੀ ਹੋਈ ਸੀ। ਦੂਜੀ ਗੋਲੀ ਦੰਦ ਤੋੜ ਕੇ ਮੂੰਹ ਵਿਚ ਦੀ ਗਿੱਚੀ ਥਾਣੀਂ ਲੰਘ ਗਈ। ਦੋ ਗੋਲੀਆਂ ਛਾਤੀ

ਵਿਚ ਲੱਗੀਆਂ ਹੋਈਆਂ ਸਨ। ਆਪ ਜੀ ਦੀ ਪਵਿੱਤ੍ਰ ਦੇਹ ਜ਼ਾਲਮਾਂ ਪਾਸੋਂ ਅੱਗ ਦੀ ਭੇਟ ਹੋਣੋਂ ਬਚੀ ਹੋਈ ਸੀ। ਆਪ ਦੇ ਸਰੀਰ ਨੂੰ ਚੰਗੀ ਤਰ੍ਹਾਂ ਗਹੁ ਨਾਲ ਵੇਖਿਆ ਗਿਆ। ਗੁਰੂ-ਘਰ ਦੇ ਸੱਚੇ ਆਸ਼ਕ ਦੀ ਪਿੱਠ ਕਿਸੇ ਮਾਮੂਲੀ ਹਥਿਆਰ ਯਾ ਗੋਲੀ ਦਾ ਇਕ ਨਿਸ਼ਾਨ ਭੀ ਨਹੀਂ ਸੀ ਜਿਸ ਤੋਂ ਸਾਫ਼ ਪਤਾ ਲੱਗਦਾ ਹੈ ਕਿ ਆਪ ਦੇ ਅੰਦਰ ਉਸ ਸਮੇਂ ਕਿੰਨੇ ਕੁ ਸੱਚੀ ਸ਼ਹੀਦੀ ਦੇ ਚਾਓ ਚੜ੍ਹੇ ਹੋਏ ਸਨ! ਕੌਮ ਅਜਿਹੇ ਸੂਰਮਿਆਂ ਤੇ ਬੀਰ ਬਹਾਦਰਾਂ ਉੱਤੇ ਜਿੰਨਾ ਮਾਣ ਕਰੇ ਉਨਾ ਹੀ ਥੋੜ੍ਹਾ ਹੈ। ਜੋ ਕੌਮ ਨੂੰ ਜੀਉਂਦਿਆਂ ਰੱਖਣ ਲਈ ਮੌਤ ਦੇ ਨਿਰਦਈ ਪੰਜਿਆਂ ਅੱਗੇ ਛਾਤੀਆਂ ਤਾਣ ਕੇ ਬੇਖ਼ੌਫ਼ੀ ਨਾਲ ਖੜ੍ਹੇ ਜਾਂਦੇ ਹਨ ਅਤੇ ਸਿੱਖੀ ਧਰਮ ਦੀ ਰੱਖ ਵਖਾਉਂਦੇ ਹਨ। ਅੱਜ ਜੋ ਇਸ ਪਵਿੱਤ੍ਰ ਅਸਥਾਨ ਉਤੇ ਧਰਮ ਦੇ ਝੰਡੇ ਝੂਲ ਕੇ ਡੰਕੇ ਵੱਜ ਰਹੇ ਹਨ — ਇਹ ਸਭ ਅਜਿਹੇ ਧਰਮੀ ਸ਼ਹੀਦਾਂ ਦੀ ਬਰਕਤ ਦਾ ਹੀ ਸਦਕਾ ਹੈ। ਉਸ ਸਮੇਂ ਆਪ ਦਾ ਫ਼ੋਟੋ ਲਿਆ ਗਿਆ, ਜਿਸ ਤੋਂ ਖਿੜੇ ਮੱਥੇ ਸਨਮੁਖ ਹੋ ਗੋਲੀਆਂ ਖਾਣ ਦੇ ਨਿਸ਼ਾਨ ਸਾਫ਼ ਨਜ਼ਰ ਆਉਂਦੇ ਹਨ। ਪਾਠਕ ਇਨ੍ਹਾਂ ਨਿਸ਼ਾਨਾਂ ਨੂੰ ਗਹੁ ਨਾਲ ਤੱਕਣ ਤਾਂ ਇਹ ਗੱਲ ਸੁੱਤੇ ਸਿੱਧ ਹੀ ਨਿਸਚੇ ਹੋ ਜਾਵੇਗੀ ਕਿ ਸੱਚਮੁਚ ਇਹ ਨਿਸ਼ਾਨ ਹੀ ਜੀਉਂਦੀਆਂ ਕੌਮਾਂ ਦੀ ਇਕ ਸ਼ਹੀਦੀ ਵਸੀਅਤ ਦਾ ਪ੍ਰਤੀਬਿੰਬ ਹਨ ਜਿਸ ਦੇ ਆਸਰੇ ਅਸੀਂ ਸਦਾ ਜੀਉਂਦੀਆਂ ਕੌਮਾਂ ਦੀ ਗਿਣਤੀ ਵਿਚ ਸ਼ੁਮਾਰ ਹੋਣ ਲਈ ਆਪਣੇ ਅੰਦਰ ਜੀਵਨ-ਕਣੀ ਪੈਦਾ ਕਰਨੀ ਹੈ[੧]।

# ਭਾਈ ਵਰਿਆਮ ਸਿੰਘ ਜੀ

## ਜਨਮ ਅਤੇ ਮਾਤਾ ਪਿਤਾ

ਆਪ ਦਾ ਜਨਮ ੩੧ ਜੁਲਾਈ ਸੰ: ੧੮੮੧ ਈ: ਨੂੰ ਪਿੰਡ ਸੁਤੋਵਾਲ ਜ਼ਿਲ੍ਹਾ ਅੰਮ੍ਰਿਤਸਰ ਵਿਚ ਛਾਹ ਵੇਲੇ, ਮਾਈ ਹੁਕਮੀ ਦੀ ਕੁੱਖੋਂ ਭਾਈ ਦੂਲਾ ਸਿੰਘ ਦੇ ਘਰ ਹੋਇਆ। ਸੰ: ੧੮੯੩ ਈ: ਵਿਚ ਜਦੋਂ ਜ਼ਿਲ੍ਹਾ ਲਾਇਲਪੁਰ ਦੇ ਇਲਾਕੇ ਦੀ ਚੱਕਬੰਦੀ ਹੋਈ ਤਾਂ ਆਪ ਦੇ ਪਿਤਾ ਨੇ ਇਥੇ ਆ ਕੇ ਸੇਪ ਕਰ ਲਈ। ਉਸ ਸਮੇਂ ਆਪ ਦੀ ਉਮਰ ੧੨ ਸਾਲ ਦੀ ਸੀ। ਨਿੱਕੇ ਹੁੰਦਿਆਂ ਮਾਲ-ਢਾਂਡਾ ਚਾਰਨ ਦਾ ਕੰਮ ਕੀਤਾ ਅਤੇ ਵੱਡੇ ਹੋ ਕੇ ਕੁਝ ਚਿਰ ਸੇਪ ਕੀਤੀ ਅਤੇ ਪਿੱਛੋਂ ਮੁਰੱਬੇ ਹਿੱਸੇ ਤੋਂ ਲੈ ਕੇ ਵਾਹੀ-ਜੋਤੀ ਕਰਦੇ ਰਹੇ। ਆਪ ਦਾ ਕਾਰ-ਵਿਹਾਰ ਤੇ ਲੋਕਾਂ ਨਾਲ ਆਮ ਵਰਤੋਂ-ਵਿਹਾਰ ਸੋਹਣਾ ਖਰਿਆਂ ਬੰਦਿਆਂ ਵਾਲਾ ਸੀ। ਆਪ ਦਾ ਰੰਗ ਪੱਕਾ ਸਉਲਾ, ਕੱਦ ਲੰਮਾ, ਸਰੀਰ ਭਾਰਾ ਪਰ ਕੰਮ-ਕਾਜ ਕਰਨ ਵਿਚ ਚੁਸਤ ਸੀ।

*੧ ਆਪ ਦੇ ਵਾਰਸਾਂ ਨੇ ਗੁਰਦੁਆਰਾ ਕਮੇਟੀ ਵੱਲੋਂ ਪਿੰਨਸ਼ਨ ਲੈਣੀ ਸਵੀਕਾਰ ਨਹੀਂ ਕੀਤੀ ਸੀ। ਕੇਵਲ ੧੮੦) ਰੁਪਏ ਕਰਜ਼ਾ ਹੀ ਉਤਰਵਾਇਆ ਸੀ।*

# ਸ਼ਾਦੀ ਤੇ ਪ੍ਵਾਰ

ਆਪ ਪੰਜ ਭਰਾ ਤੇ ਚਾਰ ਭੈਣਾਂ ਸਨ । ੧. ਬੀਬੀ ਇੰਦਰ ਕੌਰ, ੨. ਭਾਈ ਵਰਿਆਮ ਸਿੰਘ, ੩. ਭਾਈ ਸ਼ੇਰ ਸਿੰਘ, ੪. ਭਾਈ ਮੇਹਰ ਸਿੰਘ, ੫. ਭਾਈ ਬਿਸ਼ਨ ਸਿੰਘ, ੬. ਭਾਈ ਸੋਹਣ ਸਿੰਘ, ੭. ਬੀਬੀ ਜਿੰਦ ਕੌਰ, ੮. ਬੀਬੀ ਨੰਦ ਕੌਰ, ੯. ਬੀਬੀ ਧੰਨ ਕੌਰ । ਆਪ ਦਾ ਨਾਨਾ ਪੁੰਨੂੰ ਪੰਜ ਗਰਾਈਂ ਜ਼ਿਲ੍ਹਾ ਗੁਰਦਾਸਪੁਰ ਦਾ ਰਹਿਣ ਵਾਲਾ ਸੀ । ਆਪ ਦੀ ਸ਼ਾਦੀ ਪਿੰਡ ਚੌਧਰੀ ਵਾਲੇ, ਜ਼ਿਲ੍ਹਾ ਅੰਮ੍ਰਿਤਸਰ ਵਿਚ ਭਾ: ਲਹਿਣੇ ਦੀ ਬੀਬੀ ਜਵਾਲੀ ਨਾਲ ਹੋਈ। ਆਪ ਦੇ ਘਰ ਦੋ ਕਾਕੀਆਂ ਪੈਦਾ ਹੋਈਆਂ । ਇਕ ਬੀਬੀ ਨਿਹਾਲ ਕੌਰ ੧੨ ਸਾਲ ਦੀ ਉਮਰ ਵਿਚ ਵਿਆਹੀ ਪ੍ਰਨਾਈ ਹੋਈ ਗੁਜ਼ਰ ਗਈ। ਦੂਜੀ ਬੀਬੀ ਦਿਆਲ ਕੌਰ ਜਿਸ ਦਾ ਅਨੰਦ-ਕਾਰਜ ਭਾ: ਹਰੀ ਸਿੰਘ ਨਾਲ ਧੰਨੂੰਆਣੇ ਜ਼ਿਲ੍ਹਾ ਲਾਇਲਪੁਰ ਵਿਚ ਕੀਤਾ ਗਿਆ । ਸ਼ਹੀਦ ਹੋਣ ਤੋਂ ਚਾਰ ਸਾਲ ਪਹਿਲਾਂ ਸਿੰਘਣੀ ਚੜ੍ਹਾਈ ਕਰ ਗਈ ਸੀ ।

# ਕਾਰ-ਵਿਹਾਰ ਤੇ ਰਹਿਣੀ-ਬਹਿਣੀ

ਪਹਿਲੀ ਅਵਸਥਾ ਵਿਚ ਪਿੰਡ ਦੇ ਜ਼ਿਮੀਂਦਾਰਾਂ ਪਾਸ ਸੇਪ ਕਰਦੇ ਸਨ । ਨਿੱਕਿਆਂ ਹੁੰਦਿਆਂ ਸੁਭਾਂ ਬੜਾ ਸੰਗਾਊ ਤੇ ਸ਼ਰਮ-ਹਜੂਰ ਸੀ । ਭਾਬੀਆਂ ਨੇ ਵੇਹੜੇ ਵਿਚ ਬੈਠਿਆਂ ਹੋਣਾ ਤਾਂ ਮੂੰਹ 'ਤੇ ਪੱਲਾ ਪਾ ਕੇ ਲੰਘ ਜਾਣਾ । ਪਹਿਲਾਂ ਪਹਿਲਾਂ ਕੁਸ਼ਤੀਆਂ ਘੁਲਣ ਦਾ ਬੜਾ ਸ਼ੌਕ ਸੀ । ਪਲਟਨ ਵਿਚ ਜਾ ਕੇ ਦੋ ਵੇਰ ਘੋਲਾਂ ਦੇ ਇਨਾਮ ਪ੍ਰਾਪਤ ਕੀਤੇ । ਚੰਗੇ ਗੁਰਮੁਖਾਂ ਤੇ ਭਲੇ ਪੁਰਸ਼ਾਂ ਦੀ ਸੰਗਤ ਕਰਨੀ, ਜਿਸ ਦੇ ਕਾਰਨ ਆਪ ਨੇ ਅੰਮ੍ਰਿਤ ਛਕ ਲਿਆ । ਇਸ ਦਿਨ ਤੋਂ ਆਪ ਅੰਦਰ ਸਿੱਖੀ ਦਾ ਬੜਾ ਡੂੰਘਾ ਪਿਆਰ ਪੈ ਗਿਆ । ਆਪ ਨੇ ਬਾਕੀ ਸਿੰਘਾਂ ਨੂੰ ਭੀ ਧਰਮ-ਉਪਦੇਸ਼ ਕਰਨਾ ਸ਼ੁਰੂ ਕਰ ਦਿੱਤਾ । ਜਿਸ ਦਿਨ ਆਪ ਨੇ ਅੰਮ੍ਰਿਤ ਪਾਨ ਕੀਤਾ ਸੀ, ਉਸ ਦਿਨ ਤੋਂ ਸਾਰੇ ਭਾਂਡੇ ਸਰਬ ਲੋਹ ਦੇ ਲਾ ਲਏ ਸਨ । ਵਸੇਬਾ ਅਖੌਤੀ ਅਛੂਤਾਂ ਵਿਚ ਹੋਣ ਦੇ ਕਾਰਨ ਆਪਣਾ ਪ੍ਰਸ਼ਾਦ ਆਪਣੀ ਹੱਥੀਂ ਤਿਆਰ ਕਰਨਾ । ਕਿਸੇ ਦੂਜੇ ਬਰਾਦਰੀ ਦੇ ਬੰਦੇ ਨਾਲ ਕਿਸੇ ਕਿਸਮ ਦੀ ਕੋਈ ਸਾਂਝ ਨਹੀਂ ਰੱਖੀ ਹੋਈ ਸੀ ।

ਜਦ ਸੰ: ੧੯੧੪ ਈ: ਵਿਚ ਜਰਮਨ ਦੀ ਲੜਾਈ ਲੱਗੀ ਤਾਂ ਆਪ ਪਲਟਨ ਨੰ: ੮ ਵਿਚ ਸਿਪਾਹੀ ਭਰਤੀ ਹੋ ਕੇ ਨੌਕਰ ਹੋ ਗਏ । ਪਲਟਨ ਵਿਚ ਆ ਕੇ ਆਪ ਨੂੰ ਸਿੱਖੀ ਦਾ ਹੋਰ ਭੀ ਰੰਗ ਚੜ੍ਹ ਗਿਆ । ਅੱਠੇ ਪਹਿਰ ਗਾਤ੍ਰੇ ਕ੍ਰਿਪਾਨ ਸਜਾਈ ਰੱਖਣੀ । ਇਕ ਵੇਰ ਪਲਟਨ ਦੇ ਅਫ਼ਸਰਾਂ ਨੇ ਜਦ ਇਨ੍ਹਾਂ ਨੂੰ ਝੱਗੇ ਦੇ ਥੱਲੇ ਕ੍ਰਿਪਾਨ ਸਜਾਈ ਵੇਖਿਆ, ਤਾਂ ਫ਼ੌਜੀ ਕਾਨੂੰਨ ਅਨੁਸਾਰ ਇਨ੍ਹਾਂ ਦੀ ਕ੍ਰਿਪਾਨ ਉਤਾਰ

ਲਈ ਗਈ, ਪ੍ਰੰਤੂ ਇਸ ਕ੍ਰਿਪਾਨ ਦੇ ਸੱਚੇ ਆਸ਼ਕ ਨੇ ਕ੍ਰਿਪਾਨ ਦੇ ਵਿਛੋੜੇ ਵਿਚ ਭੁੱਖ-ਹੜਤਾਲ ਕਰ ਦਿੱਤੀ ਅਤੇ ਉਨਾ ਚਿਰ ਤਕ ਅੰਨ-ਜਲ ਨ ਛਕਿਆ, ਜਿੰਨਾ ਚਿਰ ਤਕ ਕਿ ਸਰਕਾਰੀ ਅਫ਼ਸਰਾਂ ਨੇ ਆਪਣੀ ਭੁੱਲ ਮੰਨ ਕੇ ਇਨ੍ਹਾਂ ਨੂੰ ਕ੍ਰਿਪਾਨ ਵਾਪਸ ਕਰ ਕੇ ਨ ਪਹਿਨਾ ਦਿੱਤੀ। ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਆਪ ਅੰਦਰ ਉਸ ਸਮੇਂ ਕਿੰਨਾ ਕੁ ਗੁਰਸਿੱਖੀ ਦਾ ਪਿਆਰ ਸੀ, ਜਦੋਂ ਕਿ ਅਜੇ ਕ੍ਰਿਪਾਨ ਦੀ ਆਮ ਖੁਲ੍ਹ ਭੀ ਨਹੀਂ ਹੋਈ ਸੀ। ਆਪ ਦੀ ਇਹ ਦਲੇਰੀ ਤੇ ਰਹਿਤ ਦੀ ਪਕਿਆਈ ਸਾਫ ਦੱਸਦੀ ਹੈ ਕਿ ਆਪ ਇਸ ਸਮੇਂ ਧਰਮ ਦੀ ਮਹਿਕ ਵਿਚ ਮਸਤ ਹੋ ਚੁਕੇ ਸਨ। ਇਸੇ ਰੰਗਣ ਅਤੇ ਮਸਤੀ ਦੇ ਸਮੇਂ ਹੀ ਆਪ ਨੇ ਪਲਟਨ ਵਿਚ ਗੁਰਮੁਖੀ ਪੜ੍ਹੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਚੰਗੇ ਅਖੰਡ ਪਾਠੀ ਹੋ ਗਏ। ਰੋਜ਼ ਨਿਤਨੇਮ ਕਰਨਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਹਰ ਰੋਜ਼ ਹੱਥੀਂ ਸੇਵਾ ਕਰਨੀ। ਢੋਲਕੀ- ਛੈਣਿਆਂ ਨਾਲ ਗੁਰਦੁਆਰੇ ਦੀਵਾਨ ਲਾਉਣੇ ਅਤੇ ਡਾਹਡੀ ਲਗਨ ਨਾਲ ਗੁਰਮਤਿ-ਪ੍ਰਚਾਰ ਕਰਨਾ। ਆਪ ਕਈ ਵੇਰ ਨਿਤਨੇਮ, ਪਾਠ ਅਤੇ ਸਿਮਰਨ ਵਿਚ ਮਗਨ ਰਹਿਣ ਕਰਕੇ ਅਫ਼ਸਰਾਂ ਦੀ ਪੁੱਛਾਗਿੱਛੀ ਵਿਚ ਭੀ ਆਉਂਦੇ ਰਹੇ।

## ਆਪ ਦੀ ਬਿਰਤੀ

ਆਪ ਦਾ ਵਧੇਰੇ ਝੁਕਾੱ ਦਿਨੋ ਦਿਨ ਗੁਰਬਾਣੀ ਦੇ ਪਾਠ ਤੇ ਨਾਮ-ਸਿਮਰਨ ਅਭਿਆਸ ਵੱਲ ਹੁੰਦਾ ਗਿਆ, ਜਿਸ ਤੋਂ ਪਲਟਨ ਦੇ ਅਫ਼ਸਰਾਂ ਨੇ ਵਧੇਰੀ ਟੋਕਾਟਾਕੀ ਸ਼ੁਰੂ ਕਰ ਦਿੱਤੀ। ਜਦ ਆਪ ਨੇ ਵੇਖਿਆ ਕਿ ਮੈਂ ਪਲਟਨ ਦੀ ਨੌਕਰੀ ਵਿਚ ਆਪਣੀ ਇਸ ਬਿਰਤੀ ਦੇ ਰਸ ਨੂੰ ਨਹੀਂ ਮਾਣ ਸਕਦਾ ਹਾਂ, ਤਾਂ ਆਪ ਨੇ ਪੰਜ ਸਾਲ ਪਿੱਛੋਂ ਇਸ ਸਰਕਾਰੀ ਨੌਕਰੀ ਨੂੰ ਲੱਤ ਮਾਰ ਕੇ ਆਪਣਾ ਨਾਮ ਕਟਾ ਲਿਆ।

ਪਿੰਡ ਆ ਕੇ ਆਪ ਨੇ ਇਕ ਵੱਖਰਾ ਕੋਠਾ ਛੱਤ ਕੇ ਉਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿੱਤਾ, ਜਿਸ ਵਿਚ ਆਪ ਨੇ ਠੱਟੀ ਦੇ ਦੂਜੇ ਬੰਦਿਆਂ ਨੂੰ ਇਕੱਤ੍ਰ ਕਰ ਕੇ ਗੁਰਮਤਿ ਦਾ ਪ੍ਰਚਾਰ ਕਰਨਾ। ਸ਼ਬਦ-ਕੀਰਤਨ ਤੇ ਮਹਾਰਾਜ ਦੀ ਕਥਾ ਸੁਣਾਉਣੀ। ਆਪ ਦੇ ਇਸ ਪ੍ਰਚਾਰ ਦਾ ਚੰਗਾ ਅਸਰ ਹੋਇਆ ਤੇ ਕਈ ਪ੍ਰੇਮੀ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਗਏ। ਆਪ ਦੀ ਬਿਰਤੀ ਵਧੇਰੇ ਨਾਮ ਜਪਣ ਤੇ ਬਾਣੀ ਪੜ੍ਹਨ ਵਿਚ ਹੀ ਲੱਗੀ ਰਹਿੰਦੀ ਸੀ।

ਜਿਥੇ ਕਿਤੇ ਭੀ ਇਲਾਕੇ ਵਿਚ ਧਾਰਮਕ ਦੀਵਾਨ ਸੱਜਣੇ, ਆਪ ਨੇ ਸੌ ਕੰਮ ਛੱਡ ਕੇ ਭੀ ਉਥੇ ਪੁੱਜਣਾ। ਆਪ ਦਾ ਵਧੇਰੇ ਮੇਲ-ਗੇਲ ਗੁਰਪੁਰਵਾਸੀ ਸ: ਤੇਜਾ ਸਿੰਘ ਜੀ ਸਮੁੰਦਰੀ ਨਾਲ ਹੁੰਦਾ ਸੀ। ਦੀਵਾਨ ਵਿਚ ਸਿੰਘ ਆਪ ਨਾਲ ਸੰਗਤ-ਪੰਗਤ ਦਾ ਕੋਈ ਪ੍ਰਹੇਜ਼ ਨਹੀਂ ਕਰਦੇ ਸਨ। ਪਰ ਇਕ ਵੇਰ ਦੀ ਗੱਲ ਹੈ ਕਿ ਜਦੋਂ ਆਪ ਗੁਰਦੁਆਰਾ ਭਾਈ ਜੋਗਾ ਸਿੰਘ ਪਿਸ਼ਾਵਰ, ਦੀ ਸੇਵਾ ਲਈ ਨੀਲੇ ਬਸਤ੍ਰ

ਪਹਿਨ ਕੇ ਆਪਣੇ ਪਿੰਡ ਦੇ ਦੂਜੇ ਸਿੰਘਾਂ ਨਾਲ ਤਿਆਰ ਹੋ ਪਏ ਤਾਂ ਅਵਿਦਿਆ ਦੇ ਕਾਰਨ ਨਗਰ ਦੇ ਕੁਝ ਸਿੰਘਾਂ ਨੇ ਕਿਹਾ ਕਿ ਅਸੀਂ ਚੌਥੇ ਪੌੜੇ ਦੇ ਸਿੰਘਾਂ ਨੂੰ ਨਾਲ ਲੈ ਜਾ ਕੇ ਇਕ ਥਾਂ ਨਹੀਂ ਛਕਣਾ ਹੈ। ਖ਼ੈਰ, ਆਪ ਨੇ ਨਿਰਾਸਤਾ ਵਿਚ ਵਾਪਸ ਮੁੜਨ ਸਮੇਂ ਸਹਿਜ ਸੁਭੱਾ ਇਹ ਸ਼ਬਦ ਆਖੇ "ਤੁਸੀਂ ਮੈਨੂੰ ਗੁਰਮੁਖੋ ਕਿਉਂ ਅੱਡ ਕਰਦੇ ਹੋ ? ਸ਼ਹੀਦ ਤਾਂ ਅਸਾਂ ਪਿੰਡ ਦਿਆਂ ਨੇ ਇਕੱਠਿਆਂ ਹੀ ਹੋਣਾ ਹੈ !"

ਇਹ ਗੱਲ ਆਖ ਕੇ ਆਪ ਨਿਰਾਸਤਾ ਵਿਚ ਨਿੰਮੂ-ਝੂਣੇ ਜਿਹੇ ਹੋ ਕੇ ਘਰ ਨੂੰ ਵਾਪਸ ਮੁੜ ਆਏ। ਅੱਗੋਂ ਆਉਂਦਿਆਂ ਨੂੰ ਇਨ੍ਹਾਂ ਦੇ ਭਰਾਤਾ ਭਾਈ ਸ਼ੇਰ ਸਿੰਘ ਨੇ ਵਾਪਸ ਮੁੜ ਆਉਣ ਦਾ ਕਾਰਨ ਪੁੱਛਿਆ ਤਾਂ ਇਨ੍ਹਾਂ ਨੇ ਇਹ ਗੱਲ ਬੜੇ ਦੁੱਖ ਨਾਲ ਸਜਲ ਅੱਖਾਂ ਨਾਲ ਦੱਸੀ ਤਾਂ ਉਨ੍ਹਾਂ ਨੇ ਅਗੋਂ ਬੜੇ ਹੌਂਸਲੇ ਤੇ ਧੀਰਜ ਨਾਲ ਉੱਤਰ ਦਿੱਤਾ ਕਿ ਇਸ ਵਿਚ ਓਦਰਨ ਦੀ ਗੱਲ ਹੀ ਕਿਹੜੀ ਹੈ ? ਤੁਸੀਂ ਜਥੇਦਾਰ ਭਾਈ ਤੇਜਾ ਸਿੰਘ ਜੀ ਨਾਲ ਹੋ ਕੇ ਚਲੇ ਜਾਓ। ਜਦੋਂ ਗੁਰੂ ਘਰ ਦੀ ਸੇਵਾ ਹੀ ਕਰਨੀ ਤਾਂ ਫੇਰ ਕਿਸੇ ਦੀ ਕੀ ਮਸ਼ਿੰਦਗੀ ਹੈ !

ਆਪ ਜਿਵੇਂ ਕਿਵੇਂ ਭੀ ਹੋ ਸਕਿਆ ਸਿੱਧੇ ਪਿਸ਼ਾਵਰ ਪੁੱਜ ਗਏ। ਮੋਰਚਾ ਫ਼ਤਹ ਹੋਣ 'ਤੇ ਬਾਕੀ ਸਿੰਘ ਤਾਂ ਉਥੇ ਹੀ ਰਹੇ, ਪਰ ਆਪ ਅਤੇ ਭਾਈ ਚੇਤ ਸਿੰਘ ਜੀ ਪਿੰਡ ਦੇ ਦੂਜੇ ਸਿੰਘਾਂ ਤੋਂ ਚੋਰੀ ਪਿੰਡ ਨੂੰ ਵਾਪਸ ਆ ਗਏ; ਕਿਉਂਕਿ ਇਨ੍ਹਾਂ ਨੇ ਪਹਿਲਾਂ ਧਾਰੋਵਾਲੀ ਸ੍ਰੀ ਨਨਕਾਣੇ ਸਾਹਿਬ ਦੇ ਮੋਰਚੇ ਲਈ ਭਾਈ ਲਛਮਣ ਸਿੰਘ ਜੀ ਨੂੰ ਨਾਮ ਲਿਖਾਇਆ ਹੋਇਆ ਸੀ ਤੇ ਇਨ੍ਹਾਂ ਨੂੰ ਇਹ ਤੌਖਲਾ ਸੀ ਕਿ ਸਾਡੇ ਪਿੱਛੋਂ ਜਥਾ ਸ੍ਰੀ ਨਨਕਾਣੇ ਸਾਹਿਬ ਨੂੰ ਨ ਤੁਰ ਜਾਵੇ ! ਇਨ੍ਹਾਂ ਦੇ ਵਾਪਸ ਆਉਣ ਵਿਚ ਭੀ ਸਤਿਗੁਰਾਂ ਦਾ ਇਕ ਭੇਦ ਸੀ। ਜੋ ਅਜੇ ਵਾਪਸ ਆਏ ਹੀ ਹਨ ਕਿ ਭਾ: ਲਛਮਣ ਸਿੰਘ ਹੁਰਾਂ ਦੀ ਚਿੱਠੀ ਲੈ ਕੇ ਭਾਈ ਗੁਰਚਰਨ ਸਿੰਘ ਜੀ ਪਿੰਡ ਪੁੱਜਾ ਹੋਇਆ ਸੀ ਜੋ ਸ੍ਰੀ ਨਨਕਾਣੇ ਸਾਹਿਬ ਦੀ ਸੇਵਾ ਲਈ ਜਥੇਦਾਰ ਦਾ ਹੁਕਮ ਦੱਸਦਾ ਹੈ। ਕੁਦਰਤ ਨੂੰ ਏਹੋ ਮਨਜ਼ੂਰ ਸੀ ਜੋ ਪਿਸ਼ਾਵਰ ਤੋਂ ਆਪ ਦਾ ਛੇਤੀ ਆਉਣਾ ਬਣ ਗਿਆ ਸੀ।

## ਸ਼ਹੀਦੀ ਦੀ ਲਾਗ ਲੱਗਣੀ

ਆਪ ਨੂੰ ਖ਼ਾਲਸਾ ਦੀਵਾਨਾਂ ਤੇ ਸ੍ਰੀ ਗੁਰੂ ਸਿੰਘ ਸਭਾਵਾਂ ਦੇ ਦੀਵਾਨਾਂ 'ਤੇ ਜਾ ਕੇ ਪ੍ਰਚਾਰ ਦਾ ਬੜਾ ਸ਼ੌਕ ਸੀ। ਆਪਣੀਆਂ ਦੋਹਾਂ ਬੀਬੀਆਂ ਨੂੰ ਸਮੁੰਦਰੀ ਲੈ ਜਾ ਕੇ ਦੀਵਾਨ 'ਤੇ ਅੰਮ੍ਰਿਤ ਛਕਾਇਆ ਤੇ ਘਰੇ ਹੀ ਮਾਮੂਲੀ ਗੁਰਮੁਖੀ ਪੜ੍ਹਾਈ। ਮਾਤਾ ਨੂੰ ਅੰਮ੍ਰਿਤ ਛਕਣ ਲਈ ਬੜਾ ਜ਼ੋਰ ਦਿੱਤਾ, ਪ੍ਰੰਤੂ ਉਨ੍ਹਾਂ ਪੁਰਾਣੇ ਸੁਭੱਾ ਦੇ ਹੋਣ ਕਰਕੇ ਨ ਛਕਿਆ ਪਰ ਇਨ੍ਹਾਂ ਦੇ ਸ਼ਹੀਦ ਹੋਣ ਪਿੱਛੋਂ ਉਹ ਭੀ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਗਏ। ਆਪ ਨੇ ਕਈ ਦੀਵਾਨਾਂ ਵਿਚ ਸ੍ਰੀ ਨਨਕਾਣੇ

ਸਾਹਿਬ ਦੇ ਮਹੰਤ ਨਰੈਣ ਦਾਸ ਦੀਆਂ ਕੁਰੀਤੀਆਂ ਬਾਬਤ ਬਹੁਤ ਕੁਝ ਸੁਣਿਆ-ਗਿਣਿਆ ਹੋਇਆ ਸੀ, ਜਿਸ ਦੇ ਕਾਰਨ ਆਪ ਅੰਦਰ ਸ੍ਰੀ ਨਨਕਾਣੇ ਸਾਹਿਬ ਦੇ ਗੁਰਦੁਆਰੇ ਦੇ ਸੁਧਾਰ ਲਈ ਬੜਾ ਡੂੰਘਾ ਪ੍ਰੇਮ ਹੋ ਚੁਕਾ ਸੀ। ਆਪ ਨੇ ਭਾਈ ਲਛਮਣ ਸਿੰਘ ਹੁਰਾਂ ਨੂੰ ਸ਼ਹੀਦੀ ਲਈ ਆਪਣਾ ਨਾਮ ਲਿਖਵਾ ਦਿੱਤਾ ਸੀ ਅਤੇ ਸਾਰੇ ਇਲਾਕੇ ਵਿਚ ਫਿਰ-ਤੁਰ ਕੇ ਹੋਰ ਭੀ ਸਿੰਘਾਂ ਨੂੰ ਰਾਤ-ਦਿਨ ਪ੍ਰੇਰਨਾ ਕਰਦੇ ਹੁੰਦੇ ਸਨ। ਜਦ ਇਨ੍ਹਾਂ ਦੇ ਪਿੰਡ ਸੱਦੇ ਦੀ ਚਿੱਠੀ ਆਈ ਤਾਂ ਆਪ ਝੱਟਪਟ ਤਿਆਰ ਹੋ ਪਏ। ਤੁਰਨ ਤੋਂ ਦੋ ਕੁ ਘੰਟੇ ਪਹਿਲਾਂ ਘਰ ਆ ਕੇ ਆਪਣੀ ਬੀਬੀ ਨੂੰ ਆਖਿਆ ਕਿ ਛੇਤੀ ਨਾਲ ਪ੍ਰਸ਼ਾਦੇ ਸਜਾ ਦਿਓ, ਅਸੀਂ ਧਾਰੋਵਾਲੀਓਂ ਹੋ ਕੇ ਸ੍ਰੀ ਨਨਕਾਣੇ ਸਾਹਿਬ ਸੇਵਾ 'ਤੇ ਜਾਣਾ ਹੈ। ਇਸ ਦੇ ਪਿੱਛੋਂ ਮਾਤਾ ਨੂੰ ਸੱਦ ਕੇ ਕਿਹਾ ਕਿ ਮਾਈ ਜੀ, ਤੁਸੀਂ ਬੀਬੀਆਂ ਪਾਸ ਰਹਿਣਾ। ਮਾਂ ਨੇ ਆਖਿਆ ਕਿ ਬੱਚਾ ਤੂੰ ਕਦੋਂ ਮੁੜਨਾ ਹੈ ? ਆਪ ਨੇ ਕਿਹਾ ਕਿ ਭਲਕੇ ਆ ਜਾਣਾ ਹੈ, ਤੁਸੀਂ ਕੋਈ ਚਿੰਤਾ ਨ ਕਰੋ, ਅਸੀਂ ਮਹਾਰਾਜ ਦੇ ਦਰਸ਼ਨ ਕਰਨ ਹੀ ਚੱਲੇ ਹਾਂ।

ਉਸ ਦਿਨ ਆਪ ਮੰਜੀ ਉਣਨ ਲੱਗੇ ਸਨ, ਜੋ ਜਥੇ ਨਾਲ ਤੁਰ ਪਏ। ਮਾਂ ਨੇ ਕਹਿਆ ਕਿ ਬੱਚਿਆ ! ਮੰਜੀ ਤਾਂ ਉਣ ਜਾਂਦੋਂ ? ਇਨ੍ਹਾਂ ਕਿਹਾ ਕਿ ਮਾਈ ਜੀ, ਸੱਚੀ ਗੱਲ ਤੇ ਹੈ ਇਹ ਕਿ ਅਸੀਂ ਖ਼ਬਰੇ ਉਥੇ ਲੇਖੇ ਹੀ ਨਹੀਂ ਲੱਗ ਜਾਣਾ ਤੇ ਮੰਜੀਆਂ ਤਾਂ ਏਥੇ ਹੀ ਪਈਆਂ ਰਹਿਣੀਆਂ ਹਨ ! ਏਨੀ ਗੱਲ ਆਖ ਕੇ ਪ੍ਰਸ਼ਾਦ ਛਕਿਆ ਤੇ ਬੱਚੀਆਂ ਨੂੰ ਪਿਆਰ ਦੇ ਕੇ ਖੂੰਘਰਾ ਮਾਰ ਕੇ ਬੂਹਿਓਂ ਬਾਹਰ ਨਿਕਲ ਆਏ। ਆਪਣੇ ਸਾਥੀਆਂ ਦੇ ਨਾਲ ਆ ਕੇ ਸ੍ਰੀ ਨਨਕਾਣੇ ਸਾਹਿਬ ਦੀ ਸੁਭਾਗ ਧਰਤੀ 'ਤੇ ਆ ਸ਼ਹੀਦੀ ਦੇਗਾਂ ਛਕੀਆਂ। ਆਪ ਦੇ ਸ਼ਹੀਦ ਹੋਣ ਪਿੱਛੋਂ ਜਦ ਬੀਬੀ ਦਿਆਲ ਕੌਰ ਦੀ ਸ਼ਾਦੀ ਹੋਈ ਤਾਂ ਜਿਸ ਪਵਿੱਤ੍ਰ ਬੀੜ ਤੋਂ ਆਪ ਪਾਠ ਕਰਿਆ ਕਰਦੇ ਸਨ, ਉਹ ਬੀਬੀ ਜੀ ਆਪਣੇ ਨਾਲ ਹੀ ਸਹੁਰੇ ਘਰ ਲੈ ਗਏ, ਜੋ ਅੱਜ ਤਕ ਉਨ੍ਹਾਂ ਦੇ ਪਾਸ ਹੈ[੧]।

# ਭਾਈ ਚੇਤ ਸਿੰਘ ਜੀ

## ਖ਼ਾਨਦਾਨ

ਆਪ ਦਾ ਜਨਮ ਬੰਡਾਲਾ ਜ਼ਿਲ੍ਹਾ ਅੰਮ੍ਰਿਤਸਰ ਵਿਚ ੨੮ ਮਈ ਸੰ: ੧੮੯੧ ਈ: ਨੂੰ ੪ ਵਜੇ ਅੰਮ੍ਰਿਤ ਵੇਲੇ ਮਾਤਾ ਰਾਮ ਕੌਰ ਦੀ ਕੁੱਖੋਂ, ਭਾਈ ਜਵਾਲਾ ਸਿੰਘ ਜੀ ਦੇ ਘਰ ਹੋਇਆ। ਆਪ ਦੇ ਨਾਨਕੇ ਠਰੂ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਨ। ਜਦੋਂ ਬਾਰ

*੧ ਆਪ ਦੀ ਮਾਤਾ ਹੁਕਮ ਕੌਰ ਦੇ ਨਾਮ ਕਮੇਟੀ ਨੇ ਪਿੰਨਸ਼ਨ ਲਾ ਦਿੱਤੀ, ੧੩-੩-੨੨ ਤੋਂ ੨੮-੨-੩੮ ਤਕ ਜਿਸ ਦਾ ਜੋੜ ੨੭੧੪) ਰੁਪਏ ਬਣਦਾ ਹੈ।*

ਵਿਚ ਚੱਕਬੰਦੀ ਹੋਣ ਸਮੇਂ ਇਸ ਚੱਕ ਦੀ ਨੀਂਹ ਰਖੀ ਗਈ ਤਾਂ ਆਪ ਉਸ ਸਮੇਂ ਅੱਠ ਸਾਲ ਦੀ ਉਮਰ ਵਿਚ ਆਪਣੇ ਮਾਪਿਆਂ ਨਾਲ ਇਥੇ ਆ ਗਏ ਸਨ। ਆਪ ਚਾਰ ਭਰਾ ਸਨ। ਇਨ੍ਹਾਂ ਦਾ ਖ਼ਾਨਦਾਨ ਸੰ ੧੮੯੧ ਈ: ਤੋਂ ਬੰਡਾਲਾ ਚੱਕ ਨੰਬਰ ੬੪ ਨਿਹਾਲੇਆਣਾ ਵਿਚ ਆ ਕੇ ਆਬਾਦ ਹੋ ਗਿਆ।

## ਸ਼ਾਦੀ ਤੇ ਸੰਤਾਨ

ਆਪ ਦੀਆਂ ਦੋ ਸ਼ਾਦੀਆਂ ਹੋਈਆਂ। ਪਹਿਲੀ ਸ਼ਾਦੀ ਸਿਆਲਕੋਟ ਹੋਈ। ਸਿੰਘਣੀ ਕਾਕਾ ਹੋਣ ਦੇ ਕਾਰਨ ਸੂਤਕੀ ਤਾਪ ਵਿਚ ਗ੍ਰਸੀ ਗਈ ਅਤੇ ਕੋਈ ਦੋ ਕੁ ਸਾਲ ਪਿੱਛੋਂ ਗੁਜ਼ਰ ਗਈ। ਦੂਜੀ ਸ਼ਾਦੀ ਬੀਬੀ ਈਸ਼ਰ ਕੌਰ ਸਪੁਤ੍ਰੀ ਭਾਈ ਅਤਰ ਸਿੰਘ ਜੀ ਨਾਲ ਮੁਕਤਸਰ ਹੋਈ। ਬੀਬੀ ਈਸ਼ਰ ਕੌਰ ਦੀ ਕੁੱਖੋਂ ਛੇ ਕਾਕੀਆਂ ਅਤੇ ਇਕ ਕਾਕੇ ਦਾ ਜਨਮ ਹੋਇਆ, ਜਿਨ੍ਹਾਂ ਵਿਚੋਂ ਇਕ ਬੀਬੀ ਗੁਰਦਿਆਲ ਕੌਰ ਤੇ ਇਕ ਪੁਤ੍ਰ ਭਾਈ ਲਾਭ ਸਿੰਘ ਹੋਏ। ਆਪਣੇ ਪਿਤਾ ਦੇ ਸ਼ਹੀਦ ਹੋਣ ਸਮੇਂ ਅੱਠ ਕੁ ਸਾਲ ਦੇ ਸਨ ਤੇ ਬੀਬੀ ਛੇ ਸਾਲ ਦੀ ਸੀ। ਬੀਬੀ ਵੱਡੇ ਮਾਲ ਚੱਕ ਵਿਆਹੀ ਗਈ ।

## ਸਰੀਰਕ ਬਲ ਤੇ ਕੱਦ-ਕਾਠ

ਆਪ ਬੜੇ ਤਾਕਤਵਰ ਜਵਾਨ ਸਨ। ਇਨ੍ਹਾਂ ਦੀਆਂ ਇਸ ਸਮੇਂ ਦੀਆਂ ਕਈ ਸਾਖੀਆਂ ਹਨ ਜਿਨ੍ਹਾਂ ਵਿਚੋਂ ਕੁਝ ਕੁ ਵਰਣਨ ਕੀਤੀਆਂ ਜਾਂਦੀਆਂ ਹਨ :-

ਬਾਰ ਦੇ ਇਲਾਕੇ ਵਿਚ ਇਕ "ਹਸਨੀ" ਜਾਂਗਲੀ ਬੜਾ ਭਾਰਾ ਚੋਰ ਸੀ ਜੋ ਦੋ ਆਮ ਆਦਮੀਆਂ ਨਾਲੋਂ ਤਕੜਾ ਤੇ ਮਿਥਿਆ ਹੋਇਆ ਜਵਾਨ ਸੀ। ਬੈੜਾ ਤੇ ਅੜਬੰਗ ਏਨਾ ਸੀ ਕਿ ਲੋਕਾਂ ਨੇ ਉਸ ਦੀ ਅੱਲ "ਕਤਲੀ" ਪਾਈ ਹੋਈ ਸੀ। ਪਿੰਡੋ ਪਿੰਡ ਉਸ ਦੀਆਂ ਧੁੰਮਾਂ ਪਈਆਂ ਹੋਈਆਂ ਸਨ। ਡਰਦਾ ਮਾਰਾ ਕੋਈ ਬੰਦਾ ਉਸ ਦੇ ਸਾਹਮਣੇ ਹੋਣ ਦਾ ਹੀਆ ਨਹੀਂ ਕਰਦਾ ਸੀ।

ਇਹ ਘਾਣੂ ਚੋਰ ਇਕ ਵੇਰ ਇਨ੍ਹਾਂ ਦੀ ਸੱਜਰ ਸੂਈ ਮੱਝ ਚੁਰਾ ਕੇ ਲੈ ਗਿਆ। ਇਨ੍ਹਾਂ ਬਥੇਰੇ ਸੁਨੇਹੇ ਘੱਲੇ, ਉਸ ਦੇ ਸਕਿਆਂ ਸੋਧਰਿਆਂ ਪਾਸ ਹਲੀਮੀ ਨਾਲ ਭੀ ਗੱਲ ਬਾਤ ਕੀਤੀ, ਪਰ ਉਹ ਮਹਾਂ ਛੱਟੇ ਹੋਏ ਲੁੱਚੇ ਜਾਂਗਲੀ ਕਿੱਥੇ ਪੱਲਾ ਫੜਾਉਣ ? ਇਕ ਦਿਨ ਰੱਬ-ਸਬੱਬੀ ਹਸਨੀ ਆਪਣੇ ਪਿੰਡ ਨੂੰ ਜਾਂਦਾ ਭਾਈ ਚੇਤ ਸਿੰਘ ਜੀ ਨੂੰ ਰਾਹ ਵਿਚ ਮਿਲ ਪਿਆ। ਇਨ੍ਹਾਂ ਨੇ ਹੌਸਲਾ ਕਰ ਕੇ "ਮੂਰਖ ਗੰਢੁ ਪਵੈ ਮੁਹਿ ਮਾਰ" ਦੇ ਪਵਿੱਤ੍ਰ ਵਾਕ ਅਨੁਸਾਰ ਉਸ ਦੇ ਗਲ ਵਿਚ ਸਾਫ਼ਾ ਪਾ ਲਿਆ ਤੇ ਦੱਬ ਗਲਘੋਟੂ ਚਾੜ੍ਹਿਆ। ਉਹ ਚੋਰ ਜਿਹੜਾ ਦੌਂਹ ਦੌਂਹ 'ਤੇ ਭਾਰੂ ਸੀ ਅਤੇ

ਇਲਾਕੇ ਵਿੱਚੋਂ ਡਰਦਾ ਕੋਈ ਉਸ ਦੇ ਸਿਰੇ ਨਹੀਂ ਆਉਂਦਾ ਸੀ, ਇਨ੍ਹਾਂ ਇਕੱਲਿਆਂ ਨੇ ਫੜ ਕੇ ਪਿੰਡ ਨੂੰ ਧੂਹ ਕੇ ਲੈ ਆਂਦਾ ।

ਪਿੰਡ ਦੇ ਲੋਕੀਂ ਆਖਣ ਕਿ ਭਾਈ ਚੇਤ ਸਿੰਘਾ ! ਲੋਹੜਾ ਮਾਰਿਆ ਈ, ਇਸ ਲੁੱਚੇ ਨੂੰ ਕਾਹਨੂੰ ਹੱਥ ਪਾਉਣਾ ਸੀ ? ਐਵੇਂ ਪਿੱਛੋਂ ਹੋਰ ਪਿੰਡ ਦਾ ਵਣਾਂਹ ਕਰੇਗਾ ! ਇਹ ਤੂੰ ਚੰਗੀ ਗੱਲ ਨਹੀਂ ਕੀਤੀ ਹੈ । ਇਨ੍ਹਾਂ ਨੇ ਆਖਿਆ ਕਿ ਜੇ ਇਹ ਇਥੋਂ ਜੀਉਂਦਾ ਬਚ ਕੇ ਜਾਵੇਗਾ ਤਾਂ ਕੁਝ ਪਿੰਡ ਦੀ ਹਬੀ-ਨਬੀ ਕਰੇਗਾ। ਮੈਂ ਤਾਂ ਇਸ ਨੂੰ ਇਥੇ ਹੀ ਟੋਕੇ ਨਾਲ ਵੱਢ ਸੁੱਟਣਾ ਹੈ, ਨਹੀਂ ਤਾਂ ਮੇਰੀ ਮੱਝ ਲਿਆ ਦੇਵੇ । ਲੋਕਾਂ ਵੱਢਣੋਂ ਛੁਡਾਇਆ, ਤਾਂ ਆਪ ਨੇ ਉਸ ਨੂੰ ਆਪਣੀ ਹਵੇਲੀ ਵਿਚ ਲੈ ਜਾ ਕੇ ਕੱਸ ਕੇ ਮੁਸ਼ਕਾਂ ਬੰਨ੍ਹ ਦਿੱਤੀਆਂ, ਤਾਂ ਆਖਿਆ ਕਿ ਬੱਚੂ ਮੇਰੀ ਮੱਝ ਅੱਜ ਸ਼ਾਮ ਤਕ ਮੰਗਾ ਦੇਹ, ਨਹੀਂ ਤਾਂ ਮੈਂ ਤੈਨੂੰ ਰਾਤੀਂ ਜੀਉਂਦੇ ਨੂੰ ਅੱਗ ਲਾ ਕੇ ਸਾੜ ਦੇਣਾ ਹੈ। ਅੱਗੋਂ ਹਸਨੀ ਪਿਆ ਰੱਬ ਦੇ ਵਾਸਤੇ ਪਾਵੇ । ਅਖੀਰ ਨੂੰ ਉਸ ਨੇ ਆਪਣੇ ਚਾਚੇ ਤੇ ਜਨਾਨੀ ਨੂੰ ਸੁਨੇਹਾ ਘੱਲਿਆ ਕਿ ਦੁਹਾਈ ਰੱਬ ਦੀ, ਮੈਨੂੰ ਇਕ ਵੇਰ ਆ ਕੇ ਮਿਲੋ, ਮੈਨੂੰ ਇਹ ਸਿੱਖ ਜੀਉਂਦੇ ਨੂੰ ਨਹੀਂ ਛੱਡਦਾ ਦਿੱਸਦਾ, ਇਸ ਪਾਸੋਂ ਮੇਰੀ ਜਾਨ ਛਡਾਓ । ਮੱਝ ਚੋਰੀ ਹੋਈ ਨੂੰ ਪੂਰਾ ਇਕ ਸਾਲ ਹੋ ਚੁਕਾ ਸੀ, ਉਹ ਝੱਟਪਟ ਕਿੱਥੋਂ ਲੈ ਆਉਣ ? ਅੰਤ ਦੀ ਬਾਕੀ ਉਸ ਦਾ ਚਾਚਾ ਕਾਦੂ ਅਤੇ ਵਹੁਟੀ ਫੱਤੇ ਆਪਣੀ ਘਰ ਦੀ ਮਹਿੰ ਲੈ ਕੇ ਆਏ । ਗਲ ਵਿਚ ਪੱਲਾ ਪਾ ਕੇ ਮਿੰਨਤਾਂ-ਤਰਲੇ ਕਰਨ ਲੱਗੇ ਕਿ ਦੁਹਾਈ ਖ਼ੁਦਾ ਦੀ, ਇਸ ਦੀ ਗੈਲ ਛੱਡ, ਤੇਰੀ ਮੱਝ ਅਸੀਂ ਅੱਠਵੇਂ ਦਿਨ ਨੂੰ ਲਿਆ ਦਿਆਂਗੇ ਤੇ ਉਸ ਦੇ ਵੱਡੇ ਸਾਡੀ ਇਹ ਮੱਝ ਅਮਾਨਤ ਰੱਖ । ਇਨ੍ਹਾਂ ਨੇ ਮਹਿੰ ਦਾ ਰੱਸਾ ਫੜ ਕੇ ਆਪਣੇ ਕਿੱਲੇ ਬੰਨ੍ਹ ਲਿਆ ਤੇ ਹਸਨੀ ਦੀਆਂ ਮੁਸ਼ਕਾਂ ਖੋਹਲ ਦਿੱਤੀਆਂ । ਪੂਰੇ ਇਕ ਮਹੀਨੇ ਪਿੱਛੋਂ ਹਸਨੀ ਨੇ ਇਨ੍ਹਾਂ ਦੀ ਅਸਲੀ ਮਹਿੰ ਲਿਆ ਦਿੱਤੀ ਅਤੇ ਆਪਣੀ ਵਾਪਸ ਲੈ ਗਿਆ । ਉਸ ਦਿਨ ਤੋਂ ਇਸ ਚੋਰ ਨੇ ਤੋਬਾ ਕੀਤੀ ਕਿ ਮੁੜ ਮੈਂ ਕਦੀ ਜੰਮ-ਸਿਰ ਭੀ ਇਸ ਪਿੰਡ ਦੀ ਚੀਜ਼ ਚੋਰੀ ਨਹੀਂ ਕਰਾਂਗਾ । ਇਹ ਸਾਰਾ ਦਬਦਬਾ ਤੇ ਜਬ੍ਹਾ ਇਸ ਸੂਰਮੇ ਦੇ ਬਲ ਦਾ ਹੀ ਨਤੀਜਾ ਸੀ ।

## ਭਾਰ ਚੁੱਕਣਾ

ਦੋ ਮਣ ਪੱਕੇ ਦਾ ਮਗਰਾ, ਇਕੱਲੇ ਇਕ ਹੱਥ ਨਾਲ ਚੁੱਕ ਕੇ ਮਗਰ ਪਿੱਛੇ ਪਾ ਲੈਂਦੇ ਸਨ । ਪਿੰਡ ਦਾ ਤਾਂ ਕੀ, ਇਲਾਕੇ ਵਿੱਚੋਂ ਭੀ ਕੋਈ ਜਵਾਨ ਆਪ ਦਾ ਇਸ ਕੰਮ ਵਿਚ ਮੁਕਾਬਲਾ ਨਹੀਂ ਕਰ ਸਕਦਾ ਸੀ ।

ਦੋ ਪੱਤੀਆਂ ਦਾ ਸਾਂਝਾ ਖ਼ਰਾਸ ਸੀ । ਸ਼ਰੀਕੇ ਵਿਚ ਕਿਸੇ ਗੱਲੋਂ ਝਗੜਾ-ਰਗੜਾ ਹੋ ਪਿਆ । ਆਪ ਇਕੱਲਿਆਂ ਨੇ ਹੀ ਇਕ ਛੇ ਮਣ ਪੱਕੇ ਦਾ ਪੁੜ ਮਗਰ ਪਿੱਛੇ ਚੁੱਕ ਕੇ ਘਰ ਲੈ ਆਂਦਾ । ਵੇਖਣ ਵਾਲੇ ਲੋਕੀਂ ਦੰਗ ਰਹਿ ਗਏ । ਇਹ ਪੁੜ

ਬਹੁਤ ਚਿਰ ਮਗਰੋਂ ਤਕ ਭੀ ਆਪ ਦੇ ਘਰ ਪਿਆ ਰਿਹਾ। ਭਾਵੇਂ ਕਿੱਡਾ ਭੀ ਕੋਈ ਵਿਉਂ ਵਾਲਾ ਜਵਾਨ ਹੋਵੇ ਆਪ ਤਿੰਨ ਮਣ ਪੱਕੇ ਦੀ ਪੰਡ ਚੁਕਾਉਣ ਲੱਗੇ ਉਸ ਦੇ ਗਲ ਪਾ ਦਿਆ ਕਰਦੇ ਸਨ। ਇਸ ਗੱਲ ਵਿਚ ਆਪ ਦੀ ਬੜੀ ਭਾਰੀ ਮਸ਼ਹੂਰੀ ਸੀ।

## ਚੋਰਾਂ ਦੀਆਂ ਟੱਕਰਾਂ ਲਵਾਉਣੀਆਂ

ਆਪ ਬੜੇ ਹੌਂਸਲੇ ਵਾਲੇ ਗੰਭੀਰ ਜਵਾਨ ਸਨ। ਇਕ ਵੇਰ ਇਨ੍ਹਾਂ ਦੇ ਮੁਰੱਬੇ ਵਿਚ ਜਾਂਗਲੀ ਚੋਰੀ ਕਰਨ ਲਈ ਆਏ। ਇਨ੍ਹਾਂ ਦੇ ਬਲਕਾਰ ਨਾਲ ਲਲਕਾਰਾ ਮਾਰਨ 'ਤੇ ਕੁਝ ਤਾਂ ਭੱਜ ਗਏ, ਪਰ ਦੋ ਜਾਂਗਲੀਆਂ ਨੂੰ ਆਪ ਨੇ ਗਿੱਟੀਂ ਚੜ੍ਹ ਕੇ ਮਗਰੋਂ ਭੱਜ ਕੇ ਫੜ ਲਿਆ ਅਤੇ ਧੌਣਾਂ ਤੋਂ ਫੜ ਕੇ ਮੱਥਿਆਂ ਦੀਆਂ ਅਜਿਹੀਆਂ ਜ਼ੋਰਦਾਰ ਟੱਕਰਾਂ ਲਵਾਈਆਂ ਕਿ ਇਸ ਗੱਲ ਦੀਆਂ ਸਾਰੇ ਜਾਂਗਲੀਆਂ ਵਿਚ ਧੁੰਮਾਂ ਪੈ ਗਈਆਂ।

## ਇਕੱਲਿਆਂ ਮੱਝ ਦੀ ਬੂਥੀ ਫੜਨੀ

ਮੈਹਰੂ ਪਸ਼ੂ ਵਿਚ ਬਹੁਤ ਜ਼ੋਰ ਹੁੰਦਾ ਹੈ ਤੇ ਜੇਕਰ ਕਦੀ ਇਸ ਨੂੰ ਦਵਾਈ ਆਦਿ ਦੇਣੀ ਪਵੇ ਤਾਂ ਘੱਟ ਤੋਂ ਘੱਟ ਜਦ ਤਕ ਤਿੰਨ-ਚਾਰ ਬੰਦੇ ਮਿਲ ਕੇ ਪਸ਼ੂ ਨੂੰ ਢਾਹ ਕੇ ਯਾ ਨਰੜ ਕੇ ਬੂਥੀ ਨਾ ਫੜਨ, ਉਹ ਦਵਾਈ ਨਹੀਂ ਲੈਂਦਾ ਹੈ। ਪ੍ਰੰਤੂ ਆਪ ਵਿਚ ਕੁਦਰਤ ਨੇ ਕੋਈ ਅਜਿਹਾ ਅਦੁੱਤੀ ਬਲ ਪਾਇਆ ਸੀ ਕਿ ਆਪ ਇੱਕਲੇ ਹੀ ਮਹਿੰ ਦੀ ਬੂਥੀ ਫੜ ਕੇ ਦਵਾਈ ਆਦਿ ਦੇ ਦਿਆ ਕਰਦੇ ਸਨ। ਆਪ ਵੀਣੀ ਭੀ ਚੰਗੀ ਘੁੱਟ ਕੇ ਫੜਦੇ ਸਨ।

## ਸੁਭਾਓ ਤੇ ਭਾਈਚਾਰੇ ਨਾਲ ਵਰਤੋਂ-ਵਿਹਾਰ

ਆਪ ਦਾ ਸੁਭੱਾ ਬੜਾ ਮਿਲਣਸਾਰੀ ਤੇ ਗੰਭੀਰ ਸੀ। ਪਿੰਡ ਵਿਚ ਕਿਸੇ ਘਰ ਭੀ ਸ਼ਾਦੀ ਯਾ ਗ਼ਮੀ ਹੋਵੇ, ਤਾਂ ਆਪਣੇ ਘਰ ਦਾ ਸੌ ਕੰਮ ਛੱਡ ਕੇ ਭੀ ਉਥੇ ਜਾ ਕੇ ਸਾਰਾ ਕੰਮ-ਕਾਜ ਕਰਨਾ। ਪਰ ਸਭ ਕੁਝ ਕਰ ਕਰਾ ਕੇ ਭੀ ਮੁੜ ਪ੍ਰਸ਼ਾਦਾ ਆਪਣੇ ਘਰ ਆ ਕੇ ਹੀ ਛਕਦੇ ਹੁੰਦੇ ਸਨ। ਇਸ ਤੋਂ ਬਿਨਾਂ ਪਿੰਡ ਦੇ ਸਾਂਝੇ ਮੀਂਝੇ ਹੋਰ ਕੰਮਾਂ ਦੇ ਕਰਨ ਦਾ ਭੀ ਬੜਾ ਹੀ ਦਿਲੀ ਸ਼ੌਕ ਹੁੰਦਾ। ਜੇ ਕਦੇ ਕੋਠਾ-ਮਠਲਾ ਛੱਤਣ ਲੱਗਿਆਂ ਕਿਸੇ ਗ਼ਰੀਬ ਭਰਾ ਨੇ ਵਗਾਰ ਪਾਉਣੀ ਤਾਂ ਸਾਰਾ ਸਾਰਾ ਦਿਨ ਇੱਟਾਂ ਤੇ ਗਾਰਾ ਫੜਾਉਂਦਿਆਂ ਨ ਥੱਕਣਾ। ਹਮੇਸ਼ਾਂ ਹੀ ਆਪਣਾ ਵਿਗਾੜ ਕੇ ਦੂਜੇ ਦਾ ਸੁਆਰ ਕੇ ਖੁਸ਼ ਹੋਣਾ। ਗੁਰਦੁਆਰੇ ਜਾ ਕੇ ਗੁਰਬਾਣੀ ਪੜ੍ਹਨ। ਲੋਕਾਂ ਨੂੰ

ਇਤਿਹਾਸਕ ਪ੍ਰਸੰਗ ਸੁਨਾਉਣੇ ਅਤੇ ਗੁਰਸਿੱਖੀ ਵਿਚ ਪ੍ਰਪੱਕ ਰਹਿਣ ਦੀ ਜ਼ੋਰਦਾਰ ਪ੍ਰੇਰਨਾ ਕਰਨੀ। ਆਪ ਦੀ ਲੋਕਾਂ ਵਿਚ ਬੜੀ ਕਦਰ ਸੀ। ਆਪ ਗੁਰੂ-ਘਰ ਦੇ ਬੜੇ ਪ੍ਰੇਮੀ, ਸਿਦਕਵਾਨ ਤੇ ਡੂੰਘੇ ਵਿਸ਼ਵਾਸੀ ਸਿੰਘ ਸਨ। ਇਸ ਲਈ ਜਦ ਆਪ ਭਾਈ ਜੋਗਾ ਸਿੰਘ ਜੀ ਦੇ ਗੁਰਦੁਆਰੇ ਦੇ ਮੋਰਚੇ ਲਈ ਗਏ ਤਾਂ ੨੫) ਰੁਪਏ ਦਾ ਕੜਾਹ ਪ੍ਰਸ਼ਾਦ ਕਰਾਇਆ।

ਜਦ ਆਪ ਪਿਸ਼ਾਵਰੋਂ ਭਾਈ ਜੋਗਾ ਸਿੰਘ ਜੀ ਦੇ ਗੁਰਦੁਆਰਾ ਸੁਧਾਰ ਦੇ ਮੋਰਚੇ ਤੋਂ ਵਾਪਸ ਆਏ ਸਨ, ਤਾਂ ਕੁੱਤਿਆਂ ਨਾਲ ਸਹਿਆਂ ਦਾ ਸ਼ਿਕਾਰ ਖੇਡਣ ਦੀ ਚੇਟਕ ਲੱਗ ਗਈ। ਇਸ ਸਮੇਂ ਮੁਕਾਬਲੇ ਵਿਚ ਇਤਨਾ ਤੇਜ਼ ਦੌੜਿਆ ਕਰਨਾ ਕਿ ਸਭ ਸਾਥੀਆਂ ਨੂੰ ਪਿੱਛੇ ਛੱਡ ਜਾਇਆ ਕਰਨਾ। ਆਪ ਦੇ ਤੇਜ਼ ਦੌੜਨ ਦੀ ਇਲਾਕੇ ਵਿਚ ਬੜੀ ਹੀ ਮਸ਼ਹੂਰੀ ਹੋ ਚੁਕੀ ਸੀ।

ਆਪ ਨੂੰ ਰੱਸਾ ਖਿੱਚਣ ਦਾ ਭੀ ਬੜਾ ਸ਼ੌਂਕ ਸੀ। ਆਪਣੇ ਪਿੰਡ ਦੇ ਸਿੰਘਾਂ ਨੂੰ ਨਾਲ ਲੈ ਜਾ ਕੇ ਲਾਗੇ-ਚਾਗੇ ਦੇ ਪਿੰਡਾਂ ਵਿਚ ਰੱਸੇ ਦਾ ਮੁਕਾਬਲਾ ਕਰਨਾ। ਬਹੁਤੀ ਵੇਰੀ ਆਪ ਨੇ ਇਕੱਲੇ-ਇਕੱਲੇ ਬੰਦੇ ਨਾਲ ਰੱਸਾ ਖਿੱਚਣ ਵਿਚ ਅੱਵਲ ਰਹਿਣਾ।

## ਕੱਦ-ਕਾਠ ਤੇ ਚੇਹਰਾ-ਮੋਹਰਾ

ਆਪ ਦਾ ਕੱਦ ਛੇ ਫੁੱਟ ਲੰਮਾ ਸੀ। ਰੰਗ ਗੋਰਾ ਨਛੋਹ, ਅੱਖਾਂ ਬਿੱਲੀਆਂ, ਕੇਸ ਸੁਨਹਿਰੀ, ਦਾੜ੍ਹਾ ਛੋਟਾ, ਮੁੱਛਾਂ ਕੁੰਡਲੀਆਂ, ਖ਼ੂਬਸੂਰਤ। ਪਿੰਡ ਦੇ ਲੋਕਾਂ ਨੇ ਸੁਨਹਿਰੀ ਕੇਸਾਂ ਦੇ ਕਾਰਨ ਅੱਲ "ਬੂਰਾ, ਬੂਰਾ" ਪਾਈ ਹੋਈ ਸੀ। ਹਮੇਸ਼ਾਂ ਖੱਦਰ ਦਾ ਪਹਿਰਾਵਾ ਰੱਖਣਾ। ਦਸਤਾਰ ਸਿੱਧੀ ਲਟ-ਬੌਰੀ ਜਹੀ ਸਜਾਉਂਦੇ ਸਨ।

## ਵਿਦਿਆ ਪ੍ਰਾਪਤੀ ਤੇ ਪੰਥਕ ਸੇਵਾ

ਉਰਦੂ ਦੀਆਂ ਪੰਜ ਜਮਾਤਾਂ ਬੰਡਾਲਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਪੜ੍ਹੀਆਂ। ਪਿੰਡ ਦੇ ਗੁਰਦੁਆਰੇ ਵਿਚੋਂ ਅੰਮ੍ਰਿਤ ਛਕਿਆ। ਗੁਰਮੁਖੀ ਆਮ ਦੀਵਾਨਾਂ 'ਤੇ ਆਉਣ-ਜਾਣ ਦੇ ਸ਼ੌਂਕ ਨਾਲ ਫਿਰਦਿਆਂ-ਤੁਰਦਿਆਂ ਹੀ ਸਿੱਖ ਲਈ ਸੀ।

ਆਪ ਇਲਾਕੇ ਦੇ ਦੀਵਾਨਾਂ ਵਿਚ ਬੜੇ ਉਤਸ਼ਾਹ ਨਾਲ ਪੁੱਜਿਆ ਕਰਦੇ ਸਨ। ਗਿੱਲਾਂ ਅਤੇ ਧਾਰੋਵਾਲੀ ਦੇ ਦੀਵਾਨਾਂ 'ਤੇ ਜਾ ਕੇ ਬਹੁਤ ਸਾਰੀ ਸੇਵਾ ਕੀਤੀ। ਆਪਣੇ ਸਾਥੀਆਂ ਨੂੰ ਕਈ ਵੇਰ ਆਖਣਾ ਕਿ ਅਸੀਂ ਖੰਡੇ ਨਾਲ ਸ਼ਹੀਦ ਹੋਣਾ ਹੈ। ਭਾਈ ਜੋਗਾ ਸਿੰਘ ਜੀ ਦੇ ਗੁਰਦੁਆਰੇ ਦੇ ਸੁਧਾਰ ਹਿੱਤ ਆਪਣੇ ਪਿੰਡ ਦੇ ਬਾਕੀ ਸਾਥੀਆਂ ਨਾਲ ਗਏ। ਜਦ ਉਥੇ ਦਾ ਮੋਰਚਾ ਫ਼ਤਹਿ ਹੋ ਗਿਆ ਤਾਂ ਆਪ ਅਤੇ ਭਾਈ ਵਰਿਆਮ ਸਿੰਘ ਜੀ ਦੋਵੇਂ ਜਥੇ ਵਿਚੋਂ ਚੋਰੀ ਪਿੰਡ ਨੂੰ ਆ ਗਏ ਕਿ ਮਤਾਂ ਸਾਡੇ

ਪਿੱਛੋਂ ਸ੍ਰੀ ਨਨਕਾਣੇ ਸਾਹਿਬ ਦੇ ਸੁਧਾਰ ਲਈ ਜਥੇ ਵਿਚ ਮੇਰਾ ਭਰਾ ਨ ਚਲਾ ਜਾਵੇ, ਕਿਉਂਕਿ ਓਸ ਨੇ ਧਾਰੋਵਾਲੀ ਦੀਵਾਨ 'ਤੇ ਭਾਈ ਲਛਮਣ ਸਿੰਘ ਜੀ ਜਥੇਦਾਰ ਨੂੰ ਸ੍ਰੀ ਨਨਕਾਣੇ ਸਾਹਿਬ ਦੇ ਸੁਧਾਰ ਵਾਲੇ ਜਥੇ ਵਿਚ ਆਪਣਾ ਨਾਮ ਲਿਖਾਇਆ ਹੋਇਆ ਸੀ। ਆਪ ਇਸੇ ਖਿੱਚ ਨਾਲ ਪਿਸ਼ਾਵਰੋਂ ਵਾਪਸ ਮੁੜ ਪਏ।

## ਸ਼ਹੀਦੀ ਲਈ ਕਮਰਕੱਸੇ

ਪਿੰਡ ਪੁੱਜੇ ਤਾਂ ਅੱਗੇ ਭਾਈ ਲਛਮਣ ਸਿੰਘ ਜੀ ਧਾਰੋਵਾਲੀ ਦੀ ਚਿੱਠੀ ਆਈ ਹੋਈ ਸੀ ਕਿ ਸ੍ਰੀ ਨਨਕਾਣੇ ਸਾਹਿਬ ਦੇ ਮੋਰਚੇ ਲਈ ਪੁੱਜੋ। ਇਨ੍ਹਾਂ ਦੇ ਭਰਾ ਭਾਈ ਕੇਹਰ ਸਿੰਘ ਨੇ ਭੀ ਭਾਈ ਲਛਮਣ ਸਿੰਘ ਹੁਰਾਂ ਪਾਸ ਨਾਮ ਲਿਖਾਇਆ ਹੋਇਆ ਸੀ।

ਇਨ੍ਹਾਂ ਆਪਣੇ ਭਰਾ ਨੂੰ ਆਖਿਆ ਕਿ "ਸਰਦਾਰਾ, ਤੇਰੀਆਂ ਦੋ ਜ਼ਨਾਨੀਆਂ ਹਨ, ਮੇਰੇ ਪਾਸੋਂ ਇਨ੍ਹਾਂ ਦੀ ਸੰਭਾਲ ਪਿੱਛੋਂ ਨਹੀਂ ਹੋਣੀ ਹੈ। ਜੋ ਸੰਭਾਲਣਾ ਹੈ ਤੂੰ ਸੰਭਾਲ ਤੇ ਮੈਂ ਤੇਰੇ ਥਾਂ ਜਾਂਦਾ ਹਾਂ। ਨਾਲੇ ਤੂੰ ਨਿੱਕਾ ਹੈਂ ਤੇ ਮੈਂ ਵੱਡਾ ਹਾਂ। ਜਾਣ ਦਾ ਹੱਕ ਮੇਰਾ ਹੀ ਹੈ। ਦੂਜੇ ਤੇਰਾ ਸੁਭਾਅ ਬੜਾ ਕੌੜਾ ਹੈ, ਤੈਥੋਂ ਸ਼ਾਂਤਮਈ ਨਹੀਂ ਰੱਖੀ ਜਾਣੀ।" ਏਨੀ ਗੱਲ ਆਖ ਕੇ ਉਸ ਦੇ ਜਥੇ ਨਾਲ ਜਾਣ ਵਾਲੇ ਕਪੜੇ ਗਲੋਂ ਲੁਹਾ ਕੇ ਆਪਣੇ ਗਲ ਪਾ ਲਏ ਅਤੇ ਆਪਣੀ ਸਿੰਘਣੀ ਨੂੰ ਆਖਿਆ ਕਿ ਮੈਂ ਹੀ ਕੇਹਰ ਸਿੰਘ ਦੇ ਥਾਂ ਤਿਆਰ ਹੋ ਪਿਆ ਹਾਂ। ਮੈਨੂੰ ਥੋੜ੍ਹੇ ਜਹੇ ਪੈਸੇ ਦੇਹ। ਉਸ ਨੇ ਪੰਜ ਰੁਪੈ ਟਾਕੀ ਪੱਲਿਓਂ ਖੋਲ੍ਹ ਕੇ ਦਿੱਤੇ। ਅੱਗੋਂ ਆਖਣ ਲੱਗੇ, ਮੈਂ ਐਨੇ ਕੀ ਕਰਨੇ ਹਨ? ਮੈਨੂੰ ਥੋੜ੍ਹੇ ਹੀ ਚਾਹੀਦੇ ਹਨ। ਸਿੰਘਣੀ ਨੇ ਉਤਰ ਦਿੱਤਾ, ਕੋਈ ਗੱਲ ਨਹੀਂ, ਕੁਝ ਵਿਚੋਂ ਪ੍ਰਸ਼ਾਦ ਕਰਾ ਦੇਣਾ। ਕੋਲ ਹੋਇਆ ਪੈਸਾ ਹਮੇਸ਼ਾਂ ਬਾਹਰ ਕੰਮ ਹੀ ਆਉਂਦਾ ਹੈ, ਇਕ ਵੇਲੇ ਸੌ ਲੋੜ ਪੈ ਜਾਂਦੀ ਹੈ। ਪੰਜ ਰੁਪਏ ਲੈ ਕੇ ਦੁਵਾਖੇ ਤੋਂ ਚਾਕੂ ਫੜ ਕੇ ਬੋਝੇ ਵਿਚ ਪਾ ਲਿਆ। ਸਫ਼ਾਜੰਗ ਹੱਥ ਵਿਚ ਫੜ ਕੇ ਤੁਰਨ ਲੱਗੇ ਤਾਂ ਇਨ੍ਹਾਂ ਦੀ ਭਾਬੀ ਨੇ ਆਖਿਆ ਕਿ ਇਸ ਨਾਲ ਕਿਸੇ ਨੂੰ ਵੱਢਣਾ ਨਾ, ਸੌ ਛਿੱਕੀ ਦੀ ਡੰਨੀ ਦੀ ਏ, ਨਾਂ ਜਾਣੀਏ, ਕੁਝ ਹੋਰ ਹੀ ਨ ਬਣ ਬਹੇ। ਇਨ੍ਹਾਂ ਉੱਤਰ ਦਿੱਤਾ ਕਿ ਭਾਬੀ ਜੀ, ਵਾਹਿਗੁਰੂ ਵਾਹਿਗੁਰੂ ਆਖੋ, ਬਾਬੇ ਦੇ ਦਰਬਾਰ ਚੱਲੇ ਹਾਂ, ਉਥੇ ਕਦੇ ਏਦਾਂ ਹੋ ਸਕਦਾ ਹੈ? ਏਸੇ ਕਰਕੇ ਤੇ ਮੈਂ ਨਿੱਕੇ ਨੂੰ ਨਹੀਂ ਜਾਣ ਦਿੱਤਾ।

ਉਸ ਪੁੱਛਿਆ, ਫੇਰ ਬਾਬੇ ਦੇ ਦਰਬਾਰ ਜਾ ਕੇ ਕੀ ਲੈਣਾ ਜੇ? ਉੱਤਰ ਦਿੱਤਾ ਕਿ ਉਥੇ ਗੁਰੂ ਦੀਆਂ ਸੰਗਤਾਂ ਆਉਣੀਆਂ ਹਨ, ਲੰਗਰ ਦੀ ਸੇਵਾ ਲਈ ਚੁਲ੍ਹੇ-ਚੌਂਕੇ ਬਨਾਉਣ ਚੱਲੇ ਹਾਂ। ਏਨੀ ਗੱਲ ਆਖ ਕੇ ਛੋਲਿਆਂ ਦੀ ਝੋਲੀ ਭਰ ਕੇ ਘਰੋਂ ਠੁਮਕ ਠੁਮਕ ਕਰਦੇ ਬਾਹਰ ਨਿਕਲ ਆਏ। ਅੱਗੇ ਭੱਠੀ 'ਤੇ ਮੁਸਲਮਾਨੀ ਝੀਉਰੀ ਦਾਣੇ

ਭੁੰਨਦੀ ਸੀ। ਉਸ ਨੂੰ ਉਠਾ ਕੇ ਸਿੱਖ ਮਹਿਰੇ ਨੂੰ ਬਹਾ ਕੇ ਦਾਣੇ ਭੁਨਾ ਲਏ ਤੇ ਸਿੱਧੇ ਰਵਾਂ ਪਰ੍ਹੇ ਦੇ ਤਖ਼ਤਪੋਸ਼ ਨੂੰ ਆ ਗਏ। ਅੱਗੇ ਭਾਈ ਰਾਮ ਸਿੰਘ, ਭਾਈ ਉਜਾਗਰ ਸਿੰਘ ਤੇ ਭਾਈ ਹਜ਼ਾਰਾ ਸਿੰਘ ਜੀ ਬੈਠੇ ਸਨ। ਉਥੇ ਸਭ ਨੇ ਗੁਰਮਤਾ ਕਰ ਕੇ ਅਰਦਾਸਾ ਸੋਧ ਚਾਲੇ ਪਾ ਦਿੱਤੇ।

ਰਾਹ ਵਿਚ ਤੁਰਿਆਂ ਜਾਂਦਿਆਂ ਨੂੰ ਰਤੋਂ ਚੋਏ ਖੱਤਰੀਆਂ ਦਾ ਮੁੰਡਾ ਮਿਲਿਆ। ਉਸ ਨੂੰ ਸੁਨੇਹਾ ਦਿੱਤਾ ਕਿ ਮੇਰੇ ਭਰਾ ਈਸ਼ਰ ਸਿੰਘ ਨੂੰ ਆਖਣਾ ਕਿ ਸਾਡੀ ਉਡੀਕ ਨ ਰੱਖਣੀ, ਮਾਲ ਢਾਂਡੇ ਨੂੰ ਪੱਠਾ-ਦੱਥਾ ਆਪੇ ਹੀ ਪਾ ਲਵੇ; ਜੇ ਨ ਪਵੇ ਤਾਂ ਵੇਚ-ਵੱਟ ਲਵੇ, ਅਸੀਂ ਤਾਂ ਹੁਣ ਗੁਰੂ ਦੇ ਲੇਖੇ ਹੀ ਲੱਗ ਜਾਣਾ ਹੈ। ਸੋ ਆਪ ਆਪਣੇ ਇਨ੍ਹਾਂ ਭਵਿਖਤ ਵਾਕਾਂ 'ਤੇ ਫੁੱਲ ਚਾੜ੍ਹਦੇ ਹੋਏ ਸੱਚੇ ਗੁਰ-ਦਰਬਾਰੇ ਆ ਸ਼ਹੀਦ ਹੋਏ[੧]।

# ਭਾਈ ਉਜਾਗਰ ਸਿੰਘ ਜੀ

## ਜਨਮ ਤੇ ਮਾਤਾ ਪਿਤਾ

ਆਪ ਦਾ ਜਨਮ ੧੦ ਜੂਨ ਸੰ. ੧੯੦੨ ਈ: ਨੂੰ ਬੰਡਾਲਾ ਚੱਕ ਨੰਬਰ ੬੪ ਨਿਹਾਲੋਆਣੇ ਵਿਚ, ਮਾਤਾ ਦਿਆਲ ਕੌਰ ਦੀ ਕੁੱਖੋਂ ਭਾਈ ਜਗਤ ਸਿੰਘ ਦੇ ਘਰ ਹੋਇਆ। ਆਪ ਪੰਜ ਭੈਣ ਭਰਾ ਸਨ: (੧) ਭਾਈ ਫ਼ੌਜਾ ਸਿੰਘ, (੨) ਬੀਬੀ ਰਾਮ ਕੌਰ, (੩) ਭਾਈ ਉਜਾਗਰ ਸਿੰਘ, (੪) ਭਾਈ ਬਹਾਦਰ ਸਿੰਘ, (੫) ਭਾਈ ਤਾਰਾ ਸਿੰਘ।

ਭੈਣ ਤਾਂ ਸ਼ਾਦੀ ਹੋਣ ਤੋਂ ਥੋੜ੍ਹੇ ਚਿਰ ਪਿੱਛੋਂ ਹੀ ਗੁਜ਼ਰ ਗਈ। ਬਾਕੀ ਭਰਾ ਆਪਣੀ ਵਾਹੀ-ਜੋਤੀ ਦਾ ਕਾਰ-ਵਿਹਾਰ ਕਰਦੇ। ਜਦੋਂ ਬਾਰ ਵਿਚ ਚੱਕਬੰਦੀ ਹੋ ਰਹੀ ਸੀ, ਓਦੋਂ ਹੀ ਆਪ ਦੇ ਪਿਤਾ ਭਾਈ ਜਗਤ ਸਿੰਘ ਜੀ ਬੰਡਾਲਾ ਜ਼ਿਲ੍ਹਾ ਅੰਮ੍ਰਿਤਸਰ ਤੋਂ ਆ ਕੇ ਇਥੇ ਆਬਾਦ ਹੋਏ ਸਨ। ਆਪ ਦੇ ਨਾਨਕੇ ਦਕੋਹਾ ਜ਼ਿਲ੍ਹਾ ਗੁਰਦਾਸਪੁਰ ਵਿਚ ਤੇ ਨਾਨੇ ਦਾ ਨਾਮ ਭਾ: ਦੇਵਾ ਸਿੰਘ ਸੀ।

## ਸ਼ਾਦੀ, ਸੰਤਾਨ ਤੇ ਕਾਰ ਵਿਹਾਰ

ਆਪ ਦੀਆਂ ਦੋ ਸ਼ਾਦੀਆਂ ਹੋਈਆਂ—ਪਹਿਲੀ ਵਲੀਪੁਰ ਬੂੜੇ ਜ਼ਿਲ੍ਹਾ ਸ਼ੇਖੂਪੁਰੇ ਵਿਚ ੧੬ ਸਾਲ ਦੀ ਉਮਰ ਅੰਦਰ ਬੀਬੀ ਸੰਤ ਕੌਰ ਸਪੁੱਤਰੀ ਭਾਈ ਵਧਾਵਾ

*੧ ਕਮੇਟੀ ਨੇ ਆਪ ਦੀ ਸੁਪਤਨੀ ਬੀਬੀ ਈਸ਼ਰੀ ਦੇ ਨਾਮ ਪਿੰਨਸ਼ਨ ਲਾ ਦਿੱਤੀ, ੧੭-੫-੨੧ ਤੋਂ ੩੧-੧੨-੩੭ ਤਕ ਜਿਸ ਦਾ ਜੋੜ ੧੩੯੮) ਰੁਪਏ ਹੈ।*

ਸਿੰਘ ਜੀ ਨਾਲ ਹੋਈ ।

ਇਕ ਵੇਰ ਦੀ ਗੱਲ ਹੈ ਕਿ ਆਪ ਦੀ ਧਰਮ ਪਤਨੀ ਨੇ ਕਿਸੇ ਗੱਲੋਂ ਆਪ ਦੀ ਮਾਤਾ ਦੀ ਬੇ-ਅਦਬੀ ਕੀਤੀ ਤਾਂ ਆਪ ਨੇ ਇਸ ਗੱਲ ਦਾ ਰੋਸ ਮਨਾਉਂਦਿਆਂ ਹੋਇਆਂ, ਕੁਝ ਚਿਰ ਲਈ ਉਸ ਨਾਲ ਨਾ-ਮਿਲਵਰਤਨ ਕਰ ਦਿੱਤਾ ਅਤੇ ਜਦ ਤਕ ਉਸ ਨੇ ਮਾਤਾ ਪਾਸੋਂ ਖਿਮਾਂ ਨਾ ਮੰਗ ਲਈ ਉਸ ਨਾਲ ਕੋਈ ਕਾਰ-ਵਿਹਾਰ ਨਾ ਰੱਖਿਆ । ਇਸ ਬੀਬੀ ਦੀ ਕੁੱਖੋਂ ਇਕ ਭੁਝੰਗੀ ਜਨਮਿਆ, ਜੋ ਸਾਲ ਦਾ ਹੋ ਕੇ ਘੋੜੀ ਤੋਂ ਡਿੱਗ ਕੇ ਚੜ੍ਹਾਈ ਕਰ ਗਿਆ । ਪਿੱਛੋਂ ਕਾਕੀ ਲਛਮਣ ਕੌਰ ਦਾ ਜਨਮ ਹੋਇਆ। ਉਹ ਭੀ ਛੇਤੀ ਹੀ ਚੜ੍ਹਾਈ ਕਰ ਗਈ । ਬੀਬੀ ਸੰਤ ਕੌਰ ਜੀ ਤਪਦਿਕ ਦੀ ਨਾਮੁਰਾਦ ਬੀਮਾਰੀ ਨਾਲ ਗੁਜ਼ਰ ਗਏ ।

ਇਸ ਦੇ ਪਿੱਛੋਂ ਆਪ ਦੀ ਦੂਜੀ ਸ਼ਾਦੀ ਪਿੰਡ ਬੂੜੇ ਡੱਲੇ ਭਾਈ ਲੱਖਾ ਸਿੰਘ ਜੀ ਦੀ ਸਪੁੱਤਰੀ ਬੀਬੀ ਹਰਨਾਮ ਕੌਰ ਨਾਲ ਹੋਈ । ਇਸ ਬੀਬੀ ਦੀ ਕੁੱਖੋਂ ਕੋਈ ਸੰਤਾਨ ਨ ਹੋਈ ਤੇ ਇਹ ਭੀ ਛੇਤੀ ਹੀ ਗੁਰਪੁਰੀ ਨੂੰ ਸਿਧਾਰ ਗਏ । ਭਾਈ ਬੁਧ ਸਿੰਘ ਜੀ ਦੀ ਜਥੇਦਾਰੀ ਥੱਲੇ ਪਿੰਡ ਦੇ ਗੁਰਦੁਆਰੇ ਵਿੱਚੋਂ ਅੰਮ੍ਰਿਤ ਛਕ ਲਿਆ ਅਤੇ ਰਹਿਤ-ਬਹਿਤ ਵਿਚ ਪ੍ਰਪੱਕ ਹੋ ਗਏ ।

## ਸਰੀਰਕ ਬਲ

ਆਪ ਬੜੇ ਦਰਸ਼ਨੀ ਜਵਾਨ ਸਨ । ਰੰਗ ਗੋਰਾ, ਮੁੱਛਾਂ ਕੁੰਢੀਆਂ, ਸਰੀਰ ਭਾਰਾ ਅਤੇ ਕੱਦ ਲੰਮਾ ਸੀ । ਆਪ ਬੜੀ ਜ਼ਬਰਦਸਤ ਵੀਣੀ ਫੜਿਆ ਕਰਦੇ ਸਨ । ਬਹੁਤ ਘੱਟ ਬੰਦੇ ਹੀ ਇਨ੍ਹਾਂ ਦੀ ਫੜੀ ਵੀਣੀ ਛੁਡਾਇਆ ਕਰਦੇ ਸਨ । ਦੋ ਮਣ ਪੱਕੇ ਦਾ ਲੋਹੇ ਦਾ ਕੜਾਹਾ ਕੁੰਡੇ ਤੋਂ ਫੜ ਕੇ ਇਕ ਹੱਥ ਨਾਲ ਜ਼ਮੀਨ ਤੋਂ ਚੁਕ ਕੇ ਆਪਣੇ ਸਰੀਰ ਦੇ ਉਦਾਲੇ-ਪੁਦਾਲੇ ਚੱਕਰ ਲਾ ਦਿਆ ਕਰਦੇ ਸਨ । ਕੜਾਹੇ ਦਾ ਏਦਾਂ ਚੱਕਰ ਕੋਈ ਵਿਰਲਾ ਮਿੱਥਵਾਂ ਜਵਾਨ ਹੀ ਲਾ ਸਕਦਾ ਹੈ । ਆਮ ਹਾਰੀ-ਸਾਰੀ ਬੰਦੇ ਦੀ ਤਾਕਤ ਨਾਲੋਂ ਇਹ ਬਹੁਤ ਵੱਡੇ ਜ਼ੋਰ ਵਾਲੇ ਜਵਾਨ ਦਾ ਕੰਮ ਹੈ ।

ਪੰਜ-ਛੇ ਮਣ ਕੱਚੇ ਦਾ ਬੁਗਦਰ ਫੜ ਕੇ ਸਹਿਜ ਸੁਭਾ ਬਾਲਾ ਕੱਢ ਦੇਣਾ ਜ਼ਿਦੋ ਜ਼ਿਦੀ ਦੋ-ਢਾਈ ਮਣ ਲੋਹੇ ਦੀ ਅਹਿਰਨ ਸੁੱਟਣੀ ਤੇ ਬਾਲੇ ਕੱਢਣੇ । ਰੱਸਾ ਖਿੱਚਣ ਵਿਚ ਭੀ ਚੰਗਾ ਸਰੀਰ ਨਰੋਆ ਤੇ ਕਮਾਇਆ ਹੋਇਆ ਸੀ । ਨਿੱਕੇ ਹੁੰਦਿਆਂ ਕੁਸ਼ਤੀਆਂ ਘੁਲਣ ਦਾ ਬੜਾ ਸ਼ੌਂਕ ਸੀ, ਪਰ ਦਾਹੜੀ ਅਤੇ ਕੇਸਾਂ ਦੀ ਕਦੀ ਬੇਅਦਬੀ ਨਹੀਂ ਕਰਾਈ ਸੀ ।

ਨਹਿਰ ਇੱਕਲਿਆਂ ਨੇ ਹੀ ਬੰਨ੍ਹਣੀ । ਏਸ ਇਲਾਕੇ ਵਿਚ ਤਿੰਨ ਹੀ ਬੰਦੇ ਅਜਿਹੇ ਸਨ, ਜੇਹੜੇ ਇੱਕਲਿਆਂ ਨਹਿਰ ਬੰਨ੍ਹ ਸਕਦੇ ਸਨ; ਜਿਨ੍ਹਾਂ ਵਿਚੋਂ ਤੀਜੇ ਇਹ ਆਪ ਸਨ ।

ਬੜੇ ਸਖੀ ਦਿਲ ਦੇ ਬੰਦੇ ਸਨ। ਕਮੀਣ-ਕਾਂਦੂੰ ਕੋਈ ਬਾਹਰ ਵਟ-ਬੰਨੇ 'ਤੇ ਜਾ ਕੇ ਸਵਾਲ ਪਾਵੇ ਤੇ ਕਿਸੇ ਨੂੰ ਕਦੀ ਨਾ ਮੋੜਨਾ। ਆਪ ਦਾ ਸੁਭੱਾ ਬੜਾ ਦਲੇਰ ਸੀ। ਖੱਲੜੀ ਵਿਚ ਕਿਸੇ ਕਿਸਮ ਦਾ ਡਰ ਤਾਂ ਉਕਾ ਹੀ ਨਹੀਂ ਹੁੰਦਾ ਸੀ।

## ਵਿਦਿਆ ਪ੍ਰਾਪਤੀ ਤੇ ਹੋਰ ਹਾਲ

ਗੁਰਮੁਖੀ ਆਪਣੇ ਪਿੰਡ ਦੇ ਗੁਰਦੁਆਰੇ ਵਿੱਚੋਂ ਹੀ ਪੜ੍ਹੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਸਧਾਰਨ ਪਾਠ ਕਰ ਲੈਂਦੇ ਸਨ। ਕਈ ਵੇਰਾਂ ਜਦ ਆਪ ਦੇ ਘਰ ਮਹਾਰਾਜ ਦੀ ਬੀੜ ਪਾਠ ਲਈ ਜਾਣੀ ਤਾਂ ਬੜੇ ਚੱਾ ਨਾਲ ਗ੍ਰੰਥੀ ਸਿੰਘ ਦੀ ਸਹਾਇਤਾ ਲਈ ਮਹਾਰਾਜ ਦਾ ਪਾਠ ਸੁਰ ਨਾਲ ਕਰਨਾ ਤੇ ਐਉਂ ਜਾਪਣਾ ਜਿਵੇਂ ਮੂੰਹੋਂ ਫੁੱਲ ਕਿਰਦੇ ਹਨ! ਵਾਹੀ-ਜੋਤੀ ਦਾ ਕੰਮ ਬੜੇ ਖੜਕੇ-ਦੜਕੇ ਨਾਲ ਕਰਦੇ ਸਨ। ਅੱਠੇ ਪਹਿਰ ਜਦੋਂ ਵੇਖੋ ਆਪਣੇ ਕੰਮ ਵਿਚ ਹੀ ਗ਼ਲਤਾਨ ਰਹਿਣਾ, ਪਰ ਜਦੋਂ ਕਦੇ ਵੇਹਲਾ ਸਮਾਂ ਮਿਲਣਾ ਤਾਂ ਲੋਕਾਂ ਨੂੰ ਜਨਮ ਸਾਖੀ ਅਤੇ ਬੰਦਾ ਬਹਾਦਰ ਦੀਆਂ ਸ਼ਹੀਦੀਆਂ ਡਾਢੀ ਹੇਕ ਨਾਲ ਪੜ੍ਹ ਕੇ ਸੁਨਾਉਣੀਆਂ। ਸੰਗਤਾਂ ਨੇ ਭੀ ਬੜੇ ਉਤਸ਼ਾਹ ਤੇ ਪ੍ਰੇਮ ਨਾਲ ਸੁਣਨੀਆਂ। ਏਸ ਤਰ੍ਹਾਂ ਕਈ-ਕਈ ਘੰਟੇ ਮੌਜ ਬਣਾ ਛੱਡਣੀ। ਆਪ ਦੇ ਸ਼ਹੀਦ ਹੋਣ ਨਾਲ ਮਾਨੋਂ ਪਿੰਡ ਦੀ ਸਾਰੀ ਰੌਣਕ ਹੀ ਜਾਂਦੀ ਰਹੀ!

## ਪੰਥਕ ਸੇਵਾ ਦਾ ਚਾਓ

ਜਦੋਂ ਤੋਂ ਆਪ ਦੀ ਦੂਜੀ ਸਿੰਘਣੀ ਦਾ ਅਕਾਲ ਚਲਾਣਾ ਹੋ ਗਿਆ ਸੀ, ਆਪ ਦੀ ਬਿਰਤੀ ਘਰੋਗੀ ਕੰਮਾਂ ਤੋਂ ਕੁਝ ਉਚਾਟ ਜਹੀ ਰਹਿਣ ਲੱਗ ਪਈ ਸੀ।

ਆਪ ਬਾਹਰ ਦੀਵਾਨਾਂ ਵਿਚ ਵਧੇਰੇ ਆਉਣ-ਜਾਣ ਲੱਗ ਪਏ। ਉਥੇ ਹੀ ਆਪ ਨੂੰ ਪੰਥਕ ਸੇਵਾ ਦੀ ਰੰਗਣ ਚੜ੍ਹਨੀ ਸ਼ੁਰੂ ਹੋ ਗਈ। ਸ੍ਰੀ ਤਰਨ ਤਾਰਨੋਂ ਪਿਸ਼ਾਵਰ ਦੇ ਜਥੇ ਵਿਚ ਭਰਤੀ ਹੋ ਕੇ ਚਲੇ ਗਏ। ਉਥੋਂ ਮੋਰਚਾ ਫ਼ਤਹ ਹੋਣ 'ਤੇ ਵਾਪਸ ਆ ਗਏ। ਆਪ ਨੇ ਧਾਰੋਵਾਲੀ ਭਾਈ ਲਛਮਣ ਸਿੰਘ ਜੀ ਹੁਰਾਂ ਪਾਸ ਸ੍ਰੀ ਨਨਕਾਣੇ ਸਾਹਿਬ ਦੇ ਮਹੰਤ ਨਰੈਣ ਦਾਸ ਦੀਆਂ ਕੁਰੀਤੀਆਂ ਦੇ ਸੁਧਾਰ ਲਈ ਜਥੇ ਵਿਚ ਨਾਮ ਦਿੱਤਾ ਹੋਇਆ ਸੀ। ਜਦੋਂ ਆਪ ਨੂੰ ਸ੍ਰੀ ਨਨਕਾਣੇ ਸਾਹਿਬ ਆਉਣ ਲਈ ਹੁਕਮ ਪੁੱਜਾ ਤਾਂ ਚੱਾ ਚੜ੍ਹ ਗਿਆ। ਉਸ ਵੇਲੇ ਆਪ ਪਿੰਡ ਦੇ ਨੇੜੇ ਹੀ ਆਪਣੇ ਮੁਰੱਬਿਆਂ ਵਿਚ ਪੱਠੇ ਵੱਢਦੇ ਸਨ। ਕੁਦਰਤੀ ਆਪ ਦੇ ਪੈਰ ਨੰਗੇ ਸਨ। ਆਪਣੇ ਪਿਤਾ ਦਾ ਜੋੜਾ ਪੈਰੀਂ ਪਾ ਕੇ ਪੱਠੇ ਚੁੱਕ ਭੱਜੇ ਭੱਜੇ ਘਰ ਨੂੰ ਆ ਗਏ ਅਤੇ ਅਕਾਲੀ ਸ਼ਹੀਦੀ ਬਾਣੇ ਸਜਾ ਲਏ। ਕ੍ਰਿਪਾਨ ਦਾ ਗਾਤ੍ਰਾ ਕੁਝ ਖੁਲ੍ਹਾ ਸੀ। ਆਪਣੀ ਭਾਬੀ ਨੂੰ ਆਖਣ ਲੱਗੇ ਕਿ "ਭਾਬੀ ਮੇਰਾ ਗਾਤ੍ਰਾ ਖੁਲ੍ਹਾ ਹੈ, ਏਸ ਨੂੰ ਦੋ ਤੋਪੇ ਲਾ ਕੇ ਜ਼ਰਾ ਤੰਗ ਤੇ ਕਰ

ਦੇ" ਉਸ ਨੇ ਅੱਗੋਂ ਉੱਤਰ ਦਿੱਤਾ, "ਹੇਖਾਂ, ਨੌਂ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚਲੀ ਏ! ਹੁਣ ਵੱਡਾ ਅਕਾਲੀਆ ਬਣਨ ਲੱਗਾ ਏ!" ਅੱਗੋਂ ਉੱਤਰ ਦਿੱਤੇ ਨੇ, "ਭਾਬੀ, ਕੋਈ ਗੱਲ ਨਹੀਂ, ਜੇ ਨੌਂ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਜਾਵੇ ਤਾਂ ਭੀ ਤੂੰ ਚੰਗਾ ਹੀ ਜਾਣ। ਹੱਜ ਨੂੰ ਹੀ ਚੱਲੀ ਹੈ, ਕਿਸੇ ਮਾੜੇ ਬੰਨੇ ਤਾਂ ਨਹੀਂ ਨਾ ਚੱਲੀ ਜੋ ਕਿਧਰੋਂ ਓਸ ਦਾ ਗਾਹਲ ਉਲਾਂਭਾ ਆਉਣਾ ਹੈ!" ਘਰ ਜਾਣ ਤੋਂ ਪਹਿਲਾਂ ਹੀ ਮੁਰਕੀਆਂ ਲਾਹ ਕੇ ਸੁਨਿਆਰੇ ਦੀ ਦੁਕਾਨ 'ਤੇ ਰੱਖ ਆਏ ਜੋ ਸ਼ਹੀਦ ਹੋਣ ਸਮੇਂ ਉਸ ਨੇ ਇਨ੍ਹਾਂ ਦੇ ਘਰ ਲਿਆ ਕੇ ਦਿੱਤੀਆਂ।

ਭਾਬੀ ਨਾਲ ਗੱਲਾਂ ਕਰਦਿਆਂ ਦੇ ਵਿਚ ਹੀ ਮਾਂ ਆ ਕੇ ਆਖਣ ਲੱਗੀ, "ਉਜਾਗਰ ਸਿੰਘਾ, ਮੈਂ ਤਾਂ ਤਰਲੇ ਲੈਂਦੀ, ਤੇਰੇ ਹੋਰ ਬਾਨ੍ਹਣੂ ਪਈ ਬੰਨ੍ਹਦੀ ਫਿਰਦੀ ਹਾਂ ਤੇ ਤੂੰ ਇਹ ਕੇਹੜੇ ਚਾਲੇ ਫੜੇ ਹਨ? ਪੁੱਤ੍ਰਾ, ਅਸਾਂ ਟੱਬਰ-ਟੋਰ ਵਾਲਿਆਂ ਕਾਲੀਏ ਬਣ ਕੇ ਕੀ ਲੈਣਾ ਹੈ? ਘਰ ਦਾ ਬੂਹਾ ਖੁਲ੍ਹਣ ਦੇ, ਜੋ ਸਾਡੀ ਭੀ ਵੇਲ ਵਧੇ!" "ਮਾਂ ਛੱਡ ਏਨ੍ਹਾਂ ਕੱਚੀਆਂ ਗੱਲਾਂ ਨੂੰ, ਮੈਂ ਹੁਣ ਇਨ੍ਹਾਂ ਬੇੜਾਂ ਵਿਚ ਨਹੀਂ ਬੱਝਣਾ ਹੈ। ਬਥੇਰਾ ਦੁਨੀਆਂਦਾਰੀ ਦਾ ਰੰਡੀ-ਰੋਣਾ ਕਰ ਵੇਖਿਆ ਹੈ। ਹੁਣ ਗੁਰੂ ਲੇਖੇ ਹੀ ਲੱਗਣ ਦੇ, ਐਵੇਂ ਵਾਧੂ ਹੋਰ ਕਛੂਮਤਾਂ ਨਾ ਲਾ। ਇਹ ਜੋ ਕੁਝ ਹੋ ਰਿਹਾ ਹੈ ਸਭ ਓਸੇ ਦੇ ਭਾਣੇ ਵਿਚ ਹੀ ਵਰਤ ਰਿਹਾ ਹੈ। ਜੇ ਆ ਲੱਗੀ ਏ ਤਾਂ ਪਿੰਡ ਕਿਸੇ ਨੇ ਮੌਤ ਥੋੜ੍ਹੀ ਡੱਕ ਲੈਣੀ ਹੈ! ਉਥੇ ਗੁਰੂ-ਘਰ ਵਿਚ ਸੀਸ ਦਿੱਤਿਆਂ ਤਾਂ ਫੇਰ ਅੱਗਾ ਪਿੱਛਾ ਸੰਵਰ ਜਾਊ।"

ਇਹ ਗੱਲਾਂ-ਬਾਤਾਂ ਕਰ ਕੇ ਆਪ ਸਿੱਧੇ ਰਵਾਂ-ਰਵੀਂ ਨੀਲੇ ਬਸਤ੍ਰ ਸਜਾਈ ਤਖ਼ਤਪੋਸ਼ 'ਤੇ ਆ ਗਏ ਜਿਥੇ ਅੱਗੇ ਭਾਈ ਰਾਮ ਸਿੰਘ, ਭਾਈ ਚੇਤ ਸਿੰਘ, ਭਾਈ ਵਰਿਆਮ ਸਿੰਘ ਹੁਰੀਂ ਇਨ੍ਹਾਂ ਦੀ ਉਡੀਕ ਵਿਚ ਬੈਠੇ ਸਨ।

ਇਨ੍ਹਾਂ ਦੇ ਪਿਤਾ ਭਾਈ ਜਗਤ ਸਿੰਘ ਨੇ ਬੜੇ ਜ਼ੋਰ ਨਾਲ ਆ ਕੇ ਮੋੜਿਆ ਕਿ ਤੂੰ ਜਥੇ ਨਾਲ ਨਾ ਜਾਹ, ਉਥੇ ਮਹੰਤ ਨੇ ਬੜੇ ਬੜੇ ਡਾਕੂ ਰਖੇ ਹੋਏ ਹਨ, ਪ੍ਰੰਤੂ ਆਪ ਨੇ ਕਿਸੇ ਗੱਲ ਦੀ ਪ੍ਰਵਾਹ ਨ ਕੀਤੀ। ਆਪਣੇ ਪਿਤਾ ਦਾ ਜੋੜਾ ਲਾਹ ਕੇ ਭੀ ਦੇ ਦਿੱਤਾ ਤੇ ਆਪ ਨੰਗੀਂ ਪੈਰੀਂ ਹੀ ਸਾਰਾ ਪੰਧ ਆਪਣੀ ਲਗਨ ਵਿਚ ਮਸਤ ਹੋ ਕੇ ਸਿੱਧੇ ਤੁਰੀ ਗਏ ਅਤੇ ਦੂਜੇ ਸਾਥੀਆਂ ਦੇ ਨਾਲ ਹੀ ਆਪਣਾ ਪਵਿੱਤਰ ਸੀਸ ਗੁਰ-ਚਰਨਾਂ ਵਿਚ ਆ ਭੇਟ ਕੀਤਾ।

ਗੁਰਦੁਆਰਾ ਕਮੇਟੀ ਸ੍ਰੀ ਨਨਕਾਣਾ ਸਾਹਿਬ ਦੇ ਪ੍ਰਤੀਨਿਧਾਂ ਨੇ ਇਨ੍ਹਾਂ ਦੇ ਪਿੰਡ ਘਰ ਜਾ ਕੇ ਸਹਾਇਤਾ ਲੈਣ ਲਈ ਬੜਾ ਜ਼ੋਰ ਲਾਇਆ, ਪਰ ਇਸ ਸਿਦਕੀ ਪ੍ਰਵਾਰ ਨੇ ਹੋਰ ਕਈ ਸ਼ਹੀਦੀ ਘਰਾਣਿਆਂ ਵਾਂਗ ਗੁਰਦੁਆਰੇ ਪਾਸੋਂ ਕਿਸੇ ਕਿਸਮ ਦੀ ਸਹਾਇਤਾ ਲੈਣੀ ਸਵੀਕਾਰ ਨ ਕੀਤੀ।

***

# ਬੰਡਾਲਾ ਬਚਨ ਸਿੰਘ ਵਾਲਾ ਚੱਕ ਨੰ: ੭੧ ਜ਼ਿਲ੍ਹਾ ਲਾਇਲਪੁਰ ਦੇ ਸ਼ਹੀਦ

## ਭਾਈ ਸੱਮਾਂ ਸਿੰਘ ਜੀ

ਸਾਕੇ ਤੋਂ ਹਫ਼ਤਾ ਕੁ ਪਹਿਲਾਂ ਭਾਈ ਲਛਮਣ ਸਿੰਘ ਅਤੇ ਭਾਈ ਈਸ਼ਰ ਸਿੰਘ ਜੀ ਧਾਰੋਵਾਲੀ ਇਸ ਚੱਕ ਵਿਚ ਆਏ ਅਤੇ ਸ੍ਰੀ ਨਨਕਾਣੇ ਸਾਹਿਬ ਦੇ ਗੁਰਦੁਆਰਾ ਸੁਧਾਰ ਹਿਤ ਸਿੰਘਾਂ ਨੂੰ ਨਾਮ ਲਿਖਾਉਣ ਲਈ ਪ੍ਰੇਰਨਾ ਕੀਤੀ। ਭਾਈ ਸੱਮਾਂ ਸਿੰਘ, ਭਾਈ ਪ੍ਰੀਤਮ ਸਿੰਘ, ਭਾਈ ਇੱਛਰ ਸਿੰਘ ਅਤੇ ਭਾਈ ਧਰਮ ਸਿੰਘ ਜੀ ਚਵ੍ਹਾਂ ਨੇ ਨਾਮ ਲਿਖਵਾ ਦਿੱਤੇ।

੯ ਫੱਗਣ ਵਾਲੇ ਦਿਨ ਸਵੇਰੇ ਘੋੜੀ 'ਤੇ ਸ: ਈਸ਼ਰ ਸਿੰਘ ਜੀ ਧਾਰੋਵਾਲੀ ਬੰਡਾਲਾ ਗੁਜਰ ਸਿੰਘ ਵਾਲਾ ਚੱਕ ਨੰ: ੭੦ ਨੂੰ ਜਾਂਦੇ ਹੋਏ ਪੱਕੀ ਕਰ ਗਏ ਕਿ ਭਾਈ ਸਾਹਿਬ ਜੀ, ਤੁਸੀਂ ਤਿਆਰ ਹੋ ਕੇ ਧਾਰੋਵਾਲੀ ਸ਼ਾਮ ਨੂੰ ਪੁੱਜ ਜਾਓ। ਇਨ੍ਹਾਂ ਦੇ ਪਿੱਛੋਂ ਫੇਰ ਦੁਪਹਿਰ ਨੂੰ ਭਾਈ ਗੁਰਚਰਨ ਸਿੰਘ ਜੀ ਪ੍ਰਾਈਵੇਟ ਸਕੱਤਰ ਭਾਈ ਲਛਮਣ ਸਿੰਘ ਜੀ ਬਾਈਸਿਕਲ 'ਤੇ ਆ ਕੇ ਹੋਰ ਤਾਗੀਦ ਕਰ ਗਏ। ਸਭ ਸਿੰਘਾਂ ਤਿਆਰੀ ਆਰੰਭ ਦਿੱਤੀ।

ਆਪ ਦਾ ਜਨਮ ਮਹੀਨਾ ਸਾਵਣ ਸੰ: ੧੯੫੩ ਬਿ: ਨੂੰ ਮਾਤਾ ਮਾਨ ਕੌਰ ਦੀ ਕੁੱਖੋਂ ਭਾਈ ਪਾਲਾ ਸਿੰਘ ਦੇ ਘਰ ਪਿਛਲੇ ਬੰਡਾਲੇ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਦੇ ਨਾਨਕੇ ਛੱਜਲਵਡੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਨ।

ਜਦ ਆਪ ਦੇ ਮਾਪੇ ਬਾਰ ਵਿਚ ਜ਼ਮੀਨ ਦੀ ਆਬਾਦੀ ਲਈ ਆ ਗਏ ਤਾਂ ਆਪ ਵੀ ਉਨ੍ਹਾਂ ਦੇ ਨਾਲ ਹੀ ਇਥੇ ਆ ਗਏ। ਪਿੰਡ ਦੇ ਗੁਰਦੁਆਰੇ ਵਿੱਚੋਂ ਪੰਜਾਬੀ ਪੜ੍ਹ ਕੇ ਮਹਾਰਾਜ ਦੇ ਚੰਗੇ ਪਾਠੀ ਹੋ ਗਏ। ਹੋਸ਼ ਸੰਭਾਲਣ 'ਤੇ ਪਿੰਡੋਂ ਹੀ ਅੰਮ੍ਰਿਤ ਛਕ ਲਿਆ।

ਆਪ ਦਾ ਕੱਦ ਲੰਮਾ, ਸਰੀਰ ਭਾਰਾ, ਅੱਖਾਂ ਬਿੱਲੀਆਂ, ਕੇਸ ਸੁਨਹਿਰੀ ਅਤੇ ਗੋਰਾ ਨਛੋਹ ਰੰਗ ਸੀ। ਸੋਹਣੇ ਕੱਦਾਵਰ ਭਰਵੇਂ ਤਾਕਤਵਾਰ ਜਵਾਨ ਸਨ। ਸਾਰੀ ਉਮਰ ਕੁਆਰੇ ਰਹੇ। ਮਾਪਿਆਂ ਦੇ ਯਤਨ ਕਰਨ 'ਤੇ ਭੀ ਆਪ ਨੇ ਵਿਆਹ ਨ

ਕਰਾਇਆ।

ਆਪ ਅੱਠ ਭੈਣ ਭਰਾ ਸਨ :- (੧) ਭਾਈ ਪ੍ਰੀਤਮ ਸਿੰਘ, (੨) ਭਾਈ ਮਿਤ ਸਿੰਘ, (੩) ਭਾਈ ਤੇਜਾ ਸਿੰਘ, (੪) ਭਾਈ ਕਰਮ ਸਿੰਘ, (੫) ਭਾਈ ਸੱਮਾਂ ਸਿੰਘ, (੬) ਭਾਈ ਪ੍ਰੇਮ ਸਿੰਘ, (੭) ਭਾਈ ਬਾਰਾ ਸਿੰਘ, (੮) ਬੀਬੀ ਇੰਦਰ ਕੌਰ।

ਆਪ ਦਾ ਸੁਭਾਅ ਬੜਾ ਹੀ ਮਸਤ ਜਿਹਾ ਸੀ। ਬਿਨਾਂ ਮਤਲਬ ਦੇ ਕੋਈ ਗੱਲ ਨਾ ਕਰਨੀ। ਜਰਮਨ ਦੀ ਲੜਾਈ ਸਮੇਂ ਪਲਟਨ ਨੰਬਰ ੯੨ ਵਿਚ ਭਰਤੀ ਹੋ ਗਏ। ਚਾਰ ਕੁ ਸਾਲ ਨੌਕਰੀ ਕਰ ਕੇ ਨਾਮ ਕਟਾ ਲਿਆ। ਆਪ ਨੇ ਤੇ ਭਾ: ਪ੍ਰੀਤਮ ਸਿੰਘ ਦੋਹਾਂ ਨੇ ਸ਼ਹੀਦੀ ਲਈ ਨਾਮ ਲਿਖਾਏ ਹੋਏ ਸਨ। ਪਰ ੯ ਫੱਗਣ ਵਾਲੇ ਦਿਨ ਜਦ ਸੱਦਾ ਪੁੱਜਾ ਤਾਂ ਭਾਈ ਪ੍ਰੀਤਮ ਸਿੰਘ ਜੀ ਵਾਂਢੇ ਗਏ ਹੋਏ ਸਨ ਅਤੇ ਉਨ੍ਹਾਂ ਦੀ ਥਾਂ ਭਾਈ ਬਾਰਾ ਸਿੰਘ ਤਿਆਰ ਹੋ ਕੇ ਚਲੇ ਗਏ। ਆਪ ਨੇ ਇਸ ਨਗਰ ਦੇ ਬਾਕੀ ਤਿੰਨਾਂ ਸਿੰਘਾਂ ਦੇ ਨਾਲ ਹੀ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਸ਼ਹੀਦੀ ਪ੍ਰਾਪਤ ਕੀਤੀ[੧]।

## ਭਾਈ ਬਾਰਾ ਸਿੰਘ ਜੀ

ਆਪ ਭਾਈ ਸੱਮਾਂ ਸਿੰਘ ਹੁਰਾਂ ਦੇ ਸਕੇ ਛੋਟੇ ਭਰਾ ਸਨ। ਆਪ ਦਾ ਜਨਮ ੮ ਕੱਤਕ ਸੰ: ੧੯੬੦ ਬਿ: ਨੂੰ ਪਿਛਲੇ ਬੰਡਾਲੇ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਤੇਰਾਂ ਕੁ ਸਾਲ ਦੀ ਉਮਰ ਵਿਚ ਆਪ ਨੂੰ ਖ਼ਾਲਸਾ ਪ੍ਰਚਾਰਕ ਵਿਦਿਆਲਾ ਸ੍ਰੀ ਤਰਨ ਤਾਰਨ ਵਿਚ ਧਾਰਮਿਕ ਪੜ੍ਹਾਈ ਲਈ ਦਾਖ਼ਲ ਕਰਵਾ ਦਿੱਤਾ ਗਿਆ। ਇਥੇ ਆਸ਼ਰਮ ਵਿਚ ਹੀ ਆਪ ਨੇ ਅੰਮ੍ਰਿਤ ਛਕਿਆ। ਬੜੀ ਲਗਨ ਤੇ ਮਿਹਨਤ ਨਾਲ ਵਾਜਾ ਜੋੜੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਨਾ ਸਿੱਖ ਲਿਆ। ਆਪ ਸਾਰੀ ਉਮਰ ਕੁਆਰੇ ਹੀ ਰਹੇ।

## ਬਾਬੇ ਦੀ ਅੱਲ ਪੈਣੀ

ਆਪ ਜਦ ਇਥੇ ਪੜ੍ਹਦੇ ਸਨ ਤਾਂ ਅਨਦਾੜ੍ਹੀਏ ਹੀ ਸਨ, ਪ੍ਰੰਤੂ ਉੱਚ ਆਚਰਨ, ਭਜਨੀਕ ਬਿਰਤੀ ਅਤੇ ਗੁਰਮੁਖ ਸੁਭਾਅ ਹੋਣ ਦੇ ਕਾਰਨ ਇਨ੍ਹਾਂ ਨੂੰ ਸਾਰੇ ਵਿਦਿਆਰਥੀ ਅਤੇ ਸਟਾਫ਼ ਦੇ ਮੈਂਬਰ ਬਾਬਾ ਬਾਰਾ ਸਿੰਘ ਜੀ ਕਰ ਕੇ ਸੱਦਦੇ

---

*੧ ਕਮੇਟੀ ਨੇ ਦੋਹਾਂ ਭਰਾਵਾਂ ਦਾ ੬੨) ਕਰਜ਼ਾ ਉਤਾਰਿਆ ਅਤੇ ਮਾਤਾ ਮਾਨ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ੧੭-੫-੨੧ ਤੋਂ ੭-੭-੩੧ ਤਕ ੧੦੫੭) ਰੁਪਏ ਜੋੜ ਹੈ। ਇਸੇ ਤਾਰੀਖ਼ ਮਾਤਾ ਜੀ ਦਾ ਅਕਾਲ ਚਲਾਣਾ ਹੋ ਜਾਣ 'ਤੇ ਪੈਨਸ਼ਨ ਬੰਦ ਹੋ ਗਈ।*

ਸਨ। ਆਪ ਨੇ ਇਥੇ ਤਿੰਨ ਕੁ ਸਾਲ ਵਿਦਿਆ ਪ੍ਰਾਪਤ ਕੀਤੀ। ਬਹੁਤੀ ਰੁਚੀ ਨਾਮ-ਅਭਿਆਸ ਵੱਲ ਹੋਣ ਕਰਕੇ ਪੜ੍ਹਾਈ ਵਿਚ ਹਮੇਸ਼ਾਂ ਵਿਚਲਾ ਮੇਲ ਹੀ ਰਹਿੰਦੇ ਸਨ।

ਆਸ਼ਰਮ ਵਿਚ ਪ੍ਰਬੰਧਕ ਸਭ ਤੋਂ ਇਤਬਾਰੀ ਲੜਕੇ ਨੂੰ ਛੋਟੇ ਲੜਕਿਆਂ ਦੀ ਬੈਰਕ ਦਾ ਜਥੇਦਾਰ ਬਣਾਉਂਦੇ ਸਨ। ਆਪ ਛੋਟੇ ਲੜਕਿਆਂ ਦੀ ਬੈਰਕ ਦੇ ਜਥੇਦਾਰ ਹੁੰਦੇ ਸਨ।

ਸੁਭਾਅ ਗੰਭੀਰ ਤੇ ਚੁੱਪ-ਚਾਪ ਰਹਿਣ ਵਾਲਾ ਸੀ। ਅਜਿਹਾ ਰਸੀਲਾ ਦਿਲ ਖਿੱਚੂ ਕੀਰਤਨ ਕਰਨਾ ਕਿ ਠੱਠ ਬੰਨ੍ਹ ਦਿਆ ਕਰਨਾ। ਗੁਰਬਾਣੀ ਦੇ ਨਿਤਨੇਮੀ, ਰਹਿਤ ਮਰਯਾਦਾ ਵਿਚ ਪੱਕੇ। ਆਮ ਵਿਦਿਆਰਥੀਆਂ ਵਿਚ ਹਰ ਗੱਲੇ ਬੜੇ ਸਚਿਆਰ ਮਿਥੇ ਜਾਂਦੇ ਸਨ। ਕੱਦ ਦਰਮਿਆਨਾ, ਸਰੀਰ ਗੁੰਦਿਆ ਹੋਇਆ। ਰੰਗ ਕਣਕ ਭਿੰਨਾਂ, ਅੱਖਾਂ ਹਰਨ ਵਾਂਗ ਚਮਕੀਲੀਆਂ। ਉਂਵ ਚੇਹਰਾ-ਮੋਹਰਾ ਵਾਹਵਾ ਸੁਨੱਖਾ ਹੁੰਦਾ ਸੀ।

## ਸ਼ਹੀਦੀ ਰੰਗਣ

ਆਪ ਅਜੇ ਪੜ੍ਹਦੇ ਹੀ ਸਨ ਕਿ ਅਖ਼ਬਾਰਾਂ ਵਿਚ ਛਪਿਆ ਕਿ ਕਿਸੇ ਦੁਸ਼ਟ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬੀੜ ਅੱਗ ਲਾ ਕੇ ਸਾੜ ਦਿੱਤੀ ਹੈ। ਆਪ ਅੰਦਰ ਧਰਮ ਨੇ ਜੋਸ਼ ਮਾਰਿਆ ਅਤੇ ਉਸ ਨੀਚ ਦੀ ਸੁਧਾਈ ਕਰਨ ਲਈ ਤਰਨ ਤਾਰਨ ਤੋਂ ਹੀ ਸ਼ਹੀਦੀ ਦੇਣ ਲਈ ਤਿਆਰੇ ਕਰ ਲਏ। ਪਰ ਇਥੋਂ ਦੇ ਪ੍ਰਬੰਧਕਾਂ ਨੇ ਰੋਕ ਲਿਆ। ਜਦ ਸ੍ਰੀ ਤਰਨ ਤਾਰਨ ਦਾ ਸ਼ਹੀਦੀ ਸਾਕਾ ਹੋਣ ਲੱਗਾ ਤਾਂ ਆਪ ਨੇ ਸ਼ਹੀਦੀ ਲਈ ਬੜੀ ਕੋਸ਼ਿਸ਼ ਕੀਤੀ ਪਰ ਆਸ਼ਰਮ ਦੇ ਪ੍ਰਬੰਧਕਾਂ ਨੇ ਜਾਣੋਂ ਰੋਕ ਲਿਆ ਅਤੇ ਇਕ ਕੋਠੜੀ ਵਿਚ ਬੰਦ ਕਰ ਕੇ ਬਾਹਰੋਂ ਜੰਦਰਾ ਠੋਕ ਛੱਡਿਆ। ਆਪ ਨੇ ਜਦੋਂ ਭੀ ਵਿਦਿਆਰਥੀਆਂ ਨਾਲ ਇਕੱਲੇ ਹੋਣਾ ਤਾਂ ਇਹ ਗੱਲ ਅਨੇਕਾਂ ਵਾਰ ਸਭ ਨੂੰ ਆਖਣੀ ਕਿ ਕੋਈ ਗੱਲ ਨਹੀਂ, ਜੇ ਇਥੇ ਸੀਸ ਗੁਰੂ ਲੇਖੇ ਨਹੀਂ ਲੱਗਾ, ਪਰ ਮੈਂ ਸ੍ਰੀ ਨਨਕਾਣੇ ਸਾਹਿਬ ਜਾ ਕੇ ਜ਼ਰੂਰ ਸ਼ਹੀਦ ਹੋ ਜਾਣਾ ਹੈ। ਸੋ ਅਕਾਲ ਪੁਰਖ ਦੇ ਹੁਕਮ ਅੰਦਰ ਏਸੇ ਤਰ੍ਹਾਂ ਹੀ ਹੋਇਆ ਅਤੇ ਇਸ ਜੋਸ਼ੀਲੇ ਨੌਜਵਾਨ ਸਿਦਕੀ ਸਿੱਖ ਦੇ ਭਵਿੱਖਤ ਵਾਕ ਪੂਰੇ ਹੋ ਕੇ ਹੀ ਰਹੇ।

ਆਪ ਨੂੰ ਜੰਦਰਾ ਖੋਲ੍ਹ ਕੇ ਜਦ ਕੋਠੜੀ ਵਿਚੋਂ ਬਾਹਰ ਕੱਢਿਆ ਤਾਂ ਆਪ ਨੇ ਆਪਣੇ ਵੱਡੇ ਭਰਾ ਭਾਈ ਪ੍ਰੀਤਮ ਸਿੰਘ ਨੂੰ ਪਿੰਡ ਚਿੱਠੀ ਲਿਖੀ ਕਿ ਗੁਰੂ ਕ੍ਰਿਪਾ ਨਾਲ ਦੋ ਵੇਰ ਸ਼ਹੀਦੀ ਦਾ ਸਮਾਂ ਬਣਿਆ ਸੀ, ਪਰ ਇਥੋਂ ਦੇ ਪ੍ਰਬੰਧਕਾਂ ਨੇ ਮੇਰੇ ਹੱਥੋਂ ਇਹ ਦੋਵੇਂ ਸੁਨਹਿਰੀ ਮੌਕੇ ਗੁਆ ਦਿੱਤੇ ਹਨ। ਆਪ ਆਗਿਆ ਦਿਓ ਤਾਂ ਘਰ ਨੂੰ

ਆ ਜਾਵਾਂ। ਜਿਸ ਧਾਰਮਿਕ ਆਸ਼ਰਮ ਦੇ ਪ੍ਰਬੰਧਕ ਸ਼ਹੀਦੀ ਵਰਗੀ ਪਵਿੱਤਰ ਦਾਤ ਤੋਂ ਰੋਕਦੇ ਹਨ, ਮੈਂ ਉਥੋਂ ਹੋਰ ਕੀ ਸਿਖਿਆ ਲੈਣੀ ਹੈ! ਮੇਰਾ ਚਿਤ ਇਥੋਂ ਦੀ ਪੜ੍ਹਾਈ ਤੋਂ ਬਿਲਕੁਲ ਉਪਰਾਮ ਹੋ ਗਿਆ ਹੈ।

ਆਪ ਦੇ ਭਰਾਤਾ ਜੀ ਨੇ ਮੋੜਵੀਂ ਡਾਕੇ ਚਿੱਠੀ ਦਾ ਉੱਤਰ ਦਿੱਤਾ ਕਿ ਜੇ ਪੜ੍ਹਾਈ ਨੂੰ ਚਿਤ ਨਹੀਂ ਕਰਦਾ ਤਾਂ ਘਰ ਨੂੰ ਆ ਜਾਓ। ਆਪ ਚਿੱਠੀ ਪੁੱਜਦੇ ਸਾਰ ਹੀ ਸਾਕੇ ਤੋਂ ਚਾਰ ਕੁ ਦਿਨ ਪਹਿਲਾਂ ਪਿੰਡ ਪੁੱਜ ਗਏ। ਘਰ ਵਿਚ ਬਹਿ ਕੇ ਆਪ ਦੇ ਭਰਾ ਭਾਈ ਪ੍ਰੀਤਮ ਸਿੰਘ ਨੇ ਸਮਝਾਇਆ ਕਿ ਬਾਰਾ ਸਿੰਘਾ, ਸ਼ਹੀਦੀ ਵਿੱਚੋਂ ਕੀ ਲੈਣਾ ਹੈ? ਜੇ ਪੁੱਜ ਆਉਂਦੀ ਹੈ ਤਾਂ ਰੱਬ ਦੀ ਬੰਦਗੀ ਕਰ। ਆਖਣ ਲੱਗੇ, ਭਰਾ ਜੀ, ਤੁਹਾਨੂੰ ਪਤਾ ਨਹੀਂ,ਬੰਦਗੀ ਵੱਡੀ ਮੁਸ਼ਕਲ ਕਾਰ ਹੈ। ਸਾਰੀ ਉਮਰ ਘਾਲਣਾ ਘਾਲ ਕੇ ਤਪੱਸਿਆ ਕਰਨੀ ਪੈਂਦੀ ਹੈ। ਫੇਰ ਜੇ ਕਿਧਰੇ ਜ਼ਰਾ ਕੁ ਹੰਕਾਰ ਨੇ ਪਲਸੇਟਾ ਮਾਰਿਆ ਤਾਂ ਸਾਰੀ ਕੀਤੀ ਕਤਰੀ ਹੀ ਅਵਿਰਥਾ ਚਲੀ ਜਾਂਦੀ ਹੈ। ਸ਼ਹੀਦੀ ਦੀਆਂ ਬਾਜ਼ੀਆਂ ਤਾਂ ਸਿਰ ਤਕ ਹੀ ਹੁੰਦੀਆਂ ਹਨ। ਦੋ-ਮਿੰਟੀ ਕਾਰ ਹੈ, ਕੇਵਲ ਸਿਦਕ ਤੇ ਭਰੋਸੇ ਦੀ ਲੋੜ ਹੈ। ਗੁਰੂ ਆਸਰੇ ਉਹ ਭੀ ਕਾਇਮ ਰਹੇਗਾ।

ਚਾਰੇ-ਪੰਜੇ ਦਿਨ ਨੇਮ ਨਾਲ ਗੁਰਦੁਆਰੇ ਮਨਮੋਹਣਾ ਕੀਰਤਨ ਕਰਦੇ ਰਹੇ। ਭਰਾਵਾਂ ਨੂੰ ਬੜੇ ਰਸੀਲੇ ਲਫ਼ਜ਼ਾਂ ਵਿਚ ਪ੍ਰੇਰਨਾ ਕੀਤੀ, ਕਿ ਗੁਰਦੁਆਰਾ ਆਬਾਦ ਕਰ ਕੇ ਚੰਗਾ ਗ੍ਰੰਥੀ ਰਖੋ ਤਾਂ ਜੋ ਧਰਮ ਦਾ ਪ੍ਰਚਾਰ ਹੋਵੇ ਤੇ ਸਾਡਾ ਗੁਰੂ-ਘਰ ਨਾਲ ਪਿਆਰ ਵਧੇ।

ਜਦ ਭਾਈ ਈਸ਼ਰ ਸਿੰਘ ਜੀ ਧਾਰੋਵਾਲੀ ਨੇ ਸੁਨੇਹਾ ਦਿੱਤਾ ਤਾਂ ਭੱਜ ਕੇ ਆਪਣੀ ਮਾਤਾ ਪਾਸ ਚਲੇ ਗਏ। ਹੱਥ ਜੋੜ ਕੇ ਬੇਨਤੀ ਕੀਤੀ ਕਿ ਮਾਂ ਜੀ, ਆਗਿਆ ਦਿਓ ਤਾਂ ਭਰਾ ਪ੍ਰੀਤਮ ਸਿੰਘ ਦੀ ਥਾਂ ਮੈਂ ਸ਼ਹੀਦੀ ਦੀ ਪਵਿੱਤਰ ਦਾਤ ਪ੍ਰਾਪਤ ਕਰ ਲਵਾਂ? ਮਾਂ ਨੇ ਹੱਸ ਕੇ ਆਖਿਆ ਕਿ ਬੱਚਾ ਜੇ ਤੇਰੀ ਖੁਸ਼ੀ ਸ਼ਹੀਦੀ ਦੀ ਹੈ, ਤਾਂ ਜੰਮ-ਜੰਮ ਚਲਾ ਜਾਹ, ਤੇ ਜੇ ਤੇਰਾ ਅੰਦਰੋਂ ਅਜੇ ਦਿਲ ਨਹੀਂ ਕਰਦਾ ਤਾਂ ਫੇਰ ਮੈਂ ਜ਼ੋਰੋ ਜ਼ਬਰੀ ਨਹੀਂ ਤੋਰਦੀ, ਮੇਰੇ ਵੱਲੋਂ ਤੈਨੂੰ ਖੁੱਲ੍ਹੀ ਛੁੱਟੀ ਹੈ, ਜਿਵੇਂ ਮਨ ਆਵੇ ਕਰ।

## ਜ਼ਾਤ ਮਲੂਕ ਕਿ ਰਹਿਤ?

ਮੁੱਢੋਂ ਹੀ ਕਰੜੀ ਜਟਕੀ ਕਾਰ ਵਿਚ ਨ ਪੈਣ ਦੇ ਕਾਰਨ ਆਪ ਦਾ ਸਰੀਰ ਬੜਾ ਸੁਖ-ਰਹਿਣਾ ਅਤੇ ਮਲੂਕੜਾ ਜਿਹਾ ਹੋ ਗਿਆ ਸੀ। ਜਿਸ ਦਿਨ ਆਪ ਤਰਨ ਤਾਰਨੋਂ ਘਰ ਨੂੰ ਵਾਪਸ ਆਉਂਦੇ ਹਨ ਤਾਂ ਸਲਾਰ ਵਾਲੇ ਸਟੇਸ਼ਨੋਂ ਉਤਰ ਕੇ ਸ਼ਾਮ ਤਕ ਮਸਾਂ ੧੨ ਘੰਟਿਆਂ ਵਿਚ ਅੱਠ ਕੋਹ ਪੈਂਡਾ ਮੁਕਾਉਂਦੇ ਹਨ। ਪੈਰਾਂ ਨੂੰ ਛਾਲੇ ਪੈ ਗਏ, ਉਪੱਰੋਂ ਪੱਬਾਂ ਦੀ ਛੱਤ ਸੁੱਜ ਗਈ ਪਰ ਜਿਸ ਦਿਨ ਆਪ ਇੱਥੋਂ ਸ਼ਹੀਦੀ ਲਈ

ਤੁਰਦੇ ਹਨ, ਤਾਂ ਉਹੋ ਸੋਹਲ ਗਭਰੂ ਗੁਰੂ ਆਸਰੇ ਦਸਾਂ ਘੰਟਿਆਂ ਵਿਚ ਵੀਹ ਕੋਹ ਪੈਂਡਾ ਕਰ ਕੇ ਸ਼ਹੀਦੀ ਸਮੇਂ ਸੂਰਜ ਦੀ ਟਿੱਕੀ ਨਾਲ ਨਨਕਾਣੇ ਸਾਹਿਬ ਪੁੱਜ ਜਾਂਦਾ ਹੈ। ਇਹ ਸਭ ਬਰਕਤਾਂ ਸਤਿਗੁਰ ਸੱਚੇ ਪਾਤਸ਼ਾਹ ਦੀਆਂ ਆਪਣੀਆਂ ਹਨ।

ਜਿਸ ਵੇਲੇ ਵਡ-ਭਾਗਣ ਮਾਂ ਨੂੰ ਦੋਹਾਂ ਪੁੱਤਰਾਂ ਦੀ ਸ਼ਹੀਦੀ ਦੀ ਪਿੰਡ ਖ਼ਬਰ ਪੁੱਜਦੀ ਹੈ, ਤਾਂ ਸਿਦਕਵਾਨ ਮਾਤਾ ਨੇ ਇਕ ਹੰਝੂ ਭੀ ਨਹੀਂ ਕੇਰਿਆ। ਬੜੀ ਦ੍ਰਿੜ੍ਹਤਾ ਤੇ ਭਰੋਸੇ ਨਾਲ ਗੁਰਦੁਆਰੇ ਜਾ ਕੇ ਕੜਾਹ ਪ੍ਰਸ਼ਾਦ ਕਰਾਇਆ ਅਤੇ ਗ੍ਰੰਥੀ ਸਿੰਘ ਪਾਸੋਂ ਅਰਦਾਸ ਕਰਾਈ, ਕਿ ਹੇ ਸਤਿਗੁਰੂ ਸੱਚੇ ਪਾਤਸ਼ਾਹ, ਤੇਰੀ ਕ੍ਰਿਪਾ ਨਾਲ ਅੱਜ ਮੈਥੋਂ ਤੇਰੀ ਅਮਾਨਤ ਅਦਾ ਹੋਈ ਹੈ ਤੇ ਇਨ੍ਹਾਂ ਬੱਚਿਆਂ ਨੇ ਮੇਰੀ ਕੁੱਖ ਸਫਲੀ ਕੀਤੀ ਹੈ, ਆਪ ਕ੍ਰਿਪਾਲਤਾ ਕਰੋ ਤੇ ਇਨ੍ਹਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ੋ !

## ਭਾਈ ਇੱਛਰ ਸਿੰਘ ਜੀ

ਆਪ ਸੰਮਤ ੧੯੩੪ ਬਿ: ਵਿਚ ਮਾਤਾ ਹੁਕਮੀ ਦੀ ਕੁੱਖੋਂ ਭਾਈ ਸੰਤ ਸਿੰਘ ਦੇ ਘਰ ਪਿਛਲੇ ਬੰਡਾਲੇ ਜ਼ਿਲ੍ਹਾ ਅੰਮ੍ਰਿਤਸਰ ਵਿਚ ਪੈਦਾ ਹੋਏ। ਆਪਣੇ ਪਿੰਡੋਂ ਹੀ ਪੰਜ ਜਮਾਤਾਂ ਉਰਦੂ ਦੀਆਂ ਪੜ੍ਹ ਲਈਆਂ। ਆਪ ਚਾਰ ਭਰਾ ਸਨ :- ੧. ਭਾਈ ਉੱਤਮ ਸਿੰਘ, ੨. ਭਾਈ ਇੱਛਰ ਸਿੰਘ, ੩. ਭਾਈ ਆਲਾ ਸਿੰਘ, ੪. ਭਾਈ ਧਰਮ ਸਿੰਘ।

੧੨ ਕੁ ਸਾਲ ਦੀ ਉਮਰ ਵਿਚ ਇਥੇ ਮੁਰੱਬਿਆਂ ਵਿਚ ਆ ਗਏ। ਆਪ ਦੀ ਪਹਿਲੀ ਸ਼ਾਦੀ ਪਿੰਡ ਅਮੀਂ ਸ਼ਾਹ ਖਾਲੜੇ, ਜ਼ਿਲ੍ਹਾ ਲਾਹੌਰ ਵਿਚ ਹੋਈ, ਪਰ ਸਿੰਘਣੀ ਮੁਕਲਾਵਾ ਲਿਆਉਣ ਤੋਂ ਪਹਿਲਾਂ ਹੀ ਪੂਰੀ ਹੋ ਗਈ। ਝਬਦੇ ਹੀ ਦੂਜੀ ਸ਼ਾਦੀ ਭਾਈ ਮਾਨ ਸਿੰਘ ਦੀ ਸਪੁੱਤਰੀ ਬੀਬੀ ਮੰਗਲੀ ਨਾਲ ਚੱਕ ਨੰਬਰ ੪੩ ਗਾਜ਼ੀ-ਘਕੇ ਹੋ ਗਈ, ਜਿਸ ਦੀ ਕੁੱਖੋਂ ਚਾਰ ਬੱਚੇ ਪੈਦਾ ਹੋਏ:- ੧. ਭਾਈ ਸੁਜਾਨ ਸਿੰਘ, ੨. ਭਾਈ ਭਾਗ ਸਿੰਘ, ੩. ਗੁਰਮੇਜ ਕੌਰ, ੪. ਭਾਈ ਜੋਗਿੰਦਰ ਸਿੰਘ।

ਆਪ ਗੁਰੂ-ਘਰ ਦੇ ਬੜੇ ਹੀ ਪ੍ਰੇਮੀ ਸਨ। ਕੋਈ ਅਟੇ-ਸਟੇ ਬੱਤੀ ਕੁ ਸਾਲ ਦੀ ਉਮਰ ਵਿਚ ਗੁਰਮੁਖੀ ਪੜ੍ਹਨ ਲੱਗ ਪਏ। ਥੋਹੜੇ ਚਿਰ ਵਿਚ ਹੀ ਸੋਹਣੀ ਗੁਰਮੁਖੀ ਸਿਖ ਲਈ। ਚਾਰ ਬਾਣੀਆਂ ਕੰਠ ਕੀਤੀਆਂ ਪਰ ਗੁਟਕੇ ਤੋਂ ਹਰ ਰੋਜ਼ ਨੇਮ ਨਾਲ ਸੱਤਾਂ ਬਾਣੀਆਂ ਦਾ ਪਾਠ ਕਰਨਾ। ਬੜੇ ਪ੍ਰੇਮ ਨਾਲ ਝੂੰਮ-ਝੂੰਮ ਕੇ ਆਸਾ ਦੀ ਵਾਰ ਪੜ੍ਹਨੀ। ਆਪ ਨੇ ਵਡੇਰੀ ਉਮਰੇ ਹੀ ਭਾਈ ਲਛਮਣ ਸਿੰਘ ਹੁਰਾਂ ਦੇ ਜਥੇ ਪਾਸੋਂ ਅੰਮ੍ਰਿਤ ਛਕਿਆ ਸੀ। ਆਪ ਦਾ ਕੱਦ ਮਧਰਾ, ਰੰਗ ਪੱਕਾ ਸੌਲਾ ਅਤੇ ਸਰੀਰ

ਦਰਮਿਆਨਾ ਤਾਕਤਵਰ ਸੀ।

## ਸ਼ਹੀਦੀ ਲਈ ਤਿਆਰੇ

ਆਪ ਦੇ ਭਤੀਜੇ ਦਾ ਵਿਆਹ ਸੀ। ਖ਼ਰਾਸ 'ਤੇ ਆਟਾ ਪੀਂਹਦੇ ਸਨ। ਸ਼ਹੀਦੀਆਂ ਲਈ ਮੇਵੜੇ ਨੇ ਆ ਚਿੱਠੀ ਦਿੱਤੀ। ਆਪ ਨੂੰ ਪਹਿਲਾਂ ਹੀ ਸ਼ਹੀਦੀਆਂ ਦੇ ਚੱਾ ਚੜ੍ਹੇ ਹੋਏ ਸਨ। ਚਵ੍ਹਾਂ ਜਣਿਆਂ ਨੇ ਸ਼ਾਹ ਕੋਟੋਂ ਕਾਲੇ ਦਸਤਾਰੇ ਰੰਗਾ ਕੇ ਰਖੇ ਹੋਏ ਸਨ। ਪਤਨੀ ਨੂੰ ਆਵਾਜ਼ ਮਾਰ ਕੇ ਆਖਦੇ ਹਨ ਕਿ ਦਹੀਂ ਦਿਓ, ਕੇਸੀਂ ਅਸ਼ਨਾਨ ਕਰਨਾ ਹੈ। ਪਤਨੀ ਨੇ ਆਖਿਆ ਕਿ ਪਹਿਲਾਂ ਆਟਾ ਤੇ ਘਰ ਮੰਗਾ ਲਓ! ਆਖਦੇ ਨੇ ਕਿ ਆਟਾ ਆਪੇ ਚੌਂਕੀਦਾਰ ਲੈ ਆਉਣਗੇ, ਅਸੀਂ ਜਿਸ ਧਰਮ ਦੇ ਕੰਮ ਲਈ ਜਾਣਾ ਹੈ, ਉਸ ਲਈ ਰੋਕਾਂ ਨਾ ਪਾਓ। ਦਹੀਂ ਟਹਿਲਦੇ ਟਹਿਲਦੇ ਕੇਸ ਹਰੇ ਕਰ ਰਹੇ ਹਨ। ਮਹਿਰੀ ਪਾਣੀ ਦਾ ਘੜਾ ਦੇਣ ਆਈ, ਉਸ ਨੂੰ ਪੱਕੀ ਕਰ ਕੇ ਅੰਦਰੋਂ ਛੋਲੇ ਕੱਢ ਕੇ ਦਿੱਤੇ ਕਿ ਛੇਤੀ ਅੱਖ ਦੇ ਫੋਰੇ ਵਿਚ ਭੁੰਨ ਦੇਹ, ਦੇਰ ਨਹੀਂ ਲਾਉਣੀ! ਉਸੇ ਮਹਿਰੀ ਦੇ ਮੁੰਡੇ ਨੂੰ ਸੁਨੇਹਾ ਦਿਤਾ ਕਿ ਬਾਹਰੋਂ ਝੱਟ-ਝਟ ਭਾਈ ਧਰਮ ਸਿੰਘ ਨੂੰ ਘਰ ਵੱਲੇ ਘਲਾ ਦੇਣਾ। ਸੁਨੇਹਾ ਪੁੱਜਣ ਦੀ ਦੇਰ ਸੀ, ਉਹ ਉਸੇ ਵੇਲੇ ਘਰ ਨੂੰ ਆ ਗਿਆ। ਉਸ ਨੂੰ ਆਖਿਆ ਕਿ ਅੱਧਾ ਦਹੀਂ ਮੱਘੇ ਵਿਚ ਬਚਿਆ ਪਿਆ ਹੈ ਤੇ ਕੁਝ ਚਾਟੀ ਵਿਚੋਂ ਲੱਸੀ ਪਾ ਲੈ ਤੇ ਕੇਸੀਂ ਅਸ਼ਨਾਨ ਕਰ ਲੈ, ਸ਼ਹੀਦੀਆਂ ਲਈ ਜਾਣਾ ਹੈ। ਜ਼ਰਾ ਸਰੀਰ ਨਸੂਗੇ ਹੋ ਜਾਣ ਤਾਂ ਚੰਗਾ ਹੈ। ਉਸ ਨੇ ਭੀ ਕੇਸੀਂ ਅਸ਼ਨਾਨ ਕਰ ਲਿਆ। ਦੋਹਾਂ ਅੰਮਾਂ-ਜਾਏ ਵੀਰਾਂ ਨੇ ਨਵੇਂ ਖੱਦਰ ਦੇ ਕਪੜੇ ਪਹਿਨ ਲਏ। ਖ਼ੁਸ਼ੀ ਵਿਚ ਪੈਰ ਭੋਂ 'ਤੇ ਨਹੀਂ ਪੈਂਦਾ ਸੀ। ਦੋਵੇਂ ਭਰਾ ਭਾਈ ਸੱਮਾਂ ਸਿੰਘ ਨੂੰ ਸੱਦਣ ਚਲੇ ਗਏ। ਉਸ ਨੇ ਆਖਿਆ ਕਿ ਤੁਸੀਂ ਚੱਲ ਕੇ ਅੰਨ-ਪਾਣੀ ਦਾ ਆਹਰ ਕਰਾਓ, ਮੈਂ ਭੀ ਤੁਹਾਡੇ ਮਗਰੇ-ਮਗਰ ਆਉਂਦਾ ਹਾਂ। ਘਰ ਆਉਂਦਿਆਂ ਹੀ ਕਾੜ੍ਹਣੀ ਵਿੱਚੋਂ ਦੁੱਧ ਕੱਢ ਕੇ ਠੰਢਾ ਪਾ ਦਿੱਤਾ। ਇਹ ਅਜੇ ਦੁੱਧ ਥਾਲੀ ਵਿਚ ਪਾਣੀ ਪਾ ਕੇ ਠੰਢਾ ਹੀ ਕਰਦੇ ਹਨ, ਜੋ ਭਾਈ ਸੱਮਾਂ ਸਿੰਘ ਭੀ ਬੁੱਲ੍ਹੀਆਂ ਵਿਚ ਮੁਸਕਰਾਉਂਦਾ ਆ ਗਿਆ। ਹੱਛਾ! ਦੁੱਧ ਛਕਣ ਲਗੇ ਜੇ? ਹਾਹੋ, ਆਜਾ ਤੂੰ ਭੀ ਘੁੱਟ ਛਕ ਲੈ। ਨਹੀਂ ਭਈ ਤੁਸੀਂ ਪੀਓ। ਮੈਂ ਭੀ ਕੇਸੀਂ ਅਸ਼ਨਾਨ ਕਰ ਲਵਾਂ, ਕਿਤੇ ਠੰਢਾ-ਤੱਤਾ ਹੋ ਕੇ ਅਜੀਰਿਆ ਹੀ ਨ ਜਾਵਾਂ! ਚੰਗਾ ਤੇਰੀ ਮਰਜ਼ੀ, ਏਨੀ ਗੱਲ ਆਖ ਕੇ ਇਨ੍ਹਾਂ ਦੋਹਾਂ ਭਰਾਵਾਂ ਨੇ ਛੱਨਾਂ ਛੱਨਾਂ ਦੁੱਧ ਦਾ ਪੀ ਲਿਆ। ਉਚਰਾਂ ਨੂੰ ਉਹ ਭੀ ਕੇਸੀਂ ਅਸ਼ਨਾਨ ਕਰ ਕੇ ਖੰਘੂਰੇ ਮਾਰਦਾ ਆ ਗਿਆ।

# ਭੂਆ ਦਾ ਰੋਕਣਾ

ਵਿਆਹ ਤੋਂ ਕੁਝ ਅਗੇਤਰਾ ਹੀ ਮੇਲ ਆਇਆ ਹੋਇਆ ਸੀ। ਉਸ ਵਿਚ ਆਪ ਦੇ ਭੂਆ ਜੀ ਭੀ ਆਏ ਹੋਏ ਸਨ। ਉਨ੍ਹਾਂ ਨੇ ਆਖਿਆ ਕਿ ਅਸੀਂ ਤੁਹਾਡੇ ਪਾਸ ਵਿਆਹ 'ਤੇ ਆਏ ਹਾਂ ਤੇ ਤੁਸੀਂ ਨਨਕਾਣੇ ਸਾਹਿਬ ਨੂੰ ਤੁਰ ਪੈਣ ਲੱਗੇ ਜੇ! ਇਹ ਵਾਹਵਾ ਸੋਹਣੀ ਗੱਲ ਹੈ! ਤੁਹਾਡੇ ਘਰ ਵਿਆਹ ਹੈ ਤੁਹਾਨੂੰ ਇਸ ਵੇਲੇ ਏਦਾਂ ਕਰਨਾ ਠੀਕ ਨਹੀਂ ਹੈ। ਹੋਰ ਭੀ ਕਈ ਗੱਲਾਂ ਕਰਕੇ ਰੋਕਣ ਦੀ ਕੋਸ਼ਿਸ਼ ਕੀਤੀ, ਪਰ ਇਨ੍ਹਾਂ ਸਾਫ਼ ਉੱਤਰ ਦਿੱਤਾ ਕਿ ਭੂਆ ਜੀ, ਹੋਰ ਤੁਹਾਡੀਆਂ ਸੌ ਗੱਲਾਂ ਮੰਨਾਂਗੇ, ਪਰ ਨਨਕਾਣੇ ਸਾਹਿਬ ਦੀਆਂ ਸ਼ਹੀਦੀਆਂ ਤੋਂ ਨਹੀਂ ਰੁਕਣਾ। ਜੇ ਅੱਜ ਅਸੀਂ ਪਰ੍ਹੇ ਵਿਚ ਨਾਮ ਲਿਖਾ ਕੇ ਨ ਗਏ, ਤਾਂ ਸਾਡੇ ਪਿੰਡ ਦੀਆਂ ਚੂਹੜੀਆਂ ਭੀ ਖਥਕਣਾਂ ਤੇ ਗਲੀਆਂ ਵਿਚ ਆਖਿਆ ਕਰਨਗੀਆਂ ਕਿ 'ਇਹ ਨਨਕਾਣੇ ਸਾਹਿਬ ਦੇ ਸ਼ਹੀਦ ਤੁਰੇ ਫਿਰਦੇ ਹਨ!' ਹੋਰ ਭਾਈਚਾਰੇ ਦੇ ਲੋਕ ਭੀ ਆਖਣਗੇ ਕਿ ਇਹ ਬੜੇ ਨ ਗੱਲੇ ਹਨ। ਜਿਦਾਂ ਤੁਸੀਂ ਆਖਦੇ ਜੇ, ਏਦਾਂ ਮਰਦਾਂ ਦੀ ਰਹਿ ਨਹੀਂ ਆਉਂਦੀ ਹੈ।

ਜੇ ਗੁਰੂ ਨੇ ਸਾਡੀ ਫ਼ਤਹ ਕੀਤੀ ਤਾਂ ਜੰਞ ਚੜ੍ਹਨ ਦੇ ਵੇਲੇ ਤਕ ਭੀ ਜਥੇਦਾਰ ਪਾਸੋਂ ਛੁੱਟੀ ਲੈ ਕੇ ਆ ਜਾਵਾਂਗੇ। ਤੁਸੀਂ ਮੇਰੀ ਘੋੜੀ ਲਈ ਕਾਠੀ ਮੰਗਾ ਛੱਡਣੀ। ਪਰ ਭਾਈ ਧਰਮ ਸਿੰਘ ਨੇ ਪਾਸ ਖੜੋਤਿਆਂ ਆਖਿਆ, ਕਿ ਭੂਆ ਜੀ, ਸਾਡਾ ਆਉਣਾ ਝੂਠ ਮੂਠ ਜੇ, ਇਹ ਐਵੇਂ ਆਲੇ-ਟੋਲੇ ਕਰਦੇ ਨੇ। ਅਸੀਂ ਤਾਂ ਹੁਣ ਸਿੱਧੇ ਗੁਰੂ ਨੂੰ ਸੀਸ ਹਾਜ਼ਰ ਕਰਨ ਚੱਲੇ ਹਾਂ। ਲਾਗੇ ਬੈਠੇ ਦੂਜੇ ਸਿੰਘ ਨੇ ਆਖਿਆ, ਤੁਸੀਂ ਤੇ ਭਲਾ ਸੀਸ ਗੁਰੂ ਨੂੰ ਹਾਜ਼ਰ ਕਰ ਹੀ ਦਿਓਗੇ, ਪਿੱਛੋਂ ਤੁਹਾਡੇ ਬਾਲ-ਬੱਚੇ ਦਾ ਕੀ ਹਾਲ ਹੋਵੇਗਾ ? ਤਾਂ ਦੋਵਾਂ ਨੇ ਇਕ ਜ਼ਬਾਨ ਹੋ ਕੇ ਆਖਿਆ, "ਉਨ੍ਹਾਂ ਦਾ ਆਪ ਗੁਰੂ ਰਾਖਾ ਹੈ। ਜਾਂ ਫੇਰ ਗੁਰੂ ਤੋਂ ਪਿੱਛੋਂ ਤੁਹਾਡੇ ਭਰਾਵਾਂ ਦਾ ਉਨ੍ਹਾਂ ਦੇ ਸਿਰ 'ਤੇ ਹੱਥ ਹੈ।"

ਚੌਂਕੇ 'ਚੋਂ ਉੱਠ ਕੇ ਸਿੰਘਣੀ ਨੇ ਆਖਿਆ ਕਿ ਬੱਚਿਆਂ ਦਾ ਤਾਂ ਭਲਾ ਕੋਈ ਨਹੀਂ, ਪਰ ਜਦ ਜੰਞ ਢੁਕੇਗੀ ਤਾਂ ਉਥੇ ਕੁੜਮ ਨਾਲ ਸੁਖੀ-ਸਾਂਦੀ ਮਿਲਣੀ ਕੌਣ ਕਰੇਗਾ ? ਤਾਂ ਉੱਤਰ ਦਿੱਤਾ ਕਿ ਅਸੀਂ ਸਤਿਗੁਰਾਂ ਦਾ ਫ਼ਰਜ਼ ਪੂਰਾ ਕਰਨ ਜਾ ਰਹੇ ਹਾਂ; ਆਪੇ ਫੇਰ ਮਿਲਣੀਆਂ ਵੇਖੀਆਂ ਜਾਣਗੀਆਂ! ਫੇਰ ਪਤਨੀ ਨੇ ਮੋੜਵਾਂ ਉੱਤਰ ਦਿੱਤਾ ਕਿ ਇਸ ਗੱਲ ਦਾ ਕੋਈ ਜ਼ਾਮਨ ਦੇ ਜਾਓ, ਤਾਂ ਉੱਤਰ ਦਿੱਤਾ ਕਿ ਸਾਡਾ ਜ਼ਾਮਨ ਆਪ ਰੱਬ ਹੈ।

ਇਹ ਗੱਲਾਂ ਵਿੱਚੇ ਛੱਡ ਕੇ ਚਾਰੇ ਜਾਣੇ ਗੁਰਦੁਆਰੇ ਨੂੰ ਤੁਰ ਪਏ ਤਾਂ ਇਨ੍ਹਾਂ ਦੇ ਕਾਕੇ ਭਾਈ ਆਤਮਾ ਸਿੰਘ, ਭਾਈ ਅਮਰ ਸਿੰਘ ਅਤੇ ਵਿਆਹ ਵਾਲਾ ਕਾਕਾ ਹਰਨਾਮ ਸਿੰਘ ਭੀ ਮਗਰੇ ਮਗਰ ਚਲੇ ਗਏ। ਉਥੇ ਮੱਥਾ ਟੇਕ ਕੇ ਅਰਦਾਸਾ

ਸੋਧਿਆ ਅਤੇ ਰਵਾਂ ਰਵੀਂ ਸੱਤੇ ਜਣੇ ਪਿੰਡੋਂ ਬਾਹਰ ਨਿਕਲ ਪਏ। ਅੱਗੇ ਰਾਹ ਵਿਚ ਤੁਰਿਆਂ ਜਾਂਦਿਆਂ ਨੂੰ ਪਿੰਡ ਦਾ ਮਹਿਰਾ ਮਿਲਿਆ। ਉਸ ਨੇ ਘਰ ਆ ਕੇ ਦੱਸਿਆ ਕਿ ਵਿਆਹ ਵਾਲਾ ਮੁੰਡਾ ਭੀ ਨਾਲ ਹੀ ਭੱਜਾ ਜਾਂਦਾ ਹੈ। ਪਰਸੋਂ ਜੰਵ ਚੜ੍ਹਨੀ ਹੈ, ਇਹ ਕੀ ਕੰਮ ਬਣਨ ਲੱਗਾ ਹੈ ? ਸਾਰਾ ਟੱਬਰ ਹੀ ਵਗਿਆ ਜਾਂਦਾ ਹੈ, ਪਿੱਛੋਂ ਕੰਮ ਕੌਣ ਕਰੂ ?

ਇਹ ਗੱਲ ਸੁਣਦਿਆਂ ਸਾਰ ਇਨ੍ਹਾਂ ਦੀ ਸਿੰਘਣੀ ਨੇ ਘਰੋਂ ਨਿਕਲ ਕੇ ਆਪਣੇ ਪਤਿਔਰੇ ਪਾਸ ਹਾਲ-ਬਹੁੜੀ ਕੀਤੀ ਕਿ ਚਲੋ ਚਲ ਕੇ ਸਿੰਘ ਜੀ, ਉਨ੍ਹਾਂ ਨੂੰ ਮੋੜੀਏ ! ਸਾਡੇ ਘਰ ਦੀਆਂ ਇਹ ਕੀ ਵਾਰਾਂ ਤੁਰਨ ਲੱਗੀਆਂ ਨੇ ! ਇਹ ਹੱਛਾ ਜਥਾ ਤੁਰਨ ਲੱਗਾ ਏ ! ਸਾਰੇ ਦਾ ਸਾਰਾ ਟੱਬਰ ਹੀ ਉਠ ਨੱਸਾ ਏ ! ਉਸ ਨੇ ਹੋਰ ਪੰਜ-ਛੇ ਬੰਦੇ ਨਾਲ ਲਏ। ਭੱਜ ਕੇ ਸਭ ਨੂੰ ਪੁਲੀ 'ਤੇ ਜਾ ਡੱਕਿਆ। ਮਿੰਨਤਾਂ-ਤਰਲੇ ਕਰ ਕੇ ਇਹ ਮੋੜਨ, ਉਹ ਮੁੜਨ ਨਾ। ਬੜਾ ਚਿਰ ਹੜਬਾਂ ਦਾ ਭੇੜ ਹੁੰਦਾ ਰਿਹਾ। ਅੰਤ ਦੀ ਬਾਕੀ ਉਨ੍ਹਾਂ ਆਪਣੀ ਸਿੰਘਣੀ ਨੂੰ ਆਖਿਆ ਕਿ "ਜਾਹ ਆਪਣੇ ਪੁੱਤਾਂ ਨੂੰ ਮੋੜ ਕੇ ਲੈ ਜਾਹ ਤੇ ਸਾਡੇ ਗਲੋਂ ਲਹੋ"। ਕਿਸੇ ਗੱਲੇ ਸਾਡਾ ਖਹਿੜਾ ਛੱਡ, ਅਸੀਂ ਇਨ੍ਹਾਂ ਨੂੰ ਨਾਲ ਨਹੀਂ ਖੜਦੇ ਹਾਂ। ਬਾਕੀ ਤੇਰਾ ਸਾਡੇ ਨਾਲ ਹੋਰ ਕੋਈ ਲਾਕਾ-ਦੇਕਾ ਨਹੀਂ। ਇਨ੍ਹਾਂ ਨੇ ਜੱਫੇ ਭਰ ਕੇ ਭਾਈ ਹਰਨਾਮ ਸਿੰਘ, ਭਾਈ ਅਮਰ ਸਿੰਘ ਅਤੇ ਭਾਈ ਆਤਮਾ ਸਿੰਘ ਨੂੰ ਮੋੜ ਲਿਆ।

ਚਵ੍ਹਾਂ ਨੇ ਹੱਥ ਜੋੜ ਕੇ ਫ਼ਤਹ ਬੁਲਾਈ ਤੇ ਆਖਿਆ ਕਿ "ਇਹ ਸਾਡੀ ਅਖ਼ੀਰ ਦੀ ਫ਼ਤਹ ਤੇ ਅਖ਼ੀਰੀ ਦਰਸ਼ਨ ਮੇਲਾ ਹੈ। ਸਾਨੂੰ ਬੋਲਿਆ-ਚਾਲਿਆ ਮਾਫ਼ ਕਰਨਾ ਤੇ ਹੁਣ ਭੀ ਜਿਹੜਾ ਅਜੇ ਸਾਡੇ ਵਿਚੋਂ ਕਿਸੇ ਨੂੰ ਰੋਕਣ ਦੀ ਝਾਕ ਰੱਖਦਾ ਹੈ, ਉਹ ਸਾਡਾ ਸੱਜਣ ਨਹੀਂ, ਗੁਰੂ ਦਾ ਦੇਣਦਾਰ ਹੈ।" ਏਨੀ ਗੱਲ ਆਖ ਕੇ ਇਨ੍ਹਾਂ ਨਨਕਾਣੇ ਸਾਹਿਬ ਨੂੰ ਚਾਲੇ ਪਾ ਦਿੱਤੇ ਤੇ ਦੂਜੇ ਸਿੰਘ ਉਨ੍ਹਾ ਚਿਰ ਖੜੋਤੇ ਰਹੇ ਜਿੰਨਾ ਚਿਰ ਇਨ੍ਹਾਂ ਦੀਆਂ ਪਿੱਠਾਂ ਦਿੱਸਦੀਆਂ ਰਹੀਆਂ। ਫੇਰ ਉਹ ਭੀ ਮੁੜ ਕੇ ਪਿੰਡ ਨੂੰ ਚਲੇ ਗਏ। ਆਪ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਅਸਹਿ ਕਸ਼ਟ ਸਹਾਰਦੇ ਹੋਏ ਸ਼ਹੀਦ ਹੋ ਗਏ[੧]।

## ਭਾਈ ਧਰਮ ਸਿੰਘ ਜੀ

ਆਪ ਭਾਈ ਇੱਛਰ ਸਿੰਘ ਦੇ ਛੋਟੇ ਭਰਾ ਸਨ। ਚਾਰ ਕੁ ਸਾਲ ਦੀ ਉਮਰ ਵਿਚ ਬਾਰ ਵਿਚ ਆ ਗਏ। ਮਾਮੂਲੀ ਗੁਰਮੁਖੀ ਪੜ੍ਹੇ ਹੋਏ ਸਨ। ਦਸ ਸਾਲ ਦੀ

*੧ ਕਮੇਟੀ ਨੇ ੫੫੦) ਰੁਪਏ ਕਰਜ਼ਾ ਉਤਾਰਿਆ ਅਤੇ ਸੁਪਤਨੀ ਬੀਬੀ ਮੰਗਲੀ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੧੭-੫-੨੧ ਤੋਂ ੨੮-੨-੩੮ ਤਕ ੧੭੬੩) ਰੁਪਏ ਬਣਦਾ ਹੈ।*

ਉਮਰ ਵਿਚ ਚੂਹੜਕਾਣੇ ਭਾਈ ਸੁੰਦਰ ਸਿੰਘ ਦੀ ਸਪੁੱਤਰੀ ਬੀਬੀ ਲਾਭ ਕੌਰ ਨਾਲ ੧੭ ਅੱਸੂ ਨੂੰ ਅਨੰਦ ਕਾਰਜ ਹੋ ਗਿਆ। ਆਪ ਦੇ ਨਾਨਕੇ ਰਣਸੀਂਹ ਦੀ ਪੰਡੋਰੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਅਤੇ ਨਾਨੇ ਦਾ ਨਾਮ ਭਾਈ ਚੰਦਾ ਸਿੰਘ ਸੀ।

ਚੰਗੇ ਜ਼ੋਰਾਵਰ ਸਨ। ਸ਼ੁਰੂ-ਸ਼ੁਰੂ ਵਿਚ ਘੁਲਣ ਦਾ ਬੜਾ ਸ਼ੌਕ ਰਿਹਾ ਤੇ ਵਾਹਵਾ ਸਰੀਰ ਕਮਾ ਲਿਆ। ਸਿੱਖੀ ਅਸੂਲਾਂ ਦੇ ਏਡੇ ਪੱਕੇ ਸਨ ਕਿ ਘੁਲਣ ਸਮੇਂ ਭੀ ਕਦੇ ਕੇਸਾ ਦੀ ਬੇਅਦਬੀ ਨਹੀਂ ਕਰਾਈ ਸੀ। ਸੁਭਾਅ ਦੇ ਸਖੀ ਅਤੇ ਗੁਰਦੁਆਰੇ ਦੇ ਪ੍ਰੇਮੀ ਸਨ। ਬੜੇ ਉਤਸ਼ਾਹ ਨਾਲ ਸਬਦ ਪੜ੍ਹਨੇ ਤੇ ਸਾਰੀ ਸੰਗਤ ਦਾ ਧਿਆਨ ਆਪਣੇ ਵੱਲ ਖਿੱਚ ਲੈਣਾ। ਬੱਚਿਆਂ ਨਾਲ ਬੜਾ ਪਿਆਰ ਕਰਨਾ। ਸਵੇਰੇ ਹਲ ਜਾਣ ਲੱਗਣਾ ਤਾਂ ਛੋਟੇ ਬੱਚੇ ਨੇ ਜਾਗ ਕੇ ਜੇ ਰਿਹਾੜੇ ਪੈ ਜਾਣਾ ਤਾਂ ਮੋਢਿਆਂ 'ਤੇ ਚੁੱਕ ਕੇ ਨਾਲ ਹੀ ਹਲੇ ਲੈ ਜਾਣਾ। ਅੱਗੋਂ-ਪਿੱਛੋਂ ਭੀ ਮਾਵਾਂ ਨਾਲੋਂ ਵੱਧ ਗਲ ਨਾਲ ਲਾਈ ਫਿਰਨਾ। ਸਾਕੇ ਤੋਂ ਕੁਝ ਦਿਨ ਪਹਿਲਾਂ ਅਜਿਹਾ ਮੋਹ ਤੋੜਿਆ ਕਿ ਚਾਹੇ ਉਹ ਬੱਚਾ ਕਿੰਨਾ ਭੀ ਕਿਉਂ ਨ ਰੋਕੇ, ਜੱਜਿ-ਹਾਲ ਪਿਆ ਹੋਵੇ, ਉਧਰ ਉੱਕਾ ਹੀ ਧਿਆਨ ਨ ਕੀਤਾ। ਆਪ ਦੇ ਚਾਰ ਬੱਚੇ ਸਨ :- ੧. ਬੀਬੀ ਤੇਜ ਕੌਰ, ੨. ਭਾਈ ਪ੍ਰਤਾਪ ਸਿੰਘ, ੩. ਭਾਈ ਅਮਰ ਸਿੰਘ, ੪. ਬੀਬੀ ਦੀਪ ਕੌਰ। ਆਪ ਬੜੇ ਹਠੀਲੇ ਜਵਾਨ ਸਨ। ਇਕ ਵੇਰ ਅਚਾਨਕ ਸੱਜੀ ਅੱਖ ਵਿਚ ਲੱਕੜ ਦਾ ਸੱਕ ਖੁੱਭ ਗਿਆ। ਆਪ ਨੇ ਬਿਨਾਂ ਸ਼ੀਸ਼ੀ ਸੁੰਘਣ ਦੇ ਅੱਖ ਦਾ ਡੇਲਾ ਡਾਕਟਰ ਪਾਸੋਂ ਬਾਹਰ ਕਢਵਾ ਲਿਆ ਪਰ ਸੀ ਤਕ ਨ ਕੀਤੀ। ਵੇਖਣ ਵਾਲੇ ਦੰਗ ਰਹਿ ਗਏ।

ਸ਼ਹੀਦੀ ਤੋਂ ਚਾਰ ਕੁ ਦਿਨ ਪਹਿਲਾਂ ਚਾਦਰ ਦੀ ਗਿਲਤੀ ਜਿਹੀ ਬੰਨ੍ਹੀ ਫਿਰਨੀ ਅਤੇ ਹਲੇ-ਫਾਲੇ ਜਦੋਂ ਭੀ ਬਾਹਰ ਜਾਣਾ ਤੇ ਇਹ ਸ਼ਬਦ ਬੜੀ ਉੱਚੀ ਆਵਾਜ਼ ਵਿਚ ਪੜ੍ਹਦੇ ਰਿਹਾ ਕਰਨਾ :-

*ਸਲੋਕ ਕਬੀਰ*

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥੨॥*

ਸਿੰਘਣੀ ਨੇ ਆਖਿਆ ਕਿ ਪੁਰਜਾ-ਪੁਰਜਾ ਹੋਣਾ ਤੇ ਕਿਧਰੇ ਰਿਹਾ, ਉਂਵ ਮਰਨਾ ਭੀ ਬੜਾ ਔਖਾ ਹੈ। ਗੱਲਾਂ-ਬਾਤਾਂ ਨਾਲ ਮਰਿਆ ਨਹੀਂ ਜਾਂਦਾ। ਤਾਂ ਆਖਦੇ ਨੇ, "ਇਹ ਤੈਨੂੰ ਭਰਮ ਹੈ। ਧਰਮ ਖ਼ਾਤਰ ਮਰਾਂਗੇ ਛਾਲਾਂ ਮਾਰ ਮਾਰ ਕੇ! ਇਹ ਤੂੰ ਥੋੜ੍ਹਿਆਂ ਦਿਨਾਂ ਨੂੰ ਆਪਣੀ ਅੱਖੀਂ ਵੇਖ ਲਵੀਂ।"

ਇਹ ਗੱਲਾਂ ਕਰ ਹੀ ਰਹੇ ਹਨ, ਜੁ ਭਰਾ ਨੇ ਆ ਕੇ ਆਖਿਆ ਕਿ ਇਹ

ਗੱਲਾਂ ਛੱਡੋ; ਆਪਣੇ ਹਲਾਂ ਥੱਲੇ ਭੋਂ ਥੋੜ੍ਹੀ ਹੈ, ਕੁਝ ਹੋਰ ਪੈਲੀਆਂ ਲੈ ਲਈਏ ਤੇ ਅੱਜ ਪਟੇ ਸਾਂਝੇ ਹੀ ਕਰਵਾ ਲਈਏ ਤਾਂ ਚੰਗ੍ਹਾ ਹੈ। ਅੱਗੋਂ ਉੱਤਰ ਦਿੱਤਾ ਕਿ ਸਾਡਾ ਦੋਵਾਂ ਦਾ ਤੇ ਕੋਈ ਪਤਾ ਨਹੀਂ। ਨਨਕਾਣੇ ਸਾਹਿਬ ਦੇ ਕਬਜ਼ੇ ਲਈ ਜਾਣਾ ਹੈ! ਜੇ ਉਥੋਂ ਬਚ ਕੇ ਆ ਗਏ ਤਾਂ ਲੈ ਲਵਾਂਗੇ ਨਹੀਂ ਤਾਂ ਸਾਡੇ ਹਲ ਤਾਂ ਵਗਦੇ ਹੀ ਪਏ ਨੇ। ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਮਹੰਤ ਨੇ ਕੂਮਤਾਂ ਮੂੰਹੀ ਹਥਿਆਰ-ਪੱਤਾ ਤੇ ਦਾਰੂ-ਸਿੱਕਾ ਜਮ੍ਹਾਂ ਕੀਤਾ ਹੋਇਆ ਹੈ। ਉਥੋਂ ਗਿਆਂ ਕਿਨ ਮੁੜਨਾ ਹੈ!

ਜਿਸ ਦਿਨ ਆਪ ਨੇ ਸ਼ਹੀਦੀ ਜਥੇ ਵਿਚ ਨਾਮ ਲਿਖਾਇਆ ਸੀ, ਉਸੇ ਦਿਨ ਤੋਂ ਲੈ ਕੇ ਲਗਾਤਾਰ ਇਕ ਗੌਣ ਜਿਹਾ ਬਣਾ ਕੇ ਪੜ੍ਹਦੇ ਫਿਰਦੇ ਸਨ, ਜਿਸ ਦੀਆਂ ਦੋ ਕੁ ਸਤਰਾਂ ਦਾ ਪਤਾ ਲੱਗਾ ਹੈ। ਇਸ ਵਿਚ ਆਪਣੇ ਦਿਲ ਦੇ ਜਜ਼ਬੇ ਸੋਹਣੇ ਢੰਗ ਨਾਲ ਪ੍ਰਗਟ ਕੀਤਾ ਕਰਦੇ ਸਨ :

*"ਚਰਖੜੀਏ ਅਸਲ ਪਰਖੜੀਏ ਨੀ,*
*ਤੂੰ ਸਾਵੇਂ ਤੋਲ ਤੁਲਾਨੀ ਏਂ।*
*ਕੱਚੇ ਪਿੱਲੇ ਬਾਹਰ ਸੁਟੇਂਦੀ ਏਂ,*
*ਪੱਕਿਆਂ ਨੂੰ ਅਮਰ ਬਨਾਨੀ ਏਂ।"*

ਤੁਰਨ ਸਮੇਂ ਕਾਲੀ ਦਸਤਾਰ ਸਜਾ ਰਹੇ ਹਨ ਤਾਂ ਸਿੰਘਣੀ ਨੇ ਆਖਿਆ, ਤੁਸੀਂ ਮੇਰੇ ਨਾਲ ਇਕਰਾਰ ਕਰ ਕੇ ਆਪਣੀ ਪੱਗ ਨਾਲ ਸ਼ਾਹ ਕੋਟੋਂ ਕਾਲਾ ਦੁੱਪਟਾ ਨਹੀਂ ਰੰਗਾ ਕੇ ਲਿਆਏ। ਹੁਣ ਜਦ ਤੁਸੀਂ ਪੱਗ ਲਾਹੀ ਤਾਂ ਮੈਂ ਅੱਧੀ ਪਾੜ ਕੇ ਦੁਪੱਟਾ ਬਣਾ ਲੈਣਾ ਹੈ। ਪੇਚ ਮਾਰਦਿਆਂ-ਮਾਰਦਿਆਂ ਹੱਸ ਕੇ ਉੱਤਰ ਦਿੱਤਾ ਕਿ "ਪੱਗ ਆਵੇਗੀ ਤਾਂ ਪਾੜੇਂਗੀ ਨਾ!" ਆਪ ਦੀਆਂ ਗੱਲਾਂ-ਬਾਤਾਂ ਨੂੰ ਚੰਗੇ ਗਹੁ ਨਾਲ ਵਾਚੀਏ ਤਾਂ ਮਲੂਮ ਹੁੰਦਾ ਹੈ ਕਿ ਇਹ ਸਭ ਸੱਜਣ ਦ੍ਰਿੜ ਇਰਾਦਾ ਕਰ ਕੇ ਹੀ ਸ਼ਹੀਦੀਆਂ ਲਈ ਗਏ ਸਨ। ਆਪ ਗੁਰਦੁਆਰਾ ਸ੍ਰੀ ਜਨਮ ਅਸਥਾਨ ਦੇ ਅੰਦਰ ਅਸਹਿ ਕਸ਼ਟ ਸਹਾਰਦੇ ਹੋਏ ਸ਼ਹੀਦੀਆਂ ਪ੍ਰਾਪਤ ਕਰ ਗਏ[੧]।

***

---

*੧ ਕਮੇਟੀ ਨੇ ਆਪ ਦਾ ੪੨੮੯) ਰੁਪਏ ਕਰਜ਼ਾ ਉਤਾਰਿਆ ਅਤੇ ਸੁਪਤਨੀ ਬੀ: ਲਾਭ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੧੭-੫-੨੧ ਤੋਂ ੨੮-੨-੩੮ ਤਕ ੧੭੩੧) ਰੁਪਏ ਬਣਦਾ ਹੈ।*

# ਨਜ਼ਾਮਪੁਰਾ ਦੇਵਾ ਸਿੰਘ ਵਾਲਾ ਜ਼ਿਲ੍ਹਾ ਸ਼ੇਖੂਪੁਰਾ ਦੇ ਸ਼ਹੀਦ

# ਭਾਈ ਟਹਿਲ ਸਿੰਘ ਜੀ

## ਖ਼ਾਨਦਾਨ

ਆਪ ਦਾ ਜਨਮ ਕੰਬੋ[1] ਘਰਾਣੇ ਵਿਚ ਦੀਵਾਲੀ ਵਾਲੀ ਰਾਤ ਸੰ: ੧੯੩੨ ਬਿ.ਨੂੰ ਸਵੇਰੇ ਪੰਜ ਵਜੇ, ਭਾਈ ਚੰਦਾ ਸਿੰਘ ਦੇ ਘਰ ਮਾਤਾ ਰੁੱਕੋ ਦੀ ਕੁੱਖੋਂ, ਨਜ਼ਾਮਪੁਰ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ । ਆਪ ਪੰਜ ਭੈਣ-ਭਰਾ ਸਨ :- (੧) ਭਾਈ ਟਹਿਲ ਸਿੰਘ, (੨) ਭਾਈ ਜੀਵਨ ਸਿਘ, (੩) ਭਾਈ ਬਾਜ਼ ਸਿੰਘ, (੪) ਭਾਈ ਪ੍ਰਤਾਪ ਸਿੰਘ, (੫) ਬੀਬੀ ਈਸ਼ਰ ਕੌਰ । ਆਮ ਕਰਕੇ ਕੰਬੋਜ ਸ਼ਬਦ ਬਾਬਤ ਬਹੁਤ ਸਾਰੀਆਂ ਗ਼ਲਤ-ਫ਼ਹਿਮੀਆਂ ਫੈਲੀਆਂ ਹੋਈਆਂ ਹਨ । ਭਾਈ ਟਹਿਲ ਸਿੰਘ ਦੇ ਜੀਵਨ ਦਾ ਹਾਲ ਦੇਣ ਤੋਂ ਪਹਿਲਾਂ ਜ਼ਰੂਰੀ ਮਾਲੂਮ ਹੁੰਦਾ ਹੈ ਕਿ ਇਸ ਸੰਬੰਧੀ ਇਕ ਸੰਖੇਪ ਜਿਹਾ ਹਾਲ ਇਤਿਹਾਸਕ ਵਾਕਫ਼ੀ ਲਈ ਦਿੱਤਾ ਜਾਵੇ[2] । ਅੱਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ[3] ਜੋ ਆਰੀਆਂ ਦੀਆਂ ਮੰਡਲੀਆਂ ਮੱਧ ਏਸ਼ੀਆ ਯਾ ਉੱਤਰ-ਪੱਛਮੀ ਏਸ਼ੀਆ ਤੋਂ ਅੱਗੜ-ਪਿੱਛੜ ਹਿੰਦ ਵਿਚ ਉੱਤਰ-ਪੱਛਮੀ ਰਸਤਿਆਂ ਥਾਣੀਂ ਦਾਖ਼ਲ ਹੋਈਆਂ, ਉਨ੍ਹਾਂ ਵਿੱਚੋਂ ਅਖ਼ੀਰ 'ਤੇ ਆਉਣ ਵਾਲੀਆਂ ਕੌਮਾਂ ਵਿਚ ਭੀ ਕੰਬੋਆਂ ਦੀ ਗਿਣਤੀ ਹੈ । ਸ਼ਹਿਨਸ਼ਾਹ ਕੰਬੋਜੀਆ ਨੇ ਮਿਸਰ ਉੱਤੇ ਧਾਵਾ ਕਰ ਕੇ ਅਫ਼ਰੀਕ ਫਰਾਊਨ ਨੂੰ ਹਾਰ ਦਿੱਤੀ ਤੇ ਵਾਪਸ ਜਾਂਦਾ ਰਸਤੇ ਵਿਚ ਇਹ

*੧ ਵਾਹੀ-ਜੋਤੀ ਕਰਨ ਵਾਲੀ ਇਕ ਜ਼ਾਤ 'ਕਮੋ' । ਇਨ੍ਹਾਂ ਦਾ ਨਿਕਾਸ ਪਹਿਲਾਂ ਗੁਜਰਾਤ ਦੇਸ ਦੀ ਕਾਂਬੀ ਨਗਰੀ ਤੋਂ ਹੋਇਆ ਹੈ, ਜਿਸ ਕਰਕੇ ਕੰਬੋ ਸੱਦੀਦੇ ਹਨ । ਕਈ ਵਿਦਵਾਨ ਲਿਖਦੇ ਹਨ ਕਿ ਕੰਬੋਜ ਦੇਸ ਨਾਲ ਇਸ ਜ਼ਾਤ ਦਾ ਸੰਬੰਧ ਹੈ ।*

*੨ ਅਫ਼ਗਾਨਿਸਤਾਨ ਵਿਚ ਹਿੰਦੂ ਕੁਸ਼ ਪਹਾੜ ਦੀ ਧਾਰਾ ਦੇ ਆਸ-ਪਾਸ ਦਾ ਦੇਸ਼, ਜਿਸ ਦੇ ਘੋੜੇ ਬਹੁਤ ਉਤਮ ਲਿਖੇ ਹਨ । (ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਕਰਤਾ ਭਾਈ ਕਾਹਨ ਸਿੰਘ ਨਾਭਾ ਸਫ਼ਾ ੧੦੬੬)*

*੩ ਮਨੂੰ ਸਿਮਰਤੀ ਅਧਿਆਇ ੧੦ ਸਲੋਕ ੪੩, ੪੪ ।*

ਸ਼ਹਿਨਸ਼ਾਹ ਮਰ ਗਿਆ[੧] । ਇਸ ਦੀ ਔਲਾਦ ਅਫ਼ਗਾਨਿਸਤਾਨ ਵਿਚ ਜਾ ਵਸੀ[੨]। ਇਥੇ ਇਸ ਨੇ ਬੜੀ ਜ਼ਬਰਦਸਤ ਸਲਤਨਤ ਕਾਇਮ ਕਰ ਲਈ[੩]। ਇਸ ਕੰਬੋਜੀ ਰਾਜ ਸੰਬੰਧੀ ਪੁਰਾਤਨ ਹਿੰਦੂ ਗ੍ਰੰਥਾਂ ਵਿੱਚੋਂ ਬਹੁਤ ਹਾਲ ਮਿਲਦੇ ਹਨ[੪]। ਕੰਬੋਆਂ ਨੇ ਵਿਸ਼ਵਾ ਮਿੱਤਰ ਅਤੇ ਵਸ਼ਿਸ਼ਟ ਦੇ ਵਿਚਕਾਰ ਹੋਣ ਵਾਲੀ ਜੰਗ ਵਿਚ ਹਿੱਸਾ ਲਿਆ[੫]। ਮਹਾਂ ਭਾਰਤ ਦੀ ਲੜਾਈ ਵਿਚ ਕੌਰਵਾਂ ਦੀ ਸਹਾਇਤਾ ਲਈ ਮਹਾਰਾਜਾ ਸੁਦਕਸ਼ਨ ਆਪਣੇ ਛੇ ਅਧੀਨ ਰਾਜਿਆਂ ਨੂੰ ਲੈ ਕੇ ਸ਼ਾਮਲ ਹੋਇਆ[੬]। ਤੀਜੇ ਅਤੇ ਨਾਵੇਂ ਦਿਨ ਭੀਸ਼ਮ ਪਿਤਾਮਾ ਦੀ ਕਮਾਨ ਥੱਲੇ ਜੋ ਲੜਾਈ ਹੋਈ, ਉਸ ਵਿਚ ਭੀ ਇਹ ਮੋਹਰਲੀ ਕਤਾਰ ਵਿਚ ਸੀ[੭]। ਫੇਰ ਅਫ਼ਗਾਨਿਸਤਾਨ ਵਿੱਚੋਂ ਉਠ ਕੇ ਹਿੰਦੁਸਤਾਨ 'ਤੇ ਹਮਲਾ ਕੀਤਾ। ਮਿਸਟਰ ਰਾਮੇਸ਼ਵਰ ਚੰਦਰ ਦੱਤ ਆਈ. ਸੀ. ਐਸ. ਇਸ ਘਟਨਾ ਦਾ ਸਮਾਂ ਸੰ.੩੦੦ ਈ: ਖ਼ਿਆਲ ਕਰਦੇ ਹਨ[੮]। ਪਰ ਚੌਧਰੀ ਵਹਾਬੁਦੀਨ ਤਾਰੀਖ਼ ਕੰਬੋਆਂ ਵਿਚ ਇਸ ਘਟਨਾ ਨੂੰ ਮਸੀਹ ਤੋਂ ਭੀ ਡੇਢ ਹਜ਼ਾਰ ਸਾਲ ਪਹਿਲਾਂ ਤੋਂ ਲਿਖਦੇ ਹਨ। ਕੰਬੋਆਂ ਨੇ ਤਕਰੀਬਨ ਸਾਰੇ ਉੱਤਰੀ ਹਿੰਦ 'ਤੇ ਕਬਜ਼ਾ ਕਰ ਲਿਆ ਪਰ ਕੰਬੋਜ ਕੌਮ ਦੇ ਪਿੱਛੋਂ "ਹੂਨ" ਕੌਮ ਨੇ ਹੱਲਾ ਕਰ ਕੇ ਪੱਛਮੀ ਹਿੰਦੁਸਤਾਨ ਵਿਚ ਖ਼ੂਨ ਦਾ ਹੜ੍ਹ ਵਗਾ ਕੇ ਅੱਗਾਂ ਦੇ ਭਾਂਬੜ ਮਚਾ ਦਿੱਤੇ। ਇਸ ਜ਼ਬਰਦਸਤ ਟੱਕਰ ਨੇ ਯੂਰਪ ਨੂੰ ਭੀ ਜਰਮਨੀ ਅਤੇ ਫਰਾਂਸ ਤਕ ਹਿਲਾ ਦਿੱਤਾ। ਇਸ ਸਮੇਂ ਕੰਬੋਆਂ ਦੀ ਹਿੰਦੁਸਤਾਨੀ ਸਲਤਨਤ ਬਰਬਾਦ ਹੋ

*੧ ਤਾਰੀਖ਼ ਈਰਾਨ ਸਬਕ ਤੀਜਾ ਤੂਹਰਾਨ ਦੀ ਛਾਪੀ ਹੋਈ ਸੰਨ ੧੩੦੯ ਵਾਲੀ।*

*੨ ਤਾਰੀਖ਼ ਕੰਬੋਆਂ, ਕਰਤਾ ਚੌਧਰੀ ਵਹਾਬੁਦੀਨ ਕਾਂਡ ਤੀਜਾ।*

*੩ (ੳ) ਰਾਜ ਤਰੰਗਨੀ (ਤਾਰੀਖ਼ ਕਸ਼ਮੀਰ), ਕਰਤਾ ਕਲ੍ਹਨ ਪੰਡਤ ਅਨੁਵਾਦਕ ਠਾਕਰ ਇਛਰ ਚੰਦ ਸ਼ਾਹਪੁਰੀਆ, ਤਰੰਗ ਚੌਥਾ ਸਫ਼ਾ ੩੧੮ ਹਾਸ਼ੀਆ ਨੋਟ ਸਫ਼ਾ ੩੪੪।*

*(ਅ) ਆਈਨਾ ਤਾਰੀਖ਼ ਨੁਮਾ ਸਫ਼ਾ ੧੮, ੧੯ ਜਿਲਦ ਤੀਜੀ ਕਰਤਾ ਰਾਜਾ ਸ਼ਿਵ ਪ੍ਰਸ਼ਾਦਿ ਸੀ. ਆਈ. ਈ.।*

*੪ ਮਨੂੰ ਸਿਮਰਤੀ ਅਧਯਾਇ ਦਸਵਾਂ ਸਲੋਕ ੪੩, ਰਮਾਇਣ ਬਾਲ ਕਾਂਡ ਸਰਗ ੫੪ ਆਦਿ।*

*੫ (ੳ) ਰਮਾਇਣ ਬਾਲ ਕਾਂਡ (ਅ) ਰਾਜਿਸਤਾਨ ਜਿਲਦ ਪਹਿਲੀ ਪੰਨਾ ੧੩੪।*

*੬ ਮਹਾਂ ਭਾਰਤ ਟੀਕਾਕਾਰ ਅਧਯੋਗ ਪਰਬ ਪੰਨਾ ੧੬ ਉਲਥਾ ਫ਼ਾਰਸੀ ਬੋਲੀ ਵਿਚ ਫ਼ੈਜ਼ੀ।*

*੭ ਮਹਾਂ ਭਾਰਤ ਭੀਸ਼ਮ ਪਰਬ ਪੰਨਾ ੧੬ ਅਤੇ ੨੩।*

*੮ ਸਿਵਲੀਜ਼ੇਸ਼ਨ ਔਫ ਏਨਸੈਂਟ ਇੰਡੀਆ, ਉਲਥਾ ਵਲੈਤ ਅਲੀ ਪੰਨਾ ੪੧।*

*(Civilization of ancient India, Page 41).*

ਗਈ[੧]। ਇਸੇ ਹੀ ਸਮੇਂ ਕੁਝ ਕੰਬੋਜ ਬਰਮਾ ਅਤੇ ਜਜ਼ੀਰਾ ਨੁਮਾ ਹਿੰਦ ਚੀਨੀ (Indo-China) ਵਿਚ ਰਾਜ ਕਾਇਮ ਕਰ ਚੁਕੇ ਸਨ, ਜੋ ਇਤਿਹਾਸ ਵਿਚ ਕੰਬੋਜ ਰਾਜ ਦੇ ਨਾਮ ਨਾਲ ਪ੍ਰਸਿੱਧ ਹੈ । (Combodian Emperor) ਕਰਨਲ ਗਰੇਨੀ (Colonel Gereny) ਕਰਤਾ ਤਾਰੀਖ ਸਿਆਮ ਕੰਬੋਜਾਂ, ਇਸ ਦਾ ਸਮਾਂ ਪੰਜ ਸੌ ਸਾਲ ਮਸੀਹ ਤੋਂ ਪਹਿਲਾਂ ਦਾ ਲਿਖਦੇ ਹਨ[੨]। ਸੰ.੯੦੦ ਈ: ਤੋਂ ਸੰ.੧੧੮੧ ਈ: ਤਕ ਇਸ ਸਲਤਨਤ ਦੀ ਪੋਲੀਟੀਕਲ ਤਾਕਤ ਕਮਜ਼ੋਰ ਹੋ ਗਈ। ਨੌਂਵੀ ਸਦੀ ਦੇ ਆਰੰਭ ਵਿਚ ਵਰਨ ਤੀਜੇ ਦੇ ਖ਼ਾਨਦਾਨ ਦਾ ਰਾਜ ਸ਼ੁਰੂ ਹੋਇਆ। ਇਸ ਦੇ ਸਮੇ ਵਿਚ ਬਹੁਤ ਸੁੰਦਰ ਇਮਾਰਤਾਂ ਤਿਆਰ ਹੋਈਆਂ। ਇਸ ਸਮੇਂ ਦੀ ਸਭ ਤੋਂ ਸੁੰਦਰ ਇਮਾਰਤ ਵਧੀਆ ਕਾਰੀਗਰੀ ਦਾ ਨਮੂਨਾ ਅੰਗਰ ਵਰਟ ਦਾ ਮੰਦਰ ਹੈ[੩]। ਸੰ.੧੦੯੨ ਈ: ਵਿਚ ਸ਼ਹਾਬੁਦੀਨ ਗ਼ੌਰੀ ਨੇ ਹਮਲਾ ਕਰ ਕੇ ਥਾਨੇਸਰ ਦੇ ਮੈਦਾਨ ਵਿਚ ਪ੍ਰਿਥਵੀ ਰਾਜ ਨੂੰ ਹਾਰ ਦਿੱਤੀ ਤਾਂ ਇਸ ਲੜਾਈ ਵਿਚ ਭੀ ਰਾਜਾ ਕਮੋਦਰ ਦੀ ਕਮਾਨ ਥੱਲੇ ਕੰਬੋਜ ਸ਼ਾਮਲ ਸਨ[੪]। ਇਸ ਲੜਾਈ ਵਿਚ ਕਮੋਦਰ ਮਾਰਿਆ ਗਿਆ। ਇਸ ਦੇ ਸਾਥੀ ਕ੍ਰਿਪਾ ਰਾਮ, ਸੂਰਜ ਮੱਲ ਅਤੇ ਬਖ਼ਤ ਰਾਇ ਆਦਿ ਰਣਖੇਤਰ ਵਿਚ ਮੁਕਾਬਲਾ ਕਰਦੇ ਗ੍ਰਿਫ਼ਤਾਰ ਹੋ ਗਏ[੫]। ਮਖ਼ਦੂਮ ਸ਼ੈਖ਼ ਸਮਾਹ-ਉਲ-ਦੀਨ ਮੁਲਤਾਨੀ ਕੰਬੋਜ ਕੌਮ ਵਿਚੋਂ ਚੰਗੇ ਪਵਿੱਤਰ ਜੀਵਨ ਵਾਲੇ ਸਤੱਪੁਰਸ਼ ਹੋਏ ਹਨ। ਸਕੰਦਰ ਲੋਧੀ ਇਨ੍ਹਾਂ ਦਾ ਮੁਰੀਦ ਸੀ। ਇਨ੍ਹਾਂ ਦੇ ਬੇਟੇ ਸ਼ੈਖ਼ ਅਬਦੁਲ ਸਤਾਨੀ ਆਦਿ ਭੀ ਦਿੱਲੀ ਦੇ ਬਾਦਸ਼ਾਹਾਂ ਦੇ ਪੀਰ ਹੋਏ ਹਨ[੬]। ਲਾਹੌਰੀ ਕੰਬੋਜਾਂ ਵਿਚ ਸ਼ੈਖ਼ ਸ਼ਮਸ਼-ਉਲ-ਦੀਨ ਹੋਏ ਹਨ। ਕਰਤਾ ਦਬਿਸਤਾਨ ਅਕਬਰੀ ਨੇ ਉਲਮਾਵਾਂ ਦੀ ਫ਼ਹਿਰਿਸਤ ਵਿਚ ਆਪ ਦਾ ਨਾਮ ਭੀ ਦਰਜ ਕੀਤਾ ਹੈ[੭]। ਜਨਰਲ ਸ਼ਾਹਬਾਜ਼ ਖਾਂ ਕੰਬੋ ਨੇ ਜੌਨਪੁਰ, ਬੰਗਾਲ, ਬਿਹਾਰ, ਅਜਮੇਰ, ਉਧੇਪੁਰ, ਕੋਮਲਮੀਰ, ਗੋਲਕੰਡਾ, ਸਵਾਤ, ਨੇਪੀਅਰ ਆਦਿਕ ਥਾਵਾਂ ਜਿੱਤ ਕੇ ਮੁਗ਼ਲਾਂ ਦੀ ਬਾਦਸ਼ਾਹੀ ਵਿਚ ਸ਼ਾਮਲ

---

*੧ ਸਫ਼ੀਨਾ-ਇ-ਅਬਦੁਲਾ ਮਾਲੇਰੀ ਕਰਤਾ ਮੁਨਸ਼ੀ ਅਬਦੁਲਾ ਮਾਲੇਰ ਕੋਟਲੀ ਪੰਨਾ ੧੨।*

*੨ ਪੁਸ਼ਪ ਸਿਆਮ, (ਡਿਕਸ਼ਨਰੀ ਸਿਆਮ) ਪੰਨਾ ੧੬।*

*੩ ਇਸਲਾਫ ਹਿੰਦ ਕੇ ਤਮੱਦਨੀ ਕਾਰਨਾਮੇ, ਰਚਿਤ ਮਿਸਟਰ ਜੇ.ਆਰ.ਰਾਇ ਪੰਨਾ ੩੪।*

*੪ ਤਾਰੀਖ਼ ਸ਼ਿਬ ਜਾਨਕੀ, ਪੰਨਾ ੪੮।*

*੫ ਆਈਨਾ ਹਕੀਕਤ ਨਾਮਾ, ਸਫਾ ੨੫੫ ਕਰਤਾ ਮੌਲਾਨਾ ਅਕਬਰ ਸ਼ਾਹ ਖਾਂ, ਨਜੀਬਾਬਾਦੀ।*

*੬ ਅਲਮੁਸ਼ਾਹੀਰ, ਪੰਨਾ ੨੯ ਤੋਂ ੩੪ ਤਕ।*

*੭ ਆਈਨੇ ਅਕਬਰੀ , ਪੰਨਾ ੧੨੪ ਤੋਂ ੧੨੭ ਤੱਕ।*

ਕੀਤੀਆਂ[1]।

ਪਿਛਲੀ ਆਦਮ ਗਿਣਤੀ ਅਨੁਸਾਰ ਕੰਬੋਜ ਪੰਜਾਬ ਵਿਚ ਦੋ ਲੱਖ ਚਾਲੀ ਹਜ਼ਾਰ ਸਨ, ਜਿਨ੍ਹਾਂ ਵਿਚੋਂ ੪੩ ਫ਼ੀ ਸਦੀ ਸਿੱਖ, ੧੫ ਫੀ ਸਦੀ ਹਿੰਦੂ ਅਤੇ ੪੨ ਫ਼ੀ ਸਦੀ ਮੁਸਲਮਾਨ ਸਨ।

ਸਤਾਰ੍ਹਵੀਂ ਸਦੀ ਈਸਵੀ ਦੇ ਅੱਧ ਵਿਚ ਸਿੱਖ ਮਜ਼ਹਬ ਵਧਣਾ-ਫੁਲਣਾ ਸ਼ੁਰੂ ਹੋਇਆ। ਇਸ ਵੇਲੇ ਸਮੇਂ ਦੀ ਹਕੂਮਤ ਖੁਲਮ-ਖੁਲ੍ਹਾ ਸਿੱਖਾਂ ਨੂੰ ਰਾਜਦ੍ਰੋਹੀ ਸਮਝਣ ਲੱਗ ਪਈ। ਮੱਘਰ ਸੁਦੀ ੫ ਸੰ ੧੭੩੨ ਬਿ: ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਸ਼ਹੀਦ ਹੋਣ ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਗੁਰ-ਗੱਦੀ 'ਤੇ ਬੈਠੇ ਅਤੇ ਮੁਢਲੀਆਂ ਹਕੂਮਤ ਨਾਲ ਲੜਾਈਆਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਇਸ ਵਕਤ ਕੰਬੋਜਾਂ ਨੇ ਸਿੰਘ ਸੱਜ ਕੇ ਇਨ੍ਹਾਂ ਲੜਾਈਆਂ ਵਿਚ ਵਧ ਚੜ੍ਹ ਕੇ ਹਿੱਸਾ ਲਿਆ।

ਇਕ ਲੜਾਈ ਵਿਚ-ਜੋ ਗੁਰੂ ਜੀ ਤੇ ਮਦਨ ਖ਼ਾਂ ਪਠਾਨ ਗਵਾਲੀਅਰ ਵਿਚਕਾਰ ਹੋਈ, ਭਾਈ ਮਾਹੀ ਸਿੰਘ ਕੰਬੋਜ ਸਨਾਸੀ (ਪਟਿਆਲਾ) ਨੇ ਮਦਨ ਖ਼ਾਂ ਦਾ ਮੁਕਾਬਲਾ ਕਰ ਕੇ ਉਸ ਨੂੰ ਪਾਰ ਕੀਤਾ[2]। ਆਪ ਦੀ ਇਸ ਬਹਾਦਰੀ ਤੋਂ ਬਾਜ਼ਾਂ ਵਾਲੇ ਪਾਤਸ਼ਾਹ ਬੜੇ ਖ਼ੁਸ਼ ਹੋਏ ਅਤੇ ਦਮਦਮੇ ਸਾਹਿਬ ਪੁੱਜ ਕੇ ਜਦ ਕਮਰ ਕੱਸਾ ਖੋਲ੍ਹਿਆ ਤਾਂ ਇਕ ਚਿੱਠੀ ਲਿਖ ਕੇ ਭਾਈ ਮਾਹੀ ਸਿੰਘ ਜੀ ਨੂੰ ਦਮਦਮੇ ਸਾਹਿਬ ਸੱਦ ਘੱਲਿਆ।

ਜਦ ਭਾਈ ਮਾਹੀ ਸਿੰਘ ਜੀ ਨੇ ਦਮਦਮੇ ਸਾਹਿਬ ਪੁੱਜ ਕੇ, ਦੀਨ-ਦੁਨੀ ਦੇ ਵਾਲੀ ਦੀ ਸੇਵਾ ਵਿਚ ਨਮਸਕਾਰ ਕੀਤੀ ਤਦ ਸੱਚੇ ਪਾਤਸ਼ਾਹ ਨੇ ਆਪ ਦੀ ਬੀਰਤਾ ਅਤੇ ਸੇਵਾ ਤੋਂ ਖ਼ੁਸ਼ ਹੋ ਕੇ ਸਾਵਣ ਵਦੀ ੧੫ ਸੰ.੧੭੬੩ ਬਿ: ਨੂੰ ਇਕ ਹੁਕਮਨਾਮਾ ਬਖ਼ਸ਼ਿਆ। ਉੱਪਰ ਛੇ ਸਤਰਾਂ 'ਤੇ ਦਸਮੇਸ਼ ਜੀ ਦੇ ਦਸਖ਼ਤ ਗੁਰਮੁਖੀ ਸ਼ਿਕਸਤੇ[3] ਵਿਚ ਹਨ ਤੇ ਦੱਸਿਆ ਜਾਂਦਾ ਹੈ ਕਿ ਹੇਠਲੀ ਗੁਰਮੁਖੀ ਇਬਾਰਤ ਭਾਈ ਮਨੀ ਸਿੰਘ ਜੀ ਪਾਸੋਂ ਲਿਖਾਈ ਗਈ ਸੀ। ਹੁਕਮਨਾਮੇ ਦੀ ਇਬਾਰਤ ਭਾਈ ਮਨੀ

*੧ ਅਕਬਰਨਾਮਾ ਸਫਾ ੧੭੨ ਕਰਤਾ ਅਬੁਲ ਫ਼ਜ਼ਲ ਵਜ਼ੀਰ ਅਕਬਰ ਬਾਦਸ਼ਾਹ (ਬਗ਼ਾਵਤ ਅਮੀਰ-ਉਲ ਉਮਰਾ, ਅਲੀ ਕੁਲੀ ਖਾਂ ਸ਼ੇਹਬਾਨੀ।)*

*੨ ਤਾਰੀਖ਼ ਸ਼ਿਬ ਜਾਨਕੀ ਪੰਨਾ੭੩, ੭੪ ਕਰਤਾ ਲਾਲਾ ਸ਼ਿਬ ਚੰਦ ਸੁਨਾਮੀ ਰਚਨਾ ਸੰਮਤ ੧੯੬੮ ਬਿ:।*

*੩ 'ਇਹ ਸ਼ਿਕਸਤਾ ਗੁਰਮੁਖੀ, ਦਸਮੇਸ਼ ਜੀ ਦੀ ਕਾਢ ਹੈ। ਕਲਗ਼ੀਧਰ ਜੀ ਅਤੇ ਉਨ੍ਹਾਂ ਦੇ* ➤

ਸਿੰਘ ਜੀ ਪਾਸੋਂ ਲਿਖਾਈ ਗਈ ਸੀ। ਹੁਕਮਨਾਮੇ ਦੀ ਇਬਾਰਤ ਚੰਗੀ ਤਰ੍ਹਾਂ ਪੜ੍ਹਨ ਤੇ ਸਮਝਣ ਵਾਸਤੇ ਪਾਠਕਾਂ ਦੀ ਸਹਾਇਤਾ ਲਈ ਉਸ ਦੀ ਤਸਵੀਰ ਨਾਲ ਨਕਲ ਛਾਪ ਰਹੇ ਹਾਂ। ਇਸ ਦੇ ਸ਼ਬਦ ਜੋੜ ਉਸੇ ਹੀ ਲਿਖਤ ਮੁਤਾਬਕ ਰੱਖੇ ਹਨ। ਨਿਰਣੈ ਕਰਨ ਲਈ ਕੁਝ ਲਫ਼ਜ਼ ਆਪਣੇ ਵੱਲੋਂ ਬ੍ਰੈਕਟਾਂ ਵਿਚ ਦੇ ਦਿੱਤੇ ਹਨ। ਇਹ ਹੁਕਮਨਾਮਾ ਬਹੁਤ ਪੁਰਾਣਾ ਹੋ ਜਾਣ ਕਰਕੇ ਕਈਆਂ ਥਾਂਵਾਂ ਤੋਂ ਕੀੜੀਆਂ ਨੇ ਖਾ ਲਿਆ ਹੈ। ਪਰ ਤਦ ਭੀ ਬਹੁਤ ਯਤਨ ਕਰਨ ਨਾਲ ਇਸ ਵੇਲੇ ਸਪੱਸ਼ਟ ਪੜ੍ਹਿਆ ਜਾ ਸਕਿਆ ਹੈ। ਅਸਲ ਹੁਕਮਨਾਮਾ ਇਸ ਵੇਲੇ ਭਾਈ ਮਾਹੀ ਸਿੰਘ ਦੇ ਖ਼ਾਨਦਾਨ ਵਿਚ ਭਾਈ ਈਸ਼ਰ ਸਿੰਘ ਜੀ ਸਨਾਮ (ਪਟਿਆਲਾ) ਪਾਸ ਮੌਜੂਦ ਹੈ। ਉਪਰਲੀਆਂ ਗੁਰਮੁਖੀ ਸ਼ਿਕਸਤੇ ਦੀਆਂ ਛੇ ਸਤਰਾਂ ਬੜੀ ਮੁਸ਼ਕਲ ਨਾਲ ਆਤਸ਼ੀ ਸ਼ੀਸ਼ੇ ਦੀ ਸਹਾਇਤਾ ਨਾਲ ਇਸ ਤਰ੍ਹਾਂ ਪੜ੍ਹੀਆਂ ਜਾਂਦੀਆਂ ਹਨ :-

੧. ਭਾਈ ਮਾਹੀ ਸਿੰਘ

੨. ਸ੍ਰੀ ਵਾਹਿਗੁਰੂ ਗੁਰੂ ਸਤਿਗੁਰੂ ਗੁਰੂ ਗੋਬਿੰਦ ਸਿੰਘ ਗੁਰੂ ਜੀ ਕਾ ਕਹਿਨਾ ਹੈ ਕਿ

੩. ਜੇਹੜਾ ਕੋਈ ਗੁਰੂ ਜੀ ਕਾ ਪਿਆਰਾ ਹੈ ਗੁਰਾਹੀ ਮਾਹੀ ਸਿੰਘ ਕੋ ਦੇਣੀ ਹੈ ਸੋ ਜੋ ਤੈਨੂੰ

੪. ਦੇਵੇਗਾ ਸੋ ਭਾਈ ਗੁਰੂ ਤੇਰਾ ਖਾਲਸਾ ਭਲਾ ਚਾਹੇਗਾ ਜੋ ਚੜ੍ਹਤ ਦੇਵੇਗਾ।

੫. ਤੁਸਾਂ ਨੇ ਦੇਣੀ ਹੈ ਅਨੰਦਪੁਰਵੀ (ਅਨੰਦਪੁਰ ਵਾਸੀ) ਖਾਲਸਾ ਜੀ ਤੇ ਬੈਰਾੜ ਵਾਸੀ ਸੰਗਤ ਤਾਈ ਭੀ ਗੁਰੂ ਸਾਹਿਬ

੬. ਮੁੱਖੇ ਕਹਿਆ ਜੋ ਤੇਰੇ ਤਾਈ ਦੇਵੇਗਾ ਸੋ ਸਤਿਗੁਰੂ ਨੂੰ ਦੇਵੇਗਾ ਗੁਰੂ ਬੋਲੇ ਜੀ ਭਾਈ ਮਾਹੀ ਸਿੰਘ ਜੀ

---

*➤ ਲਿਖਾਰੀ ਸੈਨਾਪਤਿ ਜੀ ਇਸ ਲਿਖਤ ਵਿਚ ਬਹੁਤ ਕਾਵਜ ਲਿਖਦੇ ਸਨ। ਇਸੇ ਲਿਖਤ ਵਿਚ ਭਾਈ ਮਨੀ ਸਿੰਘ ਜੀ ਦੀ ਇਕੱਤਰ ਕੀਤੀ ਦਸਮ ਗ੍ਰੰਥ ਦੀ ਇਕ ਜਿਲਦ ਇਸ ਵੇਲੇ ਹਜ਼ੂਰ ਸਾਹਿਬ ਮਿਲਦੀ ਹੈ। ਇਸ ਤੋਂ ਬਿਨਾਂ ਇਸੇ ਹੀ ਲਿਖਤ ਵਿਚ ਇਕ ਪੁਸਤਕ ਨਾਭੇ ਦੇ ਰਾਜ ਮਹਿਲ ਵਿਚ ਅਤੇ ਇਕ ਪੱਤਰਾ ਰਿਆਸਤ ਫ਼ਰੀਦਕੋਟ ਦੇ ਤੋਸ਼ੇਖਾਨੇ ਵਿਚ ਮੌਜੂਦ ਹੈ। ਸ੍ਰੀ ਕਲਗੀਧਰ ਜੀ ਦੇ ਹੁਕਮਨਾਮਿਆਂ 'ਤੇ ਦਸਖ਼ਤ ਇਨ੍ਹਾਂ ਹੀ ਅੱਖਰਾਂ ਵਿਚ ਹੋਇਆ ਕਰਦੇ ਸਨ। ਦੇਖੋ ਸਫ਼ਾ ੪੧੯ ਦੇ ਹੁਕਮਨਾਮੇ 'ਤੇ ਦਸਖਤ। ਇਨ੍ਹਾਂ ਹਰਫਾਂ ਨੂੰ ਅਨਜਾਣ ਲੋਕ ਤੀਰ ਦੀ ਮੁਖੀ ਦੇ ਲਿਖੇ ਅੱਖਰ ਆਖਦੇ ਹਨ।*

# ਹੁਕਮਨਾਮੇ ਦੀ ਨਕਲ

ਸ੍ਰੀ ਗੁਰੂ ਜੀ ਕੀ ਆਗਿਆ ਹੈ ਸਰਬਤ ਪੰਥ ਖਾਲਸਾ ਜੀ ਅਨੰਦ ਪੂਰ (ਪੁਰ) ਜੀ ਕਾ ਔਰ ਬੈਰਾੜਾ ਕੇ ਸੂਬੇ ਕੀ ਗਿਰਦ ਨਵਾਈ ਕੀ ਗੁਰੂ ਜੀ ਰਖੇਗਾ ਜੋ ਕੌਡੀ ਦੰਮੜੀ ਕੜਾਹੀ ਦਸਮਾ ਦਸੌਧ (ਦਸਵੰਦ) ਗੁਰੂ ਜੀ ਕੇ ਨਮਿਤ ਕਾ ਹੋਇ ਸੋ ਭਾਈ ਮਹੀ ਸਿੰਘ (ਮਾਹੀ ਸਿੰਘ) ਨੂ ਦੇਣਾ ਇਸੀ ਵਾਸਤੇ ਹੁਕਮ ਜੀ ਲਿਖਿਆ ਹੈਗਾ ਜੁਧ ਕੇ ਸਮੇ ਅਨੰਦਪੁਰ ਜੀ ਗੁਰੂ ਜੀ ਬੈਠੇ ਥੇ ਮਦਨ ਖਾਂ ਪਠਾਣ ਆਇਆ ਜੁਧ ਨ ਗੁਰੂ ਜੀ ਕੇ ਸਨਮੂਖ (ਸਨਮੁਖ) ਦੂਮਾਨ (ਦੀਵਾਨ) ਲਗੇ ਗੁਰੂ ਜੀ ਨੇ ਹੂਕਮ ਦੈਆ (ਹੁਕਮ ਦਿੱਤਾ) ਖ਼ਾਲਸਾ ਜੀ ਕੋਈ ਸਿੱਖ ਗੁਰੂ ਕਾ ਪਿਆਰਾ ਮਦਨ ਖਾਇ ਪਠਾਣ ਕਾ ਸਾਮਣਾ ਕਰੇਗਾ ਭਾਈ ਮਾਹੀ ਸਿੰਘ ਸੰਨਾਮੀ ਸਿੰਘ ਕਬੋ ਸਿਖ ਹਥ ਜੋੜ ਕੇ ਸਨਮੁਖ ਗੁਰੂ ਜੀ ਕੇ ਸਾਮਣੇ ਖੜਾ ਹੋਇਕੇ ਹੂਕਮ ਕਰੋ ਗੁਰੂ ਜੀ ਗੁਰੂ ਜੀ ਬੋਲੇ ਚੜੋ ਭਾਈ ਸਿੰਘ ਜੀ ਪਠਾਣ ਗੁਵਾਲਈਆਰ ਕਾ ਜਾਇ ਹੈ ਜੂਧ ਨੁ ਭਾਈ ਮਾਹੀ ਸਿੰਘ ਪੰਜੇ ਕਪੜੇ ਪੰਜੁ ਹਥਿਆਰ ਲਾ ਕੇ ਘੋੜੇ ਕਾ ਹੋਇ ਅਸਵਾਰ ਮਦੰਨ ਖਾ ਕੇ ਸੰਨਮੂਖ ਹੋਇਆ ਅਰ ਲਲਕਾਰੀ ਦੇਈ ਪਠਾਣ ਨੂ ਮਦਨ ਖਾ ਨੂ ਤੇਗ਼ ਪਕੜ ਕੇ ਸੈਨਮੂਖ ਗੈਆ ਭਾਈ ਮਹੀ ਸਿੰਘ ਕੇਹਾ ਮਦਨ ਖਾ ਨੂ ਕਰੋ ਹਥਆਰ ਮਦਨ ਖਾ ਨੇ ਵਾਰ ਕਰੇ ਤੇਗ ਕੇ ਭਾਈ ਨੇ ਢਾਲ ਤੇਗ਼ ਲਈ ਵਾਰ ਬਚਾਇਆ ਅਰ ਮਦਨ ਖਾ ਨੂ ਬੋਲੇ ਭਾਈ ਸੰਭਲ ਤੇਗ ਦੁਧਾਰਾ ਖੰਡਾ ਪਠਾਣ ਕੇ ਸਿਰ ਮਾਰੀਆ ਸਿਰ ਤੇ ਧੜ ਦੋ ਹੋਏ ਜ਼ਮੀਨ ਪ੍ਰ ਗਿਰੇ ਪੰਜ ਸੈ ਅਸਵਾਰ ਅਪਨੇ-ਅਪਨੇ ਗੈਏ ਸਿਰਦਾਰ ਮਾਰ ਖੇਲ ਬਿਝੜ ਗੈਆ ਫਤੇ ਗੁਰੂ ਕੀ ਹੋਈ ਬੋਲੋ ਵਾਹਗੁਰੂ ਜੀ ਭਾਈ ਮਾਹੀ ਸਿੰਘ ਗੈਆ ਅਛੋ ਦਲਾ ਤੇ ਫੇਰ ਕੇਈ ਦਿਨ ਬਦੀਤ ਹੋਇ ਭਾਈ ਮਾਹੀ ਸਿੰਘ ਗੁਰਾ ਕੇ ਪਾਸ ਦੰਮਦੰਮੇ ਸਾਹਬ ਸ੍ਰੀ ਗੁਰੂ ਜੀ ਕੇ ਹਜੂਰ ਹਥ ਬੰਨ ਕੇ ਮਥਾ ਟੇਕਯਾ ਫਤੇ ਬਲਾਈ ਗੁਰ ਕੀ ਗੁਰੂ ਜੀ ਨੇ ਥਾਪਿ ਦੇਈ ਭਾਈ ਨੂ ਬਡ ਸਿੰਘ ਹੀਤਕਾਰੀ (ਹਿਤਕਾਰੀ) ਹੈ ਗੁਰੂ ਜੀਕਾ ਗੁਰੂ ਜੀ ਬੋਲੇ ਬਚਣ ਖਾਲਸੇ ਜੀ ਨੂ ਹਾਲ ਕੇ ਅਰ ਅਗੇ ਕੋ ਜੋ ਹੋਏਗਾ ਖ਼ਾਲਸਾ ਸਿੰਘ ਜੀ ਹੂਕਮ ਜੀ ਲਿਖ ਕੇ ਦੇਂਦੇ ਹੈਨ੍ਹ ਭਾਈ ਮਾਹੀ ਸਿੰਘ ਨੂ ਹਾਲ ਅਰ ਊਲਾਦ ਨੂ ਜੋ ਕੋਈ ਗੁਰੂ ਜੀ ਕਾ ਸਿਖ ਹੋਇਗਾ ਬਰਕਤ ਵਾਲਾ ਜੈਸਾ ਜੈਸਾ ਲਾਇਕ ਹੋਗਾ ਤੈਸਾ ਤੈਸਾ ਦੇਣਾ ਰਪਇਏ ਕੀ ਲਾਇਕ ਹੋ ਸੋ ਰਪਿਯ ਦੇ ਮੋਹਰ ਕੀ ਲਾਇਕ ਲੈਕ ਹੋਇ ਸੋ ਮੋਹਰ ਦੇ ਘੋੜੇ ਕੀ ਲਾਇਕ ਹੋ ਸੋ ਘੋੜਾ ਦੇ ਪਿਡ ਦੇਹ ਹਜ਼ਾਰ ਕੀ ਲਾਇਕ ਗੁਰੂ ਜੀ ਕਰੇਗਾ ਸੋ ਹਜਾਰ ਦੇਗਾ ਲਖ ਕੀ ਲਾਇਕ ਗੁਰੂ ਜੀ ਕਰੇ ਸੋ ਲਖ ਦੇਵੇਗਾ ਜੈਸਾ ਜੈਸਾ ਗੁਰੂ ਜੀ ਅਗੇ ਨੂੰ ਲਾਇਕ ਕਰੇਗਾ ਤੈਸਾ ਤੈਸਾ ਦੇਣਾ ਜੋ ਦੇਵੇਗਾ ਸੋ ਨਿਹਾਲ ਹੋਇਗਾ ਸਤਿ ਮੰਨਣਾ ਮੰਨੇਗਾ ਸੋ ਹਜੂਰ ਜੀ ਪਹੁੰਚੇਗਾ ਸਤਿ ਮਨਣਾ ਹੂਕਮ (ਹੁਕਮ) ਜੀ ਲਿਖਿਆ ਦੰਮਦੰਮੇ ਜੀ ਕਮਰ ਕਸਾ ਖੋਲ ਕੇ ਹਜ਼ੂਰ ਅਪਨੇ ਖੁਸ਼ੀ ਹੋਈ ਭਾਈ ਮਾਹੀ ਸਿੰਘ ਜੀ ਪਰ ਗੁਰੂ ਜੀ ਕੀ ਹੁਕਮ ਸਪੁਰ ਹੋਇ ਹੂਕਮ ਲਿਖਿਆ ਸੰਮਤ ਸਤਾਰਾ ਸੈ ਤ੍ਰੇਠ ੧੭੬੩ ਬਿਕ੍ਰਮੀ.....

# ਬਚਪਨ ਤੇ ਸ਼ਾਦੀ

ਭਾਈ ਟਹਿਲ ਸਿੰਘ ਦਾ ਰੰਗ ਗੋਰਾ, ਸਰੀਰ ਲੰਮਾ ਤੇ ਹੋਰ ਨਕਸ਼ ਭੀ ਵਾਹਵਾ ਸੋਹਣੇ ਬਣਦੇ-ਫਬਦੇ ਸਨ। ਸੁਭਾਂ ਨਿੱਕੇ ਹੁੰਦਿਆਂ ਤੋਂ ਹੀ ਬੜਾ ਕੌੜਾ ਤੇ ਜੋਸ਼ੀਲਾ ਹੋਇਆ ਕਰਦਾ ਸੀ। ਨਿੱਕੇ ਹੁੰਦੇ ਮਾਲ-ਡੰਗਰ ਚਾਰਦੇ ਰਹੇ। ਸਰੀਰ ਚੰਗਾ ਕੁੱਵਤ ਵਾਲਾ ਹੋਣ ਕਰਕੇ ਆਪਣੇ ਹਾਣੀਆਂ-ਪਾਣੀਆਂ ਨੂੰ ਅੱਗੇ ਲਾਈ ਫਿਰਦੇ ਸਨ। ਜਵਾਨ ਹੋਏ ਤਾਂ ਆਪਣੇ ਪਿਤਾ ਨਾਲ ਜਟਕੀ ਕਾਰ ਵਾਹੀ ਵਿਚ ਘਸੱੜੇ ਗਏ। ਸੰ.੧੯੪੯ ਬਿ: ਨੂੰ ਜਦ ਇਨ੍ਹਾਂ ਦੇ ਪਿਤਾ ਜੀ ਬਾਰ ਵਿਚ ਜ਼ਮੀਨ ਮਿਲਣ 'ਤੇ ਨਜ਼ਾਮਪੁਰ ਦੇਵਾ ਸਿੰਘ ਵਾਲੇ ਜ਼ਿਲ੍ਹਾ ਸ਼ੇਖੂਪੁਰਾ ਵਿਚ ਆ ਗਏ, ਤਾਂ ਆਪ ਭੀ ਉਨ੍ਹਾਂ ਦੇ ਨਾਲ ਹੀ ਚਲੇ ਆਏ। ਸ਼ਹਿਰ ਅੰਮ੍ਰਿਤਸਰ ਵਿਚ ਆਪ ਦੀ ਸ਼ਾਦੀ ਹੋ ਗਈ।

ਮਾਪਿਆਂ ਨਾਲ ਗੁੱਸੇ-ਰਾਜ਼ੀ ਹੋ ਕੇ ਸੰ.੧੯੫੯ ਬਿ: ਵਿਚ ਚੀਨ ਨੂੰ ਚਲੇ ਗਏ। ਉਥੇ ਜਾ ਕੇ ਕੁਆਲਾ ਲੰਪਰ ਵਿਚ ਬਾਤੂ ਰੋਡ 'ਤੇ ਵਾਚਮੈਨੀ ਦੀ ਨੌਕਰੀ ਕਰਦੇ ਰਹੇ। ਇਸ ਦੇ ਪਿੱਛੋਂ ਜਹਾਜ਼ਾਂ ਦੇ ਪਾਸ ਵੇਚਣ ਦਾ ਕੰਮ ਅਰੰਭ ਕਰ ਦਿੱਤਾ। ਇਥੋਂ ਦੇ ਆਜ਼ਾਦ ਮੁਲਕਾਂ ਦੇ ਪੌਣ-ਪਾਣੀ ਨੇ ਆਪ ਦੇ ਸੁਭਾੱ ਵਿਚ ਖ਼ਾਸ ਪਲਟਾ ਲਿਆ ਦਿੱਤਾ। ਪੂਰੇ ਸੱਤਾਂ ਸਾਲਾਂ ਪਿੱਛੋਂ ਸੰ: ੧੯੬੬ ਬਿ: ਵਿਚ ਪਿੰਡ ਆ ਗਏ।

ਸੰ: ੧੯੬੮ ਬਿ: ਵਿਚ ਫੇਰ ਪਹਿਲੀ ਥਾਂ 'ਤੇ ਹੀ ਪ੍ਰਦੇਸ ਨੂੰ ਚਲੇ ਗਏ। ਚਾਰ ਸਾਲਾਂ ਪਿੱਛੋਂ ਪਿੰਡੋਂ ਪਿਤਾ ਦੇ ਗੁਜ਼ਰ ਜਾਣ ਦੀ ਚਿੱਠੀ ਚਲੀ ਗਈ ਤਾਂ ਸੰ.੧੯੭੨ ਬਿ: ਵਿਚ ਨਗਰ ਨੂੰ ਆ ਗਏ। ਇਸ ਸਮੇਂ ਜਿੰਨਾ ਚਿਰ ਪਿੰਡ ਰਹੇ, ਸੰਗਤਾਂ ਵਿਚ ਧਰਮ ਪ੍ਰਚਾਰ ਲਈ ਉਤਸ਼ਾਹ ਪੈਦਾ ਕਰਦੇ ਰਹੇ, ਕਿਉਂਕਿ ਆਪ ਨੂੰ ਪ੍ਰਦੇਸ ਵਿੱਚੋਂ ਆਪਣੇ ਧਰਮ ਪ੍ਰਚਾਰ ਕਰਨ ਦਾ ਬੜਾ ਸ਼ੌਂਕ ਲੱਗ ਚੁੱਕਾ ਸੀ। ਇਸੇ ਠਰਕ ਦੇ ਕਾਰਨ ਨੌਕਰੀ ਦੀ ਡਿਊਟੀ ਵਿੱਚੋਂ ਵੇਹਲ ਕੱਢ ਕੇ ਭੀ ਆਪ ਨੇ ਗੁਰਮੁਖੀ ਪੜ੍ਹਨ ਵੱਲ ਵਧੇਰੇ ਧਿਆਨ ਦਿੱਤਾ। ਗੁਰਬਾਣੀ ਦਾ ਪਾਠ ਕਰਨ ਤੇ ਸ਼ਬਦ ਪੜ੍ਹਨ ਦਾ ਬੜਾ ਸ਼ੌਕ ਪੈਦਾ ਹੋ ਗਿਆ। ਜਦ ਗੁਰਦੁਆਰਾ ਰਕਾਬ ਗੰਜ ਦੀ ਕੰਧ ਦੇ ਬਣਾਉਣ ਲਈ ਭਾਈ ਸਰਦੂਲ ਸਿੰਘ ਜੀ ਕਵੀਸ਼ਰ ਨੇ ਸੌ ਸਿੰਘਾਂ ਦੀ ਸ਼ਹੀਦੀ ਲਈ ਅਕਾਲੀ ਅਖ਼ਬਾਰ ਵਿਚ ਅਪੀਲ ਕੀਤੀ ਤਾਂ ਆਪ ਨੇ ਭੀ ਧਰਮ ਦੇ ਸੁੱਚੇ ਭਾਵਾਂ ਦੇ ਅਸਰ ਥੱਲੇ ਆ ਕੇ ਉਨ੍ਹਾਂ ਸਿੰਘਾਂ ਦੀ ਲਿਸਟ ਵਿਚ ਆਪਣਾ ਨਾਮ ਲਿਖਾ ਦਿੱਤਾ। ਪਰ ਪਿੱਛੋਂ ਸਰਕਾਰ ਨੇ ਆਪਣੀ ਗ਼ਲਤੀ ਮੰਨ ਕੇ ਮੁੜ ਉਸੇ ਤਰ੍ਹਾਂ ਆਪਣੇ ਖ਼ਰਚ 'ਤੇ ਕੰਧ ਤਿਆਰ ਕਰਵਾ ਦਿੱਤੀ ਅਤੇ ਆਪ ਨੂੰ ਇਸ ਸਮੇਂ ਸ਼ਹੀਦੀ ਦਾ ਪਵਿੱਤਰ ਅਵਸਰ ਨਾ ਮਿਲਿਆ।

# ਕੁਰਬਾਨੀ ਦੇ ਮੈਦਾਨ ਵਿਚ

ਇਸ ਸਮੇਂ ਗੁਰਦੁਆਰਾ ਸੁਧਾਰ ਲਹਿਰ ਦੀ ਪਿੰਡ-ਪਿੰਡ ਚਰਚਾ ਛਿੜੀ ਹੋਈ ਸੀ। ਆਪ ਭੀ ਅੱਠੇ ਪਹਿਰ ਇਸ ਲਹਿਰ ਨੂੰ ਕਾਮਯਾਬ ਬਣਾਉਣ ਦੀ ਧੁਨ ਵਿਚ ਲੱਗੇ ਰਹਿੰਦੇ ਸਨ। ਆਪ ਦਾ ਦਿਲ ਨਿਰਭੈ ਅਤੇ ਤਬੀਅਤ ਸੱਚਾਈ-ਪਸੰਦ ਸੀ। ਹੱਥ ਵਿਚ ਹਮੇਸ਼ਾ ਇਕ ਮੋਟਾ ਠੁਲ੍ਹਾ ਖੂੰਡਾ ਰੱਖਣਾ। ਸੁਭਾ ਦੇ ਕਾਹਲੇ ਅਤੇ ਮਨਚਲੇ ਦਲੇਰ ਸਨ। ਜਦ ਕਿਸੇ ਨੇ ਜ਼ਰਾ ਕੁ ਜਿੰਨੀ ਭੀ ਝੂਠੀ ਗੱਲ ਕਰਨੀ ਤਾਂ ਝੱਟ ਘੁਕਾ ਕੇ ਖੂੰਡਾ ਠੋਕ ਦੇਣਾ। ਆਪਣੇ ਭਰਾਵਾਂ ਨਾਲ ਭੀ ਅਜਿਹੀਆਂ ਨਿੱਕੀਆਂ-ਨਿੱਕੀਆਂ ਗੱਲਾਂ ਤੋਂ ਖੜਕਾ-ਦੜਕਾ ਰੱਖਣਾ ਅਤੇ ਹਮੇਸ਼ਾਂ ਤਾੜ ਕੇ ਇਹੋ ਉਪਦੇਸ਼ ਕਰਿਆ ਕਰਨਾ ਕਿ "ਝੂਠ ਮਤ ਬੋਲੋ, ਇਹ ਸਿੱਖ ਦਾ ਧਰਮ ਨਹੀਂ ਹੈ।" ਆਪ ਦੇ ਭਰਾਵਾਂ ਨੂੰ ਕਦੇ ਮੁਜ਼ਾਹਮ ਹੋ ਕੇ ਉੱਚੀ ਉਭਾਸਰਨ ਦਾ ਮੌਕਾ ਨਹੀਂ ਮਿਲਿਆ ਸੀ। ਜਦੋਂ ਇਨ੍ਹਾਂ ਨੇ ਜ਼ਰਾ ਕੁ ਭੀ ਜੋਸ਼ ਵਿਚ ਆ ਕੇ ਕੜਕਾ ਮਾਰਨਾ ਤਾਂ ਉਨ੍ਹਾਂ ਨੇ ਫੌਰਨ ਡਰਦਿਆਂ ਨੇ ਅੱਖ ਬਚਾ ਕੇ ਕਿਧਰੇ ਲਾਂਭੇ-ਚਾਂਭੇ ਹੋ ਜਾਣਾ।

੧,੨ ਅਤੇ ੩ ਅਕਤੂਬਰ ਸੰ.੧੯੨੦ ਈ: ਨੂੰ ਭਾਈ ਲਛਮਣ ਸਿੰਘ ਧਾਰੋਵਾਲੀ ਨੇ ਆਪਣੇ ਨਗਰ ਵਿਚ ਇਕ ਬੜਾ ਭਾਰੀ ਦੀਵਾਨ ਕੀਤਾ। ਬਹੁਤ ਸਾਰੇ ਮਸ਼ਹੂਰ ਕੌਮੀ ਲੀਡਰ ਸੱਦੇ ਗਏ। ਬਾਰ ਦੇ ਇਲਾਕੇ ਵਿਚ ਇਸ ਤੋਂ ਪਹਿਲਾਂ ਅੱਗੇ ਏਡਾ ਵੱਡਾ ਕਾਮਯਾਬ ਦੀਵਾਨ ਨਹੀਂ ਸੀ ਹੋਇਆ। ਗੁਰਦੁਆਰਿਆਂ ਵਿੱਚੋਂ ਕੁਰੀਤੀਆਂ ਦੂਰ ਕਰਨ ਹਿਤ ਬੜਾ ਉਭਾਰੂ ਪ੍ਰਚਾਰ ਹੋਇਆ ਸੀ। ਇਸ ਸਮੇਂ ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਦੇ ਮੋਰਚੇ ਲਈ ਅਪੀਲ ਹੋਈ ਅਤੇ ਇਸ ਗੁਰਧਾਮ ਦੇ ਸਰਕਾਰੀ ਸਰਬਰਾਹ ਗੰਡਾ ਸਿੰਹੁ[੧] ਦੀਆਂ ਆਪ-ਹੁਦਰੀਆਂ ਦੇ ਦਿਲ ਹਿਲਾ ਦੇਣ ਵਾਲੇ ਸਮਾਚਾਰ ਦੱਸੇ ਗਏ। ਇਨ੍ਹਾਂ ਗੱਲਾਂ ਨੂੰ ਸੁਣ ਕੇ ਆਪ ਦਾ ਧਰਮੀ ਦਿਲ ਜਰ ਨ ਸਕਿਆ। ਝੱਟ ਸਟੇਜ ਉਤੇ ਆ ਗਏ ਤੇ ਜੋਸ਼ ਨਾਲ ਚਿਹਰਾ ਲਾਲ ਸੁਰਖ਼ ਹੋ ਗਿਆ ਅਤੇ ਸਰੀਰ ਵਿਚ ਬੀਰਤਾ ਦਾ ਖੂਨ ਗੇੜੇ ਲਾਉਣ ਲੱਗਾ। ਸਾਧ ਸੰਗਤ ਅੱਗੇ ਬੜੇ ਜੋਸ਼ੀਲੇ ਢੰਗ ਨਾਲ ਅਪੀਲ ਕੀਤੀ ਕਿ ਖ਼ਾਲਸਾ ਜੀ, ਹਰ ਇਕ ਗੁਰੂ ਕੇ ਸਿੱਖ ਦਾ ਇਹ ਪਵਿੱਤਰ ਫ਼ਰਜ਼ ਹੈ ਕਿ ਆਪਣੀਆਂ ਜ਼ਿੰਦਗੀਆਂ ਦੀ ਕੋਈ ਪ੍ਰਵਾਹ ਨ ਕਰਦੇ ਹੋਏ ਗੁਰੂ ਬਾਬੇ ਦੇ ਦਰਬਾਰ ਵਿੱਚੋਂ ਕੁਕਰਮੀਆਂ ਨੂੰ ਕੱਢ ਕੇ ਸੁਕਰਮੀਆਂ ਦੇ ਹੱਥੀਂ ਪ੍ਰਬੰਧ ਸੌਂਪੀਏ। ਜਿਨ੍ਹਾਂ ਸੱਜਣਾਂ ਪਾਸ ਇਸ ਵੇਲੇ ਮਾਇਆ ਦੀ ਥੁੜੋਂ ਕਰ ਕੇ ਰੇਲ ਦੇ ਕਰਾਏ ਦਾ ਕੱਸ ਨ ਪੈਂਦਾ ਹੋਵੇ ਮੈਂ ਆਪਣੇ ਪਾਸੋਂ ਉਨ੍ਹਾਂ 'ਚੋਂ ਪੰਜਾਂ ਸਿੰਘਾਂ ਦਾ ਕਿਰਾਇਆ ਭੇਟਾ ਕਰਦਾ ਹਾਂ।

---

*੧. ੧੩ ਜੂਨ ਸੰ. ੧੯੩੮ ਈ: ਦੀ ਰਾਤ ਨੂੰ ਮਰ ਗਿਆ।*

ਆਪ ਸਿੰਘਾਂ ਦੇ ਜਥੇ ਨਾਲ ਸ਼ਾਮਲ ਹੋ ਕੇ ਗੁਰਦੁਆਰਾ ਬਾਬੇ ਦੀ ਬੇਰ ਦੇ ਮੋਰਚੇ 'ਤੇ ਪੁੱਜੇ ਤਾਂ ਸਤਿਗੁਰਾਂ ਦੀ ਕ੍ਰਿਪਾ ਨਾਲ ਗੁਰਦੁਆਰਾ ਪੰਥਕ ਪ੍ਰਬੰਧ ਥੱਲੇ ਆ ਗਿਆ। ਇਸ ਸਮੇਂ ਗੁਰਦੁਆਰੇ ਦੇ ਪ੍ਰਬੰਧ ਲਈ ਇਕ ਪ੍ਰਬੰਧਕ ਕਮੇਟੀ ਦੀ ਚੋਣ ਕਰਨੀ ਸੀ। ਤਜਵੀਜ਼ ਇਹ ਹੋਈ ਕਿ ਇਸ ਸਮੇਂ ਜਿੰਨੇ ਸਿੰਘ ਇਥੇ ਹਾਜ਼ਰ ਹਨ, ਉਨ੍ਹਾਂ ਵਿੱਚੋਂ ਵੱਖ-ਵੱਖ ਇਲਾਕਿਆਂ ਦੇ ਪ੍ਰਸਿੱਧ ਕੌਮੀ ਕੰਮ ਕਰਨ ਵਾਲਿਆਂ ਦੇ ਨਾਮ ਚੁਣੇ ਜਾਣ। ਇਸ ਤਜਵੀਜ਼ ਅਨੁਸਾਰ ਭਾਈ ਕਰਤਾਰ ਸਿੰਘ ਜੀ ਝੱਬਰ, ਭਾਈ ਤੇਜਾ ਸਿੰਘ ਜੀ ਚੂਹੜਕਾਣਾ, ਭਾਈ ਮੂਲ ਸਿੰਘ ਜੀ ਬੋਲਾ, ਡੱਲਾ ਚੰਦਾ ਸਿੰਘ ਵਾਲਾ, ਭਾਈ ਕਰਤਾਰ ਸਿੰਘ ਜੀ ਰਾਗੀ ਫੁਲਰਵੰਨ ਦੇ ਨਾਮ ਪੇਸ਼ ਹੋਏ। ਤਦ ਆਪ ਨੇ ਭਰੇ ਦੀਵਾਨ ਵਿਚ ਲਲਕਾਰਾ ਮਾਰ ਕੇ ਆਖਿਆ, ਕਿ ਖ਼ਾਲਸਾ ਜੀ, ਇਥੇ ਪ੍ਰਬੰਧਕ ਕਮੇਟੀ ਲਈ ਉਹ ਨਾਮ ਲਿਖਾਉਣ, ਜਿਨ੍ਹਾਂ ਨੇ ਭੀੜਾ ਦਾ ਸਮਾਂ ਆ ਬਣਨ 'ਤੇ ਸੀਸ ਕੁਰਬਾਨ ਕਰਨੇ ਹੋਣ ਅਤੇ ਉਹ ਗੁਰ ਬਾਬੇ ਦੇ ਪਿਆਰੇ ਹੋਣ ਤੋਂ ਬਿਨਾਂ ਪੱਕੇ ਰਹਿਤਵਾਨ ਭੀ ਹੋਣ। ਵਾਧੂ ਨਾਵਾਂ ਦੀ ਮਸ਼ਹੂਰੀ ਲਈ ਕਿਸੇ ਦਾ ਨਾਮ ਨਹੀਂ ਚੁਣਨਾ ਚਾਹੀਦਾ ਹੈ ਜਿਸ 'ਤੇ ਸੰਗਤ ਵਿੱਚੋਂ ਆਵਾਜ਼ ਆਈ ਕਿ ਜਿਸ ਦਿਨ ਦੇ ਇਹ ਸੱਜਣ ਇਥੇ ਆਏ ਹਨ, ਇਨ੍ਹਾਂ ਨੇ ਬੜੀ ਸੇਵਾ ਕੀਤੀ ਹੈ, ਇਨ੍ਹਾਂ ਦਾ ਨਾਮ ਜ਼ਰੂਰ ਲਿਖ ਲਿਆ ਜਾਵੇ। ਆਪ ਬਤੇਰੀ ਨਾਂਹ-ਨਿਮ ਕਰਦੇ ਰਹੇ, ਪਰ ਸੰਗਤ ਨੇ ਫੈਸਲਾ ਕਰ ਕੇ ਭਾਈ ਕਰਤਾਰ ਸਿੰਘ ਫੁਲਰਵੰਨੀ ਦੀ ਥਾਂ ਆਪ ਦਾ ਨਾਮ ਇਸ ਕਮੇਟੀ ਵਿਚ ਪਾ ਲਿਆ।

ਗੁਰਦੁਆਰੇ ਦੇ ਪ੍ਰਬੰਧ ਲਈ ਤਜਵੀਜ਼ਾਂ ਸੋਚਣ ਲਈ ਜਦ ਇਸ ਚੁਣੀ ਗਈ ਸਬ ਕਮੇਟੀ ਦੀ ਮੀਟਿੰਗ ਹੋਈ, ਤਾਂ ਇਨ੍ਹਾਂ ਵਿਚ ਸ: ਸ਼ਿਵਦੇਵ ਸਿੰਘ[੧] ਦੀ ਉਬਰਾਏ ਸਿਆਲਕੋਟੀ ਦਾ ਦਾਹੜਾ ਬੱਝਾ ਹੋਇਆ ਸੀ। ਭਾਈ ਟਹਿਲ ਸਿੰਘ ਜੀ ਨੇ ਉਥੇ ਜ਼ੋਰਦਾਰ ਆਵਾਜ਼ ਉਠਾਈ ਕਿ ਸਤਿਗੁਰਾਂ ਦਾ ਹੁਕਮ ਦਾਹੜਾ ਬੰਨ੍ਹਣ ਦਾ ਨਹੀਂ ਹੈ। ਅੱਧਾ ਘੰਟਾ ਬਹਿਸ ਹੁੰਦੀ ਰਹੀ ਤੇ ਇਸ ਦੇ ਪਿੱਛੋਂ ਉਨ੍ਹਾਂ ਨੇ ਦਾਹੜਾ ਖੋਲ੍ਹ ਦਿੱਤਾ, ਜੋ ਮੁੜ ਸਾਰੀ ਉਮਰ ਖੁਲ੍ਹਾ ਹੀ ਰੱਖਿਆ। ਇਥੋਂ ਸੇਵਾ ਕਰ ਕੇ ਆਪ ਆਪਣੇ ਨਗਰ ਨੂੰ ਆ ਗਏ।

## ਸੀਸ ਦੇਣ ਲਈ ਤਿਆਰ ਹੋਣਾ

੨੮ ਮਾਘ ਸੰ.੧੯੭੭ ਬਿ: ਨੂੰ ਖਰੇ ਸੌਦੇ ਏਕਮ ਦਾ ਮੇਲਾ ਸੀ। ਭਾਈ ਟਹਿਲ ਸਿੰਘ, ਭਾਈ ਲਛਮਣ ਸਿੰਘ, ਭਾਈ ਦਲੀਪ ਸਿੰਘ ਅਤੇ ਭਾਈ ਮੂਲ ਸਿੰਘ "ਬੋਲ਼ਾ" ਆਦਿਕ ਇਲਾਕੇ ਦੇ ਮੁਖੀ ਸੌ ਕੁ ਸਿੰਘ ਲੈ ਕੇ ਗਏ ਹੋਏ ਸਨ। ਏਧਰੋਂ ਇੱਕਠੇ

੧. ੨੪ ਦਸੰਬਰ ਸੰ. ੧੯੩੨ ਨੂੰ ਪੂਰੇ ਹੋ ਗਏ।

ਕੀਤੇ ਹੋਏ ਸਨ। ਇਸ ਦੀਵਾਨ ਵਿਚ ਸ੍ਰੋ: ਕਮੇਟੀ ਦੇ ੨੨, ੨੩ ਤੇ ੨੪ ਫੱਗਣ ਨੂੰ ਸ੍ਰੀ ਨਨਕਾਣੇ ਸਾਹਿਬ ਵਿਚ ਰੱਖੇ ਗਏ ਦੀਵਾਨ ਦੇ ਲੰਗਰ ਵਾਸਤੇ ਪ੍ਰਬੰਧ ਕਰਨਾ ਸੀ। ਝੱਬਰ ਜੀ ਨੇ ਸਟੇਜ 'ਤੇ ਖੜ੍ਹੋ ਕੇ ਲੰਗਰ ਲਈ ਅਪੀਲ ਕੀਤੀ ਜਿਸ 'ਤੇ ਇਕ ਸਿੰਘ ਨੇ ੫), ਦੂਜੇ ਨੇ ੧੦) ਅਤੇ ਤੀਜੇ ਨੇ ੧੫) ਅਰਦਾਸ ਕਰਾਏ, ਜਿਸ 'ਤੇ ਝੱਬਰ ਜੀ ਨੇ ਸੰਗਤ ਵਿਚ ਉਤਸ਼ਾਹ ਵਧਾਉਣ ਲਈ ਇਨ੍ਹਾਂ ਨੂੰ ਵਡਿਆਇਆ ਕਿ ਪਹਿਲਾ ਨੰਬਰ, ਦੂਜਾ ਨੰਬਰ, ਤੀਜਾ ਨੰਬਰ, ਇਸ ਦੇ ਪਿੱਛੋਂ ਭਾਈ ਲਾਭ ਸਿੰਘ ਜੀ ਭਿੱਖੀ ਨੇ ਉਠ ਕੇ ਵਿਰਕਾਂ ਨੂੰ ਬੜਾ ਵਡਿਆਇਆ ਅਤੇ ਜੈਕਾਰੇ ਛਡਾਏ ਜਿਸ 'ਤੇ ਭਾਈ ਟਹਿਲ ਸਿੰਘ ਜੀ ਜੋਸ਼ ਵਿਚ ਆ ਕੇ ਸਟੇਜ 'ਤੇ ਆ ਗਏ ਤੇ ਸੰਗਤ ਨੂੰ ਚੁੱਪ ਕਰਾ ਕੇ ਆਖਣ ਲੱਗੇ ਕਿ ਲੰਗਰ ਦੀਆਂ ਤਜਵੀਜ਼ਾਂ ਕਰਨ ਵਾਲੇ ਭੀ ਆਪੇ ਤੇ ਤਾਰੀਫ਼ਾਂ ਦੇ ਪੁਲ ਬੰਨ੍ਹਣ ਵਾਲੇ ਭੀ ਆਪੇ। "ਆਪੇ ਮੈਂ ਰੱਜੀ ਪੁੱਜੀ ਆਪੇ ਮੇਰੇ ਬੱਚੇ ਜੀਉਣ!" ਇਹ ਗੱਲ ਆਖਦਿਆਂ ਸਾਰ ੪੦) ਰੁਪਏ ਅਰਦਾਸ ਕਰਾ ਦਿੱਤੇ ਤੇ ਆਖਿਆ ਕਿ ਲਓ ਹੁਣ ਹੋਰ ਕੋਈ ਵਧ ਕੇ ਦਿਓ; ਜਿਸ 'ਤੇ ਝੱਬਰ ਜੀ ਨੇ ਕਿਹਾ ਕਿ ਦੂਜਾ ਨੰਬਰ ਹੋਰ ਕੋਈ ਨਿਤਰੋ, ਤਾਂ ਸੰਗਤ ਵਿਚੋਂ ਆਵਾਜ਼ ਆਈ ਕਿ ਨਹੀਂ ਇਨ੍ਹਾਂ, ਦਾ ਪਹਿਲਾ ਨੰਬਰ ਕਰੋ।

ਇਸ ਦੇ ਪਿੱਛੋਂ ਮਹੰਤ ਨਰੈਣ ਦਾਸ ਦੀਆਂ ਧਰਮ ਵਿਰੁੱਧ ਕਾਰਵਾਈਆਂ ਦੀ ਚਰਚਾ ਛਿੜ ਪਈ ਅਤੇ ਸੰਗਤਾਂ ਨੂੰ ਉਭਾਰਨ ਲਈ ਬੜੀਆਂ ਜੋਸ਼ੀਲੀਆਂ ਤਕਰੀਰਾਂ ਹੋਈਆਂ, ਜਿਸ 'ਤੇ ਫੇਰ ਭਾਈ ਟਹਿਲ ਸਿੰਘ ਜੀ ਸਟੇਜ 'ਤੇ ਜਾ ਗੱਜੇ ਕਿ ਖ਼ਾਲਸਾ ਜੀ, ਜੇ ਮਹੰਤ ਦੇ ਅਜਿਹੇ ਉਪੱਦਰ ਅਤੇ ਦਿਲ ਕੰਬਾ ਦੇਣ ਵਾਲੇ ਹਾਲ ਸੁਣ ਕੇ ਭੀ ਸਾਨੂੰ ਰੋਹ ਨਹੀਂ ਚੜ੍ਹਦਾ ਤਦ ਮਾਨੋ ਅਸੀਂ ਮਰ ਚੁਕੇ ਹਾਂ! ਮੈਨੂੰ ਸਾਧ ਸੰਗਤ ਹੁਕਮ ਦੇਵੇ ਤਾਂ ਮੈਂ ਭਾਈ ਮਹਿਤਾਬ ਸਿੰਘ ਜੀ ਦੇ ਮੱਸੇ ਰੰਘੜ ਦਾ ਸਿਰ ਵੱਢਣ ਵਾਂਗ ਮਹੰਤ ਦਾ ਸਿਰ ਵੱਢ ਕੇ ਇਥੇ ਲਿਆ ਹਾਜ਼ਰ ਕਰਦਾ ਹਾਂ। ਆਪ ਦੀਆਂ ਅੱਖਾਂ ਵਿਚ ਜੋਸ਼ ਵਿਚ ਆ ਕੇ ਖ਼ੂਨ ਉਤਰਿਆ ਹੋਇਆ ਸੀ ਅਤੇ ਡੌਲੇ ਫ਼ਰਕ ਰਹੇ ਸਨ। ਤਦ ਸੰਗਤ ਵਿੱਚੋਂ ਉਸੇ ਵੇਲੇ ਆਵਾਜ਼ ਆਈ ਕਿ ਇਸ ਤਰ੍ਹਾਂ ਅਸੀਂ ਬੇਕਾਬੂ ਹੋ ਕੇ ਆਪਣਾ ਅਸੂਲ ਤਿਆਗ ਕੇ ਕਿਸੇ ਨੂੰ ਨਹੀਂ ਮਾਰਨਾ; ਨਾਲੇ ਇਹ ਸਮਾਂ ਸਿਰ ਲੈਣ ਦਾ ਨਹੀਂ, ਸਿਰ ਦੇਣ ਦਾ ਹੈ, ਕਿਉਂਕਿ ਪੰਥ ਦਾ ਹੁਕਮ ਸ਼ਾਂਤਮਈ ਰਹਿਣ ਦਾ ਹੈ।

ਜਦ ਭਾਈ ਕਰਤਾਰ ਸਿੰਘ ਜੀ ਝੱਬਰ ਸਟੇਜ 'ਤੇ ਆਏ ਅਤੇ ਆਖਣ ਲੱਗੇ ਕਿ ਜੋ ਕੁਝ ਸਾਧ-ਸੰਗਤ ਆਖਦੀ ਹੈ, ਇਹ ਗੱਲ ਠੀਕ ਹੈ, ਕਿ ਸਿਰ ਦਿੱਤਿਆਂ ਬਿਨਾਂ ਗੁਰਦੁਆਰੇ ਕਦੇ ਆਜ਼ਾਦ ਨਹੀਂ ਹੋਣੇ। ਲਓ! ਜਿਨ੍ਹਾਂ ਅੰਦਰ ਕੁਰਬਾਨੀ ਦਾ ਚਾਅ ਹੈ, ਉਹ ਪੰਜ ਸਿੰਘ ਸਿਰ ਦੇਣ ਲਈ ਨਾਮ ਲਿਖਾਉਣ, ਜੋ ਸ਼ਾਂਤਮਈ ਰਹਿ ਕੇ ਸ੍ਰੀ ਨਨਕਾਣੇ ਸਾਹਿਬ ਅੰਦਰ ਆਪਣੇ ਸੀਸ ਕੁਰਬਾਨ ਕਰ ਦੇਣ। ਤਦ ਭਾਈ ਟਹਿਲ

ਸਿੰਘ ਜੀ ਨੇ ਕਿਹਾ ਕਿ ਲਓ ,ਸਭ ਤੋਂ ਪਹਿਲਾਂ ਮੇਰਾ ਨਾਮ ਲਿਖੋ। ਜਦ ਅੰਮ੍ਰਿਤ ਛਕਣ ਸਮੇਂ ਸਿਰ ਗੁਰਾਂ ਨੂੰ ਦੇ ਚੁਕੇ ਹਾਂ, ਤਾਂ ਅਜ ਇਸ ਦੇ ਭੇਟਾ ਕਰਨ ਵਿਚ ਸਾਨੂੰ ਕੀ ਦਰੇਗ਼ ਹੋ ਸਕਦਾ ਹੈ ? ਪਰ ਇਹ ਗੱਲ ਖਾਸ ਯਾਦ ਰੱਖੋ ਕਿ ਮੇਰੀ ਜਗ੍ਹਾ ਕਿਸੇ ਹੋਰਸ ਨੂੰ ਨ ਭੇਜ ਦੇਣਾ। ਤਦ ਝੱਬਰ ਜੀ ਨੇ ਕਿਹਾ ਕਿ ਬਹੁਤ ਅੱਛਾ! ਦੀਵਾਨ ਦੀ ਸਮਾਪਤੀ 'ਤੇ ਸਭ ਸੱਜਣ ਆਪੋ ਆਪਣੇ ਇਲਾਕਿਆਂ ਦਾ ਜ਼ਿੰਮਾ ਚੁਕ ਕੇ ਘਰੋ-ਘਰੀ ਚਲੇ ਗਏ।

## ਸ੍ਰੀ ਤਰਨ ਤਾਰਨ ਦੇ ਮੋਰਚੇ 'ਤੇ ਜਾਣਾ

ਇਸ ਦੀਵਾਨ ਤੋਂ ਆਪਣੇ ਨਗਰ ਆ ਕੇ ਸਾਰੇ ਸਾਥੀਆਂ ਨੂੰ ਨਾਲ ਲੈ ਕੇ ਆਪ ਜਥੇਬੰਦੀ ਦਾ ਚੰਗਾ ਪ੍ਰਚਾਰ ਕਰਦੇ ਰਹੇ। ਮਰੜ੍ਹੀਂ ਅਤੇ ਆਪ ਦੇ ਨਗਰ ਜੋ ਕਮੇਟੀਆਂ ਹੁੰਦੀਆਂ ਰਹੀਆਂ, ਉਨ੍ਹਾਂ ਵਿਚ ਬੜੇ ਉਤਸ਼ਾਹ ਨਾਲ ਹਿੱਸਾ ਲੈਂਦੇ ਰਹੇ ਤੇ ਆਪਣੇ ਸੱਜਣਾਂ-ਮਿੱਤਰਾਂ ਨੂੰ ਭੀ ਬੜਾ ਜ਼ੋਰ ਦਿੰਦੇ ਰਹੇ। ਗੁਰਦੁਆਰਿਆਂ ਨੂੰ ਪੰਥਕ ਪ੍ਰਬੰਧ ਵਿਚ ਲਿਆਉਣ ਲਈ ਆਪ ਦੇ ਦਿਲ ਵਿਚ ਅਮਿਟ ਲਗਨ ਲੱਗੀ ਰਹਿੰਦੀ ਸੀ। ਜਦੋਂ ਕਿਤੇ ਸ੍ਰੀ ਅੰਮ੍ਰਿਤਸਰ ਸ੍ਰੋ: ਕਮੇਟੀ ਦੀ ਮੀਟਿੰਗ ਹੋਣੀ, ਯਾ ਹੋਰਸ ਕਿਸੇ ਦੀਵਾਨ ਦਾ ਇਸ਼ਤਿਹਾਰ ਨਿਕਲਣਾ ਤਾਂ ਸੌ ਕੰਮ ਛੱਡ ਕੇ ਭੀ ਉਥੇ ਪੁੱਜਣਾ। ਇਸੇ ਤਰ੍ਹਾਂ ਆਪ ਸ੍ਰੀ ਅੰਮ੍ਰਿਤਸਰ ਜੀ ਗਏ ਹੋਏ ਸਨ ਕਿ ੨੫ ਜਨਵਰੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਭਾਈ ਸੰਤ ਸਿੰਘ ਅਸ਼ਟਾਮ ਫ਼ਰੋਸ, ਤਰਨ ਤਾਰਨੀ ਦੀ ਸਿੰਘਣੀ ਨੇ ਹਾਜ਼ਰ ਹੋ ਕੇ ਫ਼ਰਿਆਦ ਕੀਤੀ ਕਿ ਤਰਨ ਤਾਰਨ ਦੇ ਪੁਜਾਰੀਆਂ ਨੇ ਮੇਰਾ ਲੜਕਾ ਸਰੋਵਰ ਵਿਚ ਡੋਬ ਕੇ ਮਾਰ ਦਿੱਤਾ ਹੈ। ਮੇਰੀ ਅਤੇ ਮੇਰੀ ਲੜਕੀ ਦੀ ਮਖੌਲ ਕਰ ਕੇ ਇੱਜ਼ਤ ਲਾਹੀ ਹੈ। ਗੁਰੂ-ਪੰਥ ਬਗਾਨਿਆਂ ਦੀਆਂ ਨੂੰਹਾਂ-ਧੀਆਂ ਦੀ ਇੱਜ਼ਤ ਬਚਾਉਣ ਲਈ ਸਿਰ ਹਥੇਲੀ 'ਤੇ ਰਖ ਕੇ ਜਾਇਆ ਕਰਦਾ ਸੀ। ਕੀ ਉਹ ਪੰਥ ਅੱਜ ਆਪਣੇ ਘਰ ਵਿਚ ਆਪਣਿਆਂ ਦੇ ਹੱਥੀਂ ਹੋ ਰਹੀ ਬੇਪਤੀ ਨੂੰ ਰੋਕਣ ਦੇ ਸਮਰੱਥ ਨਹੀਂ ਰਿਹਾ ਹੈ ? ਝੱਟ ਫ਼ੈਸਲਾ ਹੋ ਗਿਆ ਕਿ ਸਵੇਰੇ ਸ੍ਰੀ ਤਰਨਤਾਰਨ ਸਾਹਿਬ ੮ ਵਜੇ ਸਿੰਘ ਪੁੱਜ ਜਾਣ ਤੇ ਪੁਜਾਰੀਆਂ ਨੂੰ ਅਜਿਹੇ ਕੁਕਰਮਾਂ ਤੋਂ ਹੋੜਿਆ ਜਾਵੇ। ੪੦ ਸਿੰਘਾਂ ਦਾ ਜਥਾ ੨੬ ਜਨਵਰੀ ਸੰ.੧੯੨੧ ਈ: ਨੂੰ ੮ ਵਜੇ ਸ੍ਰੀ ਤਰਨ ਤਾਰਨ ਸਾਹਿਬ ਪੁੱਜ ਗਿਆ। ਸਾਰਾ ਦਿਨ ਸਮਝੌਤੇ ਦੀਆਂ ਗੱਲਾਂ-ਬਾਤਾਂ ਹੁੰਦੀਆਂ ਰਹੀਆਂ। ਸ਼ਾਮ ਨੂੰ ਪੁਜਾਰੀਆਂ ਨੇ ਵਸਾਹ ਘਾਤ ਕਰ ਕੇ ਸਿੰਘਾਂ 'ਤੇ ਕੁਹਾੜੀਆਂ ਤੇ ਛਵ੍ਹੀਆਂ ਨਾਲ ਵਾਰ ਕਰਨੇ ਸ਼ੁਰੂ ਕਰ ਦਿੱਤੇ ਅਤੇ ਕੋਠਿਆਂ ਤੋਂ ਇੱਟਾਂ-ਵੱਟਿਆਂ ਦਾ ਮੀਂਹ ਵਰ੍ਹੌਣਾ ਸ਼ੁਰੂ ਕਰ ਦਿੱਤਾ। ਇਸ ਸਮੇਂ ਆਪ ਦੇ ਮੱਥੇ 'ਤੇ ਇੱਟ ਦੀ ਕਾਰੀ ਸੱਟ ਲੱਗੀ, ਪਰ ਆਪ ਨੇ ਇਸ ਨੂੰ ਬੜੀ ਸ਼ਾਂਤੀ ਤੇ ਧੀਰਜ ਨਾਲ ਆਪਣੇ ਕੁਦਰਤੀ ਸੁਭਾਅ ਦੇ ਉਲਟ ਜਰਿਆ ਅਤੇ ਹੁੰਦੇ ਤਾਣ ਨਿਤਾਣੇ ਹੋ ਕੇ ਕਿਸੇ ਵਿਰੋਧੀ ਉਤੇ ਹੱਥ ਨ

ਚੁੱਕਿਆ। ਕਈ ਦਿਨਾਂ ਦੀ ਪੱਟੀ ਪਿੱਛੋਂ ਆਪ ਦਾ ਜ਼ਖ਼ਮ ਰਾਜ਼ੀ ਹੋ ਗਿਆ।

## ਸ਼ਹੀਦੀ ਲਈ ਤਿਆਰੇ

੮ ਫੱਗਣ ਵਾਲੇ ਦਿਨ ਆਪ ਨੇ ਭਾਈ ਦਿਆਲ ਸਿੰਘ ਤੇ ਭਾਈ ਗੰਡਾ ਸਿੰਘ ਚੇਲੇ ਵਾਲੇ ਨੂੰ ਨਾਲ ਲਿਆ। ਪਿੰਡ ਦੇਵਾ ਸਿੰਘ ਵਾਲਾ, ਚੇਲੇ ਵਾਲਾ, ਡੱਲਾ ਚੰਦਾ ਸਿੰਘ ਵਾਲਾ, ਬਹੋੜੂ ਅਤੇ ਥੋਥੀਆਂ ਆਦਿ ਪਿੰਡਾਂ ਵਿਚ ਫਿਰ ਕੇ ਬੜੀ ਹਿੰਮਤ ਅਤੇ ਉਤਸ਼ਾਹ ਨਾਲ ਸਿੰਘਾਂ ਦੇ ਸ਼ਹੀਦੀ ਜਥੇ ਲਈ ਨਾਮ ਲਿਖਣੇ ਸ਼ੁਰੂ ਕਰ ਦਿੱਤੇ। ਜਦੋਂ ਨਾਮ ਲਿਖਣ ਲੱਗਣਾ ਤਾਂ ਆਪ ਨੇ ਨਿਸ਼ੰਗ ਹੋ ਕੇ ਨਿਰਣਾ ਕਰ ਕੇ ਆਖ ਦੇਣਾ ਕਿ ਪਤਾ ਨਹੀਂ ਕਦੋਂ ਪੰਥ ਦਾ ਹੁਕਮ ਆ ਜਾਵੇ, ਜਿਨ੍ਹਾਂ ਨੇ ਗੁਰਦੁਆਰਿਆਂ ਦੇ ਸੁਧਾਰ ਖ਼ਾਤਰ ਸਿਰ ਦੇਣੇ ਹੋਣ, ਉਹ ਨਾਮ ਲਿਖਾਉਣ, ਬਾਕੀ ਵਾਧੂ ਕਿਸੇ ਸੱਜਣ ਦੀ ਇਸ ਵੇਲੇ ਸਾਨੂੰ ਲੋੜ ਨਹੀਂ ਹੈ।

੯ ਫੱਗਣ ਸ਼ਾਮ ਤਕ ਇਹੋ ਕੰਮ ਕਰਦੇ ਰਹੇ। ਇਸ ਸਮੇਂ ਵਿਚ ਆਪਣੇ ਸਾਥੀਆਂ ਨਾਲ ਬੜੀ ਲਗਨ ਨਾਲ ਇਹੋ ਗੱਲਾਂ ਕਰਦੇ ਰਹੇ ਕਿ ਭਾਈ ਜੀ ਮੈਂ ਦੇਸੀਂ-ਪ੍ਰਦੇਸੀਂ ਫਿਰਿਆ ਹਾਂ, ਉਥੇ ਦੇ ਅਨਮਤੀ ਲੋਕ ਆਪਣੇ ਆਪਣੇ ਮਜ਼ਹਬ ਦਾ ਬੜਾ ਸੋਹਣਾ ਪ੍ਰਚਾਰ ਕਰਦੇ ਹਨ। ਪੜ੍ਹਿਆਂ-ਲਿਖਿਆਂ ਵਿਚ ਸੁੰਦਰ ਛਪੀਆਂ ਹੋਈਆਂ ਮਜ਼ਹਬੀ ਪੁਸਤਕਾਂ ਮੁਫ਼ਤ ਵੰਡਦੇ ਹਨ। ਗੁਰੂ ਆਸਰੇ ਜਦ ਸਾਡੇ ਗੁਰਦੁਆਰੇ ਭੀ ਪੰਥਕ ਪ੍ਰਬੰਧ ਥੱਲੇ ਆ ਜਾਣਗੇ, ਤਾਂ ਉਨ੍ਹਾਂ ਵਾਂਗ ਅਸੀਂ ਭੀ ਗੁਰਬਾਣੀ ਅਤੇ ਸਿੱਖ ਇਤਿਹਾਸ ਦਾ ਬਦੇਸ਼ੀ ਬੋਲੀਆਂ ਵਿਚ ਪ੍ਰਚਾਰ ਕਰਾਂਗੇ। ਸਿੱਖ ਇਤਿਹਾਸ ਦੀ ਖੋਜ ਅਤੇ ਧਾਰਮਕ ਵਿਦਿਆ ਦਾ ਪੱਕਾ ਬੰਦੋਬਸਤ ਕਰਾਂਗੇ। ਪਰ ਇਹ ਤੱਦੇ ਹੀ ਹੋਵੇਗਾ ਜੇਕਰ ਅਸੀਂ ਖਿੜੇ-ਮੱਥੇ ਕੁਰਬਾਨੀਆਂ ਦਿਆਂਗੇ, ਕਿਉਂਕਿ ਗੁਰਧਾਮ ਸਿਰ ਦਿੱਤਿਆਂ ਬਿਨਾਂ ਪੰਥਕ ਕਬਜ਼ੇ ਵਿਚ ਨਹੀਂ ਆਉਣੇ।

੯ ਫੱਗਣ ਵਾਲੇ ਦਿਨ-ਜਿਸ ਵੇਲੇ ਕਿ ਭਾਈ ਲਛਮਣ ਸਿੰਘ ਜੀ ਨੇ ਧਾਰੋਵਾਲੀਓਂ ਜਥਾ ਲੈ ਕੇ ਆਉਣਾ ਸੀ ਤਾਂ ਆਪ ਦੇ ਦਿਲ ਵਿਚ ਸ਼ਹੀਦੀ ਲਈ ਚੱਾ ਚੜ੍ਹੇ ਹੋਏ ਸਨ। ਅਗਲ-ਵਾਂਢੀ ਹੀ ਪਿੰਡੋਂ ਬਾਹਰ ਜਥੇ ਦੀ ਉਡੀਕ ਵਿਚ ਜਾ ਖੜੋਤੇ। ਆਏ ਭਰਾਵਾਂ ਨੂੰ ਜੀ ਆਇਆਂ ਆਖਿਆ ਅਤੇ ਬੜੇ ਅਦਬ ਅਤੇ ਸਤਿਕਾਰ ਨਾਲ ਜਥੇ ਨੂੰ ਗੁਰਦੁਆਰੇ ਲੈ ਜਾਂਦਾ। ਅੱਗੇ ਗੁਰਦੁਆਰੇ ਵਿਚ ਬੜੀ ਰੌਣਕ ਅਤੇ ਗਹਿਮਾ-ਗਹਿਮ ਸੀ। ਗੁਰੂ ਕਾ ਲੰਗਰ ਅਤੁੱਟ ਵਰਤ ਰਿਹਾ ਸੀ। ਇਸ ਨਗਰ ਦੇ ਸਿੰਘ ਖੀਵੇ ਹੋ ਕੇ ਬਾਹਰੋਂ ਆਈਆਂ ਸੰਗਤਾਂ ਦੀ ਬੜੇ ਉਤਸ਼ਾਹ ਨਾਲ ਸੇਵਾ ਕਰਦੇ ਸਨ।

ਆਪ ਦੇ ਪਿੰਡੋਂ ਵੀਹ ਸਿੰਘ ਜਥੇ ਨਾਲ ਤਿਆਰ ਹੋ ਕੇ ਤੁਰ ਪਏ, ਜਿਨ੍ਹਾਂ ਵਿੱਚੋਂ ਪੰਦਰਾਂ ਸਿੰਘ ਤਾਂ ਗੁਰੂ ਕੀ ਹਜ਼ੂਰੀ ਵਿਚ ਸ਼ਹੀਦੀਆਂ ਪ੍ਰਾਪਤ ਕਰ ਗਏ ਅਤੇ ਭਾਈ ਇੱਛਰ ਸਿੰਘ, ਭਾਈ ਝੰਡਾ ਸਿੰਘ ਪੁੱਤਰ ਭਾਈ ਰਾਮ ਸਿੰਘ, ਭਾਈ ਝੰਡਾ ਸਿੰਘ ਪੁੱਤਰ ਭਾ: ਮਾਹਣਾ ਸਿੰਘ, ਭਾਈ ਕੇਸਰ ਸਿੰਘ ਅਤੇ ਭਾਈ ਤੇਜਾ ਸਿੰਘ ਪੰਜੇ ਗੁਰਦੁਆਰੇ ਵਿਚੋਂ ਬਾਹਰ ਰਹਿ ਗਏ। ਜਦ ਜਥੇ ਨੇ ਭੱਜ ਕੇ ਅੰਦਰ ਵੜ ਕੇ ਦਰਸ਼ਨੀ ਡਿਉੜੀ ਦਾ ਵੱਡਾ ਬੂਹਾ ਮਾਰ ਲਿਆ, ਤਦ ਉਸ ਸਮੇਂ ਇਹ ਜ਼ਰਾ ਪਿੱਛੇ ਆਉਂਦੇ ਸਨ। ਇਨ੍ਹਾਂ ਆਵਾਜ਼ ਦਿੱਤੀ ਕਿ ਸਾਨੂੰ ਭੀ ਆ ਲੈਣ ਦਿਓ, ਫੇਰ ਬੂਹਾ ਮਾਰਿਆ ਜੇ! ਪਰ ਜਥੇ ਨੇ ਇਨ੍ਹਾਂ ਦੀ ਇਸ ਗੱਲ ਦੀ ਕੋਈ ਪ੍ਰਵਾਹ ਨਾ ਕੀਤੀ ਤੇ ਦਰਵਾਜ਼ਾ ਬੰਦ ਕਰ ਕੇ ਅੰਦਰੋਂ ਕੁੰਡਾ ਮਾਰ ਲਿਆ।

ਜਿਸ ਵੇਲੇ ਜਥਾ ਅੰਦਰ ਜਾ ਵੜਿਆ ਤਾਂ ਉਸ ਸਮੇਂ ਜੋ ਤਾਲ ਕੰਢੇ ਸੁਲਫੇ ਦੇ ਮਾਰੇ ਹੋਏ ਨਾਂਗੇ ਸਾਧ ਬੈਠੇ ਸਨ ਉਹ ਧੂਣੀਆਂ ਵਿੱਚੋਂ ਬਲਦੇ ਚਵਾੜ ਲੈ ਕੇ ਇਨ੍ਹਾਂ ਪੰਜਾਂ ਨੂੰ ਮਾਰਨ ਆ ਪਏ। ਇਨ੍ਹਾਂ ਪੰਜਾਂ ਨੇ ਸਰ੍ਹਾਂ ਵੱਲ ਨੂੰ ਮੁਹਾਰਾਂ ਮੋੜੀਆਂ। ਅੱਗੋਂ ਸਰਾਂ ਦੀ ਡਿਉੜੀ ਵਿੱਚੋਂ ਇੱਟਾਂ ਵੱਜੀਆਂ। ਇਥੋਂ ਬਾਹਰ ਨਿਕਲ ਇਹ ਵਾਪਸ ਆਪਣੇ ਪਿੰਡੀਂ ਚਲੇ ਗਏ।

ਜਿਸ ਦਿਨ ਦੇਵਾ ਸਿੰਘ ਵਾਲਿਓਂ ਜਥਾ ਤੁਰਨ ਲਗਦਾ ਹੈ, ਉਸ ਦਿਨ ਰੱਬ-ਸਬੱਬੀ ਇਸ ਪਿੰਡ ਦੇ ਭਾਈ ਸੁਰੈਣ ਸਿੰਘ ਤੇ ਭਾਈ ਟਹਿਲ ਸਿੰਘ ਹੁਰਾਂ ਦਾ ਭਰਾ ਭਾਈ ਬਾਜ਼ ਸਿੰਘ ਲਾਹੌਰੋਂ ਮਹੰਤ ਨਰੈਣ ਦਾਸ ਨੂੰ ਮਿਲ ਕੇ ਜਾਂਦੇ ਹਨ। ਇਨ੍ਹਾਂ ਦੋਹਾਂ ਨੇ ਪਿੰਡ ਦੇ ਚੌਂਕ ਵਿਚ ਖੜ੍ਹੋ ਕੇ ਦੱਸਿਆ ਕਿ ਅਸੀਂ ਕਲ੍ਹ ਮਹੰਤ ਨੂੰ ਲਾਹੌਰ ਮਿਲੇ ਸੀ। ਉਸ ਨੇ ਆਖਿਆ ਹੈ ਕਿ ਜੇਹੜੇ ਸਿੰਘ ਭੀ ਸ੍ਰੀ ਨਨਕਾਣੇ ਸਾਹਿਬ ਆਉਣਗੇ, ਮੈਂ ਉਨ੍ਹਾਂ ਵਿੱਚੋਂ ਇਕ ਭੀ ਜੀਉਂਦਾ ਘਰ ਨਹੀਂ ਜਾਣ ਦਿਆਂਗਾ। ਭਾਈ ਟਹਿਲ ਸਿੰਘ ਹੁਰੀਂ ਆਪਣੇ ਭਰਾ ਨੂੰ ਖੂੰਡਾ ਉਗਰ ਕੇ ਪਏ ਕਿ ਸਿੰਘਾਂ ਦੇ ਸਬੰਧੀਆਂ ਵਿਚ ਏਸ ਤਰ੍ਹਾਂ ਦੀ ਕਮਜ਼ੋਰੀ ਦੇ ਖ਼ਿਆਲਾਂ ਦਾ ਕਿਉਂ ਪ੍ਰਚਾਰ ਕਰਦੇ ਜੇ? ਖ਼ਬਰਦਾਰ ਜਦ ਤਕ ਜੱਥਾ ਤੁਰ ਨਹੀਂ ਜਾਂਦਾ ਜੇ ਤੂੰ ਘਰੋਂ ਬਾਹਰ ਵੇਖ ਲਿਆ ਤਾਂ ਸਿਰ ਪਾੜ ਦਿਆਂਗਾ! ਭਾਈ ਬਾਜ਼ ਸਿੰਘ ਆਪਣੇ ਘਰ ਜਾ ਕੇ ਜਿਉਂ ਸੁੱਤੇ। ਅਗਲੇ ਦਿਨ ਸਾਕੇ ਦੀ ਖ਼ਬਰ ਸੁਣ ਕੇ ਹੀ ਘਰੋਂ ਬਾਹਰ ਨਿਕਲੇ।

ਜਿਨ੍ਹਾਂ ਸਿੰਘਾਂ ਨੇ ਸ਼ਹੀਦੀ ਜਥੇ ਲਈ ਨਾਮ ਲਿਖਾਏ ਹੋਏ ਸਨ ਸਿੰਘ ਅਜਿਹੇ ਦਿਲਾਂ ਵਿਚ ਸ਼ਹੀਦੀ ਲਾੜੀ ਨੂੰ ਵਰ੍ਹਨ ਦੇ ਚਾਅ ਚੜ੍ਹੇ ਹੋਏ ਸਨ। ਸਿੰਘ ਅਜਿਹੇ ਬਚਨ ਸੁਣਦੇ ਸਨ ਤੇ ਮਾਨੋ ਚਿਹਰਿਆਂ 'ਤੇ ਲਾਲੀਆਂ ਚੜ੍ਹਦੀਆਂ ਜਾਂਦੀਆਂ ਸਨ। ਰਾਤ ਦੇ ਠੀਕ ਦਸ ਵਜੇ ਸ਼ਹੀਦੀ ਜਥੇ ਨੇ ਚਾਲੇ ਪਾਏ। ਭਾਈ ਈਸ਼ਰ ਸਿੰਘ ਬਹੋੜੂ ਵਾਲੇ ਮਹਾਰਾਜ ਦੀ ਤਾਬਿਆ ਬੈਠੇ ਸਨ। ਜਦ ਵਾਕ ਲਿਆ ਤਾਂ ਉਹੋ ਪਵਿੱਤਰ ਵਾਕ ਆਇਆ ਜੋ ਭਾਈ ਲਛਮਣ ਸਿੰਘ ਹੁਰਾਂ ਧਾਰੋਵਾਲੀ ਲਿਆ ਸੀ "ਕੋਈ ਆਨਿ

ਮਿਲਾਵੈ ਮੇਰਾ ਪ੍ਰੀਤਮੁ ਪਿਆਰਾ..... "। ਇਸ ਦੇ ਪਿੱਛੋਂ ਭਾਈ ਲਛਮਣ ਸਿੰਘ ਜੀ ਨੇ ਬੜਾ ਭਾਵ-ਪੂਰਤ ਅਰਦਾਸਾ ਸੋਧਿਆ ਕਿ "ਹੇ ਸੱਚੇ ਪਾਤਸ਼ਾਹ! ਮਹੰਤ ਨਰੈਣ ਦਾਸ ਆਪ ਦੇ ਗੁਰਦੁਆਰਾ ਜਨਮ ਅਸਥਾਨ ਅੰਦਰ ਬੜੇ ਪਾਪ ਕਰ ਰਿਹਾ ਹੈ। ਹੇ ਦਾਤਾ! ਤੁਸੀਂ ਮੇਹਰ ਕਰੋ ਤੇ ਉਨ੍ਹਾਂ ਕੁਕਰਮਾਂ ਦੇ ਦੂਰ ਕਰਨ ਲਈ ਸਾਡੇ ਅੰਦਰ ਪਵਿੱਤਰ ਸ਼ਹੀਦੀ ਦਾ ਬਲ ਬਖ਼ਸ਼ੋ ਕਿ ਸਾਡੇ ਸਰੀਰਾਂ 'ਤੇ ਕਿੱਡੀ ਵੱਡੀ ਤੋਂ ਵੱਡੀ ਸਖ਼ਤੀ ਹੋਵੇ ਅਸੀਂ ਹੱਥ ਨ ਚੁਕੀਏ! ਭਾਵੇਂ ਤੇਰੇ ਹੁਕਮ ਅੰਦਰ ਸਾਡੇ ਸਭ ਦੇ ਇਸ ਪ੍ਰਣ ਨੂੰ ਨਿਭਾਉਂਦਿਆਂ ਸੀਸ ਭੀ ਕਿਉਂ ਨ ਲੱਗ ਜਾਣ ਅਸੀਂ ਖਿੜੇ ਮੱਥੇ ਤੇਰਾ ਭਾਣਾ ਮਿੱਠਾ ਕਰ ਕੇ ਮੰਨੀਏ! ਹੇ ਦੀਨਾ ਬੰਧੂ! ਇਨ੍ਹਾਂ ਕਸ਼ਟਾਂ ਨੂੰ ਸਹਾਰਨ ਦੀ ਜਰਨ-ਸ਼ਕਤੀ ਅਤੇ ਸਹਿਨਸੀਲਤਾ ਬਖ਼ਸ਼ਣੀ!" ਇਸ ਦੇ ਪਿੱਛੋਂ ਦਸ ਵਜੇ ਦੇ ਕਰੀਬ ਜਥਾ ਜੈਕਾਰੇ ਗਜਾ ਕੇ ਤੁਰ ਪਿਆ। ਨਗਰ-ਨਿਵਾਸੀ ਸ਼ਬਦ ਪੜ੍ਹਦਿਆਂ ਪਿੰਡ ਦੀ ਜੂਹ ਦੇ ਬਾਹਰ ਤਕ ਜਥੇ ਨੂੰ ਤੋਰਨ ਗਏ।

ਜਦ ਜਥਾ ਰੇਲ ਦੇ ਫਾਟਕ ਪਾਸ ਪੁੱਜ ਕੇ ਚਾਲੇ ਪਾਣ ਲੱਗਾ ਤਦ ਸਭ ਨੇ ਸੋਚ ਕੇ ਬੀਬੀ ਇੰਦਰ ਕੌਰ ਜੀ ਸੁਪਤਨੀ ਭਾਈ ਲਛਮਣ ਸਿੰਘ ਜੀ ਧਾਰੋਵਾਲੀ ਅਤੇ ਬੀਬੀ ਰਣਜੀਤ ਕੌਰ ਜੀ ਅਧਿਆਪਕਾ ਕੰਨਿਆ ਪਾਠਸ਼ਾਲਾ ਧਾਰੋਵਾਲੀ ਨੂੰ ਭਾਈ ਹਾਕਮ ਸਿੰਘ ਜੀ ਧਾਰੋਵਾਲੀ ਨਾਲ ਗੁਰਦੁਆਰਾ ਤੰਬੂ ਸਾਹਿਬ ਨੂੰ ਘੱਲ ਦਿੱਤਾ ਕਿ ਮਤਾਂ ਉਥੇ ਦੁਸ਼ਟ ਇਨ੍ਹਾਂ ਉਤੇ ਭੀ ਹੱਥ ਚੁੱਕਣ। ਜਦ ਬੀਬੀ ਇੰਦਰ ਕੌਰ ਹੁਰੀਂ ਤੰਬੂ ਸਾਹਿਬ ਨੂੰ ਚਲੇ ਤਾਂ ਭਾਈ ਟਹਿਲ ਸਿੰਘ ਜੀ ਨੇ ਆਪਣਾ ਕੰਬਲ ਇਨ੍ਹਾਂ ਦੀ ਘੋੜੀ ਉਤੇ ਸੁੱਟ ਦਿੱਤਾ ਅਤੇ ਆਪਣੀ ਜੇਬ ਵਿਚੋਂ ਕੱਢ ਕੇ ਇਕ ੧੦) ਰੁਪਏ ਦਾ ਨੋਟ ਤੇ ੯) ਰੁਪਏ ਨਕਦ ਦਿੱਤੇ। ਬੀਬੀ ਜੀ ਨੇ ਆਖਿਆ ਕਿ ਭਰਾ ਜੀ ਆਪਣੇ ਪਾਸ ਹੀ ਰੱਖੋ। ਤਦ ਇਨ੍ਹਾਂ ਨੇ ਹੱਸ ਕੇ ਉਤਰ ਦਿੱਤਾ-"ਕੋਲ ਕੀ ਰਖਣੇ ਹਨ, ਤੁਹਾਡੇ ਵਰਗੀਆਂ ਭੈਣਾਂ ਸ਼ਹੀਦੀ ਪਿੱਛੋਂ ਸਾਡਾ ਅਖੰਡ ਪਾਠ ਕਰਾ ਦੇਣਗੀਆਂ।" ਏਨੀਆਂ ਗੱਲਾਂ ਕਰ ਕੇ ਜਦ ਜਥੇ ਨੇ ਦੌੜ ਲਾਉਣੀ ਸ਼ੁਰੂ ਕੀਤੀ ਤਾਂ ਆਪ ਭੀ ਜਥੇ ਨਾਲ ਦੌੜ ਪਏ। ਰੇਲਵੇ ਫਾਟਕ ਤੋਂ ਅੱਗੇ ਆਏ ਤਾਂ ਚੌਧਰੀ ਪਾਲ ਸਿੰਘ ਜੀ ਲਾਇਲਪੁਰੀ ਨੇ ਭਾਈ ਲਛਮਣ ਸਿੰਘ ਜੀ ਦੇ ਲੱਕ ਨੂੰ ਆ ਕੇ ਜੱਫਾ ਪਾ ਲਿਆ ਕਿ ਪੰਥ ਦਾ ਹੁਕਮ ਅੱਜ ਕਬਜ਼ਾ ਕਰਨ ਦਾ ਨਹੀਂ। ਭਾਈ ਲਛਮਣ ਸਿੰਘ ਜੀ ਉਸ ਨੂੰ ਕਿੰਨੀ ਦੂਰ ਤਕ ਨਾਲ ਧੂਹੀ ਗਏ ਅਤੇ ਜਥੇ ਦੇ ਸਿੰਘ ਕੁਝ ਠਠੰਬਰਨ ਹੀ ਲੱਗੇ ਸਨ ਕਿ ਭਾਈ ਟਹਿਲ ਸਿੰਘ ਜੀ ਨੇ ਦਬਕਾ ਮਾਰਿਆ ਕਿ ਇਹ ਸਿੰਘਾਂ ਦਾ ਧਰਮ ਨਹੀਂ ਹੈ, ਅਰਦਾਸਾ ਸੋਧ ਕੇ ਪ੍ਰਣ ਕਰ ਕੇ ਸ਼ਹੀਦੀਆਂ ਦੇਣ ਆਏ ਜੇ ? ਹੁਣ ਚੱਲੋ ਸਿੱਧੇ ਹੋ ਕੇ ਸੀਸ ਦਿਓ। ਜਥੇ ਨੇ ਸ਼ੂਟ ਵਟੀ ਤੇ ਜਨਮ ਅਸਥਾਨ ਦੇ ਅੰਦਰ ਜਾ ਦਾਖ਼ਲ ਹੋਇਆ। ਥੋੜ੍ਹੇ ਸਮੇਂ ਪਿੱਛੋਂ ਜ਼ਾਲਮ ਮਹੰਤ ਦੇ ਚਾਟੜਿਆਂ ਨੇ ਗੋਲੀਆਂ ਦਾ ਮੀਂਹ ਵਰ੍ਹਾਉਣਾ ਸ਼ੁਰੂ ਕਰ ਦਿੱਤਾ। ਕੋਠਿਆਂ ਤੋਂ ਜ਼ਖ਼ਮੀਆਂ ਤੇ ਇੱਟਾਂ-ਵੱਟਿਆਂ ਦੀ ਫੰਡ ਚਾਹੜੀ

ਗਈ। ਕੌਮੀ ਸ਼ਹੀਦਾਂ ਨੇ ਮਰਦੇ ਮੈਦਾਨ ਬਾਰਾਂਦਰੀ ਵਿੱਚੋਂ ਬਾਹਰ ਨਿਕਲ ਕੇ ਛਾਤੀਆਂ ਡਾਹ ਕੇ ਗੋਲੀਆਂ ਖਾਧੀਆਂ ਅਤੇ ਆਪਣੇ ਪਵਿੱਤਰ ਸ਼ਹੀਦੀ ਖ਼ੂਨ ਨਾਲ ਗੁਰਦੁਆਰੇ ਵਿੱਚੋਂ ਕੁਰੀਤੀਆਂ ਦੀ ਮਲੀਨਤਾ ਨੂੰ ਧੋ ਦਿੱਤਾ ਤੇ ਆਪਣੇ ਸਿੱਖੀ ਅਸੂਲਾਂ ਵੱਲੋਂ ਮੂੰਹ ਨ ਮੋੜਿਆ। ਛਵ੍ਹੀਆਂ ਨਾਲ ਟੋਟੇ-ਟੋਟੇ ਹੁੰਦਿਆਂ ਭੀ ਆਪਣੇ ਪ੍ਰਣ ਨੂੰ ਕੇਸਾਂ-ਸਵਾਸਾਂ ਨਾਲ ਨਿਭਾ ਦਿੱਤਾ। ਇਨ੍ਹਾਂ ਮਹਾਂ ਪੁਰਸ਼ਾਂ ਦੀ ਜਰਨ-ਸ਼ਕਤੀ ਤੇ ਸਹਿਨਸ਼ੀਲਤਾ ਕੌਮ ਵਿਚ ਸਦਾ ਦ੍ਰਿੜ੍ਹਤਾ, ਸੂਰਬੀਰਤਾ ਅਤੇ ਸ਼ਹੀਦੀ ਰੂਹ ਨੂੰ ਤਾਜ਼ਾ ਰੱਖੇਗੀ ਤੇ ਆਉਣ ਵਾਲੀਆਂ ਨਸਲਾਂ ਵਿਚ ਸਦਾ ਜ਼ਿੰਦਗੀ ਪੈਦਾ ਕਰਦੀ ਰਹੇਗੀ। ਦੁਨੀਆਂ ਉਤੇ ਕੌਮੀ ਬਾਗ਼ ਹਮੇਸ਼ਾਂ ਸ਼ਹੀਦੀ ਖ਼ੂਨ ਨਾਲ ਹੀ ਪਲਦੇ ਤੇ ਪ੍ਰਫੁਲਤ ਹੁੰਦੇ ਹਨ। ਜੇ ਇਸ ਪੰਥਕ ਫੁਲਵਾੜੀ ਨੂੰ ਸ਼ਹੀਦਾਂ ਦੇ ਖ਼ੂਨ ਦਾ ਪਾਣੀ ਨ ਮਿਲੇ ਤਾਂ ਕੌਮੀ ਕਿਆਰੀਆਂ ਸੁੱਕ ਸੜ ਜਾਇਆ ਕਰਦੀਆਂ ਹਨ।

ਆਪ ਇਸ ਸਮੇਂ ਦੱਖਣੀ ਡਿਉੜੀ ਅੰਦਰ ਸਨ। ਕਾਤਲਾਂ ਨੇ ਬਾਹਰੋਂ ਧੱਕ ਕੇ ਦਰਵਾਜ਼ੇ ਦੀ ਚੂਥੀ ਪੁੱਟ ਦਿੱਤੀ ਅਤੇ ਆਪ ਨੇ ਬੇਸੱਤਾ ਜ਼ੋਰ ਲਾ ਕੇ ਉਸ ਚੂਥੀ ਨੂੰ ਚਾੜ੍ਹ ਦਿੱਤਾ। ਆਪ ਨੇ ਜਨਮ ਅਸਥਾਨ ਵੱਲ ਡਿਉੜੀ ਵਿੱਚੋਂ ਬਾਹਰ ਮੂੰਹ ਕੱਢਿਆ ਹੀ ਸੀ ਕਿ ਦਰਸ਼ਨੀ ਡਿਉੜੀ ਦੇ ਝਰੋਖੇ ਤੋਂ ਖਲੋਤੇ ਇਕ ਕਾਤਲ ਨੇ ਮੱਥੇ ਵਿਚ ਗੋਲੀ ਮਾਰ ਦਿੱਤੀ ਆਪ ਉਥੇ ਹੀ "ਅਕਾਲ ! ਅਕਾਲ !!" ਕਰਦੇ ਸੱਚ-ਖੰਡ ਨੂੰ ਪਧਾਰ ਗਏ।

# ਭਾਈ ਸੁਰੈਣ ਸਿੰਘ ਜੀ

ਆਪ ਦਾ ਜਨਮ ੨੦ ਚੇਤ ਸੰ. ੧੯੫੫ ਬਿ: ਨੂੰ ਭਾਈ ਮਿਤ ਸਿੰਘ ਦੇ ਘਰ ਮਾਤਾ ਚੰਦ ਕੌਰ ਦੀ ਕੁੱਖੋਂ ਹੋਇਆ। ਛੇ ਕੁ ਸਾਲ ਦੇ ਸਕੂਲੇ ਪੜ੍ਹਨੇ ਪਾ ਦਿੱਤੇ, ਪ੍ਰਾਇਮਰੀ ਪਾਸ ਕਰ ਲਈ। ਇਸ ਦੇ ਪਿੱਛੋਂ ਗੁਰਦੁਆਰੇ ਵਿੱਚੋਂ ਹੀ ਗੁਰਮੁਖੀ ਪੜ੍ਹ ਕੇ ਅੰਮ੍ਰਿਤ ਛਕ ਲਿਆ। ਨਿੱਕੇ ਹੁੰਦਿਆਂ ਹੀ ਆਪ ਦੇ ਖ਼ਿਆਲਾਂ ਦਾ ਵਧੇਰੇ ਝੁਕਾੱ ਧਾਰਮਕ ਪਾਸੇ ਵੱਲ ਸੀ। ਸ਼ਬਦ-ਚੌਕੀ ਦੇ ਬੜੇ ਪ੍ਰੇਮੀ ਸਨ। ਇਹੋ ਕਾਰਨ ਸੀ ਕਿ ਸ਼ੁਰੂ-ਸ਼ੁਰੂ ਵਿਚ ਆਪ ਦੀ ਵਧੇਰੇ ਸੰਗਤ ਨਾਮਧਾਰੀ ਸਿੰਘਾਂ ਨਾਲ ਰਹੀ। ਪਿੰਡ ਦੇ ਵਿਆਹ ਗੁਰਮਤਿ ਅਨੁਸਾਰ ਕਰਾਉਣ ਵਿਚ ਬੜੇ ਉਤਸ਼ਾਹ ਨਾਲ ਪ੍ਰੇਰਨਾ ਕਰਿਆ ਕਰਨੀ। ਲੋਕਾਂ ਨਾਲ ਮਿਲਣਸਾਰੀ ਤੇ ਭਾਈਚਾਰੇ ਨਾਲ ਵਰਤੋਂ-ਵਿਹਾਰ ਵਾਹਵਾ ਸੋਹਣਾ ਸੀ। ਜਵਾਨ ਹੋਏ ਤਾਂ ਭਾਈ ਨਿਹਾਲ ਸਿੰਘ ਦੀ ਸਪੁੱਤਰੀ ਬੀਬੀ ਗੁੱਤੋ ਨਾਲ ਗੁਰਮਤਿ ਅਨੁਸਾਰ ਰਸੂਲਪੁਰ ਅਨੰਦ ਕਾਰਜ ਹੋ ਗਿਆ। ਸ਼ਹੀਦੀ ਜਥੇ ਨਾਲ ਤੁਰਨ ਸਮੇਂ ਇਕ ਬੀਬੀ ਢਾਈਆਂ ਸਾਲਾਂ ਦੀ ਸੀ।

ਅਕਾਲੀ ਲਹਿਰ ਚੱਲੀ ਤਾਂ ਅਕਾਲੀ ਬਾਣਾ ਧਾਰਨ ਕਰ ਲਿਆ ਅਤੇ ਤਨੋਂ, ਮਨੋਂ, ਤੇ ਧਨੋਂ ਹੋ ਕੇ ਸੇਵਾ ਵਿਚ ਜੁੱਟ ਪਏ। ਮਾਰਸ਼ਲ-ਲਾਅ ਦੇ ਜ਼ੁਲਮਾਂ ਨੇ ਆਪ

ਦੇ ਦਿਲ ਵਿਚ ਮੁਲਕੀ ਆਜ਼ਾਦੀ ਅਤੇ ਧਾਰਮਕ ਕੰਮਾਂ ਲਈ ਬੜਾ ਜੋਸ਼ ਭਰਿਆ ਹੋਇਆ ਸੀ। ਘਰੋਗੀ ਕੰਮਾਂ-ਕਾਜਾਂ ਤੇ ਘਰ ਦੀ ਨੰਬਰਦਾਰੀ ਵੱਲੋਂ ਭੀ ਤਬੀਅਤ ਉਚਾਟ ਹੀ ਰਿਹਾ ਕਰੇ। ਇਲਾਕੇ ਵਿਚ ਫਿਰ-ਤੁਰ ਕੇ ਏਕਤਾ ਅਤੇ ਜਥੇਬੰਦੀ ਦਾ ਪ੍ਰਚਾਰ ਕਰਦੇ ਰਹਿੰਦੇ ਸਨ। ਜਦ ਭਾਈ ਲਛਮਣ ਸਿੰਘ ਹੁਰਾਂ ਧਾਰੋਵਾਲੀ ਪੋਲੀਟੀਕਲ ਦੀਵਾਨ ਕੀਤਾ ਤਾਂ ਉਸ ਲਈ ਨਗਰ ਵਿੱਚੋਂ ਅੰਨ-ਦਾਨਾ ਇਕੱਠਾ ਕਰ ਕੇ ਲੈ ਗਏ ਅਤੇ ਬਹੁਤ ਸਾਰੇ ਸੱਜਣਾਂ ਨੂੰ ਉਤਸ਼ਾਹ ਦੇ ਕੇ ਲੰਗਰ ਦੀ ਸੇਵਾ ਲਈ ਜਥਾ ਬਣਾ ਕੇ ਭੇਜਿਆ।

ਉਥੋਂ ਦੇ ਗਰਮਾ-ਗਰਮ ਵਿਖਿਆਨਾਂ ਨੇ ਆਪ ਦੇ ਦਿਲ ਨੂੰ ਗੁਰਦੁਆਰਾ ਸੁਧਾਰ ਲਹਿਰ ਵਿਚ ਸ਼ਾਮਲ ਹੋਣ ਲਈ ਹੋਰ ਭੀ ਪੱਕਿਆਂ ਕਰ ਦਿੱਤਾ। ਗੁਰਦੁਆਰਾ ਰਕਾਬ ਗੰਜ ਦਿੱਲੀ ਲਈ ਸੌ ਸਿੰਘਾਂ ਲਈ ਸ਼ਹੀਦੀ ਦੀ ਅਪੀਲ ਸਮੇਂ ਆਪ ਨੇ ਭੀ ਆਪਣਾ ਨਾਮ ਦਿੱਤਾ ਹੋਇਆ ਸੀ। ਗੁਰਦੁਆਰਾ ਖਰਾ ਸੌਦਾ ਚੂਹੜਕਾਣਾ ਦੇ ਕਬਜ਼ੇ ਸਮੇਂ ਭੀ ਸਿੰਘਾਂ ਨਾਲ ਜਾ ਕੇ ਗੁਰੂ ਕੇ ਲੰਗਰ ਵਿਚ ਪ੍ਰਸ਼ਾਦੇ ਪਕਾਉਣੇ। ਗੁਰਦੁਆਰੇ ਦੀਆਂ ਗਊਆਂ ਮੱਝਾਂ ਦਾ ਦੁੱਧ ਚੋ ਕੇ ਰਿੜਕਿਆ ਕਰਨਾ। ਜਦ ਆਪ ਨੂੰ ਸਿੰਘਾਂ ਨੇ ਇਸ ਤਰ੍ਹਾਂ ਡਾਢੀ ਲਗਨ ਨਾਲ ਨਿਸ਼ਕਾਮ ਸੇਵਾ ਕਰਦਿਆਂ ਤੱਕਣਾ, ਤਾਂ ਸੁਤੇ-ਸਿੱਧ ਹੀ ਉਨ੍ਹਾਂ ਦੇ ਮੂੰਹੋਂ ਨਿਕਲ ਜਾਇਆ ਕਰਨਾ ਕਿ ਧੰਨ ਸਿੱਖੀ ਅਤੇ ਧੰਨ ਇਸ ਸਿੰਘ ਦਾ ਪ੍ਰੇਮ! ੧੯ ਫ਼ਰਵਰੀ ਵਾਲੇ ਦਿਨ ਜਥਾ ਤਿਆਰ ਹੋਇਆ ਤਾਂ ਆਪ ਭੀ ਇਸ ਵਿਚ ਸ਼ਾਮਲ ਹੋਣ ਲਈ ਤਿਆਰ ਹੋ ਪਏ; ਪਰ ਪਰਿਵਾਰ ਸਾਰਾ ਇਸ ਗੱਲ ਤੋਂ ਮਨ੍ਹਾਂ ਕਰਦਾ ਸੀ। ਆਪ ਨੇ ਉਨ੍ਹਾਂ ਨੂੰ ਸਾਫ਼ ਉੱਤਰ ਦਿੱਤਾ ਕਿ ਸੂਰਮੇ ਦਾ ਇਕ ਵੇਰ ਹੀ ਜੰਮਣਾ ਹੁੰਦਾ ਹੈ। ਅੱਜ ਤਕ ਲੋਕਾਂ ਨੂੰ ਪ੍ਰਚਾਰ ਕਰਦਾ ਰਿਹਾ ਹਾਂ ਕਿ ਸਿਰ ਦਿੱਤਿਆਂ ਬਿਨਾਂ ਸਾਡੇ ਗੁਰਾਂ ਦੇ ਗੁਰਦੁਆਰੇ ਮਹੰਤਾਂ ਦੇ ਪਾਪਾਂ ਤੋਂ ਪਵਿੱਤਰ ਨਹੀਂ ਹੋ ਸਕਦੇ ਅਤੇ ਹੁਣ ਸਮਾਂ ਆਉਣ 'ਤੇ ਗੁਰਾਂ ਤੋਂ ਬੇਮੁਖ ਹੋ ਜਾਵਾਂ? ਮਰਦ ਨੂੰ ਇਹ ਗੱਲ ਸੋਭਦੀ ਨਹੀਂ ਹੈ ਅਤੇ ਇਹ ਸਿੱਖ ਦਾ ਧਰਮ ਨਹੀਂ ਹੈ ਕਿ ਜ਼ਬਾਨ ਕਰ ਕੇ ਪਿੱਛੇ ਹਟੇ। ਇਹ ਗੱਲਾਂ ਕਰਦੇ ਸਤਿ ਸ੍ਰੀ ਅਕਾਲ ਬੁਲਾ ਕੇ ਜਥੇ ਨਾਲ ਤੁਰ ਪਏ।

ਜਦ ਸ਼ਹੀਦੀ ਜਥਾ ਨਹਿਰ ਦੇ ਮੋਲਨ ਵਾਲੇ ਪੁਲ 'ਤੇ ਪੁੱਜਾ, ਤਾਂ ਉਥੇ ਕੁਝ ਚਿਰ ਭਾਈ ਕਰਤਾਰ ਸਿੰਘ ਜੀ ਝੱਬਰ ਦੇ ਜਥੇ ਦੀ ਉਡੀਕ ਕਰਨ ਲੱਗੇ ਤਾਂ ਆਪ ਨੇ ਅਤੇ ਭਾਈ ਕੇਸਰ ਸਿੰਘ ਜੀ ਨੇ ਵੰਗਾਰ ਕੇ ਤਾਹਨਾ ਮਾਰਿਆ ਕਿ ਅਸੀਂ ਝੱਬਰ ਦੇ ਜਥੇ ਆਸਰੇ ਸ਼ਹੀਦ ਹੋਣ ਨਹੀਂ ਆਏ ਹਾਂ। ਆਪ ਨੇ ਬੜੀ ਦਲੇਰੀ ਅਤੇ ਸੂਰਮਗਤੀ ਨਾਲ ਵਰ੍ਹਦੀਆਂ ਗੋਲੀਆਂ ਤੇ ਵੱਜਦੀਆਂ ਛਵ੍ਹੀਆਂ ਵਿਚ ਆਪਣੀ ਜਾਨ ਕੁਰਬਾਨ ਕਰ ਕੇ ਸੱਚੀ ਸ਼ਹੀਦੀ ਦੀ ਦਾਤ ਪ੍ਰਾਪਤ ਕਰ ਕੇ ਆਪਣਾ ਅਤੇ ਆਪਣੇ

ਨਗਰ ਦਾ ਨਾਮ ਉਜਲਾ ਕੀਤਾ[੧]।

# ਭਾਈ ਬੱਗਾ ਸਿੰਘ ਜੀ

ਆਪ ਦਾ ਜਨਮ ਅੱਸੂ ਦੇ ਮਹੀਨੇ ਸੰ: ੧੯੫੦ ਬਿਕ੍ਰਮੀ ਵਿਚ ਭਾਈ ਰੰਗਾ ਸਿੰਘ ਦੇ ਘਰ ਮਾਤਾ ਮਾਲਾਂ ਦੀ ਕੁੱਖੋਂ ਪਿੰਡ ਦੇਵਾ ਸਿੰਘ ਵਾਲਾ, ਚੱਕ ਨੰ: ੩੮ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਹੋਇਆ। ਆਪ ਪੰਜ ਭੈਣ-ਭਰਾ ਸਨ :- (੧) ਬੀਬੀ ਨਰੈਣੀ, (੨) ਭਾਈ ਭਗਤ ਸਿੰਘ, (੩) ਭਾਈ ਬੱਗਾ ਸਿੰਘ, (੪) ਭਾਈ ਗੁਜਰ ਸਿੰਘ, (੫) ਭਾਈ ਨਰਾਇਣ ਸਿੰਘ। ਆਪ ਦਾ ਰੰਗ ਗੋਰਾ, ਕੱਦ ਲੰਮਾ, ਸਰੀਰ ਨਰੋਆ ਤਾਕਤਵਰ ਸੀ। ਦੋ ਮਣ ਦੇ ਬੁਗਦਰ ਦਾ ਬਾਲਾ ਕੱਢ ਦਿਆ ਕਰਦੇ ਸਨ। ਆਪ ਦੇ ਕੇਸ ਖਾਸ ਕਰ ਕੇ ਬਹੁਤ ਭਾਰੇ ਸਨ। ਵੇਖਣ ਵਾਲੇ ਅਸਚਰਜ ਰਹਿ ਜਾਇਆ ਕਰਦੇ ਸਨ। ਪਿੰਡੋਂ ਗੁਰਦੁਆਰੇ ਦੇ ਗ੍ਰੰਥੀ ਭਾਈ ਨਰਾਇਣ ਸਿੰਘ ਜੀ ਪਾਸੋਂ ਗੁਰਮੁਖੀ ਪੜ੍ਹ ਗਏ ਅਤੇ ਵਾਜਾ-ਜੋੜੀ ਵਜਾਉਣਾ ਭੀ ਸਿੱਖ ਲਿਆ। ਪਿੰਡੋਂ ਹੀ ੧੮ ਸਾਲ ਦੀ ਉਮਰ ਵਿਚ ਅੰਮ੍ਰਿਤ ਛਕ ਲਿਆ। ਆਪ ਦੇ ਨਗਰ ਵਿਚ ਆਪ ਦੀ ਜਥੇਦਾਰੀ ਥੱਲੇ ਇਕ ਸ਼ਬਦੀ ਜਥਾ ਬਣਿਆ ਹੋਇਆ ਸੀ। ਗੁਰਦੁਆਰੇ ਦੀਵਾਨ ਲਾ ਕੇ ਮਿੱਠਾ ਕੀਰਤਨ ਕਰ ਕੇ ਗੁਰੂ-ਘਰ ਤੇ ਗੁਰਬਾਣੀ ਦੀ ਭਾਵ-ਪੂਰਤ ਵਿਆਖਿਆ ਕਰਿਆ ਕਰਦੇ ਸਨ। ਜਿਸ ਦਿਨ ਦੇ ਸ਼ਹੀਦ ਹੋ ਗਏ ਗੁਰਦੁਆਰੇ ਵਿਚ ਮੁੜ ਉਹੋ ਜਿਹਾ ਸ਼ਾਨਦਾਰ ਦੀਵਾਨ ਨਾ ਲਗਾ। ਮਾਨੋਂ ਉਹ ਰੌਣਕਾਂ ਆਪ ਦੇ ਨਾਲ ਹੀ ਚਲੀਆਂ ਗਈਆਂ!

ਆਪਣੇ ਸ਼ਬਦੀ ਜਥੇ ਦੇ ਮੈਂਬਰ ਭਾਈ ਕੇਸਰ ਸਿੰਘ ਲੁਹਾਰ ਨਾਲ ਆਪ ਦੀ ਬੜੀ ਪ੍ਰੀਤੀ ਸੀ। ਜਦ ਭਾਈ ਹੁਰਾਂ ਸ਼ਹੀਦੀ ਦੀ ਖ਼ਬਰ ਸੁਣੀ ਤਾਂ ਵਿਛੋੜੇ ਦੇ ਵੈਰਾਗ ਵਿਚ ਬੌਰਾਨੇ ਹੋਏ ਫਿਰਦੇ ਰਹੇ ਅਤੇ ਅੱਠ ਦਿਨ ਪ੍ਰਸ਼ਾਦ ਨ ਛਕਿਆ।

ਆਪ ਦਾ ਵੱਡਾ ਭਰਾ ਭਾਈ ਭਗਤ ਸਿੰਘ ਚੂਹੇ ਝਾੜ, ਭਾਈ ਅਤਰ ਸਿੰਘ ਦੀ ਸਪੁੱਤਰੀ ਬੀਬੀ ਰਾਜ ਕੌਰ ਨਾਲ ਵਿਆਹਿਆ ਹੋਇਆ ਸੀ। ਰੱਬ ਦੀ ਰਜ਼ਾ ਅੰਦਰ ਆਪ ਦਾ ਭਰਾਤਾ ਚੜ੍ਹਾਈ ਕਰ ਗਿਆ ਅਤੇ ਇਸ ਬੀਬੀ 'ਤੇ ਚਾਦਰ ਪਾ ਕੇ ਆਪ ਦੇ ਘਰ ਬਿਠਾ ਦਿੱਤਾ ਗਿਆ। ਉਸ ਦੀ ਕੁੱਖੋਂ ਪੰਜ ਬੱਚੇ ਪੈਦਾ ਹੋਏ :- (੧) ਭਾਈ ਹਜ਼ਾਰਾ ਸਿੰਘ, (੨) ਬੀਬੀ ਨਿਹਾਲ ਕੌਰ, (੩) ਬੀਬੀ ਪਾਰ ਕੌਰ, (੪) ਭਾਈ ਲੱਖਾ ਸਿੰਘ, ਅਤੇ ਸ਼ਹੀਦੀ ਦੇ ਚਾਰ ਮਹੀਨੇ ਪਿੱਛੋਂ ਬੀਬੀ ਗੁਰੋ ਦਾ ਜਨਮ ਹੋਇਆ।

---

*੧. ਕਮੇਟੀ ਨੇ ਆਪ ਦਾ ੪੧੦) ਕਰਜ਼ਾ ਉਤਾਰਿਆ ਅਤੇ ਮਾਤਾ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੧੮-੫-੨੧ ਤੋਂ ੨੮-੨-੨੪ ਤਕ ੩੯੫) ਰੁਪਏ ਬਣਦਾ ਹੈ। ਇਸੇ ਤਾਰੀਖ਼ ਨੂੰ ਮਾਤਾ ਜੀ ਦੇ ਪੂਰੇ ਹੋ ਜਾਣ 'ਤੇ ਪੈਨਸ਼ਨ ਬੰਦ ਹੋ ਗਈ।*

ਆਪ ਦਾ ਸੁਭਾਂ ਖੁਸ਼-ਰਹਿਣਾ ਸੀ ਤੇ ਹਰ ਇਕ ਦੇ ਮਿਲਤੀ ਬਣ ਕੇ ਪ੍ਰਸੰਨ ਹੋਣਾ। ਘਰ ਆਏ ਪਰਾਹੁਣਿਆਂ ਨੂੰ ਵੇਖ ਕੇ ਖੁਸ਼ ਹੋਣਾ ਅਤੇ ਬੜੀ ਚਾਹ ਤੇ ਪਿਆਰ ਨਾਲ ਮਿਲਣਾ। ਆਪਣੇ ਵਾਹੀ ਦੇ ਕੰਮ ਨੂੰ ਬੜੀ ਮਿਹਨਤ ਨਾਲ ਕਰਨਾ ਤੇ ਉਸ ਕਿਰਤ ਵਿੱਚੋਂ ਧਰਮ ਲੇਖੇ ਪਾ ਮਣੀ ਕੱਢ ਕੇ ਗੁਰੂ ਕੇ ਲੰਗਰ ਵਿਚ ਆਟਾ ਪੀਹ ਕੇ ਪਾ ਦੇਣਾ, ਗੁਰਬਾਣੀ ਪੜ੍ਹਨ ਦਾ ਬੜਾ ਪ੍ਰੇਮ ਸੀ। ਪਰਉਪਕਾਰ ਤੇ ਧਾਰਮਿਕ ਕੰਮਾਂ ਵਿਚ ਪੁੱਜ ਕੇ ਹਿੱਸਾ ਲੈਣਾ ਆਪ ਦੀ ਆਦਤ ਬਣ ਚੁੱਕੀ ਸੀ। ਧਾਰੋਵਾਲੀ ਦੀਵਾਨ ਤੇ ਜੁਸ਼ੀਲੇ ਲੈਕਚਰ ਸੁਣ ਕੇ ਦਿਲ ਵਿਚ ਜੋਸ਼ ਭਰਿਆ ਗਿਆ ਤੇ ਆਪ ਅਕਾਲੀ ਵਿਚ ਭਰਤੀ ਹੋ ਗਏ। ਅੱਠੇ ਪਹਿਰ ਆਪਣੇ ਜਥੇ ਰਾਹੀਂ ਇਹੋ ਪ੍ਰਚਾਰ ਕਰਦੇ ਰਹਿਣਾ ਕਿ ਅਸੀਂ ਜਦ ਤਕ ਗੁਰਦੁਆਰੇ ਤੇ ਮੁਲਕ ਆਜ਼ਾਦ ਨਾ ਕਰਵਾ ਲਈਏ, ਸਾਨੂੰ ਖਾਣਾ, ਪੀਣਾ ਅਤੇ ਸੌਣਾ ਹਰਾਮ ਸਮਝਣਾ ਚਾਹੀਦਾ ਹੈ।

## ਸ਼ਹੀਦੀ ਲਈ ਤਿਆਰੀ

ਜਦ ਭਾਈ ਲਛਮਣ ਸਿੰਘ ਹੁਰਾਂ ਅਕਾਲੀ ਦਲ ਦੀ ਭਰਤੀ ਸ਼ੁਰੂ ਕੀਤੀ ਤਾਂ ਆਪ ਨੇ ਵਧ-ਚੜ੍ਹ ਕੇ ਉਨ੍ਹਾਂ ਦੀ ਇਸ ਨੇਕ ਕੰਮ ਵਿਚ ਸਹਾਇਤਾ ਕੀਤੀ। ੯ ਫੱਗਣ ਵਾਲੇ ਦਿਨ ਜਥੇ ਨਾਲ ਤਿਆਰ ਹੋ ਪਏ, ਤਾਂ ਪਿਤਾ ਨੇ ਰੋਕਿਆ ਕਿ ਤੇਰੇ ਛੋਟੇ ਭਰਾ ਦਾ ਵਿਆਹ ਹੈ, ਇਹ ਕੰਮ ਪਹਿਲਾਂ ਸਾਰ ਲਓ ਤੇ ਫੇਰ ਵੇਹਲੇ ਹੋ ਕੇ ਸ਼ਹੀਦੀ ਜਥਿਆਂ ਦਾ ਕੰਮ ਕਰਦੇ ਫਿਰਨਾ। ਆਪ ਨੇ ਉੱਤਰ ਦਿੱਤਾ ਕਿ "ਐਸਾ ਸਮਾਂ ਮੁੜ ਫੇਰ ਨਾ ਮਿਲੇਗਾ। ਬਾਪੂ ਜੀ! ਮੈਂ ਤਾਂ ਇਕੱਲਾ ਸ਼ਹੀਦੀ ਲਈ ਚੱਲਿਆਂ ਹਾਂ, ਤੁਸੀਂ ਐਨੇ ਜੀਅ ਘਰ ਦੇ ਜੇ, ਤੁਹਾਥੋਂ ਵਿਆਹ ਹੋਣੋਂ ਅੜ ਰਹੇਗਾ ?" ਇਨ੍ਹਾਂ ਦੇ ਪਿੱਛੋਂ ਨਿੱਕੇ ਭਰਾ ਨੇ ਆਪਣੇ ਮੋਹ-ਪਿਆਰ ਨਾਲ ਰੋਕਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੂੰ ਬੜੇ ਪਿਆਰ ਨਾਲ ਸਮਝਾਉਣ ਲੱਗੇ ਕਿ ਵੀਰ ਜੀ, ਅਸੀਂ ਉਸ ਕਲਗੀਆਂ ਵਾਲੇ ਗੁਰੂ ਦੇ ਸਿੱਖ ਹਾਂ, ਜਿਨ੍ਹਾਂ ਨੇ ਸਾਡੀ ਖ਼ਾਤਰ ਆਪਣੇ ਚਾਰੇ ਪੁੱਤਰ ਕੁਰਬਾਨ ਕਰ ਦਿੱਤੇ ਹਨ। ਉਸ ਪਰਉਪਕਾਰੀ ਗੁਰੂ ਦੇ ਗੁਰਦੁਆਰਿਆਂ ਵਿਚ ਕੁਰੀਤੀਆਂ ਹੁੰਦੀਆਂ ਹੋਣ ਤੇ ਅਸੀਂ ਘੁਰਾੜੇ ਮਾਰ ਕੇ ਆਰਾਮ ਨਾਲ ਆਪਣੇ ਘਰਾਂ ਵਿਚ ਸੁੱਤੇ ਰਹੀਏ ? ਇਹ ਕਿਧਰ ਦਾ ਧਰਮ ਹੋਇਆ ? ਇਸ ਤਰ੍ਹਾਂ ਸੁਸਤੀ ਕਰ ਕੇ ਅਸੀਂ ਕਿੱਦਾਂ ਗੁਰੂ ਕੇ ਸਿੱਖ ਅਖਵਾ ਸਕਦੇ ਹਾਂ ? ਇਹ ਗੱਲਾਂ ਹੋ ਹੀ ਰਹੀਆਂ ਸਨ ਜੋ ਆਪ ਦੀ ਧਰਮ-ਪਤਨੀ ਆ ਗਈ ਤੇ ਆਖਣ ਲੱਗੀ, ਹੋਰ ਤਾਂ ਹੋਰ ਸਹੀ ਅੱਜ ਭਲਕ ਗਊ ਸੂਣ ਵਾਲੀ ਹੈ ਉਹ ਆਪ ਦੇ ਹੱਥ 'ਤੇ ਪਈ ਹੋਈ ਹੈ, ਆਪ ਤੋਂ ਬਿਨਾਂ ਉਸ ਨੇ ਵੱਛੀ-ਵੱਛੇ ਨੂੰ ਨੇੜੇ ਨਹੀਂ ਆਉਣ ਦੇਣਾ, ਉਸ ਦਾ ਧੱਸਾ ਤੇ ਸਰਾਫ਼ ਕੌਣ ਝਲੇਗਾ ? ਤਾਂ ਆਪ ਨੇ ਉੱਤਰ ਦਿੱਤਾ ਕਿ ਮੈਂ ਐਸੇ ਕੰਮ ਜਾ ਰਿਹਾ ਹਾਂ, ਜੋ ਹਜ਼ਾਰਾਂ

ਗਊਆਂ ਤੇ ਅਸਮੇਧ ਯੱਗਾਂ ਨਾਲੋਂ ਕਿਤੇ ਵਧੇਰੇ ਪਵਿੱਤਰ ਹੈ। ਤੁਸੀਂ ਕਿਸੇ ਗੱਲ ਦਾ ਫਿਕਰ ਨਾ ਕਰੋ, ਜਿਹੜਾ ਅਕਾਲ ਪੁਰਖ ਤੁਹਾਡੇ ਸਾਰੇ ਪਰਿਵਾਰ ਦੀ ਰੱਖਿਆ ਕਰੇਗਾ, ਉਹ ਗਊ ਦੀ ਨਹੀਂ ਕਰੇਗਾ ? ਮੈਨੂੰ ਇਹ ਭਰਮਾਂ ਤੇ ਲਾਰਿਆਂ-ਲੱਪਿਆਂ ਵਿਚ ਨਾ ਲਾਓ, ਹੁਣ ਕਰਨ ਦਿਓ, ਬਿਨਾਂ ਭਾਗਾਂ ਇਹ ਸਮੇਂ ਕਦੇ ਹੱਥ ਨਹੀਂ ਆਇਆ ਕਰਦੇ ਹਨ। ਗੁਰਦੁਆਰੇ ਆ ਕੇ ਚਿੱਟੀ ਪੱਗ ਲਾਹ ਦਿੱਤੀ ਤੇ ਹੱਟੀਓਂ ਨਵੀਂ ਕਾਲੀ ਪੱਗ ਖ਼ਰੀਦ ਕੇ ਬੰਨ੍ਹ ਲਈ। ਸੁੱਤਿਆਂ ਪਿਆਂ ਬੱਚਿਆਂ ਨੂੰ ਉਠਾਲ ਕੇ ਪਿਆਰ ਦਿੱਤਾ ਤੇ ਮੂੰਹ-ਸਿਰ ਚੁੰਮ ਕੇ ਆਖਣ ਲੱਗੇ ਕਿ ਲਓ ਬੱਚਿਓ ! ਹੁਣ ਕਲ਼ਗੀਆਂ ਵਾਲਾ ਪਿਤਾ ਤੁਹਾਡਾ ਆਪ ਰਾਖਾ ਹੈ ਤੇ ਅਸੀਂ ਉਸੇ ਦੀ ਰਜ਼ਾ ਅੰਦਰ ਗੁਰ-ਚਰਨਾਂ ਵਿਚ ਸ਼ਹੀਦੀਆਂ ਦੀ ਭੇਟਾ ਦੇਣ ਲਈ ਜਾ ਰਹੇ ਹਾਂ। ਸਤਿਗੁਰ ਮਿਹਰ ਕਰਨ ਤੇ ਇਹ ਘਾਲ ਥਾਂਏਂ ਪਵੇ ਸਭ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਜਥੇ ਨਾਲ ਆ ਰਲੇ ਅਤੇ ਸ੍ਰੀ ਨਨਕਾਣੇ ਸਾਹਿਬ ਪੁੱਜ ਕੇ ਸ਼ਹੀਦੀ ਦੇਵੀ ਦੀ ਭੇਟਾ ਹੋ ਗਏ[੧]।

# ਭਾਈ ਹਰਨਾਮ ਸਿੰਘ ਜੀ

ਆਪ ਦਾ ਜਨਮ ੭ ਮੱਘਰ ਸੰ: ੧੯੫੮ ਬਿ: ਨੂੰ ਭਾਈ ਈਸ਼ਰ ਸਿੰਘ ਦੇ ਘਰ ਮਾਤਾ ਭਾਗੋ ਦੀ ਕੁੱਖੋਂ, ਸ਼ਾਹ ਵੇਲੇ, ਪਿੰਡ ਦੇਵਾ ਸਿੰਘ ਵਾਲੇ, ਜ਼ਿਲ੍ਹਾ ਸ਼ੇਖੂਪੁਰਾ ਵਿਚ ਹੋਇਆ। ਆਪ ਤਿੰਨ ਭਰਾ ਸਨ :- (੧) ਭਾਈ ਸੰਤਾ ਸਿੰਘ, (੨) ਭਾਈ ਸ਼ੇਰ ਸਿੰਘ, (੩) ਭਾਈ ਹਰਨਾਮ ਸਿੰਘ ਜੀ।

ਕੱਦ ਸਮੱਧਰ, ਰੰਗ ਪੱਕਾ, ਤੇ ਸਰੀਰ ਚੰਗਾ ਤਾਕਤਵਰ ਸੀ। ਨਿੱਕੇ ਹੁੰਦੇ ਮਾਲ-ਢਾਂਡਾ ਚਾਰਦੇ ਰਹੇ। ਵੱਡੇ ਹੋ ਕੇ ਚੰਗੀ ਘੂਕਰੀਂ ਵਾਹੀ ਕੀਤੀ। ਇਕੱਲਿਆਂ ਹੀ ਥੱਬਾ ਭਰ ਕੇ ਭਰੀ ਚੁੱਕ ਲੈਣੀ। ਢਾਈ ਮਣ ਪੱਕੇ ਦੇ ਬੁਗਦਰ ਦਾ ਬਾਲਾ ਕੱਢ ਦੇਣਾ। ਘੁਲਣ ਦਾ ਕੁਝ ਚਿਰ ਸ਼ੌਕ ਰਿਹਾ ਪਰ ਗੁਰਦੁਆਰੇ ਵਿੱਚੋਂ ਅੰਮ੍ਰਿਤ ਛਕ ਲੈਣ ਪਿੱਛੋਂ ਕੇਸਾਂ ਦੀ ਕਦੀ ਬੇਅਦਬੀ ਨਹੀਂ ਕਰਾਈ ਸੀ।

ਆਪ ਦਾ ਸੁਭੱਾ ਬੜਾ ਖੁਲਾਸਾ ਸੀ। ਆਪਣੇ ਹਾਣੀਆਂ ਨਾਲ ਬੜਾ ਪ੍ਰੇਮ-ਪਿਆਰ ਰਖਣਾ। ਸੱਜਣਾਂ-ਮਿੱਤਰਾਂ ਨੂੰ ਖਿਲਾਉਣ-ਪਿਲਾਉਣ ਦੇ ਹਰ ਵੇਲੇ ਬੜੇ ਚਾਹਵਾਨ ਰਹਿੰਦੇ ਸਨ। ਧਾਰੋਵਾਲੀ ਦੀਵਾਨ 'ਤੇ ਗਏ ਤੇ ਉਥੋਂ ਹੀ ਮਨ ਪਲਟਾ ਖਾ ਗਿਆ। ਗੁਰਦੁਆਰਾ ਖਰੇ ਸੌਦੇ ਦੇ ਕਬਜ਼ੇ ਸਮੇਂ ਉਥੇ ਗਏ, ਤੇ ਅੱਠ ਦਿਨ ਬੜੇ ਪ੍ਰੇਮ ਨਾਲ ਲੰਗਰ ਦੀ ਸੇਵਾ ਕਰਦੇ ਰਹੇ। ਆਪ ਨੂੰ ਅਜੇ ਨਿੱਕੀ-ਨਿੱਕੀ ਦਾਹੜੀ ਉਤਰ

*੧ ਕਮੇਟੀ ਨੇ ਆਪ ਦੀ ਸੁਪਤਨੀ ਬੀਬੀ ਰਾਜ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੧੮-੫-੨੧ ਤੋਂ ੧੨-੧੧-੩੬ ਤੱਕ ੨੨੧੮) ਰੁਪਏ ਬਣਦਾ ਹੈ।*

ਹੀ ਰਹੀ ਸੀ ਕਿ ਨਵਾਂ ਪਿੰਡ ਜ਼ਿਲ੍ਹਾ ਅੰਮ੍ਰਿਤਸਰ ਵਿਚ, ੨੦ ਫੱਗਣ ਨੂੰ ਬੀਬੀ ਖੇਮੀ, ਸਪੁੱਤਰੀ ਭਾਈ ਵਸਾਖਾ ਸਿੰਘ ਨਾਲ ਸ਼ਾਦੀ ਹੋ ਗਈ।

ਜਥੇ ਨਾਲ ਤੁਰਨ ਤੋਂ ਪਹਿਲਾਂ ਦੋ ਦਿਨ ਮੁਕਲਾਵਾ ਆਂਦੇ ਨੂੰ ਹੋਏ ਸਨ। ਪਿੰਡ ਦੇ ਮੁੰਡੇ-ਖੁੰਡੇ ਮਖੌਲ ਕਰਦੇ ਰਹੇ, ਪਰ ਆਪ ਕਹਿਣ ਲੱਗੇ ਕਿ ਇਸ ਸ਼ਹੀਦੀ ਪੁਰਬ ਤੋਂ ਖੁੰਝਣਾ ਗੀਦੀਆਂ ਦਾ ਕੰਮ ਹੈ। ਮਾਤਾ ਨੂੰ ਆਖਣ ਲੱਗੇ ਕਿ ੨) ਰੁਪਏ ਖ਼ਰਚ ਲਈ ਦਿਓ। ਉਸ ਨੇ ਬੜਾ ਜ਼ੋਰ ਲਾਇਆ ਕਿ ਕਿਵੇਂ ਨਾ ਕਿਵੇਂ ਇਹ ਰੁਕ ਜਾਵੇ। ਆਖਣ ਲੱਗੀ ਕਿ ਬੱਚਾ ਸੁੱਖ ਨਾਲ ਅੱਗੇ ਤੂੰ ਵੀਹ ਦਿਨ ਸਹੁਰਿਆਂ ਦੇ ਲਾ ਆਇਆ ਏਂ, ਪਿੱਛੋਂ ਵਾਹੀ-ਜੋਤੀ ਦਾ ਕੰਮ ਕੌਣ ਕਰੇਗਾ ? ਵੇਲੇ ਸਿਰ ਜੇ ਕਣਕ ਪਣਿਆਈ ਨਾ ਗਈ ਤਾ ਉਸ ਵਿੱਚੋਂ ਕੀ ਨਿਕਲੇਗਾ ? ਇਨ੍ਹਾਂ ਲੋਕਾਂ ਮਗਰ ਲੱਗ ਕੇ ਅਸੀਂ ਝੁੱਗਾ ਚੌੜ ਕਰ ਲੈਣਾ ਹੈ; ਤਾਂ ਉੱਤਰ ਦਿੱਤਾ ਕਿ ਮਾਂ ਜੀ, ਪਿੱਛੇ ਮੇਰੇ ਦੂਜੇ ਭਰਾ ਜੋ ਹਨ, ਤਿੰਨਾਂ ਵਿੱਚੋਂ ਇਕ ਨੇ ਭੀ ਭਲਾ ਸ਼ਹੀਦੀ ਲਈ ਨਾ ਜਾਣਾ ਹੋਇਆ ? ਜਥੇ ਵਿਚ ਕਈ ਦੋ ਦੋ ਸੱਕੇ ਭਰਾ ਗਏ ਹਨ। ਤੁਸੀਂ ਐਵੇਂ ਵਾਧੂ ਦਾ ਰੌਲਾ ਪਾਉਂਦੇ ਜੇ, ਧਰਮ ਦੀ ਕਾਰ ਔਖਿਆਂ ਹੋ ਕੇ ਹੀ ਹੁੰਦੀ ਹੈ। ਏਨੀਆਂ ਗੱਲਾਂ ਕਰਦੇ-ਕਰਾਉਂਦੇ ਆਪ ਘਰੋਂ ਬਾਹਰ ਨਿਕਲ ਆਏ ਅਤੇ ਹੱਟੀਓਂ ਕਾਲੀ ਮਲਮਲ ਦੀ ਪੱਗ ਲੈ ਕੇ ਬੰਨ੍ਹ ਲਈ ਅਤੇ ਠੁਮਕ-ਠੁਮਕ ਕਰਦੇ ਬੜੇ ਉਤਸ਼ਾਹ ਨਾਲ ਜਥੇ ਨਾਲ ਆ ਸ਼ਾਮਲ ਹੋਏ। ਅੰਤ ਦੀ ਬਾਕੀ ੨੦ ਫ਼ਰਵਰੀ ਸੰ.੧੯੨੧ ਈ: ਨੂੰ ਗੁ: ਸ੍ਰੀ ਜਨਮ ਅਸਥਾਨ ਦੇ ਅੰਦਰ ਸੂਰਮਿਆਂ ਵਾਂਗ ਜਾਨ ਦੇ ਕੇ ਸ਼ਹੀਦੀ ਦੀ ਦਾਤ ਪ੍ਰਾਪਤ ਕਰ ਕੇ ਆਪਣਾ ਅਤੇ ਆਪਣੇ ਖ਼ਾਨਦਾਨ ਦਾ ਨਾਮ ਇਤਿਹਾਸ ਵਿਚ ਚਮਕਾ ਗਏ।

# ਭਾਈ ਦਲ ਸਿੰਘ ਜੀ

ਆਪ ਦਾ ਜਨਮ ੮ ਅੱਸੂ ਸੰ: ੧੯੪੨ ਬਿ: ਨੂੰ ਮਾਤਾ ਗੁਲਾਬੀ ਦੀ ਕੁੱਖੋਂ ਭਾਈ ਮੁਸੱਦਾ ਸਿੰਘ ਦੇ ਘਰ ਕੰਬੋਜ ਘਰਾਣੇ ਵਿਚ ਹੋਇਆ। ਆਪ ਅੱਠ ਭੈਣ ਭਰਾ ਸਨ :- (੧) ਭਾਈ ਜਵਾਲਾ ਸਿੰਘ, (੨) ਬੀਬੀ ਜਵਾਲੀ, (੩) ਭਾਈ ਖ਼ੁਸ਼ਹਾਲ ਸਿੰਘ, (੪) ਭਾਈ ਪਾਲ ਸਿੰਘ, (੫) ਭਾਈ ਬੂੜ ਸਿੰਘ, (੬) ਭਾਈ ਲਾਲ ਸਿੰਘ, (੭) ਭਾਈ ਦਲ ਸਿੰਘ, (੮) ਭਾਈ ਮਲ ਸਿੰਘ।

ਆਪ ਦਾ ਰੰਗ ਗੋਰਾ, ਨਕਸ਼ ਤਿੱਖੇ, ਤੇ ਕੱਦ ਲੰਮਾ ਸੀ। ਚੰਗੇ ਕਪੜੇ ਪਹਿਨਣ ਦੇ ਬੜੇ ਸ਼ੌਕੀਨ ਸਨ। ਵਾਹੀ-ਜੋਤੀ ਕਰਦਿਆਂ ਭੀ ਕੋਟ ਪਾਈ ਫਿਰਿਆ ਕਰਨਾ ਤੇ ਲੋਕਾਂ ਨੇ ਮਖੌਲ ਕਰਿਆ ਕਰਨਾ।

ਪਿੰਡੋਂ ਹੀ ਗੁਰਦੁਆਰੇ ਵਿੱਚੋਂ ਅੰਮ੍ਰਿਤ ਛਕ ਲਿਆ। ਆਪ ਅਨਪੜ੍ਹ ਸਨ, ਪਰ ਚੇਤਾ-ਸ਼ਕਤੀ ਬਹੁਤ ਵਧ ਕੇ ਸੀ। ਸ਼ਹੀਦੀ ਸਾਕੇ ਸੁਣਦਿਆਂ-ਸੁਣਦਿਆਂ ਬਹੁਤ ਸਾਰਾ ਹਿੱਸਾ ਜ਼ਬਾਨੀ ਯਾਦ ਕਰ ਲੈਣਾ। ਸੰਗਤ ਵਿਚ ਬੈਠ ਕੇ ਮੂੰਹ-ਜ਼ਬਾਨੀ ਹੇਕ ਲਾ ਕੇ ਪੜ੍ਹੀ ਜਾਣਾ ਅਤੇ ਉਂਗਲ ਨਾਲ ਕਿਤਾਬ ਦੇ ਵਰਕੇ ਪਲਟੀ ਜਾਣੇ। ਓਪਰੇ ਸੁਣਨ ਵਾਲੇ ਬੰਦੇ ਨੂੰ ਇਹ ਵੇਖ ਕੇ ਕਦੇ ਸੁਪਨੇ ਵਿਚ ਭੀ ਗੁਮਾਨ ਨਹੀਂ ਹੋਇਆ ਕਰਦਾ ਸੀ ਕਿ ਇਹ ਅਨਪੜ੍ਹ ਹਨ। ਬਹੁਤਿਆਂ ਨੂੰ ਆਪ ਦੇ ਪੜ੍ਹੇ ਹੋਏ ਹੋਣ ਦਾ ਟਪਲਾ ਲੱਗ ਜਾਇਆ ਕਰਦਾ ਸੀ।

੧੧ ਸਾਵਣ ਸੰ: ੧੯੬੫ ਬਿ: ਨੂੰ ਬੀਬੀ ਭਗਵਾਨ ਕੌਰ ਸਪੁੱਤਰੀ ਭਾਈ ਦੇਵਾ ਸਿੰਘ ਨਾਲ ਪਿੰਡ ਘੁਦਾ ਸਿੰਘ ਵਾਲੇ ਚੱਕ ਨੰ: ੭੮ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਅਨੰਦ-ਕਾਰਜ ਹੋ ਗਿਆ। ਤਿੰਨ ਬੱਚੇ ਪੈਦਾ ਹੋਏ :- (੧) ਬੀਬੀ ਗੁਰ ਕੌਰ, (੨) ਭਾਈ ਸੋਹਣ ਸਿੰਘ, (੩) ਬੀਬੀ ਕਰਤਾਰ ਕੌਰ।

ਆਪ ਦਾ ਸੁਭੱਾ ਮਿੱਠਾ ਤੇ ਧੀਰਜ ਵਾਲਾ ਸੀ। ਲੋਕਾਂ ਨਾਲ ਵਰਤੋਂ-ਵਿਹਾਰ ਬੜਾ ਖਰਾ ਤੇ ਸਾਫ਼ ਸੀ। ਆਪ ਸਾਢੇ ਪੰਜ ਫੁੱਟ ਉੱਚੇ ਦਰਸ਼ਨੀ ਤਾਕਤਵਰ ਜਵਾਨ ਸਨ। ਨੌਂ-ਨੌਂ ਮਣ ਕੱਚੇ ਦਾਣਿਆਂ ਦੀ ਪੰਡ ਤੋਲ ਕੇ ਖੂਹ ਤੋਂ ਜਿਦ ਕੇ ਚੁੱਕਣੀ ਅਤੇ ਇਕੋ ਸਾਹ ਪਿੰਡ ਲਿਆ ਸੁੱਟਣੀ। ਵਾਹੀ ਦਾ ਬੜਾ ਲਾਣਾ-ਬਾਣਾ ਬਣਾਇਆ ਹੋਇਆ ਸੀ। ਉਨੀਂ ਉਨੀਂ ਰਾਤਾਂ ਇਕ-ਟੱਕ ਵੇਲਣਾ ਵਗਦਾ ਰਹਿਣਾ ਅਤੇ ਜਿਨ੍ਹਾਂ ਲੋਕਾਂ ਨੇ ਇਹ ਸੁਣਨਾ ਦੂਰ-ਦੂਰ ਤੋਂ ਵੇਖਣ ਆਇਆ ਕਰਨਾ ਕਿ ਉਹ ਕਿਹੜਾ ਟੱਬਰ ਹੈ, ਜਿਸ ਦਾ ਏਡਾ ਇਕ-ਵਾਕ ਤੇ ਇਤਫ਼ਾਕ ਹੈ ਤੇ ਜੋ ਇਕ ਟਕ ਹਰ ਇਕ ਵਾਹੀ ਦੇ ਕੰਮ ਨੂੰ ਲੱਗ ਕੇ ਨਾਗ਼ਾ ਨਹੀਂ ਪੈਣ ਦਿੰਦੇ ਹਨ। ਇਸੇ ਤਰ੍ਹਾਂ ਭਾ: ਵੀਰ ਸਿੰਘ ਜੀ ਥੋਥੀਆਂ ਦੇ ਦੂਜੇ ਕਈਆਂ ਸੱਜਣਾਂ ਦੇ ਨਾਲ ਮਿਲ ਕੇ ਇਨ੍ਹਾਂ ਦਾ ਵੇਲਣਾ ਵਗਦਾ ਵੇਖਣ ਆਏ, ਤਾਂ ਆਪ ਦੇ ਪਰਿਵਾਰ ਦੀ ਜਥੇਬੰਦੀ, ਪਿਆਰ ਤੇ ਮਿਲਣਸਾਰੀ ਨੂੰ ਵੇਖ ਕੇ ਦੰਗ ਰਹਿ ਗਏ ਅਤੇ ਖੁਸ਼ ਹੋ ਕੇ ਸ਼ਹੀਦ ਸਿੰਘ ਦੇ ਭਤੀਜੇ ਨੂੰ ਆਪਣੀ ਪੋਤਰੀ ਦਾ ਸਾਕ ਕਰ ਗਏ ਤੇ ਪਰ੍ਹੇ ਵਿਚ ਬਹਿ ਕੇ ਆਖਣ ਲੱਗੇ ਕਿ ਮੈਂ ਏਦਾਂ ਦਾ ਸੁਆਤਮ ਸਾਊਪਣਾ ਤੇ ਏਕਤਾ ਅੱਜ ਤਕ ਸਾਰੀ ਉਮਰ ਕਿਸੇ ਘਰ ਵਿਚ ਭੀ ਨਹੀਂ ਵੇਖੀ ਹੈ।

ਆਪ ਦੇ ਪਿੰਡ ਅਕਾਲੀ ਅਖ਼ਬਾਰ ਆਇਆ ਕਰਦਾ ਸੀ। ਭਾਵੇਂ ਆਪ ਅਨਪੜ੍ਹ ਸਨ, ਪਰ ਅਖ਼ਬਾਰ ਸੁਣਨ ਦਾ ਏਡਾ ਸ਼ੌਕ ਲੱਗ ਚੁਕਾ ਸੀ ਕਿ ਸੌ ਕੰਮ ਛੱਡ ਕੇ ਭੀ ਨੇਮ ਨਾਲ ਗੁਰਦੁਆਰੇ ਦੇ ਗ੍ਰੰਥੀ ਸਿੰਘ ਜੀ ਪਾਸੋਂ ਅਖ਼ਬਾਰ ਸੁਣ ਕੇ ਬਾਹਰ ਲੋਕਾਂ ਨੂੰ ਪੰਥਕ ਖ਼ਬਰਾਂ ਦੱਸਿਆ ਕਰਨੀਆਂ। ਜੇ ਕਦੇ ਕਿਸੇ ਵੱਡੇ ਭਰਾ ਨੇ ਘੂਰਨਾ ਭੀ ਕਿ ਤੁਸੀਂ ਸਾਰਾ ਦਿਨ ਅਖ਼ਬਾਰਾਂ ਦੀਆਂ ਹੀ ਗੱਲਾਂ ਕਰਦੇ ਰਹਿੰਦੇ ਹੋ, ਸਾਨੂੰ ਏਨ੍ਹਾਂ ਗੱਲਾਂ ਨਾਲ ਕੀ ਲੱਗੇ ? ਤਾਂ ਧੌਣ ਨੀਵੀਂ ਪਾ ਕੇ ਮੁਸਕਰਾ ਛੱਡਿਆ

ਕਰਨਾ, ਪਰ ਕਿਸੇ ਗੱਲ ਦਾ ਅੱਗੋਂ ਮੋੜ ਕੇ ਉਤਰ ਨਾ ਦਿਆ ਕਰਨਾ।

ਆਪ ਨੇ ਜਥੇ ਵਿਚ ਪਹਿਲਾਂ ਨਾਲ ਨਹੀਂ ਲਿਖਾਇਆ ਹੋਇਆ ਸੀ। ਜਦੋਂ ਜਥਾ ਤੁਰਨ ਲੱਗਾ, ਤਾਂ ਉਸਦਾ ਉਤਸ਼ਾਹ ਤੇ ਉਮਾਹ ਵੇਖ ਕੇ ਆਪ ਆਪਣੇ ਆਪ ਉਤੇ ਕਾਬੂ ਨ ਰੱਖ ਸਕੇ ਤੇ ਜਥੇ ਦੇ ਤੁਰ ਜਾਣ ਪਿੱਛੋਂ ਹੱਟੀਓਂ ਕਾਲੀ ਪੱਗ ਲੈ ਕੇ ਹੱਥ ਵਿਚ ਕੁਹਾੜੀ ਫੜ ਕੇ ਸਿਰ-ਤੋੜ ਦੌੜ ਲਾ ਕੇ ਜਥੇ ਨੂੰ ਜਾ ਮਿਲੇ। ਘਰ ਦੇ ਸਾਰੇ ਰੋਕ ਰਹੇ, ਪਰ ਆਪ ਨੇ ਕਿਸੇ ਦੀ ਕੋਈ ਗੱਲ ਨ ਮੰਨੀ ਤੇ ਆਖਿਆ ਕਿ ਇਹ ਰੱਬ-ਸਬੱਬੀ ਸਮਾਗਮ ਬਣ ਗਿਆ ਹੈ, ਸਾਰੇ ਨਗਰੋਂ ਸਿੰਘ ਗਏ ਹਨ, ਅਸੀਂ ਐਨੇ ਪਰਿਵਾਰ ਵਾਲੇ ਹਾਂ, ਸਾਡਾ ਭੀ ਹੱਕ ਹੈ ਕਿ ਇਸ ਸ਼ਹੀਦ ਜਥੇ ਵਿਚ ਸਰਦਾ-ਬਣਦਾ ਹਿੱਸਾ ਪਾਈਏ।

ਸ਼ਹੀਦੀ ਦੀ ਖ਼ਬਰ ਜਦ ਇਨ੍ਹਾਂ ਦੇ ਪਿੰਡ ਪੁੱਜੀ ਤਾਂ ਆਪ ਦੀ ਮਾਤਾ ਪਿਆਰੇ ਪੁੱਤਰ ਦੀ ਅੰਤਮ ਦੇਹ ਦੇ ਦਰਸ਼ਨਾਂ ਲਈ ਮੋਹ-ਪਿਆਰ ਦੀ ਖਿੱਚੀ ਨਨਕਾਣੇ ਸਾਹਿਬ ਚਲੀ ਗਈ। ਇਥੇ ਆ ਕੇ ਉਹ ਵੈਰਾਗ ਦੇ ਹੰਝੂ ਕੇਰ ਰਹੀ ਸੀ, ਜੋ ਸੰਗਤਾਂ ਧੀਰਜ ਦੇਣ ਲੱਗੀਆਂ, ਤਾਂ ਆਖਣ ਲੱਗੀ ਕਿ ਮੈਂ ਪੁੱਤਰ ਦੇ ਵਿਛੋੜੇ ਯਾ ਵਿਯੋਗ ਵਿਚ ਅੱਥਰੂ ਨਹੀਂ ਵਹਾਉਂਦੀ ਹਾਂ, ਮੈਨੂੰ ਤਾਂ ਏਸ ਗੱਲ ਦਾ ਪਛੋਤਾਵਾ ਹੈ ਕਿ ਮੇਰੇ ਬਾਕੀ ਦੇ ਛੇ ਪੁੱਤਰ ਭੀ ਅੱਜ ਇਥੇ ਕੁਰਬਾਨੀ ਦੇ ਕੇ ਜਨਮ ਸਫ਼ਲਾ ਕਿਉਂ ਨ ਕਰ ਗਏ! ਇਹ ਮਾਈ ਧੰਨ ਹੈ ਅਤੇ ਧੰਨ ਹੈ ਉਸ ਦਾ ਸਿੱਖੀ ਪਿਆਰ[੧]।

# ਭਾਈ ਕੇਸਰ ਸਿੰਘ ਜੀ

ਆਪ ਦਾ ਜਨਮ ੩ ਭਾਦੋਂ ਸੰ: ੧੯੫੦ ਬਿ: ਵਿਚ ਮਾਤਾ ਲੱਛੀ ਜੀ ਕੁੱਖੋਂ ਭਾਈ ਪਾਲ ਸਿੰਘ ਦੇ ਘਰ ਕੰਬੋਜ ਖ਼ਾਨਦਾਨ ਵਿਚ ਹੋਇਆ।

ਨਿੱਕੇ ਹੁੰਦੇ ਢਾਂਡੇ ਚਾਰਦੇ ਰਹੇ ਤੇ ਵੱਡੇ ਹੋ ਕੇ ਵਾਹੀ ਦੇ ਕੰਮ ਵਿਚ ਘਰ ਦਿਆਂ ਨਾਲ ਹੱਥ-ਪੜੱਥੀ ਪਵਾਉਂਦੇ ਰਹੇ ਪਰ ਵਧੇਰੇ ਗੁਰਦੁਆਰੇ ਜਾ ਕੇ ਗੁਰਮੁਖੀ ਪੜ੍ਹਨ ਵਿਚ ਹੀ ਰੁੱਝੇ ਰਹਿਣਾ। ਅਭਿਆਸ ਨਾਲ ਜ਼ਿਮੀਂਦਾਰਾ ਕਾਰ-ਵਿਹਾਰ ਕਰਦਿਆਂ-ਕਰਾਉਂਦਿਆਂ ਹੀ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪਾਠੀ ਹੋ ਗਏ। ਸੰਗਤ ਨੂੰ ਰਾਜ ਖ਼ਾਲਸਾ, ਤੇਗ ਖ਼ਾਲਸਾ ਅਤੇ ਬੰਦਾ ਬਹਾਦਰ ਬੜੇ ਰਸ ਨਾਲ ਸੁਣਾਉਣੇ। ਰਗ-ਸਵਾਦ ਚੰਗਾ ਸੀ। ਜਿਥੇ ਬਹਿ ਕੇ ਸੁਨਾਉਣ ਲੱਗ ਜਾਣਾ, ਇਕ ਵੇਰ ਠੱਠ ਬੰਨ੍ਹ ਛੱਡਣਾ।

ਜਦੋਂ ਗਰਮੀਆਂ ਨੂੰ ਦਾਣਾ-ਫੱਕਾ ਆ ਜਾਣਾ ਤਾਂ ਪਿੰਡ ਦੇ ਸੱਜਣਾਂ ਨੇ ਵੇਹਲੇ ਹੋ ਕੇ ਬੋਹੜਾਂ ਥੱਲੇ ਆ ਬਹਿਣਾ ਤੇ ਆਪ ਨੂੰ ਭੁਲਾ ਕੇ ਸ਼ਹੀਦੀਆਂ ਸੁਣਾਉਣ

*੧ ਕੇਵਲ ਇਕ ਵੇਰ ੧੮-੫-੨੧ ਨੂੰ ੨੫) ਰੁਪਏ ਕਮੇਟੀ ਪਾਸੋਂ ਸਹਾਇਤਾ ਲਈ।*

# ਦਰਸ਼ਨੀ ਡਿਉੜੀ ਗੁਰਦੁਆਰਾ ਜਨਮ ਅਸਥਾਨ ਦੇ ਅੰਦਰਲੇ ਬੰਨਿਓਂ



ਨੰਬਰ ੧ ਬੁਰਜ ਵਿੱਚ ਹਥਿਆਰ ਤੇ ਮੈਗ਼ਜ਼ੀਨ ਸੀ। ਨੰਬਰ ੨, ੩ ਅਤੇ ੪ ਬਖਾਰਚੀਆਂ ਤੇ ਝਰੋਖਿਆਂ ਵਿਚੋਂ ਖੜੋ ਕੇ ਕਾਤਲਾਂ ਨੇ ਸਿੱਧੀਆਂ ਜਨਮ ਅਸਥਾਨ ਵੱਲ ਗੋਲੀਆਂ ਚਲਾਈਆਂ ਸਨ।

# ਅਜਰ ਖੇਡਾਂ



ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ ॥...
ਅਪਿਉ ਪੀਓ ਗਤੁ ਥੀਓ ਭਰਮਾ, ਕਹੁ ਨਾਨਕ ਅਜਰੁ ਜਰਾ ॥
ਝੁਲਸੀਆਂ ਹੋਈਆਂ ਲਾਸ਼ਾਂ ਦੀ ਡਰਾਉਣੀ ਹਾਲਤ, ਨਾਲ ਮਿੱਟੀ ਦੇ ਤੇਲ ਦੇ ਪੀਪੇ ਹਨ ।

# ਦਿਲ ਕੰਬਾਊ ਦ੍ਰਿਸ਼ਯ



ਜੋ ਜੋ ਸਹਿਤ ਜਾਤਨ ਸੰਦੇਹ ॥ ਪ੍ਰਭ ਕੋ ਸੰਗਿ ਨ ਛੋਡਤ ਨੇਹ ॥
ਮਿਟਿ ਗਏ ਗਵਨ ਪਾਏ ਬਿਸ੍ਰਾਮ ॥ ਨਾਨਕ ਪ੍ਰਭ ਕੈ ਸਦ ਕੁਰਬਾਨ ॥

ਤੇ ਤੇ ਪਰਮ ਪੁਰੀ ਕਹ ਜਾਹੀ ॥ ਤਿਨ ਹਰਿ ਸਿਉਂ ਅੰਤਰੁ ਕਛੁ ਨਾਹੀ ॥
ਸੜੀਆਂ ਹੋਈਆਂ ਦੇਹਾਂ ਦਾ ਇਕ ਹੋਰ ਢੇਰ ॥

# ਸ਼ਹੀਦੀ ਦਰਵਾਜ਼ਾ



ਇਹ ਦਰਵਾਜ਼ਾ ਗੁਰਦੁਆਰਾ ਸ੍ਰੀ ਜਨਮ ਅਸਥਾਨ ਦੇ ਲਹਿੰਦੇ ਬੰਨੇ ਹੈ, ਜਿਸ ਵਿੱਚ ਨੰਬਰ ੧ ਵਾਲੀ ਕਾਲੀ ਥਾਂ 'ਤੇ ਮਘੋਰਾ ਕਰਕੇ ਜਨਮ ਅਸਥਾਨ ਦੇ ਅੰਦਰ ਗੋਲੀਆਂ ਚਲਾ ਕੇ ਨਿਰਦੋਸ਼ ਸਿੰਘਾਂ ਨੂੰ ਧਾਨਾਂ ਵਾਂਗ ਭੁੰਨਿਆ ਗਿਆ।

# ਗੋਲੀਆਂ ਦੇ ਨਿਸ਼ਾਨ



ਅਮਨ ਅਤੇ ਸ਼ਾਂਤੀ ਦੇ ਅਵਤਾਰ ਨਿਰੰਕਾਰੀ ਬਾਬੇ ਦੇ ਸੱਚ-ਖੰਡੀ ਦਰਬਾਰ ਅੰਦਰ ਬੰਦੂਕਾਂ ਅਤੇ ਪਸਤੌਲਾਂ ਦੀਆਂ ਗੋਲੀਆਂ ਦੇ ਇਹ ਕਈ ਨਿਸ਼ਾਨ ਹੁਣ ਤਕ ਮੰਜੀ ਸਾਹਿਬ ਦੇ ਸਾਹਮਣੇ ਮੌਜੂਦ ਹਨ ।

# ਮੰਜੀ ਸਾਹਿਬ



ਸੰਗਮਰਮਰ ਦੀ ਇਹ ਮੰਜੀ ਸਾਹਿਬ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਹੈ। ਜਦ ਜ਼ਾਲਮਾਂ ਨੇ ਲਹਿੰਦੇ ਦੇ ਦਰਵਾਜ਼ੇ ਵਿੱਚ ਮਘੋਰਾ ਕਰਕੇ ਗੁ: ਜਨਮ ਅਸਥਾਨ ਦੇ ਅੰਦਰ ਗੋਲੀਆਂ ਚਲਾਈਆਂ ਤਾਂ ਨੰਬਰ ੧, ੨, ੩ ਅਤੇ ੪ ਵਾਲੇ ਥਾਂ ਇਸ ਵਿੱਚ ਭੀ ਗੋਲੀਆਂ ਵੱਜੀਆਂ। ਤਸਵੀਰ ਵਿੱਚ ਨਿਸ਼ਾਨ ਸਾਫ਼ ਨਜ਼ਰ ਆਉਂਦੇ ਹਨ।

# ਸ਼ਹੀਦੀ ਚੁਬੱਚਾ



ਇਹ ਚੁਬੱਚਾ ਗੁਰਦੁਆਰਾ ਜਨਮ ਅਸਥਾਨ ਦੇ ਦਖਣ ਦੇ ਬੂਹੇ ਵੱਲ ਹੈ। ਗੁਰਦੁਆਰੇ ਦੇ ਅੰਦਰੋਂ ਜੋ ਸ਼ਹੀਦਾਂ ਦਾ ਖ਼ੂਨ ਵਗ ਰਿਹਾ ਸੀ ਉਸ ਨਾਲ ਇਹ ਚੁਬੱਚਾ ਨੱਕਾ ਨੱਕ ਭਰਕੇ ਉੱਪਰ ਦੀ ਉੱਛਲ ਕੇ ਖ਼ੂਨ ਦੇ ਰੇੜ੍ਹ ਚਲੇ ਹੋਏ ਸਨ।

# ਸ਼ਹੀਦੀ ਜੰਡ




ਵੈਰੀਆਂ ਨੇ ਇਸ ਜੰਡ ਥੱਲੇ ਬਹੁਤ ਸਾਰੇ ਸ਼ਹੀਦਾਂ ਸਿੰਘਾਂ ਦੀਆਂ ਦੇਹਾਂ ਦਾ ਢੇਰ ਲਾ ਕੇ ਅੱਗ ਲਾਈ ਸੀ। ਅੱਗ ਦੇ ਲੰਬੂਆਂ ਨਾਲ ਅੱਧਾ ਜੰਡ ਸੜ ਗਿਆ ਸੀ, ਪਰ ਕੁਝ ਸਮਾਂ ਪਾ ਕੇ ਜੰਡ ਮੁੜ ਹਰਿਆ ਹੋ ਪਿਆ ਪਰ ਤਣਾ ਬਹੁਤ ਦੇਰ ਤੱਕ ਸੜਿਆ ਹੋਇਆ ਨਜ਼ਰ ਆਉਂਦਾ ਰਿਹਾ।

ਲਾ ਲਿਆ ਕਰਨਾ ਸ਼ਾਮਾਂ ਤਕ ਬੜਾ ਰੰਗ ਬਝਾ ਰਹਿਣਾ। ਆਵਾਜ਼ ਅਜਿਹੀ ਮਨਮੋਹਨੀ ਤੇ ਸੁਰੀਲੀ ਸੀ ਕਿ ਇਕ ਵੇਰ ਰਾਹ ਜਾਂਦਿਆਂ ਨੂੰ ਭੀ ਧੂਹ ਪਾ ਕੇ ਬਿਠਾ ਲਿਆ ਕਰਦੀ ਸੀ। ਜਿਸ ਕਿਸੇ ਰਾਹੀ ਪਾਤੀ ਨੇ ਭੀ ਤੁਰੇ ਜਾਂਦਿਆਂ ਸੁਣਨਾ, ਉਸੇ ਨੇ ਹੀ ਵਾਹ-ਵਾਹ ਕਰਦਿਆਂ ਜਾਣਾ ਤੇ ਸੁਤੇ-ਸਿੱਧ ਆਖ ਦੇਣ ਕਿ ਧੰਨ ਹੈ ਜਵਾਨਾਂ ਤੂੰ, ਤੇ ਧੰਨ ਹੈਂ ਤੇਰੀ ਜੰਮਣ ਵਾਲੀ ਮਾਈ !

ਆਪ ਦਾ ਰੰਗ ਪੱਕਾ ਸੌਲਾ, ਕੱਦ ਲੰਮਾ, ਸਰੀਰ ਭਾਰਾ, ਪਿੰਡਾ ਦੋਹਰਾ। ਦੋ-ਢਾਈ ਮਣ ਪੱਕੇ ਦੀ ਪੰਡ ਇਕੱਲਿਆਂ ਬਾਹੀਂ ਕੱਢ ਕੇ ਤਕੜੇ ਨਰੋਏ ਬੰਦਿਆਂ ਦੇ ਭੀ ਗਲ ਪਾ ਛੱਡਿਆ ਕਰਨੀ।

## ਅਨੰਦ ਕਾਰਜ

ਵੀਹਾਂ ਕੁ ਸਾਲਾਂ ਦੀ ਉਮਰ ਵਿਚ ਮਾਘ ਸੰ.੧੯੬੧ ਬਿ: ਵਿਚ ਭਾਈ ਮੀਹਾਂ ਸਿੰਘ ਦੀ ਸਪੁੱਤਰੀ ਬੀਬੀ ਸੰਤੀ ਲਾਲ ਜਹਾਂਗੀਰ ਜ਼ਿਲ੍ਹਾ ਲਾਇਲਪੁਰ ਵਿਚ ਅਨੰਦ ਕਾਰਜ ਹੋ ਗਿਆ। ਪਿੰਡ ਵਿਚ ਇਹ ਪਹਿਲਾ ਗੁਰਮਤ ਅਨੁਸਾਰ ਅਨੰਦ ਕਾਰਜ ਹੋਇਆ ਸੀ, ਜਿਸ 'ਤੇ ਵਾਜਾ, ਆਤਸ਼ਬਾਜ਼ੀ, ਅਤੇ ਗਹਿਣਾ-ਗੱਟਾ ਬੰਦ ਕੀਤਾ ਗਿਆ ਸੀ। ਬੜੀ ਸਾਦਗੀ ਨਾਲ ਸਾਰੇ ਕਾਰ-ਵਿਹਾਰ ਹੋਏ ਜੰਞ ਦਿਨ ਦੇ ਦਸ ਵਜੇ ਹੀ ਸ਼ਬਦ ਪੜ੍ਹਦੀ ਚਲੀ ਗਈ ਅਤੇ ਅਗਲੇ ਘਰ ਵਾਲੇ ਭੀ ਅੱਗੋਂ ਸ਼ਬਦ ਪੜ੍ਹਦੇ ਸੁਆਗਤ ਲਈ ਆ ਗਏ ਅਤੇ ਦੋਵਾਂ ਗੁਰਮੁਖ ਘਰਾਣਿਆਂ ਦੇ ਆਮ੍ਹੋ-ਸਾਹਮਣੇ ਜੋੜ-ਮੇਲੇ ਹੋ ਗਏ। ਆਪ ਦੇ ਘਰ ਕੋਈ ਸੰਤਾਨ ਨ ਹੋਈ।

ਆਪ ਚੰਗੇ ਪੇਂਡੂ ਸ਼ਾਇਰ ਸਨ। ਰਾਜੇ ਨਿਰਮੋਹ ਦੀ ਕਵਿਤਾ ਵਿਚ ਆਪਣੀ ਬਣਾਈ ਹੋਈ ਸਾਖੀ ਸੁਣਾਇਆ ਕਰਦੇ ਸਨ, ਜੋ ਪਿੰਡ ਵਿਚ ਬੜੀ ਸਲਾਹੀ ਜਾਇਆ ਕਰਦੀ ਸੀ ਤੇ ਜਿਸ ਅਦਾਇਗੀ ਨਾਲ ਆਪ ਕੋਇਲ ਵਰਗੀ ਸੁਰੀਲੀ ਆਵਾਜ਼ ਨਾਲ ਸੁਣਾਇਆ ਕਰਦੇ ਸਨ, ਉਹ ਬਹੁਤ ਚਿਰਾਂ ਤਕ ਕਈਆਂ ਪਿੰਡ ਦੇ ਬਜ਼ੁਰਗਾਂ ਦੇ ਕੰਨਾਂ ਵਿਚ ਗੂੰਜਦੀ ਰਹੀ ਹੋਵੇਗੀ। ਤੁਰਨ ਸਮੇਂ ਆਪਣੀ ਇਹ ਸਾਰੀ ਕਵਿਤਾ ਵਾਲੀ ਕਾਪੀ ਵੀ ਨਾਲ ਹੀ ਲੈ ਗਏ ਕਿ ਉਥੇ ਸੰਗਤਾਂ ਨੂੰ ਸੁਣਾਵਾਂਗੇ, ਪਰ ਅਫ਼ਸੋਸ ਕਿ ਉਹ ਭੀ ਆਪ ਦੇ ਸਰੀਰ ਦੇ ਨਾਲ ਹੀ ਸ਼ਹੀਦੀ ਸਮੇਂ ਅਗਨ-ਭੇਟ ਹੋ ਗਈ, ਨਹੀਂ ਤਾਂ ਉਸ ਵਿੱਚੋਂ ਕੁਝ ਨਮੂਨੇ ਦੇ ਕੇ ਪਾਠਕਾਂ ਨੂੰ ਆਪ ਦੀ ਸ਼ਾਇਰੀ ਦਾ ਸਵਾਦ ਚਖਾਇਆ ਜਾਂਦਾ !

## ਹੋਰ ਹਾਲ

ਆਪ ਪਿੰਡ ਵਿਚ ਤੇ ਦੀਵਾਨਾਂ 'ਤੇ ਜਾ ਕੇ ਗੁਰਮਤ ਦਾ ਪ੍ਰਚਾਰ ਕਰਿਆ

ਕਰਦੇ ਸਨ। ਇਨ੍ਹਾਂ ਦੀਵਾਨਾਂ ਉਤੇ ਜਾਣ ਦੇ ਕਾਰਨ ਹੀ ਆਪ ਦੇ ਦਿਲ ਵਿਚ ਕੁਰਬਾਨੀ ਦੀ ਚਿਣਗ-ਚਵਾਤੀ ਲੱਗ ਚੁਕੀ ਸੀ, ਜਿਸ ਨੇ ਆਪ ਨੂੰ ਆਪਣੇ ਘਰ ਵਿਚ ਆਰਾਮ ਨ ਲੈਣ ਦਿੱਤਾ। ਆਪ ਦੀ ਜ਼ਬਾਨ ਮਿੱਠੀ ਤੇ ਸੁਭਾ ਬਹੁਤ ਲਿਹਾਜ਼-ਖੋਰਾ ਤੇ ਮਿਲਾਪੜਾ ਜਿਹਾ ਸੀ। ਲਗਦੀ ਵਾਹੇ ਕਦੇ ਭਾਈਚਾਰੇ ਵਿਚ ਕਿਸੇ ਗੱਲੇ ਕਿਸੇ ਦੇ ਸਿਰੇ ਨ ਆਉਣਾ।

ਆਪ ਨੇ ਪਿੰਡ ਵਿਚ ਰਾਤ-ਦਿਨੇ ਏਹੋ ਪ੍ਰਚਾਰ ਕਰਦੇ ਰਿਹਾ ਕਰਨਾ ਕਿ ਜਦ ਤਕ ਸਾਨੂੰ ਸਵਰਾਜ ਨਹੀਂ ਮਿਲ ਜਾਂਦਾ ਅਤੇ ਗੁਰਦੁਆਰੇ ਆਜ਼ਾਦ ਨਹੀਂ ਹੋ ਜਾਂਦੇ, ਇਹ ਆਜ਼ਾਦੀ ਦੇਵੀ ਦੀ ਸ਼ਮ੍ਹਾਂ ਦੇ ਪ੍ਰਵਾਨੇ ਉਸ ਉਤੋਂ ਆਪਣਾ ਆਪ ਕੁਰਬਾਣ ਕਰਦੇ ਰਹਿਣਗੇ। ਸਾਡੇ ਦਿਲ ਵਿਚ ਕੁਰਬਾਨੀ ਦੀਆਂ ਚਿਣਗ-ਚਵਾਤੀਆਂ ਲੱਗ ਚੁਕੀਆਂ ਹਨ ਤੇ ਉਧਰ ਮੁਕਾਬਲੇ ਵਿਚ ਭੀ ਜ਼ੁਲਮ ਦੀਆਂ ਭੱਠੀਆਂ ਦੇ ਲੰਬੂ ਨਿਕਲ ਰਹੇ ਹਨ, ਜੋ ਸਾਡੇ ਸ਼ਹੀਦੀ ਖ਼ੂਨ ਨਾਲ ਹੀ ਬੁਝ ਕੇ ਠੰਡੇ ਹੋਣਗੇ ਤੇ ਸ਼ਾਂਤੀ ਵਰਤੇਗੀ।

੯ ਫੱਗਣ ਵਾਲੇ ਦਿਨ ਜਦ ਤੁਰਦੇ ਹਨ ਤਾਂ ਉਸ ਦਿਨ ਆਪ ਦੀ ਮੰਗਣੀ ਲਈ ਲਾਗੀ ਘਰ ਆਇਆ ਹੋਇਆ ਸੀ। ਸਾਰੇ ਪਰਿਵਾਰ ਤੇ ਨਗਰ ਦੇ ਕੁਝ ਬੰਦਿਆਂ ਨੇ ਜ਼ੋਰ ਦਿੱਤਾ ਕਿ ਜਥੇ ਨਾਲ ਨ ਜਾਓ, ਘਰ ਦੇ ਤੁਹਾਡਾ ਕੋਈ ਬਾਨ੍ਹਣੂੰ ਬੰਨ੍ਹਣ ਦਾ ਪ੍ਰਬੰਧ ਕਰ ਰਹੇ ਹਨ। ਆਪ ਨੇ ਸਾਫ਼ ਆਖ ਦਿੱਤਾ ਕਿ ਮੈਨੂੰ ਵਿਆਹ-ਛੁਹਾਰੇ ਦੀ ਕੋਈ ਲੋੜ ਨਹੀਂ ਹੈ। ਹੁਣ ਤਾਂ ਸੱਚਾ ਵਿਆਹ ਸ਼ਹੀਦੀ ਲਾੜੀ ਨਾਲ ਹੀ ਹੋਵੇਗਾ। ਆਪ ਬੜੇ ਹੌਂਸਲੇ ਤੇ ਖ਼ੁਸ਼ੀ ਨਾਲ ਜਥੇ ਵਿਚ ਸ਼ਾਮਲ ਹੋ ਕੇ ਆਪਣੇ ਕਥਨ ਅਨੁਸਾਰ ਸੱਚਮੁਚ ਜ਼ੁਲਮ ਦੀ ਲਟ-ਲਟ ਬਲਦੀਆਂ ਭੱਠੀਆਂ ਵਿਚ ਆਪਣਾ ਪਵਿੱਤਰ ਸ਼ਹੀਦੀ ਖ਼ੂਨ ਡੋਲ੍ਹ ਕੇ ਉਨ੍ਹਾਂ ਨੂੰ ਸਦਾ ਲਈ ਠੰਡਿਆਂ ਕਰ ਗਏ।

# ਭਾਈ ਭਗਵਾਨ ਸਿੰਘ ਜੀ

ਆਪ ਦਾ ਜਨਮ ੧ ਫੱਗਣ ਸੰ: ੧੯੩੮ ਬਿ: ਵਿਚ ਪਿੰਡ ਨਜ਼ਾਮਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਚ ਭਾਈ ਲਹਿਣਾ ਸਿੰਘ ਦੇ ਘਰ ਮਾਤਾ ਤਾਬੋ ਦੀ ਕੁੱਖੋਂ ਹੋਇਆ। ਆਪ ਦਾ ਪਿਤਾ ਬਾਰ ਦੇ ਖੁਲ੍ਹਣ ਸਮੇਂ ਪਿੰਡ ਦੇ ਸਿੰਘਾਂ ਦੇ ਨਾਲ ਹੀ ਇਥੇ ਆ ਗਿਆ ਤਾਂ ਆਪ ਭੀ ਉਨ੍ਹਾਂ ਦੇ ਨਾਲ ਇਥੇ ਚਲੇ ਆਏ। ਆਪ ਦੀ ਉਮਰ ਅਜੇ ਤਿੰਨਾਂ ਕੁ ਸਾਲਾਂ ਦੀ ਸੀ ਕਿ ਬੁਖਾਰ ਨਾਲ ਮਾਤਾ ਚੜ੍ਹਾਈ ਕਰ ਗਈ ਅਤੇ ਪਿਤਾ ਨੇ ਬੜੇ ਵਖਤਾਂ-ਵਹਿਦਿਆਂ ਨਾਲ ਪਾਲਿਆ। ਪਹਿਲਾਂ ਤਾਂ ਆਪਣੇ ਪਿਤਾ ਦੇ ਨਾਲ ਹੀ ਪਾਣੀ ਭਰਨ ਤੇ ਬੁੱਤੀ-ਨੱਤੀ ਦੀ ਕਾਰ ਕਰਦੇ ਰਹੇ। ਫੇਰ ਜਦੋਂ ਗਭਰੂ ਹੋਏ ਤਾਂ ਤਿੰਨ ਕੁ

ਸਾਲ ਚੀਨ ਵਿਚ ਜਾ ਕੇ ਨੌਕਰੀ ਕਰ ਲਈ। ਉਥੋਂ ਵਾਪਸ ਆ ਕੇ ਵਾਹੀ ਦੀ ਕਾਰ ਸ਼ੁਰੂ ਕਰ ਦਿੱਤੀ। ਆਪ ਦੀ ਉਮਰ ਜਦ ੧੮ ਸਾਲ ਦੀ ਹੋਈ ਤਾਂ ਭਾਈ ਸੁਰੈਣ ਸਿੰਘ ਦੀ ਸਪੁੱਤਰੀ ਬੀਬੀ ਆਤੋ ਨਾਲ ਪਾਖਰਪੁਰੇ ਤਲਵੰਡੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਸ਼ਾਦੀ ਹੋ ਗਈ।

੨੨ ਸਾਲ ਦੀ ਉਮਰ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਆਪ ਅਨਪੜ੍ਹ ਹੀ ਸਨ। ਪੰਜਾਂ ਪਉੜੀਆਂ ਦਾ ਪਾਠ ਕੰਠ ਸੀ ਜੋ ਰੋਜ਼ ਨੇਮ ਨਾਲ ਕਰਿਆ ਕਰਦੇ ਸਨ। ਲੋਕਾਂ ਨਾਲ ਬੜੀ ਸਾਫ਼ ਨਿਯਤ ਨਾਲ ਵਰਤੋਂ ਰੱਖਣੀ। ਸੁਭੱਾ ਬੜਾ ਹੀ ਆਲਾ-ਭੋਲਾ ਸੀ।

ਧਾਰਮਕ ਦੀਵਾਨਾਂ ਵਿਚ ਪੁੱਜ ਕੇ ਲੰਗਰ ਦੀ ਸੇਵਾ ਕਰਨ ਦਾ ਬੜਾ ਸ਼ੌਕ ਸੀ। ਧਾਰੋਵਾਲੀ ਦੀਵਾਨ 'ਤੇ ਹੀ ਆਪ ਦਾ ਮਨ ਪ੍ਰੇਰਿਆ ਗਿਆ ਤੇ ਆਪ ਨੇ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਜਥੇ ਵਿਚ ਆਪਣਾ ਨਾਮ ਲਿਖਵਾ ਦਿੱਤਾ। ੯ ਫੱਗਣ ਨੂੰ ਭਾਈ ਲਛਮਣ ਸਿੰਘ ਹੁਰਾਂ ਦੇ ਸ਼ਹੀਦੀ ਜਥੇ ਵਿਚ ਸ਼ਾਮਲ ਹੋ ਗਏ। ਪਿਤਾ ਨੇ ਰੋਕਿਆ ਕਿ ਤੇਰੀ ਭੈਣ ਦਾ ਵਿਆਹ ਹੈ, ਤਾਂ ਉੱਤਰ ਦਿੱਤਾ ਕਿ ਗੁਰੂ ਕੇ ਲੰਗਰ ਦੀ ਸੇਵਾ ਲਈ ਜ਼ਰੂਰ ਜਾਣਾ ਹੈ, ਤੁਸੀਂ ਆਪੇ ਵਿਆਹ ਦਾ ਕੰਮ ਭੁਗਤਾ ਲੈਣਾ। ਆਪ ਸ੍ਰੀ ਜਨਮ ਅਸਥਾਨ ਦੇ ਅੰਦਰ ਗਟ-ਗਟ ਸ਼ਹੀਦੀ ਪਿਆਲਾ ਪੀ ਕੇ ਆਪਣਾ ਨਾਮ ਅਟੱਲ ਕਰ ਗਏ[੧]।

# ਭਾਈ ਜਵਾਲਾ ਸਿੰਘ ਜੀ

ਆਪ ਦਾ ਜਨਮ ਸਾਵਣ ਸੰ: ੧੯੩੨ ਬਿ: ਵਿਚ ਮਾਤਾ ਨਿਹਾਲ ਕੌਰ ਦੀ ਕੁੱਖੋਂ ਭਾਈ ਕੇਸਰ ਸਿੰਘ ਦੇ ਘਰ ਨਿਜ਼ਾਮਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਨਿੱਕੇ ਹੁੰਦੇ ਡੰਗਰ ਵੱਛਾ ਚਾਰਦੇ ਰਹੇ, ਵੱਡੇ ਹੋ ਕੇ ਵਾਹੀ ਕੀਤੀ। ੧੬ ਸਾਲ ਦੀ ਉਮਰ ਵਿਚ ੨੫ ਸਾਵਣ ਸੰ.੧੯੪੮ ਬਿ: ਵਿਚ ਬੀਬੀ ਪ੍ਰੇਮ ਕੌਰ ਸਪੁੱਤਰੀ ਸ: ਸ਼ਾਮ ਸਿੰਘ ਨਾਲ ਬਹੋੜੂ ਪਿੰਡ ਵਿਚ ਸ਼ਾਦੀ ਹੋ ਗਈ। ਪਿੰਡੋਂ ਹੀ ਗੁਰਦੁਆਰੇ ਵਿੱਚੋਂ ਅੰਮ੍ਰਿਤ ਛਕ ਲਿਆ ਸੀ।

ਆਪ ਦਾ ਰੰਗ ਗੋਰਾ, ਮੂੰਹ 'ਤੇ ਮਾਤਾ ਦੇ ਦਾਗ਼, ਚਿਹਰਾ ਬਹੁਤ ਪਤਲਾ ਤੇ ਕੱਦ ਦਰਮਿਆਨਾ ਸੀ। ਆਪ ਦੇ ਘਰ ਛੇ ਬੱਚੇ ਪੈਦਾ ਹੋਏ :- (੧) ਭਾਈ ਕਿਸ਼ਨ ਸਿੰਘ, (੨) ਭਾਈ ਇੰਦਰ ਸਿੰਘ, (੩) ਬੀਬੀ ਸੰਤ ਕੌਰ ਜੀ, (੪) ਭਾਈ ਊਧਮ

੧ ਕਮੇਟੀ ਨੇ ਆਪ ਦੇ ਪਿਤਾ ਭਾਈ ਲਹਿਣਾ ਸਿੰਘ ਜੀ ਦੇ ਨਾਮ ਪੈਨਸ਼ਨ ਲਾ ਦਿੱਤੀ। ੧੮-੫-੨੧ ਤੋਂ ੨੮-੨-੩੮ ਤਕ ਇਸ ਦਾ ਜੋੜ ੧੪੪੦) ਰੁਪਏ ਬਣਦਾ ਹੈ।

ਸਿੰਘ, (੫) ਭਾਈ ਸਾਧੂ ਸਿੰਘ, (੬) ਭਾਈ ਹੁਕਮ ਕੌਰ। ਆਪ ਭਾਵੇਂ ਅਨਪੜ੍ਹ ਹੀ ਸਨ, ਪਰ ਚੇਤਾ ਬੜਾ ਚੰਗਾ ਸੀ। ਇਕ ਵੇਰ ਦੀ ਸੁਣੀ ਗੱਲ ਕਦੇ ਭੁੱਲਦੇ ਨਹੀਂ ਸਨ। ਸੁਭੱਾ ਸਰਲ ਦੇ ਵਰਤੋਂ ਵਿਹਾਰ ਹਰ ਇਕ ਨਾਲ ਚੰਗੀ ਸੀ। ਵਲ-ਛਲ ਦਾ ਖ਼ਿਆਲ ਕਦੇ ਭੁਲੇਖੇ ਨਾਲ ਭੀ ਦਿਲ ਵਿਚ ਨਹੀਂ ਆਉਂਦਾ ਸੀ।

ਧਾਰਮਿਕ ਦੀਵਾਨਾਂ ਉੱਤੇ ਜਾਣ ਦਾ ਦਿਲ ਵਿਚ ਚੱਾ ਰਹਿੰਦਾ ਸੀ। ਇਥੋਂ ਹੀ ਪ੍ਰਚਾਰ ਸੁਣ-ਸੁਣ ਕੇ ਦਿਲ ਵਿਚ ਕੁਰਬਾਨੀ ਲਈ ਵਲਵਲਾ ਪੈਦਾ ਹੋ ਗਿਆ। ਸ੍ਰੀ ਨਨਕਾਣੇ ਸਾਹਿਬ ਦੇ ਪ੍ਰਬੰਧ ਨੂੰ ਸੁਧਾਰਨ ਹਿਤ ਅਪੀਲ ਹੋਈ ਤਾਂ ਆਪ ਨੇ ਭੀ ਆਪਣਾ ਨਾਮ ਲਿਖਾ ਦਿੱਤਾ। ਹੋਰ ਲੋਕਾਂ ਨੂੰ ਭੀ ਪਿੰਡ ਵਿਚ ਇਸ ਕੰਮ ਵਿਚ ਸ਼ਾਮਲ ਹੋਣ ਲਈ ਹੱਲਾਸ਼ੇਰੀ ਦਿੰਦੇ ਫਿਰੇ ਕਿ ਖ਼ਾਲਸਾ ਜੀ, ਤਿਆਰ ਹੋ ਕੇ ਸਭ ਨਨਕਾਣੇ ਸਾਹਿਬ ਚੱਲੋ, ਹੁਣ ਮਹੰਤ ਦਾ ਅੰਤ ਵੇਲਾ ਆ ਗਿਆ ਹੈ। ਸਾਨੂੰ ਹੁਣ ਕਿਸੇ ਨੂੰ ਭੀ ਪਿੱਛੇ ਨਹੀਂ ਰਹਿਣਾ ਚਾਹੀਦਾ। ੮ ਫੱਗਣ ਨੂੰ ਆਪ ਘੁਧਾ ਸਿੰਘ ਵਾਲੇ ਗਏ। ਉਥੋਂ ਇਕ ਰਿਸ਼ਤੇਦਾਰ ਨੇ ੨) ਰੁਪਏ ਤੇਲ ਲਈ ਦਿੱਤੇ, ਉਹ ਘਰ ਲਿਆ ਕੇ ਦੇ ਦਿੱਤੇ। ਸੌ ਰੁਪਏ ਦਾ ਹੱਟੀਓਂ ਨੋਟ ਭੰਨਾਇਆ, ਉਸ ਵਿੱਚੋਂ ੬੦) ਰੁਪਏ ਇਕ ਸੱਜਣ ਨੂੰ ਦੇ ਕੇ ੪੦) ਰੁਪਏ ਨਾਲ ਹੀ ਲੈ ਕੇ ਜਥੇ ਨਾਲ ਤੁਰ ਗਏ। ੯ ਫੱਗਣ ਵਾਲੇ ਦਿਨ ਤੁਰਨ ਸਮੇਂ ਲੜਕੇ ਤੇ ਸਿੰਘਣੀ ਨੇ ਖਿੱਚ ਨਾਲ ਰੋਕਣਾ ਚਾਹਿਆ ਤੇ ਉਨ੍ਹਾਂ ਨੂੰ ਸਾਫ਼ ਉੱਤਰ ਦਿੱਤਾ, ਮੈਨੂੰ ਰੋਕੋ ਬਿਲਕੁਲ ਨਾ। ਮੈਂ ਉਸ ਕੰਮ ਲਈ ਜਾ ਰਿਹਾ ਹਾਂ ਜਿਸ ਲਈ ਸਾਨੂੰ ਦਸਵੇਂ ਗੁਰਾਂ ਨੇ ਬਣਾਇਆ ਹੈ। ਬਰੂਹਾਂ ਵਿੱਚੋਂ ਇਕ ਪੈਰ ਬਾਹਰ ਸੀ ਤੇ ਇਕ ਅੰਦਰ ਸੀ ਤੇ ਇਹ ਗੱਲ ਆਖ ਕੇ ਤੁਰ ਪਏ ਕਿ ਜਾਂਦਿਆਂ ਦਾ ਹੀ ਚੜ੍ਹਾਵਾ ਚੜ੍ਹ ਜਾਵੇ ਤਾਂ ਚੰਗਾ ਹੈ। ਸੁ ਆਪ ਆਪਣੇ ਕਥਨ ਅਨੁਸਾਰ ਗੁਰਦੁਆਰਾ ਸ੍ਰੀ ਜਨਮ ਅਸਥਾਨ ਦੀ ਪਵਿੱਤ੍ਰਤਾ ਲਈ ਸ਼ਹਾਦਤ ਦਾ ਜਾਮ ਪੀ ਕੇ ਅਮਰ ਹੋ ਗਏ[੧]।

# ਭਾਈ ਖੁਸ਼ਹਾਲ ਸਿੰਘ ਜੀ

ਆਪ ਦਾ ਜਨਮ ੫ ਚੇਤ ਸੰ. ੧੯੪੫ ਬਿ: ਨੂੰ ਮਾਤਾ ਜੱਸੀ ਦੀ ਕੁੱਖੋਂ ਭਾਈ ਬੁਧ ਸਿੰਘ ਦੇ ਘਰ ਹੋਇਆ। ਆਪ ਚਾਰ ਭਰਾ ਸਨ :- (੧) ਭਾਈ ਪ੍ਰੇਮ ਸਿੰਘ, (੨) ਭਾਈ ਹਰੀ ਸਿੰਘ, (੩) ਭਾਈ ਜਵਾਲਾ ਸਿੰਘ, (੪) ਭਾਈ ਹੀਰਾ ਸਿੰਘ ਜੀ।

---

*੧ ਕਮੇਟੀ ਨੇ ੧੦੪੦) ਰੁਪਏ ਕਰਜ਼ਾ ਉਤਾਰਿਆ ਅਤੇ ਆਪ ਦੀ ਸੁਪਤਨੀ ਬੀਬੀ ਪ੍ਰੇਮੀ ਦੇ ਨਾਮ ਪੈਨਸ਼ਨ ਲਾ ਦਿਤੀ, ੧੮-੫-੨੧ ਤੋਂ ੩੦-੩-੩੮ ਤਕ ਜਿਸ ਦਾ ਜੋੜ ੨੧੯੯) ਰੁਪਏ ਬਣਦਾ ਹੈ।*

ਨਿੱਕੇ ਹੁੰਦੇ ਮਾਲ ਚਾਰਦੇ ਰਹੇ ਵੱਡੇ ਹੋ ਕੇ ਵਾਹਵਾ ਸਾਫ਼ ਨੀਯਤ ਨਾਲ ਵਾਹੀ ਕਰਦੇ ਰਹੇ। ਗੁਰਦੁਆਰੇ ਵਿੱਚੋਂ ਹੀ ਮਾਮੂਲੀ ਗੁਰਮੁਖੀ ਪੜ੍ਹੀ ਤੇ ਅੰਮ੍ਰਿਤ ਛਕ ਲਿਆ। ਗੁਰਬਾਣੀ ਦਾ ਪਾਠ ਚੰਗੀ ਪ੍ਰੀਤੀ ਨਾਲ ਕਰਿਆ ਕਰਦੇ ਸਨ।

ਆਪ ਦਾ ਕੱਦ ਲੰਮਾ, ਰੰਗ ਗੋਰਾ, ਸਰੀਰ ਵਿਚਲਾ ਮੇਲ, ਚਿਹਰਾ ਹਮੇਸ਼ਾਂ ਹਸੂੰ-ਹਸੂੰ ਕਰਦਾ ਗੁਲਾਬ ਦੇ ਫੁੱਲ ਵਾਂਗ ਖਿੜਿਆ ਰਹਿੰਦਾ ਸੀ। ਨਕਸ਼ ਤੇ ਨੁਹਾਰ ਬੜੇ ਤਿੱਖੇ ਸਨ।

੧੦ ਮੱਘਰ ਸੰ.੧੯੬੫ ਬਿ: ਨੂੰ ਬੀਬੀ ਭਾਨ ਕੌਰ ਜੀ ਸਪੁੱਤਰੀ ਭਾਈ ਕੇਸਰ ਸਿੰਘ ਜੀ ਨਾਲ ਗੁਰਮਤ ਅਨੁਸਾਰ ਤਲਾਵੇਂ ਜ਼ਿਲ੍ਹਾ ਲਾਇਲਪੁਰ ਵਿਚ ਅਨੰਦ ਕਾਰਜ ਹੋ ਗਿਆ। ਸ਼ਹੀਦੀ ਸਮੇਂ ਕਾਕਾ ਸੁੱਚਾ ਸਿੰਘ ਤਿੰਨਾਂ ਸਾਲਾ ਦਾ ਤੇ ਸ਼ਹੀਦੀ ਦੇ ਤਿੰਨਾਂ ਮਹੀਨਿਆਂ ਪਿੱਛੋਂ ੧੫ ਵਿਸਾਖ ਨੂੰ ਕਾਕੇ ਕਰਤਾਰ ਸਿੰਘ ਦਾ ਜਨਮ ਹੋਇਆ।

ਆਪ ਨੂੰ ਧਾਰਮਿਕ ਦੀਵਾਨਾਂ ਉਤੇ ਜਾਣ ਦਾ ਬੜਾ ਉਤਸ਼ਾਹ ਰਹਿੰਦਾ ਸੀ। ਇਥੋਂ ਹੀ ਪ੍ਰਚਾਰ ਸੁਣ-ਸੁਣ ਕੇ ਗੁਰੂ-ਘਰ ਦੀ ਸੇਵਾ ਦਾ ਚੱਾ ਪੈਦਾ ਹੋ ਗਿਆ। ਆਪ ਲਾਹੌਰ ਸਿੱਖ ਲੀਗ ਅਤੇ ਧਾਰੋਵਾਲੀ ਦੇ ਦੀਵਾਨ ’ਤੇ ਗਏ। ਉਥੋਂ ਹੀ ਮਨ ਨੇ ਦ੍ਰਿੜ੍ਹਤਾ ਧਾਰਨ ਕਰ ਲਈ ਕਿ ਗੁਰਦੁਆਰਿਆਂ ਦੇ ਸੁਧਾਰ ਲਈ ਕੁਰਬਾਨੀ ਕਰਨੀ ਹਰ ਇਕ ਗੁਰਸਿੱਖ ਦਾ ਫਰਜ਼ ਹੈ ਆਪ ੯ ਫੱਗਣ ਨੂੰ ਜਥੇ ਨਾਲ ਤਿਆਰ ਹੋ ਕੇ ਤੁਰ ਪਏ। ਘਰ ਦੇ ਰੋਕਦੇ ਰਹੇ, ਪਰ ਆਪ ਨੇ ਕਿਸੇ ਇਕ ਦੀ ਨਾ ਮੰਨੀ ਤੇ ਆਖਿਆ ਕਿ ਮੈਂ ਸੱਚੇ ਸਤਿਗੁਰਾਂ ਦੇ ਦਰ ਦੀ ਸੇਵਾ ਕਰਨ ਲਈ ਜਾ ਰਿਹਾ ਹਾਂ, ਤੁਸੀਂ ਸਾਰਾ ਟੱਬਰ ਕੋਈ ਚਿੰਤਾ ਨਾ ਕਰੋ। ੨੦ ਫ਼ਰਵਰੀ ਵਾਲੇ ਦਿਨ ਆਪ ਸ਼ਹੀਦੀ ਦੀ ਦਾਤ ਪ੍ਰਾਪਤ ਕਰ ਕੇ ਆਪਣਾ ਜਨਮ ਸਫਲ ਕਰ ਗਏ[1]।

# ਭਾਈ ਜਵੰਦ ਸਿੰਘ ਜੀ

ਆਪ ਦਾ ਜਨਮ ੮ ਅੱਸੂ ਸੰ: ੧੯੯੪ ਬਿ: ਨਜ਼ਾਮਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਚ ਭਾਈ ਆਲਾ ਸਿੰਘ ਦੇ ਘਰ ਮਾਤਾ ਬਿਸੋ ਦੀ ਕੁੱਖੋਂ ਹੋਇਆ। ਆਪ ਤਿੰਨ ਭਰਾ ਸਨ :- (੧) ਭਾਈ ਗੁੱਜਰ ਸਿੰਘ, (੨) ਭਾਈ ਜਵੰਦ ਸਿੰਘ, (੩) ਭਾਈ ਚਰਨ ਸਿੰਘ ਜੀ। ਆਪ ਵਿਦਿਆ ਕੋਈ ਨਹੀਂ ਪੜ੍ਹੇ ਹੋਏ ਸਨ। ਪਿੰਡੋਂ ਹੀ ਗੁਰਦੁਆਰੇ ਵਿੱਚੋਂ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ ਸਨ। ਆਪ ਦਾ ਰੰਗ ਗੋਰਾ

*੧ ਕਮੇਟੀ ਨੇ ੧੩੦੦) ਰੁਪਏ ਕਰਜ਼ਾ ਉਤਾਰਿਆ ਅਤੇ ਸੁਪਤਨੀ ਬੀਬੀਂ ਭਾਨ ਕੌਰ ਦੇ ਨਾਮ ਪੈਨਸ਼ਨ ਲਾ ਦਿਤੀ, ੧੨-੫-੧੯ ਤੋਂ ੨੮-੨-੩੮ ਤਕ ਜਿਸ ਦਾ ਜੋੜ ੨੦੧੯) ਰੁਪਏ ਬਣਦਾ ਹੈ।*

ਤੇ ਸਰੀਰ ਪਤਲਾ ਸੀ। ਵਾਹਵਾ ਛੀਂਟਕੇ ਜਵਾਨ ਸਨ। ਵਾਢੀ ਕਰਨ ਵਿਚ ਬੜੇ ਛੋਹਲੇ। ਸੁਭਾਅ ਬੜਾ ਹੀ ਹੱਛਾ। ਹਰ ਇਕ ਨੂੰ ਖ਼ੁਸ਼ੀ ਨਾਲ ਮਿਲਣਾ ਤੇ ਭਾਈਚਾਰੇ ਨਾਲ ਵਰਤੋਂ-ਵਿਹਾਰ ਚੰਗੀ ਰੱਖਣੀ। ਅੱਸੂ ਸੰ. ੧੯੫੯ ਬਿ: ਵਿਚ ਭਾਈ ਲਹਿਣਾ ਸਿੰਘ ਦੀ ਸਪੁੱਤਰੀ ਬੀਬੀ ਆਤੋ ਨਾਲ ਨਵਾਂ ਪਿੰਡ ਚੱਕ ਨੰ: ੭੮ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਸ਼ਾਦੀ ਹੋ ਗਈ। ਆਪ ਦੇ ਘਰ ਇਕ ਕਾਕੇ ਅਤੇ ਕਾਕੀ ਦਾ ਜਨਮ ਹੋਇਆ, ਜੋ ਕ੍ਰਮਵਾਰ ਅੱਠ ਸਾਲ ਤੇ ਤੇ ਸਾਲ ਦੀ ਉਮਰ ਵਿਚ ਗੁਜ਼ਰ ਗਏ। ਇਨ੍ਹਾਂ ਦੇ ਪਿੱਛੋਂ ਸ਼ਹੀਦੀ ਸਮੇਂ ਬੀਬੀ ਗਿਆਨ ਕੌਰ ਦੋ ਸਾਲ ਦੀ ਸੀ। ਆਪ ਦੇ ਵੱਡੇ ਭਰਾ ਭਾਈ ਜਵੰਦ ਸਿੰਘ ਨੇ ਸ਼ਹੀਦੀ ਲਈ ਨਾਮ ਲਿਖਾਇਆ ਹੋਇਆ ਸੀ, ਪਰ ਤੁਰਨ ਸਮੇਂ ਆਖਣ ਲੱਗੇ ਕਿ ਭਰਾ, ਤੂੰ ਤਾਂ ਬਥੇਰੇ ਦੀਵਾਨ ਮੇਲੇ ਵੇਖਦਾ ਰਹਿੰਦਾ ਹੈਂ; ਇਸ ਸ਼ਹੀਦੀ ਜਥੇ ਵਿਚ ਮੈਨੂੰ ਜਾਣ ਦੇਹ! ਸਿੰਘਣੀ ਤੇ ਹੋਰ ਟੱਬਰ ਭੀ ਰੋਕ ਰਿਹਾ, ਪਰ ਆਪ ਸਭ ਨਾਲ ਝਗੜ ਕੇ ਤਿਆਰ ਹੋ ਪਏ ਕਿ ਜਿਹੜੀ ਮਰਜ਼ੀ ਹੈ ਕਿਸੇ ਦੀ ਵਾਹ ਲਾ ਲਵੇ, ਮੈਂ ਇਹ ਸ਼ਹੀਦੀ ਮੌਕਾ ਹੱਥੋਂ ਨਹੀਂ ਜਾਣ ਦੇਣਾ ਹੈ।

ਪਿਤਾ ਪਾਸੋਂ ਤੁਰਨ ਸਮੇਂ ਕੁਝ ਮਾਇਆ ਮੰਗੀ। ਉਨ੍ਹਾਂ ਪੰਜ ਰੁਪਏ ਦਿੱਤੇ ਜਿਸ ਵਿੱਚੋਂ ਉਸੇ ਵੇਲੇ ਤਿੰਨ ਰੁਪਏ ਭਾਈ ਟੇਕ ਸਿੰਘ ਲੁਹਾਰ ਨੂੰ ਦੇ ਕੇ ਸਫ਼ਾਜੰਗ ਲੈ ਲਿਆ ਅਤੇ ਦੋ ਖੀਸੇ ਵਿਚ ਪਾ ਲਏ। ਨਿੱਕੀ ਕ੍ਰਿਪਾਨ ਗਾਤਰੇ ਤੇ ਸੀਸ 'ਤੇ ਕਾਲੀ ਦਸਤਾਰ ਸਜਾਈ ਹੋਈ ਸੀ। ਤੁਰਨ ਸਮੇਂ ਫੇਰ ਸਿੰਘਣੀ ਨੇ ਡੱਕਣ ਲਈ ਜ਼ੋਰ ਦਿੱਤਾ ਤੇ ਆਖਣ ਲੱਗੇ— ਕਮਲੀਏ! ਧਰਮ ਦੇ ਕੰਮ ਵੱਲੋਂ ਹੁਣ ਕੀ ਮੂੰਹ ਮੋੜਨਾ ਹੈ! ਜਾਣ ਦੇਹ ਰੋਕ ਨਾ ਪਾ, ਰੱਬ ਭਲੀ ਕਰੇਗਾ। ਏਨੀ ਗੱਲ ਕਰ ਕੇ ਜਥੇ ਨਾਲ ਆ ਗਏ ਤੇ ਸੱਚਮੁਚ ਧਰਮ ਦੇ ਕੰਮ ਵੱਲੋਂ ਮੂੰਹ ਨਾ ਮੋੜਿਆ ਤੇ ਸ਼ਹੀਦੀ ਪ੍ਰਾਪਤ ਕਰ ਗਏ।

# ਭਾਈ ਪੰਜਾਬ ਸਿੰਘ ਜੀ

ਆਪ ਦਾ ਜਨਮ ਮਾਘ ਸੰ: ੧੯੨੭ ਬਿ: ਨੂੰ ਭਾਈ ਪਹੂ ਸਿੰਘ ਦੇ ਘਰ ਮਾਤਾ ਭਾਨ ਕੌਰ ਦੀ ਕੁੱਖੋਂ ਨਿਜ਼ਾਮਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ।

ਆਪ ਅਨਪੜ੍ਹ ਸਨ। ਸੋਹਣੀ ਨੇਕ-ਨੀਤੀ ਨਾਲ ਵਾਹੀ ਦੀ ਕਾਰ ਕਰਦੇ ਸਨ। ਰੰਗ ਗੋਰਾ-ਨਸ਼ੋਹ ਸੀ।

ਜਵਾਨ ਹੋਏ ਤਾਂ ਭਾਈ ਕੇਸਰ ਸਿੰਘ ਦੀ ਸਪੁੱਤਰੀ ਬੀਬੀ ਹੁਕਮੀ ਨਾਲ ਇੱਬਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਸ਼ਾਦੀ ਹੋ ਗਈ। ਆਪ ਦੇ ਘਰ ਪੰਜ ਬੱਚੇ ਜਨਮੇ:- (੧) ਬੀਬੀ ਚੰਦੋ, (੨) ਬੀਬੀ ਝੰਡੋ, (੩) ਬੀਬੀ ਗਗੋ, (੪) ਭਾਈ ਵਧਾਵਾ ਸਿੰਘ, (੫) ਬੀਬੀ ਨਿਹਾਲੋ। ਪਹਿਲੀ ਸਿੰਘਣੀ ਗੁਜ਼ਰ ਜਾਣ ਪਿੱਛੋਂ ਦੂਜਾ ਅਨੰਦ

ਕਰਵਾਇਆ ਤੇ ਉਸ ਦੀ ਕੁੱਖੋਂ ਇਕ ਕਾਕੇ ਠਾਕਰ ਸਿੰਘ ਦਾ ਜਨਮ ਹੋਇਆ, ਜੋ ਸ਼ਹੀਦੀ ਸਮੇਂ ਤਿੰਨਾਂ ਸਾਲਾਂ ਦਾ ਸੀ। ਦੀਵਾਨਾਂ ਅਤੇ ਜੋੜ-ਮੇਲਿਆਂ 'ਤੇ ਮੋਹਰੀਆਂ ਵਿਚ ਹੋ ਕੇ ਜਾਇਆ ਕਰਨਾ। ਤੁਰਨ ਸਮੇਂ ਦੋਹਾਂ ਭਰਾਵਾਂ ਨੇ ਤੇੜ ਕਛਿਹਰੇ ਤੇ ਸਿਰ 'ਤੇ ਕਾਲੀਆਂ ਦਸਤਾਰਾਂ ਸਜਾਈਆਂ ਹੋਈਆਂ ਸਨ। ਨਿੱਕਾ ਭਰਾ ਭਾਈ ਨਰਾਇਣ ਸਿੰਘ ਜਥੇ ਨਾਲ ਤੁਰ ਗਿਆ ਤੇ ਜਦ ਆਪ ਮੁਰੱਬਿਆਂ ਵਿੱਚੋਂ ਘਰ ਨੂੰ ਆਏ ਤੇ ਖ਼ਬਰ ਲੱਗੀ ਕਿ ਜਥਾ ਤੁਰ ਗਿਆ ਹੈ, ਤਾਂ ਆਪ ਨੇ ਬੜੀ ਕੋਸ਼ਿਸ਼ ਕੀਤੀ ਕਿ ਮੈਨੂੰ ਭੀ ਸਫਾਜੰਗ ਮਿਲ ਜਾਏ, ਪਰ ਜਦੋਂ ਸਫਾਜੰਗ ਨ ਲੱਭਾ ਤਾਂ ਆਪ ਤ੍ਰਖਾਣਾਂ ਦਾ ਵੱਡਾ ਕੁਹਾੜਾ ਹੀ ਮੋਢੇ ਉਤੇ ਰੱਖ ਕੇ ਜਥੇ ਦੇ ਮਗਰ ਉਠ ਨੱਸੇ ਕਿ ਚਲੋ ਜੇ ਸਾਡੇ ਭਾਗੀਂ ਹੋਰ ਸੇਵਾ ਨਹੀਂ ਆਵੇਗੀ ਤਾਂ ਲੰਗਰ ਦੀਆਂ ਲੱਕੜਾਂ ਹੀ ਪਾੜਾਂਗੇ! ਜਥੇ ਨਾਲ ਸ਼ਾਮਲ ਹੋਣ ਸਮੇਂ ਆਪ ਵਡੇਰੀ ਉਮਰ ਦੇ ਹੁੰਦਿਆਂ ਭੀ ਵਾਹਵਾ ਬਾਂਕੇ ਖ਼ੂਬਸੂਰਤ ਦਰਸ਼ਨੀ ਜਵਾਨ ਲਗਦੇ ਸਨ।

ਆਪ ਦੇ ਭਤੀਜੇ ਭਾਈ ਹੁਕਮ ਸਿੰਘ ਨੇ ਭੱਜਿਆਂ ਜਾਂਦਿਆਂ ਨੂੰ ਪਿੱਛੋਂ ਮਿਲ ਕੇ ਰੋਕਿਆ ਕਿ ਚਾਚਾ ਅੱਜ ਨ ਜਾ ਭਲਕੇ ਭੀ ਪਿੰਡ ਵਿੱਚੋਂ ਕੁਝ ਸਿੰਘਾਂ ਨੇ ਜਾਣਾ ਹੈ, ਅਸੀਂ ਸਾਰੇ ਮਿਲ ਕੇ ਇਕੱਠੇ ਚੱਲਾਂਗੇ, ਅੱਜ ਤੁਸੀਂ ਰਹਿ ਪਓ, ਤਾਂ ਆਖਣ ਲੱਗੇ ਕਿ ਜੋ ਹੋ ਜਾਣਾ ਹੈ ਉਹ ਅੱਜ ਰਾਤੋ-ਰਾਤ ਹੀ ਹੋ ਜਾਣਾ ਹੈ; ਭਲਕੇ ਤੁਸੀਂ ਕੀ ਲੈਣ ਜਾਣਾ ਹੈ ? ਜੇ ਚੱਲਣਾ ਹੈ ਤਾਂ ਅੱਜ ਵਗ ਆਓ। ਏਨੀ ਗੱਲ ਆਖ ਕੇ, ਜਿਉਂ ਸ਼ੂਟ ਵੱਟੀ ਕਿ ਜਥੇ ਨੂੰ ਜਾ ਮਿਲੇ ਅਤੇ ਉਨ੍ਹਾਂ ਦੇ ਨਾਲ ਹੀ ਸ਼ਹੀਦੀਆਂ ਪ੍ਰਾਪਤ ਕਰ ਕੇ ਆਪਣਾ ਜਨਮ ਸਫ਼ਲਾ ਕਰ ਗਏ[੧]।

# ਭਾਈ ਨਰਾਇਣ ਸਿੰਘ ਜੀ

ਆਪ ਦਾ ਜਨਮ ਸੰ: ੧੯੪੮ ਬਿ: ਵਿਚ ਮਾਤਾ ਭਾਨ ਕੌਰ ਦੀ ਕੁੱਖੋਂ ਭਾਈ ਪਹੂ ਸਿੰਘ ਦੇ ਘਰ ਹੋਇਆ। ਆਪ ਭਾਈ ਪੰਜਾਬ ਸਿੰਘ ਜੀ ਸ਼ਹੀਦ ਦੇ ਨਿੱਕੇ ਭਰਾ ਸਨ। ਆਪ ਭੀ ਅਨਪੜ੍ਹ ਸਨ। ਵਾਹੀ ਕਰਦੇ ਸਨ। ਟੱਬਰ ਵਿਚ ਬੜਾ ਇਕਵਾਕ ਸੀ। ਆਪ ਦਾ ਰੰਗ ਗੋਰਾ, ਕੱਦ ਲੰਮਾ, ਵਾਹਵਾ ਮੋਟੇ-ਠੁਲ੍ਹੇ ਤਾਕਤਵਾਰ ਜਵਾਨ ਸਨ।

ਜਵਾਨ ਹੋਏ ਤਾਂ ਭਾਈ ਜੈਮਲ ਸਿੰਘ ਦੀ ਸਪੁੱਤਰੀ ਬੀਬੀ ਗੁਤੋ ਨਾਲ ਇੱਬਨ ਜ਼ਿਲਾ ਅੰਮ੍ਰਿਤਸਰ ਵਿਚ ਅਨੰਦ ਕਾਰਜ ਹੋ ਗਿਆ। ਚਾਰ ਬੱਚੇ ਪੈਦਾ ਹੋਏ:- (੧) ਭਾਈ ਕਿਸ਼ਨ ਸਿੰਘ, (੨) ਭਾਈ ਹਰਨਾਮ ਸਿੰਘ, (੩) ਬੀਬੀ ਹਰਨਾਮ

*੧. ਆਪ ਦੇ ਪ੍ਰਵਾਰ ਨੇ ਕਮੇਟੀ ਪਾਸੋਂ ਕੇਵਲ ਇਕ ਵਾਰ ੫੦) ਰੁਪਏ੧੮-੫-੨੧ ਨੂੰ ਸਹਾਇਤਾ ਲਏ।*

ਕੌਰ, (੪) ਬੀਬੀ ਰਾਧੀ ਜੀ। ਆਪ ਸੁਭਾੱ ਦੇ ਧੀਰੇ ਅਤੇ ਗੱਲਬਾਤ ਕਰਨ ਵਿਚ ਬੜੇ ਮਿੱਠੇ ਸਨ। ਪਿੰਡੋਂ ਹੀ ਦੋਹਾਂ ਭਰਾਵਾਂ ਨੇ ਇਕੱਠਾ ਅੰਮ੍ਰਿਤ ਛਕਿਆ ਸੀ।

੧੯ ਫ਼ਰਵਰੀ ਨੂੰ ਘਰੋਂ ਤੁਰਨ ਸਮੇਂ ਪੰਜ ਰੁਪਏ ਲੈ ਕੇ ਖ਼ੀਸੇ ਵਿਚ ਪਾ ਲਏ। ਦੋ ਪਰੌਠੇ ਦੁੱਧ ਨਾਲ ਘੁਟੋ-ਵੱਟੀ ਖਾ ਕੇ ਅਤੇ ਦੋ ਪਰਨੇ ਪੱਲੇ ਅੰਬ ਦੇ ਆਚਾਰ ਨਾਲ ਬੰਨ੍ਹ ਕੇ ਸਫ਼ਾਜੰਗ ਨਾਲ ਲਮਕਾ ਕੇ ਮੋਢੇ 'ਤੇ ਰੱਖ ਲਏ। ਘਰੋਂ ਬੜੀ ਲਟਕ ਨਾਲ ਸ਼ਬਦ ਪੜ੍ਹਦੇ ਨਿਕਲੇ ਅਤੇ ਗੁਰਦੁਆਰੇ ਆ ਕੇ ਜਥੇ ਨਾਲ ਸ਼ਾਮਲ ਹੋ ਗਏ।

ਤੁਰਨ ਸਮੇਂ ਦਿਲ ਵਿਚ ਬੜਾ ਚਾਅ ਸੀ ਅਤੇ ਚਿਹਰੇ 'ਤੇ ਲਾਲੀਆਂ ਚੜ੍ਹੀਆਂ ਹੋਈਆਂ ਸਨ। ਸਭ ਨੂੰ ਤੁਰਨ ਸਮੇਂ ਹੱਥ ਜੋੜ ਕੇ ਆਖਿਆ ਕਿ ਭਰਾਵੋ, ਮੇਰਾ ਬੋਲਿਆ ਚਾਲਿਆ ਮੈਨੂੰ ਮਾਫ਼ ਕਰ ਛੱਡਣਾ ਕਿਉਂਕਿ ਹੁਣ ਅਸੀਂ ਸੱਚੀ ਕਾਰ ਲਈ ਚੜ੍ਹਾਈ ਕਰਨ ਚੱਲੇ ਹਾਂ। ਜੇ ਰੱਬ ਸਾਡੇ ਵੱਲ ਹੋਇਆ ਤਾਂ ਕਬਜ਼ਾ ਕਰ ਲਵਾਂਗੇ, ਨਹੀਂ ਤਾਂ ਲੇਖੇ ਲੱਗ ਜਾਵਾਂਗੇ। ਸਾਡੇ ਲਈ ਇਹ ਅਰਦਾਸ ਕਰੋ ਕਿ ਮੁੜ ਸਾਡੇ ਵਿੱਚੋਂ ਪਿਛਾਂਹ ਭੱਜ ਕੇ ਕੋਈ ਘਰ ਨੂੰ ਨ ਆਵੇ। ਵੇਖੋ ਅੱਗੇ ਕੀ ਕਰਤਾਰ ਦੇ ਰੰਗ ਬਣਦੇ ਹਨ! ਆਪ ੨੦ ਫ਼ਰਵਰੀ ਨੂੰ ਸ਼ਹਾਦਤ ਦੀ ਪਵਿੱਤਰ ਦਾਤ ਪ੍ਰਾਪਤ ਕਰ ਕੇ ਆਪਣਾ ਮੁਖ ਸਦਾ ਲਈ ਉਜੱਲਾ ਕਰ ਗਏ।

# ਭਾਈ ਰਾਮ ਸਿੰਘ ਜੀ

ਆਪ ਦਾ ਜਨਮ ੧੫ ਅੱਸੂ ਸੰ: ੧੯੪੭ ਬਿ: ਨੂੰ ਮਾਤਾ ਜਵਾਲੀ ਦੀ ਕੁੱਖੋਂ, ਭਾਈ ਝੰਡਾ ਸਿੰਘ ਜੀ ਦੇ ਘਰ, ਕੰਬੋਜ਼ ਖ਼ਾਨਦਾਨ ਵਿਚ ਹੋਇਆ। ਆਪ ਸੱਤ ਭੈਣ ਭਰਾ ਸਨ :- (੧) ਬੀਬੀ ਰਾਮ ਕੌਰ, (੨) ਭਾਈ ਭਗਵਾਨ ਸਿੰਘ, (੩) ਭਾਈ ਰਾਮ ਸਿੰਘ, (੪) ਭਾਈ ਮੱਖਣ ਸਿੰਘ, (੫) ਭਾਈ ਮੱਘਰ ਸਿੰਘ, (੬) ਭਾਈ ਭਗੜ ਸਿੰਘ, (੭) ਕਰਮ ਕੌਰ ਜੀ। ਪਿੰਡ ਹੀ ਸਕੂਲੋਂ ਪ੍ਰਾਇਮਰੀ ਪਾਸ ਕਰ ਕੇ ਵਾਹੀ-ਜੋਤੀ ਦੇ ਕੰਮ ਵਿਚ ਲੱਗ ਗਏ ਅਤੇ ਵਿਦਿਆ ਦਾ ਦਿਲੀ-ਸ਼ੌਕ ਹੋਣ ਕਰਕੇ ਗੁਰਦੁਆਰੇ ਵਿੱਚੋਂ ਗੁਰਮੁਖੀ ਪੜ੍ਹ ਲਈ। ੨੨ ਸਾਲ ਦੀ ਉਮਰ ਵਿਚ ਫੱਗਣ ਦੇ ਮਹੀਨੇ ਸੰ: ੧੯੬੮ ਬਿ: ਨੂੰ ਭਾਈ ਬੂੜ ਸਿੰਘ ਦੀ ਸਪੁੱਤਰੀ ਬੀਬੀ ਸੰਤ ਕੌਰ ਨਾਲ ਗੁਰਮਤਿ ਅਨੁਸਾਰ ਬਹੋੜ ਪਿੰਡ ਵਿਚ ਅਨੰਦ-ਕਾਰਜ ਹੋ ਗਿਆ। ਇਕ ਕਾਕਾ ਕੇਹਰ ਸਿੰਘ ਦਾ ਜਨਮ ਹੋਇਆ, ਜੋ ਸ਼ਹੀਦੀ ਤੋਂ ਇਕ ਸਾਲ ਪਿੱਛੋਂ ਗੁਜ਼ਰ ਗਿਆ।

ਧਾਰਮਿਕ ਦੀਵਾਨਾਂ 'ਤੇ ਜਾਣ ਦੇ ਬੜੇ ਪ੍ਰੇਮੀ ਸਨ। ਗੁਰਬਾਣੀ ਪੜ੍ਹਨੀ ਅਤੇ ਸ਼ਬਦ ਕੀਰਤਨ ਵਿਚ ਹਿੱਸਾ ਲਿਆ ਕਰਨਾ। ਗੁਰਦੁਆਰਾ ਸੁਧਾਰ ਲਹਿਰ ਚੱਲੀ

ਤਾਂ ਉਸ ਵਿਚ ਕੁੱਦ ਪਏ। ਦੀਵਾਨਾਂ ਵਿਚ ਕੜਾਕੇਦਾਰ ਕਵਿਤਾਵਾਂ ਸੁਣ ਕੇ ਆਪ ਦਾ ਮਨ ਹੋਰ ਕੰਮਾਂ ਵੱਲੋਂ ਹਟ ਕੇ ਇਸ ਬੰਨੇ ਵੱਲ ਵਧੇਰੇ ਪ੍ਰੇਰਿਆ ਗਿਆ। ਪਿੰਡੋਂ ਹੀ ਗੁਰਦੁਆਰੇ ਵਿੱਚੋਂ ਅੰਮ੍ਰਿਤ ਛਕ ਲਿਆ। ਆਪ ਦਾ ਕੱਦ ਉੱਚਾ, ਸਰੀਰ ਭਰਵਾਂ, ਰੰਗ ਗੋਰਾ ਅਤੇ ਸੁਭੱਾ ਕਾਹਲਾ ਸੀ। ਆਪਣੇ ਖ਼ਿਆਲਾਂ ਦੇ ਉਲਟ ਜ਼ਰਾ ਭੀ ਜੇ ਕਿਸੇ ਨੂੰ ਗੱਲ ਕਰਦਿਆਂ ਸੁਣਨਾ ਤਾਂ ਝੱਟ ਲੜ ਬੋਲ ਪੈਣਾ, ਪਰ ਜੀ ਵਿਚ ਕੁਝ ਨਹੀਂ ਹੋਇਆ ਕਰਦਾ ਸੀ; ਪਿੱਛੋਂ ਆਪਣੇ ਆਪ ਹੀ ਝੱਟਪਟ ਮਨ-ਮਨੌਤੀ ਭੀ ਕਰ ਲਿਆ ਕਰਨੀ।

ਖਰੇ ਸੌਦੇ ਦੀਵਾਨ 'ਤੇ ਗਏ ਤਾਂ ਉਥੇ ਸ੍ਰੀ ਨਨਕਾਣੇ ਸਾਹਿਬ ਦੇ ਕਬਜ਼ੇ ਲਈ ਪ੍ਰਚਾਰ ਹੋਇਆ ਜਿਸ ਤੋਂ ਇਤਨਾ ਉਤਸ਼ਾਹ ਪੈਦਾ ਹੋਇਆ ਕਿ ਸੱਚਮੁਚ ਆਪ ਨੇ ਰੱਖ ਵਿਖਾਈ। ਤੁਰਨ ਸਮੇਂ ਕਾਲੀ ਦਸਤਾਰ ਤੇ ਸੂਫ ਦਾ ਚੋਲਾ ਪਹਿਨਿਆ ਹੋਇਆ ਸੀ। ਘਰ ਦੇ ਪ੍ਰਵਾਰ ਨੇ ਡੱਕਿਆ, ਪਰ ਆਪ ਨੇ ਕਿਸੇ ਦੀ ਪ੍ਰਵਾਹ ਨ ਕੀਤੀ ਤੇ ਸਿੱਧੇ ਸ੍ਰੀ ਨਨਕਾਣੇ ਸਾਹਿਬ ਪੁੱਜ ਕੇ ਸੀਸ ਦੀ ਭੇਟਾ ਦੇ ਦਿੱਤੀ[੧]।

# ਭਾਈ ਸੁੰਦਰ ਸਿੰਘ ਜੀ

ਆਪ ਦਾ ਜਨਮ ਭਾਦਰੋਂ ਸੰ.੧੯੩੮ ਬਿ. ਨੂੰ ਮਾਤਾ ਹੁਕਮੀ ਦੀ ਕੁੱਖੋਂ ਸ: ਚੰਦਾ ਸਿੰਘ ਦੇ ਘਰ ਕੰਬੋਜ ਘਰਾਣੇ ਵਿਚ ਨਜ਼ਾਮਪੁਰ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਦੇ ਵੱਡੇ ਭਰਾ ਦਾ ਨਾਮ ਭਾਈ ਬੁਧ ਸਿੰਘ ਸੀ। ਆਪ ਦਾ ਰੰਗ ਗੋਰਾ, ਕੱਦ ਲੰਮਾ। ਸੋਹਣੇ ਮੋਟੇ-ਠੁਲ੍ਹੇ ਭਰਵੇਂ ਜਵਾਨ ਸਨ। ਬੜੀ ਮਿਹਨਤ ਨਾਲ ਆਪਣੀ ਵਾਹੀ ਦੀ ਕਾਰ ਕਰਦੇ ਰਹੇ। ਸਰੀਰ ਇੱਡਾ ਬਲਵਾਨ ਸੀ ਕਿ ਅੱਠ ਨੌਂ ਮਣ ਕੱਚੇ ਭਾਰ ਦੀ ਪੰਡ ਚੁਕਾਉਣ ਲੱਗਿਆਂ ਜ਼ਿਦ-ਬਜ਼ਿਦੀ ਅਗਲੇ ਦੇ ਗਲ ਪਾ ਦਿਆ ਕਰਨੀ।

ਜਵਾਨ ਹੋਏ ਤਾਂ ਭਾਈ ਘੱਨਈਆ ਸਿੰਘ ਦੀ ਸਪੁੱਤਰੀ ਬੀਬੀ ਪ੍ਰੇਮ ਕੌਰ ਨਾਲ ੧੨ ਹਾੜ ਸੰ: ੧੯੫੫ ਬਿ: ਨੂੰ ਤਲਾਵੇਂ ਚੰਦੀਆਂ ਵਾਲ ਜ਼ਿਲ੍ਹਾ ਲਾਇਲਪੁਰ ਵਿਚ ਸ਼ਾਦੀ ਹੋ ਗਈ ਅਤੇ ਸ਼ਾਦੀ ਦੇ ਪਿੱਛੋਂ ਜਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅੰਮ੍ਰਿਤ ਛਕ ਆਏ। ਪਹਿਲਾਂ ਨਾਮ ਸੁਧ ਸਿੰਘ ਸੀ, ਪਰ ਫੇਰ ਬਦਲ ਕੇ ਭਾਈ ਸੁੰਦਰ ਸਿੰਘ ਰੱਖਿਆ ਗਿਆ। ਸੁਭੱਾ ਨਿੱਘਾ ਤੇ ਧੀਰਾ ਜਿਹਾ ਸੀ। ਹਰ ਇਕ ਨਾਲ ਚੰਗੀ

---

*੧ ਕਮੇਟੀ ਨੇ ੨੧੦) ਕਰਜ਼ਾ ਉਤਾਰਿਆ। ਮਾਤਾ ਜਵਾਲੀ ਅਤੇ ਪੁੱਤਰ ਝੰਡਾ ਸਿੰਘ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ੧੮-੫-੨੧ ਤੋਂ ੨੮-੨-੩੮ ਤਕ ਜੋੜ ੧੧੮੧) ਰੁਪਏ ਬਣਦਾ ਹੈ। ਮਾਤਾ ੨੨-੨-੨੯ ਨੂੰ ਗੁਜ਼ਰ ਗਈ ਤੇ ਉਸ ਦੀ ਪੈਨਸ਼ਨ ਬੰਦ ਹੋ ਗਈ।*

ਮੇਲ-ਮੁਲਾਕਾਤ ਰੱਖਣੀ। ਕਦੀ ਕਿਸੇ ਦਾ ਪਿੰਡ ਵਿੱਚੋਂ ਸਾਰੀ ਉਮਰ ਵਿਚ ਨੁਕਸਾਨ ਨਹੀਂ ਕੀਤਾ ਸੀ। ਅੱਠੇ ਪਹਿਰ ਆਪਣੀ ਕਾਰ ਵਿਚ ਰੁੱਝਿਆਂ ਰਹਿਣਾ। ਆਪ ਦੇ ਘਰ ਪੰਜ ਬੱਚੇ ਪੈਦਾ ਹੋਏ :- (੧) ਬੀਬੀ ਗੁਰ ਕੌਰ, (੨) ਭਾਈ ਸੋਹਣ ਸਿੰਘ, (੩) ਭਾਈ ਈਸ਼ਰ ਸਿੰਘ, (੪) ਭਾਈ ਹਜ਼ਾਰਾ ਸਿੰਘ, (੫) ਬੀਬੀ ਕਰਤਾਰ ਕੌਰ ਜੀ।

ਖਰੇ ਸੌਦੇ ਦੇ ਸੁਧਾਰ ਸਮੇਂ ਗਏ ਤਾਂ ਅੱਠ ਦਿਨ ਬੜੀ ਲਗਨ ਨਾਲ ਸੇਵਾ ਕੀਤੀ। ਧਾਰੋਵਾਲੀ ਦੀਵਾਨ 'ਤੇ ਭੀ ਸੇਵਾ ਕਰਦੇ ਰਹੇ। ਉਥੋਂ ਗੁਰਦੁਆਰਿਆਂ ਦੇ ਸੁਧਾਰ ਸਬੰਧੀ ਪ੍ਰਚਾਰ ਸੁਣਿਆ ਤਾਂ ਮਨ ਪਲਟਾ ਖਾ ਗਿਆ। ਜਦ ਸ੍ਰੀ ਨਨਕਾਣੇ ਸਾਹਿਬ ਦੇ ਕਬਜ਼ੇ ਲਈ ਸਿੰਘਾਂ ਨੇ ਨਾਮ ਲਿਖਾਏ ਤਾਂ ਆਪ ਨੇ ਭੀ ਖੁਸ਼ੀ-ਖੁਸ਼ੀ ਆਪਣਾ ਨਾਮ ਲਿਖਾ ਦਿੱਤਾ ਅਤੇ ਜਥੇ ਨਾਲ ਜਾ ਕੇ ੨੦ ਫ਼ਰਵਰੀ ਸੰ. ੧੯੨੧ ਈ: ਨੂੰ ਆਪਣੀ ਜਾਨ ਪੰਥ ਅਤੇ ਧਰਮ ਲਈ ਨਿਛਾਵਰ ਕਰ ਦਿੱਤੀ ਅਤੇ ਸੱਚੇ ਸ਼ਹੀਦਾਂ ਵਿਚ ਆਪਣਾ ਪਵਿੱਤਰ ਨਾਮ ਰੋਸ਼ਨ ਕਰ ਗਏ।

# ਭਾਈ ਭਾਗ ਸਿੰਘ ਜੀ

ਆਪ ਦਾ ਜਨਮ ਸੰ: ੧੯੩੭ ਬਿ: ਵਿਚ ਭਾਈ ਅਮੀਰ ਸਿੰਘ ਦੇ ਘਰ ਮਾਤਾ ਨਿਹਾਲ ਕੌਰ ਦੀ ਕੁੱਖੋਂ ਨਿਜ਼ਾਮਪੁਰ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਦੀ ਸ਼ਾਦੀ ਹੋਈ, ਪਰ ਸਿੰਘਣੀ ਗੁਜ਼ਰ ਗਈ। ਨਿੱਕੇ ਹੁੰਦੇ ਡੰਗਰ ਚਾਰਦੇ ਰਹੇ ਅਤੇ ਵੱਡੇ ਹੋ ਕੇ ਵਾਹੀ ਕੀਤੀ। ੨੬ ਸਾਲ ਦੀ ਉਮਰ ਵਿਚ ਪਲਟਨ ਨੰ: ੧੨੪ ਬਲੋਚੀ ਵਿਚ ਦਸ ਸਾਲ ਨੌਕਰੀ ਕੀਤੀ ਅਤੇ ੨) ਮਹੀਨਾ ਪੈਨਸ਼ਨ ਲੈ ਕੇ ਆ ਗਏ। ਇਸ ਦੇ ਪਿੱਛੋਂ ਜਰਮਨੀ ਦੀ ਲੜਾਈ ਸਮੇਂ ਫੇਰ ਜਾ ਭਾਰਤੀ ਹੋਏ। ਜ਼ਖ਼ਮੀ ਹੋ ਕੇ ਤਿੰਨ ਮਹੀਨੇ ਹਸਪਤਾਲ ਰਹੇ ਅਤੇ ਨਾਮ ਕਟਾ ਕੇ ਘਰ ਆ ਗਏ। ਪਿੰਡ ਜੀ ਨਾ ਲੱਗੇ।ਫੇਰ ਸਿਆਲਕੋਟ ਜਾ ਕੇ ਭਰਤੀ ਹੋ ਗਏ। ਛੇ ਮਹੀਨੇ ਨੌਕਰੀ ਕਰ ਕੇ ਪਿੰਡ ਆ ਗਏ। ਜਦ ਸੀ ਤਰਨਤਾਰਨ ਦਾ ਕਬਜ਼ਾ ਹੋਇਆ ਤਾਂ ਉਥੇ ਸੇਵਾ ਲਈ ਚਲੇ ਗਏ। ਮਨ ਏਧਰ ਪ੍ਰੇਰਿਆ ਗਿਆ। ਖਰੇ ਸੌਦੇ ਦੇ ਕਬਜ਼ੇ ਸਮੇਂ ਉਥੇ ਗਏ, ਤੇ ਸੱਚਮੁਚ ਪੱਕੇ ਅਕਾਲੀ ਬਣ ਗਏ। ਕ੍ਰਿਪਾਨ ਪਾ ਲਈ ਤੇ ਕਾਲੀ ਦਸਤਾਰ ਸਜਾ ਕੇ ਅਕਾਲੀ ਦਲ ਵਿਚ ਭਰਤੀ ਹੋ ਗਏ। ਪਿੰਡ ਦੇ ਲੋਕੀਂ ਮਖੌਲ ਕਰਨ ਕਿ ਭਾਗ ਸਿੰਘਾ, ਭਲਾ ਤੇਰੇ ਪਾਸੋਂ ਇਹ ਗੱਲ ਕਿਥੇ ਪੁੱਗ ਆਉਣੀ ਹੈ! ਕਾਹਨੂੰ ਇਹ ਕੰਮ ਕਰਦਾ ਏਂ ? ਤਾਂ ਉੱਤਰ ਦੇਣਾ, ਨਹੀਂ ਭਾਈ! ਹੁਣ ਧਰਮ ਦੇ ਲੇਖੇ ਲੱਗ ਜਾਣੈ। ਖਾਣ-ਪੀਣ ਦੇ ਬਥੇਰੇ ਵਹਿਣ ਵਗਾ ਲਏ ਨੇ, ਹੁਣ ਤਾਂ ਇਹ ਭਾਂਡਾ ਜਦ ਅੰਤ ਨੂੰ ਭੱਜ ਹੀ ਜਾਣਾ ਹੈ ਤਾਂ ਕਿਉਂ ਨਾ ਜਾਂਦੀ ਵੇਰੀ ਸ਼ਹੀਦੀ ਦੇ ਗੱਫੇ ਲੈ ਲਈਏ! ਇਸ ਧਰਮ ਦੀ ਕਾਰ

ਵੱਲ ਤਨੋਂ ਮਨੋਂ ਹੋ ਕੇ ਦਿਨ-ਰਾਤ ਅਜਿਹੇ ਲੱਗੇ ਰਹਿੰਦੇ ਸਨ ਕਿ ਵੇਖਣ ਵਾਲੇ ਦੰਗ ਰਹਿ ਜਾਇਆ ਕਰਦੇ ਸਨ। ਆਪ ਜਥੇ ਨਾਲ ਸ਼ਾਮਲ ਹੋ ਕੇ ਆਏ ਅਤੇ ਆਪਣੇ ਮਨ ਦੀਆਂ ਮੁਰਾਦਾਂ ਪੂਰੀਆਂ ਕਰ ਕੇ ਧਰਮ ਦੇ ਲੇਖੇ ਲੱਗ ਗਏ।

***

# ਨਜ਼ਾਮਪੁਰ ਮੂਲਾ ਸਿੰਘ ਵਾਲਾ ਚੱਕ ਨੰ: ੮੦ ਜ਼ਿਲ੍ਹਾ ਸ਼ੇਖ਼ੂਪੁਰਾ ਦੇ ਸ਼ਹੀਦ

## ਭਾਈ ਸੇਵਾ ਸਿੰਘ ਜੀ

ਆਪ ਦਾ ਜਨਮ ਕੰਬੋਜ ਘਰਾਣੇ ਵਿਚ ਭਾਈ ਈਸ਼ਰ ਸਿੰਘ ਜੀ ਦੇ ਘਰ ਮਾਤਾ ਆਤੋ ਦੀ ਕੁੱਖੋਂ ਚੱਕ ਨੰ: ੮੦ ਨਿਜ਼ਾਮਪੁਰ ਮੂਲਾ ਸਿੰਘ ਜੀ ਵਾਲੇ, ਮੱਘਰ ਸੰ: ੧੯੫੪ ਬਿ: ਵਿਚ ਹੋਇਆ। ਭਾਈ ਦੇਵਾ ਸਿੰਘ ਅਤੇ ਭਾਈ ਮੱਖਣ ਸਿੰਘ ਆਪ ਦੇ ਦੋ ਹੋਰ ਭਰਾ ਸਨ।

ਪਹਿਲਾਂ ਆਪ ਇਕ ਦੁਕਾਨਦਾਰ ਪਾਸੋਂ ਲੰਡੇ ਪੜ੍ਹਦੇ ਰਹੇ। ਪਿੱਛੋਂ ਸਕੂਲੇ ਪੜ੍ਹਨੇ ਪੈ ਗਏ। ਆਪ ਚੰਗੇ ਜ਼ਹੀਨ-ਦਿਮਾਗ਼ ਵਾਲੇ ਸਨ। ਥੋੜ੍ਹੇ ਚਿਰ ਵਿਚ ਪ੍ਰਾਇਮਰੀ ਪਾਸ ਕਰ ਲਈ ਅਤੇ ਇਸ ਦੇ ਪਿੱਛੋਂ ਵਾਹੀ ਦੇ ਕੰਮ ਵਿਚ ਲੱਗ ਗਏ। ਜਦ ਚੰਗੇ ਗੱਭਰੂ ਹੋ ਗਏ ਤਾਂ ਇਕ ਵੇਰ ਭਾਦੋਂ ਦੀ ਮੱਸਿਆ ਨਹਾਉਣ ਲਈ ਸ੍ਰੀ ਤਰਨ ਤਾਰਨ ਗਏ। ਉਥੇ ਭਰਤੀ ਵਾਲਾ ਸਾਹਿਬ ਆਇਆ ਹੋਇਆ ਸੀ। ਉਥੇ ਹੀ ਭਾਈ ਅਰਜਨ ਸਿੰਘ ਢੋਟੀਆਂ ਦੀ ਪ੍ਰੇਰਨਾ ਨਾਲ ਰਸਾਲਾ ਨੰਬਰ ੨੩ ਵਿਚ ਭਰਤੀ ਹੋ ਕੇ ਬਰੇਲੀ ਚਲੇ ਗਏ।

ਥੋੜ੍ਹੇ ਚਿਰ ਵਿਚ ਰੰਗਰੂਟੀ ਪਾਸ ਕਰ ਕੇ ਆਪਣੀ ਯੋਗਤਾ ਨਾਲ ਆਪ ਛੇਤੀ ਹੀ ਦਫ਼ੇਦਾਰ ਹੋ ਗਏ। ਇਸ ਦੇ ਨਾਲ ਹੀ ਫ਼ੌਜੀ ਸਕੂਲ ਵਿਚ ਅੰਗ੍ਰੇਜ਼ੀ ਦੀ ਪੜ੍ਹਾਈ ਸ਼ੁਰੂ ਕਰ ਦਿੱਤੀ। ਜਰਮਨ ਜੰਗ ਵਿਚ ਜਦ ਆਪ ਦਾ ਰਸਾਲਾ ਗਿਆ ਤਾਂ ਦਫਤਰ ਦਾ ਬਾਬੂ ਅੱਗੇ ਜੰਗੀ ਬੇੜੇ ਨਾਲ ਚਲਾ ਗਿਆ ਅਤੇ ਆਪ ਉਸ ਦੀ ਥਾਂ ਕਲਰਕੀ ਦਾ ਕੰਮ ਕਰਦੇ ਰਹੇ। ਸਹਿਜੇ-ਸਹਿਜੇ ਆਪ ਦਫਤਰ ਦੇ ਕੰਮ ਦੇ ਚੰਗੇ ਮਾਹਰ ਹੋ ਗਏ। ਦਫਤਰ ਦਾ ਵੱਡਾ ਬਾਬੂ ਹੈਜ਼ੇ ਨਾਲ ਅਕਾਲ ਚਲਾਣਾ ਕਰ ਗਿਆ ਤਾਂ ਆਪ ਉਸ ਦੀ ਥਾਂ 'ਤੇ ਹੈਡ ਕਲਰਕ ਨਿਯਤ ਕੀਤੇ ਗਏ।

ਜਰਮਨ ਜੰਗ ਖ਼ਤਮ ਹੋ ਗਿਆ ਤਾਂ ਆਪ ਤਿੰਨ ਮਹੀਨੇ ਦੀ ਰਜਾ ਆਏ। ਇਥੇ ਨਗਰ ਵਿਚ ਜਦ ਆਪ ਨੇ ਗੁਰਦੁਆਰਾ ਰਕਾਬ ਗੰਜ ਦੀ ਕੰਧ ਦੇ ਢਾਹੇ ਜਾਣ ਦੀ ਵਿਥਿਆ ਸੁਣੀ ਤਾਂ ਆਪ ਨੇ ਫ਼ੈਸਲਾ ਕਰ ਲਿਆ ਕਿ ਹੁਣ ਸਰਕਾਰੀ

ਨੌਕਰੀ ਨਹੀਂ ਕਰਨੀ। ਆਪ ਛੁੱਟੀ ਕਰ ਕੇ ਵਾਪਸ ਛਾਉਣੀ ਵਿਚ ਚਲੇ ਗਏ। ਉਥੇ ਜਾ ਕੇ ਨਾਮ ਕਟਾਉਣ ਦੀ ਕੋਸ਼ਿਸ਼ ਕੀਤੀ ਪਰ ਅਫ਼ਸਰਾਂ ਨੇ ਇਹ ਗੱਲ ਪ੍ਰਵਾਨ ਨ ਕੀਤੀ। ਅਖ਼ੀਰ ਆਪ ਨੇ ਤਾਰ ਦੇ ਕੇ ਆਪਣੇ ਪਿਤਾ ਨੂੰ ਛਾਉਣੀ ਵਿਚ ਸੱਦਿਆ ਅਤੇ ਫ਼ੌਜੀ ਡਾਕਟਰ ਦੀ ਸਹਾਇਤਾ ਨਾਲ ਆਪਣਾ ਨਾਮ ਕਟਾ ਲਿਆ। ਆਪਣਾ ਸਾਰਾ ਸਾਮਾਨ ਗਰੀਬ-ਗੁਰਬੇ ਨੂੰ ਵੰਡ-ਤੰਡ ਕੇ ਪਿੰਡ ਆ ਗਏ। ਆਪ ਦੇ ਦਿਲ ਵਿਚ ਗੁਰਦੁਆਰਿਆਂ ਦੀ ਇੱਜ਼ਤ ਕਾਇਮ ਰੱਖਣ ਦਾ ਇੰਨਾ ਜੋਸ਼ ਸੀ ਕਿ ਸਰਕਾਰੀ ਨੌਕਰੀ ਨੂੰ ਲੱਤ ਮਾਰ ਕੇ ਆਪ ਸੇਵਾ ਦੇ ਮੈਦਾਨ ਵਿਚ ਆ ਕੁੱਦੇ।

ਜਿਸ ਵੇਲੇ ਭਾਈ ਲਛਮਣ ਸਿੰਘ ਨੇ ਧਾਰੋਵਾਲੀ ਪੋਲੀਟੀਕਲ ਦੀਵਾਨ ਰੱਖਿਆ ਤਾਂ ਆਪ ਨੇ ਲੰਗਰ ਲਈ ਰਸਦ ਇੱਕਠੀ ਕਰ ਕੇ ਖੜੀ ਅਤੇ ਬੜੇ ਉਤਸ਼ਾਹ ਨਾਲ ਦੂਜੇ ਸੇਵਾਦਾਰਾਂ ਨਾਲ ਮਿਲ ਕੇ ਲੰਗਰ ਦੀ ਸੇਵਾ ਕਰਦੇ-ਕਰਾਉਂਦੇ ਰਹੇ।

## ਸ਼ਹੀਦੀ ਲਈ ਤਿਆਰੀ

ਇਸ ਜਲਸੇ ਵਿਚ ਜਦ ਲੀਡਰਾਂ ਨੇ ਮੁਲਕੀ ਹਾਲਤ ਨੂੰ ਸੁਧਾਰਨ ਤੇ ਗੁਰਦੁਆਰਾ ਸੁਧਾਰ ਲਹਿਰ ਦੇ ਪ੍ਰੋਗਰਾਮ ਦੱਸੇ, ਤਾਂ ਆਪ ਦੇ ਹਿਰਦੇ ਵਿਚ ਹੋਰ ਭੀ ਉਤਸ਼ਾਹ ਉਤਪੰਨ ਹੋ ਗਿਆ। ਜਦ ਸ੍ਰੀ ਤਰਨਤਾਰਨ ਸਾਹਿਬ ਦਾ ਸਾਕਾ ਹੋ ਗੁਜਰਦਾ ਹੈ, ਤਾਂ ਆਪ ਮੱਸਿਆ ਦੇ ਇਸ਼ਨਾਨ ਕਰਨ ਲਈ ਜਾਂਦੇ ਹਨ। ਉਥੇ ਪੁਜਾਰੀਆਂ ਦੀਆਂ ਵਧੀਕੀਆਂ ਅਤੇ ਸਿੰਘਾਂ ਦੀਆਂ ਨਿਸ਼ਕਾਮ ਕੁਰਬਾਨੀਆਂ ਦਾ ਹਾਲ ਸੁਣਿਆ, ਤਾਂ ਮਨ ਨੇ ਹੋਰ ਭੀ ਇਸ ਬੰਨੇ ਵੱਲ ਵਧੇਰੇ ਪਲਟਾ ਖਾਧਾ ਤੇ ਆਪ ਪਿੰਡ ਆ ਗਏ। ਇਨ੍ਹਾਂ ਦਿਨਾਂ ਵਿਚ ਅਕਾਲੀ ਦਲ ਲਈ ਥਾਂ ਪਰ ਥਾਂ ਭਰਤੀ ਹੋ ਰਹੀ ਸੀ। ਆਪ ਨੇ ਇਸ ਸ਼ੁਭ ਕੰਮ ਲਈ ਜਿਸ ਜਿਸ ਸੱਜਣ ਨਾਲ ਆਪ ਦਾ ਸਬੰਧ ਸੀ, ਉਸ ਨੂੰ ਭਰਤੀ ਕੀਤਾ। ਸੱਚੇ ਸੌਦੇ ਦੇ ਕਬਜ਼ੇ ਸਮੇਂ ਭਾਈ ਟਹਿਲ ਸਿੰਘ ਹੁਰਾਂ ਨਾਲ ਪੁੱਜ ਕੇ ਸੇਵਾ ਕੀਤੀ।

ਇਨ੍ਹਾਂ ਦਿਨਾਂ ਵਿਚ ਹੀ ਆਪ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅੰਮ੍ਰਿਤ ਛਕ ਲਿਆ। ਨੌਕਰ ਹੋਣ ਤੋਂ ਪਹਿਲਾਂ ੧੪ ਸਾਲ ਦੀ ਉਮਰ ਵਿਚ ਹੀ ਭਾਈ ਚੰਦਾ ਸਿੰਘ ਦੀ ਸਪੁੱਤਰੀ ਬੀਬੀ ਨਿਹਾਲ ਕੌਰ ਨਾਲ ਚੱਕ ਨੰ: ੩੮ ਦੇਵਾ ਸਿੰਘ ਵਾਲੇ ਵਿਚ ਸ਼ਾਦੀ ਹੋ ਚੁਕੀ ਸੀ। ਆਪ ਦੇ ਘਰ ਇਕ ਲੜਕੇ ਦਾ ਜਨਮ ਹੋਇਆ ਜੋ ਸੋਲ੍ਹਾਂ ਦਿਨਾਂ ਦਾ ਹੋ ਕੇ ਗੁਜ਼ਰ ਗਿਆ। ਸਾਕੇ ਤੋਂ ਇਕ ਸਾਲ ਪਹਿਲਾਂ ਬੀਬੀ ਗੁਰ ਕੌਰ ਦਾ ਜਨਮ ਹੋਇਆ ਸੀ।

ਆਪ ਸੁਭੌਂ ਦੇ ਗੁਰਮੁਖ ਅਤੇ ਸ਼ਕਲ-ਸੂਰਤ ਦੇ ਸੁੰਦਰ ਜਵਾਨ ਸਨ। ੯ ਫੱਗਣ ਵਾਲੇ ਦਿਨ ਭਾਈ ਦਿਆਲ ਸਿੰਘ ਨੇ ਸੁਨੇਹਾ ਦਿੱਤਾ ਕਿ ਅੱਜ ਸ਼ਾਮ ਨੂੰ ਭਾਈ

ਲਛਮਣ ਸਿੰਘ ਹੁਰਾਂ ਦਾ ਜਥਾ ਸ੍ਰੀ ਨਨਕਾਣੇ ਸਾਹਿਬ ਕਬਜ਼ੇ ਲਈ ਜਾਣਾ ਹੈ। ਆਪ ਤਿਆਰ ਹੋਣ ਲੱਗੇ ਤਾਂ ਪਿਤਾ ਨੇ ਇਹ ਗੱਲ ਆਖੀ ਕਿ ਹੁਣ ਨਾ ਜਾਓ, ਜਿਹੜੀ ਤਾਰੀਖ਼ ਦੀਵਾਨ ਲਈ ਸ਼੍ਰੋ: ਗੁ: ਪ੍ਰ: ਕਮੇਟੀ ਨੇ ਮੁਕੱਰਰ ਕੀਤੀ ਹੈ ਉਸ 'ਤੇ ਜਾਣਾ, ਪਰ ਆਪ ਇਹ ਗੱਲ ਨਾ ਮੰਨੇ ਅਤੇ ਆਪਣੀ ਸਿੰਘਣੀ ਨੂੰ ਸਨੇਹਾ ਦਿੱਤਾ ਕਿ ਉਥੇ ਮਹੰਤ ਦਾ ਬੜਾ ਭਾਰਾ ਪ੍ਰਬੰਧ ਹੈ, ਅਸੀਂ ਸ਼ਾਇਦ ਜੀਉਂਦੇ ਨਾ ਆਈਏ, ਤੁਸੀਂ ਕਰਤਾਰ! ਕਰਤਾਰ!! ਜਪਣਾ ਅਤੇ ਹੌਂਸਲਾ ਰੱਖਣਾ। ਆਪ ਆਪਣੇ ਪਿੰਡ ਦੇ ਭਾਈ ਬੂੜ ਸਿੰਘ ਅਤੇ ਭਾਈ ਸੁਰੈਣ ਸਿੰਘ ਨੂੰ ਨਾਲ ਲੈ ਕੇ ਰਾਤ ਨੂੰ ਭਾਈ ਲਛਮਣ ਸਿੰਘ ਹੁਰਾਂ ਦੇ ਜਥੇ ਨੂੰ ਦੇਵਾ ਸਿੰਘ ਵਾਲੇ ਆ ਮਿਲੇ ਅਤੇ ਇਸੇ ਜਥੇ ਨਾਲ ਸ਼ਾਮਲ ਹੋ ਕੇ ੧੦ ਫੱਗਣ ਵਾਲੇ ਦਿਨ ਸਖ਼ਤ ਬੇਰਹਿਮੀ ਨਾਲ ਸ੍ਰੀ ਜਨਮ ਅਸਥਾਨ ਅੰਦਰ ਸ਼ਹੀਦ ਕੀਤੇ ਗਏ[੧]।

# ਭਾਈ ਬੂੜ ਸਿੰਘ ਜੀ

ਆਪ ਦਾ ਜਨਮ ਕੰਬੋਜ ਘਰਾਣੇ ਵਿਚ ਭਾਈ ਮਲ ਸਿੰਘ ਦੇ ਘਰ ਮਾਤਾ ਆਸ ਕੌਰ ਦੀ ਕੁੱਖੋਂ ੧੦ ਫੱਗਣ ਸੰ.੧੯੫੨ ਬਿ: ਨੂੰ ਉਸ਼ੇਰ ਸਾਰ ਤੜਕੇ ਹੀ ਚੱਕ ਨੰ: ੮੦ ਮੂਲਾ ਸਿੰਘ ਵਾਲੇ ਵਿਚ ਹੋਇਆ। ਆਪ ਦਾ ਪਿਛਲਾ ਪਿੰਡ ਬਹੇੜੂ ਜ਼ਿਲ੍ਹਾ ਅੰਮ੍ਰਿਤਸਰ ਹੈ। ਸੰ.੧੯੪੯ ਵਿਚ ਆਪ ਦੇ ਮਾਪੇ ਇਥੇ ਜ਼ਮੀਨ ਮਿਲਣ 'ਤੇ ਆ ਗਏ ਸਨ। ਆਪ ਨੇ ਤਿੰਨ ਜਮਾਤਾਂ ਸਕੂਲੇ ਪੜ੍ਹ ਕੇ ਫੇਰ ਗੁਰਦੁਆਰੇ ਵਿੱਚੋਂ ਗੁਰਮੁਖੀ ਪੜ੍ਹੀ। ਬੜੇ ਸ਼ੌਕ ਨਾਲ ਗੁਰਬਾਣੀ ਪੜ੍ਹਨੀ। ਆਪ ਦੇ ਤਿੰਨ ਹੋਰ ਭਰਾ ਸਨ :- ਭਾਈ ਰੂੜ ਸਿੰਘ, ਭਾਈ ਚੰਦਾ ਅਤੇ ਭਾਈ ਗੰਡਾ ਸਿੰਘ। ਆਪ ਦਾ ਰੰਗ ਗੋਰਾ, ਗਲ੍ਹ 'ਤੇ ਕਾਲਾ ਖ਼ੂਬਸੂਰਤ ਤਿਲ ਅਤੇ ਸੱਜੇ ਹੱਥ ਦਾ ਅੰਗੂਠਾ ਛਾਂਙਾ ਸੀ। ਲੋਕਾਂ ਨਾਲ ਵਰਤੋਂ-ਵਿਹਾਰ ਵਾਹਵਾ ਸੋਹਣਾ ਅਤੇ ਸੁਭੱਾ ਬੜਾ ਮਿੱਠਾ ਸੀ। ਜਦ ਜਵਾਨ ਹੋ ਗਏ ਤਾਂ ਭਾਈ ਖ਼ੁਸ਼ਹਾਲ ਸਿੰਘ ਦੀ ਸਪੁੱਤਰੀ ਬੀਬੀ ਰਾਜ ਕੌਰ ਨਾਲ ਫੇਰੂਮਾਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਸ਼ਾਦੀ ਹੋ ਗਈ। ਆਪ ਦੇ ਘਰ ਇਕ ਭੁਝੰਗੀ ਦਾ ਜਨਮ ਹੋਇਆ ਜੋ ਸਾਕੇ ਦੇ ਇਕ ਮਹੀਨਾ ਪਿੱਛੋਂ ਗੁਜ਼ਰ ਗਿਆ।

ਧਾਰੋਵਾਲੀ ਦੀਵਾਨ ਤੋਂ ਹੀ ਧਾਰਮਕ ਕੰਮਾਂ ਦੀ ਵਧੇਰੇ ਪਾਹ ਚੜ੍ਹ ਗਈ। ਖਰੇ ਸੌਦੇ ਕਬਜ਼ੇ ਸਮੇਂ ਗਏ ਤੇ ਉਥੇ ਹੀ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਕੇ ਸਿੰਘ ਸਜ ਗਏ।

ਭਾਈ ਟਹਿਲ ਸਿੰਘ ਦੀ ਪ੍ਰੇਰਨਾ ਨਾਲ ਆਪ ਭੀ ਸ੍ਰੀ ਨਨਕਾਣੇ ਸਾਹਿਬ

---

੧ ਆਪ ਦੇ ਪ੍ਰਵਾਰ ਨੇ ੧੮-੫-੨੧ ਨੂੰ ਕੇਵਲ ੨੫) ਰੁਪਏ ਸਹਾਇਤਾ ਲਏ।

ਦੇ ਕਬਜ਼ੇ ਲਈ ਤਿਆਰ ਹੋ ਪਏ ਅਤੇ ਆਪਣੇ ਨਗਰ ਦੇ ਦੂਜੇ ਦੋਹਾਂ ਸਾਥੀਆਂ ਨਾਲ ਜਾ ਕੇ ਆਪਣੇ ਜਨਮ-ਦਿਨ ਵਾਲੇ ਦਿਹਾੜੇ ਹੀ ੧੦ ਫੱਗਣ ਨੂੰ ਪ੍ਰਭਾਤ ਵੇਲੇ ਸ਼ਹੀਦੀ ਪ੍ਰਾਪਤ ਕੀਤੀ। ਆਪ ਦੇ ਵਾਰਸਾਂ ਨੇ ਕੋਈ ਪੈਨਸ਼ਨ ਜਾਂ ਕਰਜ਼ਾ ਉਤਾਰਨ ਲਈ ਕਮੇਟੀ ਪਾਸੋਂ ਸਹਾਇਤਾ ਨਾ ਲਈ।

# ਭਾਈ ਸੁਰੈਣ ਸਿੰਘ ਜੀ

ਆਪ ਦਾ ਜਨਮ ਚੇਤ ਸੰ: ੧੯੫੨ ਬਿ: ਨੂੰ ਭਾਈ ਰਾਮ ਸਿੰਘ ਦੇ ਘਰ ਮਾਤਾ ਹੁਕਮ ਕੌਰ ਦੀ ਕੁੱਖੋਂ ਮੂਲਾ ਸਿੰਘ ਵਾਲੇ ਚੱਕ ਨੰ: ੮੦ ਜ਼ਿਲ੍ਹਾ ਸ਼ੇਖੂਪੁਰਾ ਵਿਚ ਹੋਇਆ। ਆਪ ਛੇ ਭੈਣ-ਭਰਾ ਸਨ :- (੧) ਭਾਈ ਦੇਵਾ ਸਿੰਘ, (੨) ਭਾਈ ਸੁਰੈਣ ਸਿੰਘ, (੩) ਭਾਈ ਨਰਾਇਣ ਸਿੰਘ, (੪) ਭਾਈ ਸੋਹਣ ਸਿੰਘ, (੫) ਭਾਈ ਅਮਰ ਸਿੰਘ, (੬) ਬੀਬੀ ਵੀਰ ਕੌਰ ਜੀ। ਧਰਮ ਸਾਲਾ ਵਿੱਚੋਂ ਹੀ ਭਾਈ ਸੁੰਦਰ ਸਿੰਘ ਗ੍ਰੰਥੀ ਪਾਸੋਂ ਗੁਰਮੁਖੀ ਪੜ੍ਹ ਲਈ। ਗੁਰਬਾਣੀ ਦੇ ਪਾਠ ਕਰਨ ਦਾ ਬੜਾ ਪ੍ਰੇਮ ਸੀ। ਆਪ ਦਾ ਰੰਗ ਗੋਰਾ, ਕੱਦ ਦਰਮਿਆਨਾ ਅਤੇ ਸਰੀਰ ਭਾਰਾ ਸੀ। ਦੇਵਾ ਸਿੰਘ ਵਾਲੇ ਅੰਮ੍ਰਿਤ-ਪ੍ਰਚਾਰ ਹੋਇਆ ਤਾਂ ਆਪ ਨੇ ਅੰਮ੍ਰਿਤ ਛਕ ਲਿਆ। ਜਵਾਨ ਹੋ ਗਏ ਤਾਂ ਭਾਈ ਝੰਡਾ ਸਿੰਘ ਦੀ ਸਪੁੱਤਰੀ ਬੀਬੀ ਭਾਗ ਕੌਰ ਨਾਲ ਅਨੰਦ ਕਾਰਜ ਹੋ ਗਿਆ। ਸ਼ਹੀਦੀ ਹੋਣ ਦੇ ਤਿੰਨ ਮਹੀਨੇ ਬਾਅਦ ਕਾਕੇ ਦਲੀਪ ਸਿੰਘ ਦਾ ਜਨਮ ਹੋਇਆ।

ਲੋਕਾਂ ਨਾਲ ਵਰਤੋਂ-ਵਿਹਾਰ ਤੇ ਮੇਲ-ਗੇਲ ਬੜਾ ਪਿਆਰ ਭਰਿਆ ਸੀ। ਸੁਭਾ ਦੇ ਸੀਤਲ ਅਤੇ ਹੌਂਸਲੇ ਵਾਲੇ ਸਨ। ਹਲ ਵਾਹੁੰਦਿਆਂ ਭੀ ਨਿਤਨੇਮ ਦਾ ਪਾਠ ਬੜੇ ਉਤਸ਼ਾਹ ਨਾਲ ਕਰੀ ਜਾਣਾ। ਵਾਹੀ ਛੱਡ ਕੇ ਕੁਝ ਚਿਰ ਪਲਟਨ ਦੀ ਨੌਕਰੀ ਜਾ ਕੀਤੀ, ਪਰ ਫੇਰ ਨਾਮ ਕਟਾ ਆਏ ਤੇ ਮੁੜ ਆਪਣਾ ਉਹੋ ਪੁਰਾਣਾ ਕਿੱਤਾ ਹੀ ਸ਼ੁਰੂ ਕਰ ਦਿੱਤਾ। ੯ ਫੱਗਣ ਵਾਲੇ ਦਿਨ ਪਿੰਡ ਵਿਚ ਕਿਸੇ ਸੱਜਣ ਦੇ ਘਰ ਵਿਆਹ ਸੀ। ਆਪ ਉਥੇ ਸ਼ਬਦ ਪੜ੍ਹ ਰਹੇ ਸਨ। ਭਾਈ ਸੇਵਾ ਸਿੰਘ ਸੱਦਣ ਲਈ ਚਲੇ ਗਏ ਕਿ ਆਓ! ਸ੍ਰੀ ਨਨਕਾਣੇ ਸਾਹਿਬ ਦੀ ਸੇਵਾ ਲਈ ਸੱਦੇ ਆ ਗਏ ਹਨ! ਤਾਂ ਆਖਣ ਲੱਗੇ ਕਿ ਸ਼ਬਦ ਪੂਰਾ ਕਰ ਕੇ ਆਉਂਦੇ ਹਾਂ। ਸੰਗਤ ਵਿੱਚੋਂ ਉਠਣ ਲੱਗੇ ਤਾਂ ਸਿੰਘਾਂ ਨੇ ਆਖਿਆ ਕਿ ਭਾਈ ਜੀ! ਉਥੇ ਮਹੰਤ ਦਾ ਬੜਾ ਪ੍ਰਬੰਧ ਜੇ! ਉਥੇ ਸ਼ਹੀਦ ਹੋ ਜਾਓਗੇ! ਜੇ ਸ਼ਹੀਦ ਹੋਣ ਦੀ ਤਾਕਤ ਹੈ ਜੇ ਤਾਂ ਘਰੋਂ ਪੈਰ ਬਾਹਰ ਕੱਢਣਾ, ਨਹੀਂ ਤਾਂ ਇਥੇ ਹੀ ਸੁਖ ਲਓ; ਤਾਂ ਆਪ ਨੇ ਹੱਸ ਕੇ ਉੱਤਰ ਦਿੱਤਾ ਕਿ ਖ਼ਾਲਸਾ ਜੀ ਸਾਡੇ ਐਡੇ ਨਸੀਬ ਕਿਥੇ ਹਨ, ਜੋ ਸਤਿਗੁਰਾਂ ਦੇ ਪਵਿੱਤ੍ਰ ਚਰਨਾਂ ਵਿਚ ਸ਼ਹੀਦੀ ਪ੍ਰਾਪਤ ਹੋ ਜਾਵੇ! ਅਸਾਂ ਖਬਰੇ ਕਿਹੜੀ ਮੌਤੇ ਮਰਨਾ ਹੈ! ਘਰ ਆ ਕੇ ਵੱਡੇ ਭਰਾ ਪਾਸੋਂ ਜਥੇ

ਨਾਲ ਜਾਣ ਦੀ ਆਗਿਆ ਮੰਗੀ। ਉਨ੍ਹਾਂ ਨੇ ਆਖਿਆ ਕਿ ਸਾਡੀ ਪਰਸੋਂ ਪਾਣੀ ਦੀ ਵਾਰੀ ਹੈ, ਨ ਜਾਓ; ਤਾਂ ਆਪ ਨੇ ਉੱਤਰ ਦਿੱਤਾ ਕਿ ਭਰਾ ਜੀ! ਖ਼ਬਰੇ ਫੇਰ ਇਹ ਦਿਨ ਲੱਭਣਾ ਹੈ ਕਿ ਨਹੀਂ! ਤੁਸੀਂ ਮੈਨੂੰ ਜ਼ਰੂਰ ਜਾਣ ਦਿਓ। ਏਨੀ ਗੱਲ ਕਰ ਕੇ ਘਰੋਂ ਬਾਹਰ ਨਿਕਲ ਆਏ ਅਤੇ ਆਪਣੇ ਦੂਜੇ ਸਾਥੀਆਂ ਨਾਲ ਮਿਲ ਕੇ ਭਗਤ ਨਾਮ ਦੇਵ ਜੀ ਦਾ ਇਹ ਸ਼ਬਦ ਪੜ੍ਹਨ ਲੱਗ ਪਏ :-

*"ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮਾਰੇ ਕਾਮਾ ॥*
*(ਪੰਨਾ੧੧੬੫)*

ਇਥੋਂ ਆਪ ਦੇਵਾ ਸਿੰਘ ਵਾਲੇ ਪੁੱਜੇ ਤਾਂ ਜਥੇ ਦੇ ਸਭ ਸਿੰਘਾਂ ਨੇ ਕਾਲੇ ਦਸਤਾਰੇ ਸਜਾਏ ਹੋਏ ਸਨ। ਉਥੋਂ ਮੁੜ ਘਰ ਵਾਪਸ ਆ ਕੇ ਕਾਲਾ ਦਸਤਾਰਾ ਰੰਗ ਕੇ ਬੰਨ੍ਹ ਲਿਆ ਤੇ ਭਾਈ ਲਛਮਣ ਸਿੰਘ ਹੋਰਾਂ ਦੇ ਜਥੇ ਨੂੰ ਦੇਵਾ ਸਿੰਘ ਵਾਲੇ ਜਾ ਮਿਲੇ।

ਆਪ ਸ੍ਰੀ ਜਨਮ ਅਸਥਾਨ ਦੇ ਅੰਦਰ ਮਹੰਤ ਨਰੈਣ ਦਾਸ ਦੇ ਕਿਰਾਏ ਦੇ ਕਾਤਲਾਂ ਹੱਥੋਂ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਸ਼ਹੀਦ ਕੀਤੇ ਗਏ[੧]।

***

*੧ ਕਮੇਟੀ ਨੇ ਆਪ ਦੀ ਸੁਪਤਨੀ ਬੀਬੀ ਭਾਗੋ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੨੫-੭-੨੨ ਤੋਂ ੧੭-੩-੨੪ ਤਕ ੫੪੮) ਰੁਪਏ ਬਣਦਾ ਹੈ। ੨੯-੩-੨੪ ਨੂੰ ਪਤੀ ਕਰ ਲੈਣ 'ਤੇ ਪੈਨਸ਼ਨ ਬੰਦ ਹੋ ਗਈ।*

# ਨਜ਼ਾਮ ਪੁਰ ਚੇਲੇ ਵਾਲਾ
# ਜ਼ਿਲ੍ਹਾ ਸ਼ੇਖ਼ੂਪੁਰਾ ਦੇ ਸ਼ਹੀਦ

੧੯ ਫਰਵਰੀ ਸੰ.੧੯੨੧ ਈ: ਨੂੰ ਸ਼ਾਮ ਦੇ ਪੰਜ ਵਜੇ ਭਾਈ ਟਹਿਲ ਸਿੰਘ ਪਿੰਡ ਦੇਵਾ ਸਿੰਘ ਵਾਲੇ ਨੇ ਸੁਨੇਹਾ ਭੇਜਿਆ ਕਿ ਸ੍ਰੀ ਨਨਕਾਣਾ ਸਾਹਿਬ ਦੇ ਕਬਜ਼ੇ ਲਈ ਜਾਣਾ ਹੈ; ਜਿਨ੍ਹਾਂ ਸਿੰਘਾਂ ਨੇ ਨਾਮ ਲਿਖਾਏ ਹੋਏ ਹਨ, ਉਹ ਸ਼ਾਮ ਨੂੰ ਗੁਰਦੁਆਰੇ ਦੇਵਾ ਸਿੰਘ ਵਾਲੇ ਪੁੱਜ ਜਾਓ । ਸੋ ਇਸ ਪਿੰਡੋਂ ਅੱਠ ਬੰਦੇ ਤਿਆਰ ਹੋ ਕੇ ਤੁਰ ਪਏ, ਜਿਨ੍ਹਾਂ ਵਿੱਚੋਂ ੧. ਬਾਵਾ ਸੁੰਦਰ ਦਾਸ ਗ੍ਰੰਥੀ, ੨. ਭਾਈ ਦਿਆਲ ਸਿੰਘ, ੩. ਭਾਈ ਗੰਡਾ ਸਿੰਘ, ਤਿੰਨੇ ਤਾਂ ਬਚ ਰਹੇ ਅਤੇ ਬਾਕੀ ਪੰਜ ਸ਼ਹੀਦ ਹੋ ਗਏ ।

ਤੁਰਨ ਸਮੇਂ ਭਾਈ ਗੰਡਾ ਸਿੰਘ ਨੇ ਬੜੀ ਨਿਮਰਤਾ ਨਾਲ ਅਰਦਾਸਾ ਸੋਧਿਆ ਅਤੇ ਇਹ ਅੱਠ ਸੱਜਣ ਰਾਤ ਦੇ ਅੱਠ ਵਜੇ ਦੇਵਾ ਸਿੰਘ ਵਾਲੇ ਪੁੱਜ ਗਏ । ਉਥੇ ਗੁਰਦੁਆਰੇ ਵਿਚ ਲੰਗਰ ਵਰਤ ਰਿਹਾ ਸੀ ਅਤੇ ਲੋਕਾਂ ਦੇ ਆਉਣ ਜਾਣ ਦੀ ਬੜੀ ਗਹਿਮਾ-ਗਹਿਮ ਰੌਣਕ ਲੱਗੀ ਹੋਈ ਸੀ । ਭਾਈ ਟਹਿਲ ਸਿੰਘ ਜੀ ਭਾਈ ਲਛਮਣ ਸਿੰਘ ਹੋਰਾਂ ਦੀ ਉਡੀਕ ਵਿਚ ਪਿੰਡ ਦੇ ਬਾਹਰ ਖੜ੍ਹੋਤੇ ਸਨ । ਸਾਢੇ ਕੁ ਅੱਠ ਵਜੇ ਨਾਲ ਭਾਈ ਲਛਮਣ ਸਿੰਘ ਜੀ ੨੩ ਦਾ ਜਥਾ ਲੈ ਕੇ ਪੁੱਜ ਗਏ ।

ਜਦ ਜਥਾ ਮੋਲਨ ਵਾਲੇ ਪੁਲ 'ਤੇ ਪੁੱਜਾ ਤਾਂ ਭਾਈ ਦਿਆਲ ਸਿੰਘ ਤੇ ਕੁਝ ਹੋਰ ਸਿੰਘ ਭਾਈ ਕਰਤਾਰ ਸਿੰਘ ਝੱਬਰ ਦੇ ਜਥੇ ਦਾ ਪਤਾ ਲੈਣ ਲਈ ਚੰਦਰ ਕੋਟ ਦੀ ਝਾਲ 'ਤੇ ਘੱਲੇ ਗਏ । ਇਹ ਸੱਜਣ ਜਦ ਚੰਦਰ ਕੋਟ ਦੀ ਝਾਲ 'ਤੇ ਪੁੱਜੇ, ਉਥੇ ਆਵਾਜ਼ਾਂ ਮਾਰੀਆਂ ਤਾਂ ਅੱਗੋਂ ਭਾਈ ਗੁਰਦਿਤ ਸਿੰਘ ਝੀਂਡੇ ਅਤੇ ਭਾਈ ਬੰਤਾ ਸਿੰਘ ਸਾਉਣਕਾ ਨੇ ਅਵਾਜ਼ਾਂ ਦਾ ਉੱਤਰ ਦਿੱਤਾ । ਇਹ ਘੋੜੀ ਬੰਨ੍ਹ ਕੇ ਨੀਵੇਂ ਥਾਂ ਮੁੱਦਿਆਂ ਵਿਚ ਬੈਠੇ ਸਨ । ਇਨ੍ਹਾਂ ਨੇ ਦੱਸਿਆ ਕਿ ਭਾਈ ਕਰਤਾਰ ਸਿੰਘ ਝੱਬਰ ਦਾ ਜਥਾ ਕੋਈ ਨਹੀਂ ਆਇਆ, ਕਿਉਂਕਿ ਸ਼੍ਰੋ: ਗੁ: ਪ੍ਰ: ਕਮੇਟੀ ਦਾ ਜਥੇ ਲੈ ਜਾਣ ਦਾ ਹੁਕਮ ਨਹੀਂ ਹੈ ਤੇ ਇਸ ਕਾਰਨ ਕਰਕੇ ਸਿੰਘਾਂ ਨੂੰ ਜਥੇ ਰੋਕਣ ਦਾ ਹੁਕਮ ਹੋਇਆ ਹੈ । ਉਨ੍ਹਾਂ ਪੁੱਛਿਆ ਕਿ ਤੁਹਾਡਾ ਜਥਾ ਕਿੱਥੇ ਹੈ ? ਇਨ੍ਹਾਂ ਨੇ ਦੱਸਿਆ ਕਿ ਉਹ ਤਾਂ ਸ੍ਰੀ ਨਨਕਾਣੇ ਸਾਹਿਬ ਨੂੰ ਚਲਾ ਗਿਆ ਹੈ । ਅਸੀਂ ਪੈਦਲ ਹਾਂ ਤੇ ਵਿੱਥ ਕਾਫ਼ੀ ਪੈ ਗਈ ਹੈ । ਪਿਛਲੀ ਰਾਤੇ ਹੁਣ ਚੰਦ ਭੀ ਅਸਤ ਚੁਕਾ ਹੈ ਤੇ ਪੈਦਲ ਜਾ ਕੇ ਆਦਮੀ ਉਨ੍ਹਾਂ

ਨੂੰ ਹੁਣ ਰੋਕ ਨਹੀਂ ਸਕਦਾ ਹੈ; ਤੁਸੀਂ ਘੋੜੀ 'ਤੇ ਜਾ ਕੇ ਉਨ੍ਹਾਂ ਨੂੰ ਰੋਕੋ। ਇਨ੍ਹਾਂ ਆਖਿਆ ਕਿ ਸਾਡੀ ਇਥੇ ਡਿਊਟੀ ਲੱਗੀ ਹੋਈ ਹੈ। ਅਸੀਂ ਹੋਰ ਬਾਕੀ ਦੇ ਆਉਣ ਵਾਲਿਆਂ ਜਥਿਆਂ ਨੂੰ ਰੋਕਣਾ ਹੈ। ਤੁਸੀਂ ਇਕ ਜਣਾ ਘੋੜੀ 'ਤੇ ਜਾਓ ਤੇ ਉਨ੍ਹਾਂ ਰੋਕੋ। ਭਾਵੇਂ ਅੱਗੇ ਸ: ਰਾਮ ਸਿੰਘ ਝੰਡਿਆਂ ਵਾਲੇ, ਸ: ਵਰਿਆਮ ਸਿੰਘ ਗਰਮੂਲਾ ਅਤੇ ਦਲੀਪ ਸਿੰਘ ਸਾਹੋਵਾਲ ਤੁਹਾਥੋਂ ਪਹਿਲਾਂ ਜਥੇ ਰੋਕਣ ਲਈ ਗਏ ਹੋਏ ਹਨ, ਪਰ ਸ਼ਾਇਦ ਉਨ੍ਹਾਂ ਪਾਸੋਂ ਜਥਾ ਖੁੰਝ ਜਾਵੇ ਤੇ ਐਵੇਂ ਰਾਹ ਜਾਂਦੀ ਬੰਦਿਆਂ ਦਾ ਵਣਾਂਹ ਹੋਵੇ! ਤੁਸੀਂ ਹੀਲਾ ਕਰੋ ਤੇ ਜਾਓ। ਬਾਕੀ ਸਾਰੇ ਤਾਂ ਦਿਨ ਚੜ੍ਹੇ ਤਕ ਉਥੇ ਹੀ ਬੈਠੇ ਰਹੇ, ਪਰ ਭਾਈ ਊਧਮ ਸਿੰਘ ਘੋੜੀ ਦੌੜਾ ਕੇ ਗਏ। ਰਾਤ ਹਨੇਰੀ ਹੋਣ ਕਰਕੇ ਇਹ ਰਾਹ ਭੁੱਲ ਗਏ ਤੇ ਖੱਜਲ-ਖਵਾਰ ਹੁੰਦੇ ਰਹੇ। ਦਿਨ ਦੇ ਚੰਗੇ ਚੜ੍ਹਾਅ ਨਾਲ ਜਦ ਇਹ ਦਰੀਏ ਦੀ ਟਿੱਬੀ ਦੇ ਨੇੜੇ ਪੁੱਜੇ ਤਾਂ ਅੱਗੋਂ ਗੋਲੀ ਚੱਲਣ ਦੀ ਅਵਾਜ਼ ਆ ਰਹੀ ਸੀ।

# ਭਾਈ ਗੁੱਜਰ ਸਿੰਘ ਜੀ

ਆਪ ਦਾ ਜਨਮ ਭਾਈ ਝੰਡਾ ਸਿੰਘ ਦੇ ਘਰ ਮਾਤਾ ਸੋਭੀ ਦੀ ਕੁੱਖੋਂ ੧੧ ਭਾਦਰੋਂ ਉਸ਼ੇਰ ਕੁੱਕੜ ਦੀ ਪਹਿਲੀ ਬਾਂਗ ਨਾਲ ਸੰ: ੧੯੫੦ ਬਿ: ਵਿਚ ਹੋਇਆ। ਆਪ ਤਿੰਨ ਭਰਾ ਸਨ :- (੧) ਭਾਈ ਕਾਲਾ ਸਿੰਘ, (੨) ਭਾਈ ਗੁੱਜਰ ਸਿੰਘ, (੩) ਭਾਈ ਵਰਿਆਮ ਸਿੰਘ ਜੀ।

ਆਪ ਦਾ ਰੰਗ ਪੱਕਾ, ਕੱਦ ਲੰਮਾ, ਨਕਸ਼ ਸੋਹਣੇ, ਅੱਖਾਂ ਮੋਟੀਆਂ, ਸੁਭਾਅ ਦੇ ਸੀਤਲ ਤੇ ਹੱਸਮੁਖ ਸਨ। ਕਦੀ ਭੁੱਲ ਕੇ ਭੀ ਮੱਥੇ ਵੱਟ ਨਾ ਪਾਉਣਾ। ਛੇ ਫੁੱਟ ਭਰਵੇਂ ਜਵਾਨ ਸਨ। ਬਰਾਦਰੀ ਵਿਚ ਬੜਾ ਚੰਗਾ ਰਸੂਖ਼ ਤੇ ਮਾਣ ਸੀ। ਪਹਿਲਾਂ ਡੰਗਰ-ਵੱਛਾ ਚਾਰਦੇ ਰਹੇ। ਵੱਡੇ ਹੋ ਕੇ ਵਾਹੀ ਕੀਤੀ।

ਜਵਾਨ ਹੋ ਗਏ ਤਾਂ ਭਾਈ ਖੁਸ਼ਹਾਲ ਸਿੰਘ ਦੀ ਸਪੁੱਤਰੀ ਬੀਬੀ ਸੁਖੀ ਨਾਲ ਵੱਡੀਆਂ ਥੋਥੀਆਂ ਵਿਚ ਸ਼ਾਦੀ ਹੋ ਗਈ। ਸਾਕੇ ਦੇ ਪਿੱਛੋਂ ਇਸ ਬੀਬੀ ਨੇ ਅੰਮ੍ਰਿਤ ਛਕ ਕੇ ਨਾਮ ਅਮਰ ਕੌਰ ਰਖਾ ਲਿਆ। ਭਾਈ ਹੁਰਾਂ ਦਾ ਸੁਪਤਨੀ ਨਾਲ ਬੜਾ ਪਿਆਰ ਸੀ। ਘਰ-ਬਾਰ ਦੇ ਮੁਖ਼ਤਾਰੀ ਸਨ, ਕਿਉਂਕਿ ਸਾਰੇ ਭਰਾਵਾਂ ਵਿੱਚੋਂ ਆਪ ਦੀ ਬੁੱਧੀ ਬਹੁਤ ਚਤਰ ਸੀ।

ਵਿਆਹ ਤੋਂ ਅੱਠ ਕੁ ਸਾਲ ਪਿੱਛੋਂ ਬੀਬੀ ਠਾਕਰ ਕੌਰ, ਰਾਜ ਕੌਰ ਤੇ ਕਾਕੇ ਪ੍ਰੀਤਮ ਸਿੰਘ ਦਾ ਜਨਮ ਹੋਇਆ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵਿਆਹ ਦੇ ਪਿੱਛੋਂ ਅੰਮ੍ਰਿਤ ਛਕਿਆ। ਭਗਤ ਕਬੀਰ ਅਤੇ ਫ਼ਰੀਦ ਜੀ ਦੇ ਸ਼ਲੋਕ ਬਹੁਤ ਸਾਰੇ ਜ਼ਬਾਨੀ ਯਾਦ ਸਨ। ਗੁਰੂ-ਘਰ ਨਾਲ ਬੜਾ ਪਿਆਰ ਸੀ। ਹਮੇਸ਼ਾਂ ਨਿੱਕੇ ਹੁੰਦਿਆਂ ਤੋਂ ਹੀ

ਕਛਹਿਰਾ ਧਾਰਨ ਕੀਤਾ ਹੋਇਆ ਸੀ। ਇਲਾਕੇ ਵਿਚ ਜਿਥੇ-ਕਿਤੇ ਧਾਰਮਿਕ ਦੀਵਾਨ ਹੋਣਾ, ਬੜੀ ਖ਼ੁਸ਼ੀ ਨਾਲ ਸੌ ਕੰਮ ਛੱਡ ਕੇ ਭੀ ਉਥੇ ਪੁੱਜਣਾ। ਕੁਝ ਚਿਰ ਘੋੜਿਆਂ ਦਾ ਵਪਾਰ ਭੀ ਕਰਦੇ ਰਹੇ। ਭਾਈ ਲਛਮਣ ਸਿੰਘ ਧਾਰੋਵਾਲੀ ਨੇ ਜੋ ਜਲਸਾ ਕੀਤਾ ਸੀ, ਆਪ ਭੀ ਉਸ ਵਿਚ ਸ਼ਾਮਲ ਹੋਏ ਤੇ ਉਥੋਂ ਹੀ ਆਪ ਦੇ ਖ਼ਿਆਲਾਂ ਵਿਚ ਪਲਟਾ ਆਉਣਾ ਸ਼ੁਰੂ ਹੋ ਗਿਆ। ਜਦ ਸ੍ਰੀ ਨਨਕਾਣੇ ਸਾਹਿਬ ਦੇ ਗੁਰਦੁਆਰੇ ਦੇ ਸੁਧਾਰ ਲਈ ਸਿੰਘਾਂ ਦੇ ਨਾਮ ਲਿਖੇ ਜਾਣ ਲੱਗੇ ਤਾਂ ਆਪ ਨੇ ਤੇ ਆਪ ਦੇ ਪਿਤਾ ਨੇ ਭੀ ਨਾਮ ਲਿਖਵਾ ਦਿੱਤਾ।

## ਜਥੇ ਨਾਲ ਜਾਣ ਦੀ ਤਿਆਰੀ

੯ ਫੱਗਣ ਵਾਲੇ ਦਿਨ ਰਾਤ ਦੇ ਅੱਠ ਕੁ ਵਜੇ ਨਾਲ ਇਨ੍ਹਾਂ ਦੇ ਮਾਤਾ ਜੀ ਸੌਣ ਲੱਗੇ ਸਨ ਤਾਂ ਜਾ ਕੇ ਆਖਦੇ ਹਨ ਕਿ ਮਾਂ ਜੀ! ਮੈਂ ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦੀ ਜਥੇ ਨਾਲ ਚੱਲਿਆ ਹਾਂ। ਉਸ ਨੇ ਉੱਤਰ ਦਿੱਤਾ ਕਿ ਪੁੱਤ੍ਰਾ! ਤੇਰੇ ਪਿਉ ਨੇ ਨਾਮ ਲਿਖਾਇਆ ਹੋਇਆ ਹੈ, ਤੂੰ ਨਾ ਜਾ, ਉਸ ਨੂੰ ਜਾਣ ਦੇਹ, ਤਾਂ ਆਖਣ ਲੱਗੇ ਕਿ ਨਹੀਂ ਮਾਂ ਜੀ, ਬੁੱਢੇ ਪਿਤਾ ਘੱਲ ਕੇ ਜਵਾਨ ਪੁੱਤਰ ਘਰ ਬਹਿ ਰਹਿਣ, ਇਹ ਗੱਲ ਚੰਗੀ ਨਹੀਂ ਲਗਦੀ। ਏਨੀਆਂ ਗੱਲਾਂ ਕਰਦਿਆਂ-ਕਰਾਉਂਦਿਆਂ ਹੀ ਸੰਦੂਕ ਵਿੱਚੋਂ ਖੱਦਰ ਦਾ ਪਜਾਮਾ ਕੱਢ ਕੇ ਪਾ ਲਿਆ, ਤੇ ਗਲ ਪਟੀ ਦਾ ਕੋਟ ਪਾ ਲਿਆ। ਸਿੰਘਣੀ ਨੂੰ ਆਖਿਆ ਕਿ ਮੈਨੂੰ ਲਾਠੀ ਲੱਭ ਦੇਹ। ਉਸ ਨੇ ਆਖਿਆ ਕਿ ਮੈਂ ਇਸ ਵੇਲੇ ਲਾਠੀ ਲੱਭ ਕੇ ਨਹੀਂ ਦੇਣੀ ਹੈ। ਇਹ ਰਾਤ ਨੂੰ ਜਾਣ ਦਾ ਕਿਹੜਾ ਵੇਲਾ ਹੋਇਆ ? ਮਾਂ ਨੇ ਆਖਿਆ ਕਿ ਬੱਚੀਏ! ਜਿਥੇ ਲਾਠੀ ਲੁਕਾਈ ਏ, ਲੱਭ ਕੇ ਦੇ ਦੇਹ, ਇਸ ਨੇ ਕਿਹੜਾ ਹੁਣ ਰਹਿ ਪੈਣਾ ਹੈ; ਰਾਹ ਵਿਚ ਇਕ ਵੇਲੇ ਸੌ ਕੁੱਤਾ ਬਿੱਲਾ ਟੱਕਰ ਪੈਂਦਾ ਹੈ। ਪਰ ਉਸ ਨੇ ਅੱਗੋਂ ਕੋਈ ਹੁੰਗਾਰਾ ਨਾ ਭਰਿਆ; ਤਾਂ ਇਨ੍ਹਾਂ ਨੇ ਕੋਸ਼ਿਸ਼ ਕਰ ਕੇ ਆਪੇ ਹੀ ਲਾਠੀ ਲੱਭ ਕੇ ਹੱਥ ਵਿਚ ਫੜ ਲਈ ਤੇ ਖੰਘੂਰਾ ਮਾਰ ਕੇ ਘਰੋਂ ਬਾਹਰ ਨਿਕਲ ਪਏ। ਅੱਗੋਂ ਬੂਹਿਓਂ ਬਾਹਰ ਨਿਕਲਦਿਆਂ ਨੂੰ ਪਿਤਾ ਜੀ ਮਿਲ ਪੈਂਦੇ ਹਨ। ਉਹ ਆਖਦੇ ਹਨ ਕਿ ਤੂੰ ਨ ਜਾਹ, ਮੈਂ ਜਾਵਾਂਗਾ। ਸਾਰੇ ਟੱਬਰ ਹੀ ਤੁਰ ਪੈਣਾ ਹੈ ? ਤਾਂ ਅੱਗੋਂ ਉਤਰ ਦਿੱਤਾ ਕਿ ਭਾਣਾ ਜਿਹੜਾ ਵਰਤਣਾ ਹੈ, ਵਰਤ ਹੀ ਜਾਣਾ ਹੈ। ਮੈਂ ਨਹੀਂ ਰੁਕ ਸਕਦਾ। ਇਹ ਗੱਲਾਂ ਕਰ ਹੀ ਰਹੇ ਹਨ ਜੋ ਮਾਤਾ ਭੀ ਅੰਦਰੋਂ ਨਿਕਲ ਕੇ ਵੇਹੜੇ ਵਿਚ ਆ ਗਈ ਤੇ ਆਖਦੀ ਹੈ ਕਿ ਪੁੱਤਰ! ਨ ਜਾਹ, ਮੈਂ ਬਿਰਧ ਹਾਂ, ਮੇਰੇ ਵਿਚ ਹੁਣ ਰੋਣ ਧੋਣ ਦੀ ਭੀ ਤਾਕਤ ਨਹੀਂ ਰਹੀ; ਤਾਂ ਆਖਣ ਲੱਗੇ ਕਿ ਮਾਂ! ਰੋਣਾ ਹੀ ਕਿਉਂ ਹੋਇਆ ? ਅਸੀਂ ਧਰਮ ਵਾਸਤੇ ਚੱਲੇ ਹਾਂ, ਜੇਕਰ ਮੈਨੂੰ ਏਥੇ ਕੁਝ ਹੋ ਗਿਆ ਤਾਂ ਕੀ ਕਰੇਂਗੀ ? ਮਾਤਾ ਨੇ ਆਪਣੇ ਵੱਡੇ ਪੁੱਤਰ ਕਾਲਾ ਸਿੰਘ ਨੂੰ ਆਖਿਆ ਕਿ ਭਰਾ ਨੂੰ ਰੋਕਦਾ ਕਿਉਂ ਨਹੀਂ। ਉਸ ਨੇ ਉੱਤਰ ਦਿੱਤਾ ਕਿ ਮਾਈ

ਜੀ ! ਕੋਈ ਡਰ ਨਹੀਂ, ਸਗੋਂ ਮੈਂ ਭੀ ਜਾਣਾ ਸੀ, ਪਰ ਤੁਸੀਂ ਏਸ ਦੇ ਹੀ ਗਲ ਗਲਾਵਾਂ ਪਾਈ ਬੈਠੇ ਜੇ ! ਇਹ ਨਜ਼ਾਰਾ ਵੇਖਣ ਹੀ ਵਾਲਾ ਹੈ ! ਜਾਣ ਦਿਓ, ਬਹੁਤੇ ਖਹਿੜੇ ਨ ਪਓ । ਏਨੇ ਚਿਰ ਨੂੰ ਸਿੰਘਣੀ ਭੀ ਆ ਗਈ ਤੇ ਆਖਣ ਲੱਗੀ ਕਿ ਅੱਛਾ ਭਲਾ ਪ੍ਰਸ਼ਾਦੇ ਤੇ ਲੈ ਜਾਓ, ਤਾਂ ਆਖਣ ਲੱਗੇ ਕਿ ਹੁਣ ਸਾਨੂੰ ਪ੍ਰਸ਼ਾਦਿਆਂ ਦੀ ਲੋੜ ਨਹੀਂ, ਇਕ ਡੰਗ ਨ ਖਾਧੇ ਤਾਂ ਕਿਹੜੀ ਆਖਰ ਆ ਚਲੀ ਏ ? ਕੋਈ ਲੂਣ ਥੋਹੜੇ ਆਂ ਜੋ ਗਲ ਜਾਵਾਂਗੇ ? ਨਾਲ ਦੇ ਸਾਥੀ ਦੇਵਾ ਸਿੰਘ ਵਾਲੇ ਪੁੱਜ ਗਏ ਸਨ ਅਤੇ ਆਪ ਇਹ ਸਾਰੀਆਂ ਗੱਲਾਂ ਬਾਤਾਂ ਕਰ ਕੇ ਪਿੱਛੋਂ ਭੱਜ ਕੇ ਭੁੱਖਣ-ਭਾਣੇ ਹੀ ਉਨ੍ਹਾਂ ਨੂੰ ਮਿਲੇ ਅਤੇ ੧੦ ਫੱਗਣ ਵਾਲੇ ਦਿਨ ਭਾਈ ਲਛਮਣ ਸਿੰਘ ਜੀ ਦੇ ਜਥੇ ਨਾਲ ਸਖ਼ਤ ਬੇਦਰਦੀ ਨਾਲ ਸ਼ਹੀਦ ਕੀਤੇ ਗਏ[1] ।

# ਭਾਈ ਚੰਦਾ ਸਿੰਘ ਜੀ

ਆਪ ਦਾ ਜਨਮ ਭਾਈ ਕਾਹਨ ਸਿੰਘ ਦੇ ਪੁੱਤਰ ਭਾਈ ਹੁਕਮ ਸਿੰਘ ਦੇ ਘਰ ੯ ਸਾਵਣ ਸੰ: ੧੯੪੨ ਬਿ: ਨੂੰ ਮਾਤਾ ਨੰਦ ਕੌਰ ਦੀ ਕੁੱਖੋਂ ਬੁੱਧਵਾਰ ਦੁਪਹਿਰ ਵੇਲੇ ਨਿਜ਼ਾਮਪੁਰ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ ।

ਆਪ ਤਿੰਨ ਭਰਾ ਸਨ :- (੧) ਚੰਦਾ ਸਿੰਘ, (੨) ਭਾਈ ਆਸਾ ਸਿੰਘ, ਅਤੇ (੩) ਭਾਈ ਗੰਗਾ ਸਿੰਘ ਜੀ । ਇਨ੍ਹਾਂ ਵਿੱਚੋਂ ਭਾਈ ਆਸਾ ਸਿੰਘ ਤਾਂ ਸ਼ਾਦੀ ਕਰਾ ਕੇ ੧੮ ਸਾਲ ਦੀ ਉਮਰ ਵਿਚ ਚਲਾਣਾ ਕਰ ਗਏ ਅਤੇ ਭਾਈ ਗੰਗਾ ਸਿੰਘ ਜੀ ਇਨ੍ਹਾਂ ਦੇ ਨਾਲ ਹੀ ਸ਼ਹੀਦ ਹੋ ਗਏ ।

੧੨ ਸਾਲ ਦੀ ਉਮਰ ਵਿਚ ਭਾਈ ਗੁਰਦਿਤ ਸਿੰਘ ਦੀ ਸਪੁੱਤਰੀ ਬੀਬੀ ਹੁਕਮ ਕੌਰ ਨਾਲ ਪਿੰਡ ਜਹਾਂਗੀਰ ਜ਼ਿਲ੍ਹਾ ਲਾਇਲਪੁਰ ਵਿਚ ਸ਼ਾਦੀ ਹੋ ਗਈ। ਵਿਆਹ ਤੋਂ ਨੌਂ ਸਾਲ ਪਿੱਛੋਂ— ੧. ਭਾਈ ਹਰਨਾਮ ਸਿੰਘ, ੨. ਭਾਈ ਕਰਤਾਰ ਸਿੰਘ, ੩. ਭਾਈ ਅਮਰ ਸਿੰਘ ਅਤੇ ੪. ਬੀਬੀ ਹਰਨਾਮ ਕੌਰ ਦਾ ਜਨਮ ਹੋਇਆ । ਸ਼ਹੀਦੀ ਸਮੇਂ ਵੱਡਾ ਕਾਕਾ ੯ ਸਾਲ, ਛੋਟਾ ੭ ਸਾਲ ਤੇ ਬੀਬੀ ੫ ਸਾਲ ਦੀ ਸੀ ।

ਆਪ ਚੌਦਾਂ ਸਾਲ ਦੀ ਉਮਰ ਵਿਚ ਕਮਾਦ ਵੱਢ ਰਹੇ ਸਨ ਅਤੇ ਪੈਰ 'ਤੇ ਟੋਕਾ ਵੱਜ ਕੇ ਅੱਡੀ ਵੱਢੀ ਗਈ, ਜਿਸ ਦੇ ਕਾਰਨ ਆਪ ਡੰਗਰ-ਵੱਛਾ ਤਾਂ ਛੱਡ ਨਹੀਂ ਸਕਦੇ ਸਨ ਅਤੇ ਨ ਹੀ ਕੋਈ ਹੋਰ ਕੰਮ-ਕਾਰ ਕਰ ਸਕਦੇ ਸਨ। ਘਰ ਦੇ ਬੰਦਿਆਂ

*੧ ਕਮੇਟੀ ਨੇ ਆਪ ਦੀ ਸੁਪਤਨੀ ਬੀਬੀ ਸੁੱਖੀ ਅਤੇ ਮਾਤਾ ਸੋਭੀ ਦੇ ਨਾਮ ਪੈਨਸ਼ਨ ਲਾ ਦਿੱਤੀ । ੧੦-੧੧-੨੧ ਤੋਂ ੩੦-੪-੩੮ ਤਕ ਜੋੜ ੧੯੦੯) ਰੁਪਏ ਬਣਦਾ ਹੈ ।*

ਨੇ ਚੁਕ ਕੇ ਗੁਰਦੁਆਰੇ ਛੱਡ ਆਇਆ ਕਰਨਾ ਤੇ ਉਥੇ ਬੈਠ ਕੇ ਆਪ ਨੇ ਗ੍ਰੰਥੀ ਸਿੰਘ ਪਾਸੋਂ ਗੁਰਮੁਖੀ ਪੜ੍ਹਦੇ ਰਹਿਣਾ। ਦਿਮਾਗ਼ ਦੇ ਬੜੇ ਜ਼ਹੀਨ ਸਨ। ਅੱਡੀ ਰਾਜ਼ੀ ਹੋਣ ਤਕ ਆਪ ਨੇ ਪੰਜ ਗ੍ਰੰਥੀ ਦਾ ਚੰਗਾ ਸਰਲ ਪਾਠ ਕਰ ਲਿਆ ਤੇ ਫੇਰ ਪੜ੍ਹਨ ਦੀ ਅਜਿਹੀ ਲਟਕ ਲੱਗੀ ਜੋ ਪੜ੍ਹਨਾ ਆਪ ਦੀ ਜ਼ਿੰਦਗੀ ਦਾ ਇਕ ਅਮਲ ਹੀ ਬਣਿਆ ਰਿਹਾ। ਸਹਿਜੇ-ਸਹਿਜ ਆਪ ਮਹਾਰਾਜ ਦੇ ਚੰਗੇ ਸਰਲ ਪਾਠੀ ਹੋ ਗਏ।

ਨਿੱਕੇ ਹੁੰਦੇ ਡੰਗਰ-ਵੱਛਾ ਚਾਰਦੇ ਰਹੇ ਅਤੇ ਵੱਡੇ ਹੋ ਕੇ ਵਾਹੀ ਤੇ ਪੱਠੇ-ਦੱਥੇ ਦਾ ਕੰਮ-ਕਾਜ ਕਰਦੇ ਰਹੇ। ਆਪ ਦਾ ਗੁਰੂ-ਘਰ ਨਾਲ ਬੜਾ ਪਿਆਰ ਸੀ। ਜਿਥੇ ਕਿਤੇ ਭੀ ਇਲਾਕੇ ਵਿਚ ਧਾਰਮਿਕ ਦੀਵਾਨ ਲੱਗਣਾ, ਆਪ ਨੇ ਬੜੇ ਚੱਾ ਤੇ ਉਤਸ਼ਾਹ ਨਾਲ ਸੁਣਨ ਜਾਇਆ ਕਰਨਾ।

ਆਪ ਸਰੀਰ ਦੇ ਪਤਲੇ ਅਤੇ ਕੱਦ ਦੇ ਸਾਢੇ ਪੰਜ ਫੁੱਟ ਉੱਚੇ ਜਵਾਨ ਸਨ। ਰੰਗ ਕਣਕ-ਭਿੰਨਾ ਤੇ ਹੱਸ-ਮੁਖ ਸਡੌਲ ਚਿਹਰਾ-ਮੋਹਰਾ ਸੀ। ਸੁਭੱਾ ਦੇ ਅਜਿਹੇ ਸੀਤਲ ਸਨ ਕਿ ਕਦੇ ਭੁੱਲ ਕੇ ਭੀ ਮੱਥੇ ਤਿਊੜੀ ਨਹੀਂ ਪਾਈ ਸੀ।

## ਸ਼ਹੀਦੀ ਲਈ ਤਿਆਰੀ

ਆਪ ਦਾ ਜੀਵਨ ਬੜਾ ਹੀ ਅਸਚਰਜ ਜਿਹਾ ਸੀ। ਬੰਦਾ ਬਹਾਦਰ ਬੜੀ ਰੀਝ ਤੇ ਪ੍ਰੀਤ ਨਾਲ ਪੜ੍ਹ ਕੇ ਸੁਣਾਇਆ ਕਰਨਾ। ਆਪਣੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਲਿਆ ਕੇ ਦੀਵਾਨ ਸਜਾਉਣੇ ਤੇ ਧਾਰਮਕ ਪ੍ਰਚਾਰ ਦਾ ਪ੍ਰਵਾਹ ਚਲਾ ਦੇਣਾ।

ਇਨ੍ਹਾਂ ਦਿਨਾਂ ਵਿਚ ਮਹੰਤਾਂ ਦੀਆਂ ਗੁਰਦੁਆਰਿਆਂ ਵਿਚ ਕੁਰੀਤੀਆਂ ਕਰਨ ਦੀਆਂ ਥਾਂ-ਥਾਂ ਚਰਚਾਵਾਂ ਚੱਲ ਰਹੀਆਂ ਸਨ। ਸਿੰਘਾਂ ਵੱਲੋਂ ਮਹੰਤਾਂ ਦੇ ਬਰਖਿਲਾਫ ਕੀਤੇ ਗਏ ਮੁਕੱਦਮਿਆਂ ਦੇ ਫ਼ੈਸਲੇ ਸਿੰਘਾਂ ਦੇ ਉਲਟ ਹੋ ਰਹੇ ਸਨ ਜਿਸ ਕਰਕੇ ਇਨ੍ਹਾਂ ਗੱਲਾਂ ਉਤੇ ਅਕਾਲੀ ਅਖ਼ਬਾਰ ਵਿਚ ਕੌਮ ਨੂੰ ਟੁੰਬਣ ਵਾਲੇ ਜੁਸ਼ੀਲੇ ਲੇਖ ਛਪ ਰਹੇ ਸਨ ਤੇ ਇਸ ਪ੍ਰਬੰਧ ਸੁਧਾਰ ਲਈ 'ਅਕਾਲੀ' ਵਿਚ ਗੁ: ਰਕਾਬ ਗੰਜ ਦਿੱਲੀ ਦੀ ਢਾਹੀ ਗਈ ਕੰਧ ਲਈ ਸੌ ਸਿੰਘਾਂ ਲਈ ਅਪੀਲ ਛਪੀ, ਜਿਸ ਲਈ ਆਪ ਨੇ ਭਾਈ ਟਹਿਲ ਸਿੰਘ ਦੇ ਨਾਲ ਹੀ ਆਪਣਾ ਨਾਮ ਭੀ ਦੇ ਦਿੱਤਾ। ਉਥੇ ਜਾਣ ਦੇ ਸੱਦੇ ਦੀ ਉਡੀਕ ਹੀ ਕਰ ਰਹੇ ਸਨ ਜੋ ਭਾਈ ਲਛਮਣ ਸਿੰਘ ਨੇ ਧਾਰੋਵਾਲੀ ਰਾਜਸੀ ਦੀਵਾਨ ਰੱਖ ਦਿੱਤਾ ਜਿਸ ਨੇ ਸਾਰੇ ਇਲਾਕੇ ਵਿਚ ਰੂਹ ਫੂਕ ਦਿੱਤੀ। ਆਪ ਭੀ ਇਸ ਦੀਵਾਨ 'ਤੇ ਸੇਵਾ ਕਰਨ ਗਏ ਹੋਏ ਸਨ। ਉਥੇ ਮੁਲਕੀ ਆਗੂਆਂ ਦੇ ਖਿਆਲ ਸੁਣ ਕੇ ਆਪ ਹੋਰ ਭੀ ਦ੍ਰਿੜ੍ਹ ਹੋ ਗਏ। ਇਸੇ ਦੀਵਾਨ 'ਤੇ ਸਿਆਲਕੋਟ ਬਾਬੇ ਦੀ ਬੇਰ ਦੇ ਕਬਜ਼ੇ ਲਈ ਅਪੀਲ ਹੋਈ ਤਾਂ ਆਪ ਨੇ ਭਾਈ ਟਹਿਲ ਸਿੰਘ

ਹੁਰਾਂ ਨੂੰ ਆਖਿਆ ਕਿ ਆਪ ਇਥੋਂ ਹੋ ਆਓ, ਮੈਂ ਤਾਂ ਤੁਹਾਡੇ ਨਾਲ ਦਿੱਲੀ ਗੁਰਦੁਆਰੇ ਦੀ ਸੇਵਾ ਲਈ ਚੱਲਾਂਗਾ। ਥੋੜ੍ਹੇ ਚਿਰ ਪਿੱਛੋਂ ਸਰਕਾਰ ਨੇ ਆਪਣੀ ਭੁੱਲ ਮੰਨ ਕੇ ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਕੰਧ ਬਣਾਉਣੀ ਮੰਨ ਲਈ ਅਤੇ ਅਕਾਲੀ ਲਹਿਰ ਦਾ ਭਰ ਜੋਬਨ 'ਤੇ ਪ੍ਰਚਾਰ ਸ਼ੁਰੂ ਹੋ ਗਿਆ ਤਾਂ ਆਪ ਨੇ ਭੀ ਅਕਾਲੀ ਦਲ ਦੀ ਭਰਤੀ ਵਿਚ ਆਪਣੇ ਪਿੰਡ ਦੇ ਜਥੇ ਵਿਚ ਨਾਮ ਲਿਖਾ ਦਿਤਾ। ੯ ਫੱਗਣ ਵਾਲੇ ਦਿਨ ਜਦ ਭਾਈ ਲਛਮਣ ਸਿੰਘ ਧਾਰੋਵਾਲੀ ਤੋਂ ਜਥਾ ਲੈ ਕੇ ਨਜ਼ਾਮਪੁਰ ਦੇਵਾ ਸਿੰਘ ਵਾਲੇ ਥਾਣੀਂ ਲੰਘਣ ਲੱਗੇ ਤਾਂ ਉਸ ਦਿਨ ਆਪ ਦੋਵੇਂ ਭਰਾ ਪਾਣੀ ਦੀ ਵਾਰੀ ਲਾ ਕੇ ਆਏ ਸਨ। ਘਰੋਂ ਸਿੰਘਣੀ ਨੇ ਰੋਕਿਆ ਕਿ ਤੁਸੀਂ ਨ ਜਾਓ, ਪਾਣੀ ਦੇ ਥੱਕੇ ਹੋਏ ਆਏ ਹੋ ਤੇ ਇਹ ਪੈਂਡਾ ਕਿਵੇਂ ਕਰੋਗੇ ? ਆਪ ਨੇ ਆਖਿਆ ਕਿ ਅਸੀਂ ਨਾਮ ਲਿਖਾ ਚੁੱਕੇ ਹਾਂ। ਸਿੰਘ ਦਾ ਧਰਮ ਨਹੀਂ ਹੈ ਕਿ ਬਚਨ ਕਰ ਕੇ ਖਿਸਕ ਜਾਏ।ਅਸੀਂ ਇਹ ਤਿੰਨ ਕਾਲ ਮੰਨਣ ਲਈ ਤਿਆਰ ਨਹੀਂ ਹਾਂ। ਅੰਮ੍ਰਿਤ ਛਕਣ ਸਮੇਂ ਜਦ ਸੀਸ ਗੁਰੂ ਦੇ ਅਰਪਨ ਕਰ ਚੁਕੇ ਹਾਂ ਤਾਂ ਅੱਜ ਨਾਂਹ-ਨਾਂਹ ਕਰਨ ਦਾ ਕੀ ਮਤਲਬ ਹੈ ?ਨਵੇਂ ਕਪੜੇ ਕੱਢ ਕੇ ਪਹਿਨ ਲਏ ਤੇ ਖੰਘੂਰਾ ਮਾਰ ਕੇ ਤਿਆਰ ਹੋ ਪਏ। ਫੇਰ ਪਿਛਾਂਹ ਮੁੜ ਕੇ ਦੁੱਧ ਦਾ ਛੰਨਾ ਭਰ ਕੇ ਪੀਣ ਲੱਗ ਪਏ। ਏਨੇ ਨੂੰ ਭਾਈ ਸੰਤਾ ਸਿੰਘ ਨੇ ਆ ਕੇ ਆਵਾਜ਼ ਮਾਰੀ ਤੇ ਇਨ੍ਹਾਂ ਆਖਿਆ ਕਿ ਭਾਈ ਜੀ, ਆਓ ਦੁੱਧ ਪੀ ਲਓ ਤਾਂ ਉਨ੍ਹਾਂ ਨੇ ਅੱਗੋਂ ਉੱਤਰ ਦਿੱਤਾ ਕਿ ਮੈਂ ਦੁੱਧ ਘਰੋਂ ਹੀ ਪੀ ਆਇਆ ਹਾਂ। ਇਨ੍ਹਾਂ ਦੀ ਸਿੰਘਣੀ ਨੇ ਆਖਿਆ ਕਿ ਰਾਜਾ ਜੀ ਦੁੱਧ ਪੀ ਕੇ ਰਾਤ ਪੈਂਡੇ ਨਹੀਂ ਪਈਦਾ, ਔਗੁਣ ਹੁੰਦਾ ਹੈ। ਇਨ੍ਹਾਂ ਨੇ ਅੱਗੋਂ ਉੱਤਰ ਦਿੱਤਾ ਕਿ ਬੀਬੀ ਜੀ ਕੋਈ ਗੱਲ ਨਹੀਂ, ਅਸੀਂ ਸ਼ਹੀਦੀਆਂ ਲਈ ਚੱਲੇ ਹਾਂ ! ਪਿੱਛੋਂ ਸ਼ਹੀਦਾਂ ਦੇ ਅਸਥਾਨ 'ਤੇ ਹਮੇਸ਼ਾਂ ਰਹਿੰਦੀ ਦੁਨੀਆਂ ਤਕ ਦੁੱਧ ਹੀ ਚੜ੍ਹਦਾ ਰਿਹਾ ਕਰਨਾ ਹੈ।

ਸਿੰਘਣੀ ਨੂੰ ਆਖਿਆ ਕਿ ਲਓ ਚੱਲੇ ਹਾਂ, ਵਾਹਿਗੁਰੂ ਅਕਾਲ ਪੁਰਖ ਵੱਲੇ ਧਿਆਨ ਰੱਖਣਾ। ਉਸੇ ਦਾ ਸਭ ਨੂੰ ਸਹਾਰਾ ਤੇ ਆਸਰਾ ਪਰਨਾ ਹੈ। ਮੁਰੱਬੇ ਫੇਰਾ-ਤੋਰਾ ਮਾਰਨ ਲਈ ਜਾਇਆ ਕਰਨਾ ਤੇ ਬਲਦ ਮਾੜੇ ਨਾ ਹੋ ਜਾਣ। ਇਨ੍ਹਾਂ ਦੀ ਚੰਗੀ ਸੰਭਾਲ ਰੱਖਿਆ ਜੇ। ਵੱਡੇ ਲੜਕੇ ਨੂੰ ਪਿਆਰ ਦਿੱਤਾ ਤੇ ਆਖਿਆ ਕਿ ਮਾਂ ਦੀ ਚੰਗੀ ਤਰ੍ਹਾਂ ਸੇਵਾ ਕਰਿਆ ਕਰਨੀ। ਸਾਨੂੰ ਤੇ ਹੁਣ ਜਾਪਦਾ ਹੈ ਕਿ ਗੁਰੂ ਕੇ ਲੇਖੇ ਹੀ ਲੱਗਾਂਗੇ। ਏਨੀਆਂ ਗੱਲਾਂ ਕਰ ਹੀ ਰਹੇ ਹਨ ਕਿ ਵਿਹੜੇ ਵਿੱਚੋਂ ਬਾਹਰ ਨਿਕਲਦਿਆਂ ਨੂੰ ਦੂਜਾ ਭਰਾ ਭਾਈ ਗੰਗਾ ਸਿੰਘ ਜੀ ਭੀ ਮਿਲ ਪਿਆ ਤੇ ਇਹ ਸੰਤ-ਸਿਪਾਹੀਆਂ ਦੀ ਜੋੜੀ ਦੂਜੇ ਪਿੰਡ ਦੇ ਸਾਥੀਆਂ ਨਾਲ ਰਲ ਕੇ ਦੇਵਾ ਸਿੰਘ ਵਾਲੇ ਪੁੱਜ ਗਈ। ਉਥੇ ਜਾ ਕੇ ਭਾਈ ਲਛਮਣ ਸਿੰਘ ਦੇ ਜਥੇ ਨਾਲ ਸ਼ਾਮਲ ਹੋ ਕੇ ੨੦ ਫ਼ਰਵਰੀ ਸੰ. ੧੯੨੧ ਈ: ਵਾਲੇ ਦਿਨ ਸ੍ਰੀ ਜਨਮ ਅਸਥਾਨ ਦੇ ਅੰਦਰ ਜ਼ਾਲਮਾਂ ਦੀਆਂ

ਗੋਲੀਆਂ ਦੇ ਨਿਸ਼ਾਨਿਆਂ ਨਾਲ ਫੁੰਡੇ ਗਏ। ਪਾਪੀਆਂ ਨੇ ਕੇਸਾਂ ਤੋਂ ਧੂਹ-ਧੂਹ ਕੇ ਇਕ ਥਾਂ ਦੇਹੀਆਂ ਇਕੱਠੀਆਂ ਕਰ ਕੇ ਮੁਰਦੇ ਖ਼ਰਾਬ ਕਰ ਕੇ ਸ਼ਹੀਦਾਂ ਦੀ ਸਖ਼ਤ ਨਿਰਾਦਰੀ ਕੀਤੀ ਅਤੇ ਇਸ ਦੇ ਪਿੱਛੋਂ ਮਿੱਟੀ ਦਾ ਤੇਲ ਪਾ ਕੇ ਸਾੜ ਕੇ ਚਿਹਰੇ ਰੂਪੋਂ-ਕਰੂਪ ਤੇ ਬੇ-ਪਛਾਣੇ ਕਰ ਦਿੱਤੇ। ਇਸ ਕਿਸਮ ਦਾ ਸਭਜਤਾਹੀਨ ਤੇ ਨਿਰਦੈਤਾ ਭਰਿਆ ਸਲੂਕ ਅੱਜ ਤਕ ਕਿਸੇ ਜ਼ਾਲਮ ਨੇ ਭੀ ਆਪਣੇ ਦੁਸ਼ਮਣਾਂ ਦੀਆਂ ਲਾਸ਼ਾਂ ਨਾਲ ਭੀ ਨਹੀਂ ਕੀਤਾ[੧]।

# ਭਾਈ ਰੰਗਾ ਸਿੰਘ ਜੀ

ਆਪ ਭਾਈ ਚੰਦਾ ਸਿੰਘ ਜੀ ਦੇ ਛੋਟੇ ਭਰਾ ਸਨ ਅਤੇ ਆਪ ਦਾ ਜਨਮ ੨੧ ਅੱਸੂ ਸੰ: ੧੯੪੯ ਬਿ: ਨੂੰ ਨਜ਼ਾਮਪੁਰ, ਜ਼ਿਲ੍ਹਾ ਅੰਮ੍ਰਿਤਸਰ ਵਿਚ ਖਾਓ-ਪੀਏ ਵੇਲੇ ਭਾਈ ਹੁਕਮ ਸਿੰਘ ਦੇ ਘਰ ਮਾਤਾ ਨੰਦ ਕੌਰ ਦੀ ਕੁੱਖੋਂ ਹੋਇਆ। ਇਨ੍ਹਾਂ ਦੇ ਪਿਤਾ ਨੂੰ ਸੰ: ੧੯੪੯ ਬਿ: ਵਿਚ ਇਲਾਕਾ ਬਾਰ ਜ਼ਿਲ੍ਹਾ ਸ਼ੇਖ਼ੂਪੁਰੇ ਵਿਚ ਜ਼ਮੀਨ ਮਿਲੀ ਤਾਂ ਇਹ ਭੀ ਆਪਣੇ ਪਿਤਾ ਦੇ ਨਾਲ ਹੀ ਇਥੇ ਆ ਗਏ। ਆਪਣੇ ਵੱਡੇ ਭਰਾ ਪਾਸੋਂ ਘਰ ਹੀ ਗੁਰਮੁਖੀ ਪੜ੍ਹ ਲਈ। ਉਨ੍ਹਾਂ ਨੇ ਧੂੰਏਂ ਵਿੱਚੋਂ ਸਵਾਹ ਦੀ ਮੁੱਠ ਲੈ ਕੇ ਜ਼ਮੀਨ 'ਤੇ ਖਲਿਆਰ ਕੇ ਪੈਂਤੀ ਦੇ ਪੂਰਨੇ ਪਾ ਦੇਣੇ ਤੇ ਇਨ੍ਹਾਂ ਨੇ ਸਾਰਾ ਦਿਨ ਹਰਫ਼ ਪਕਾਉਂਦੇ ਰਹਿਣਾ। ਏਸ ਤਰ੍ਹਾਂ ਸਹਿਜ-ਸਹਿਜ ਅਭਿਆਸ ਕਰਦਿਆਂ ਕਰਾਉਂਦਿਆਂ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠੀ ਹੋ ਗਏ।

ਨਿੱਕਿਆਂ ਹੁੰਦਿਆਂ ਹੀ ਸੰ.੧੯੫੩ ਬਿ: ਵਿਚ ਆਪ ਦੇ ਪਿਤਾ ਜੀ ਗੁਜ਼ਰ ਗਏ ਤੇ ਸਾਰੇ ਕੰਮ-ਕਾਜ ਦਾ ਬੋਝ ਸਿਰ ਉਤੇ ਆ ਪਿਆ, ਜਿਸ ਨੂੰ ਬੜੇ ਹੌਸਲੇ ਨਾਲ ਮਰਦਾਂ ਵਾਂਗ ਸੰਭਾਲਿਆ। ਆਪ ਦਾ ਰੰਗ ਕਣਕ-ਭਿੰਨਾ ਤੇ ਸਰੀਰ ਪਤਲਾ ਸੀ। ਸੁਭੌਂ ਬੜਾ ਹੀ ਗੰਭੀਰ। ਭਾਈਚਾਰੇ ਵਿਚ ਕਦੇ ਕਿਸੇ ਦੇ ਸਿਰੇ ਨ ਆਉਣਾ। ਹਰ ਇਕ ਨਾਲ ਖਿੜੇ-ਮੱਥੇ ਮਿਲਣਾ ਤੇ ਹਰ ਇਕ ਤਰ੍ਹਾਂ ਦੀ ਲੈਣ-ਦੇਣ ਦੀ ਵਰਤੋਂ-ਵਿਹਾਰ ਖੁਲ੍ਹੇ ਦਿਲ ਨਾਲ ਰੱਖਣੀ। ਗੁਰਦੁਆਰੇ ਜਾ ਕੇ ਬੜੇ ਜੋਸ਼ ਵਿਚ ਆ ਕੇ ਸ਼ਬਦ ਪੜ੍ਹਨੇ ਅਤੇ ਹਰ ਰੋਜ਼ ਇਸ਼ਨਾਨ ਕਰ ਕੇ ਸੁਖਮਨੀ ਸਾਹਿਬ ਦਾ ਪਾਠ ਕਰਿਆ ਕਰਨਾ। ਗੁਰੂ-ਘਰ ਨਾਲ ਬੜਾ ਪ੍ਰੇਮ ਤੇ ਪਿਆਰ ਸੀ।

*੧ ਕਮੇਟੀ ਨੇ ੧੪੦੦) ਕਰਜ਼ਾ ਉਤਾਰਿਆ ਅਤੇ ਸੁਪਤਨੀ ਬੀਬੀ ਹੁਕਮ ਕੌਰ ਦੇ ਨਾਮ ਪਿੰਨਸ਼ਨ ਲਾ ਦਿੱਤੀ। ੧੭-੫-੨੧ ਤੋਂ ੩੦-੪-੩੮ ਤਕ ਜੋੜ ੨੮੪੬) ਰੁਪਏ ਬਣਦਾ ਹੈ।*

# ਵਿਆਹ ਤੇ ਹੋਰ ਹਾਲ

ਵੱਡਿਆਂ ਹੋ ਕੇ ਪਹਿਲਾਂ ਤਾਂ ਦੋਹਾਂ ਭਰਾਵਾਂ ਨੇ ਸ੍ਰੀ ਨਨਕਾਣੇ ਸਾਹਿਬ ਕੱਤਕ ਪੂਰਨਮਾਸ਼ੀ ਦੇ ਮੇਲੇ 'ਤੇ ਆ ਕੇ ਅੰਮ੍ਰਿਤ ਛਕਿਆ। ਫੇਰ ਪਿੰਡ ਫ਼ਤਹ ਆਬਾਦ ਜ਼ਿਲ੍ਹਾ ਅੰਮ੍ਰਿਤਸਰ ਵਿਚ ਭਾਈ ਰਾਮ ਸਿੰਘ ਦੀ ਸਪੁੱਤਰੀ ਬੀਬੀ ਨਰੈਣ ਕੌਰ ਨਾਲ ਸ਼ਾਦੀ ਹੋ ਗਈ। ਆਪ ਦੇ ਘਰ ਚਾਰ ਲੜਕੇ ਪੈਦਾ ਹੋਏ। ਭਾਈ ਸੁੱਚਾ ਸਿੰਘ ਅਤੇ ਗੋਪਾਲ ਸਿੰਘ ਤਾਂ ਅੱਠ-ਅੱਠ ਸਾਲ ਦੇ ਹੋ ਕੇ ਗੁਜ਼ਰ ਗਏ ਅਤੇ ਤੀਸਰਾ ਸ਼ਹੀਦੀ ਤੋਂ ਪਹਿਲਾਂ ਗੁਜ਼ਰ ਗਿਆ। ਚੌਥਾ ਸ਼ਹੀਦੀ ਦੇ ਪਿੱਛੋਂ ਪੈਦਾ ਹੋਇਆ ਅਤੇ ਤੇ ਛੇ ਦਿਨ ਦਾ ਹੋ ਕੇ ਚੜ੍ਹਾਈ ਕਰ ਗਿਆ। ਪੁੱਤਾਂ ਵੱਲੋਂ ਤਾਂ ਆਪ ਦੀ ਸੰਸਾਰ ਨਾਲ ਗੰਢ ਨਾ ਪਈ, ਪਰ ਸ਼ਹੀਦੀ ਨਾਲ ਆਪ ਦੀ ਗੁਰੂ-ਪੰਥ ਨਾਲ ਅਜਿਹੀ ਪੱਕੀ ਤੇ ਪੀਢੀ ਗੰਢ ਪਈ ਹੈ, ਜੋ ਰਹਿੰਦੀ ਦੁਨੀਆਂ ਤਕ ਕਦੇ ਖੁੱਲ੍ਹਣ ਹੀ ਨਹੀਂ ਲੱਗੀ ਹੈ।

ਸ਼ਹੀਦੀ ਤੋਂ ਕੁਝ ਸਮਾਂ ਪਹਿਲਾਂ ਆਪ ਨੇ ਵਾਹੀ-ਜੋਤੀ ਦੀ ਕਾਰ ਛੱਡ ਦਿੱਤੀ ਸੀ ਅਤੇ ਲਕੜੀਆਂ ਦਾ ਵਪਾਰ ਸ਼ੁਰੂ ਕੀਤਾ ਹੋਇਆ ਸੀ। ਇਨ੍ਹਾਂ ਦੇ ਦਿਲ 'ਪਰ ਧਾਰੋਵਾਲੀ ਰਾਜਸੀ ਦੀਵਾਨ ਉੱਤੇ ਜਾਣ ਕਰਕੇ ਖ਼ਾਸ ਅਸਰ ਹੋਇਆ, ਜਿਸ ਕਰਕੇ ਆਪ ਦਾ ਮਨ ਗੁਰੂ-ਘਰ ਦੀ ਸੇਵਾ ਵੱਲ ਪ੍ਰੇਰਿਆ ਗਿਆ। ਜਦ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੇ ਕਬਜ਼ੇ ਲਈ ਸਿੰਘਾਂ ਨੇ ਨਾਮ ਲਿਖਾਏ ਤਾਂ ਆਪ ਨੇ ਭੀ ਖੁਸ਼ੀ-ਖੁਸ਼ੀ ਆਪਣਾ ਨਾਮ ਦਰਜ ਕਰਵਾ ਦਿੱਤਾ।

੯ ਫੱਗਣ ਸੰਮਤ ੧੯੭੭ ਬਿ: ਵਾਲੇ ਦਿਨ ਜਦ ਭਾਈ ਲਛਮਣ ਸਿੰਘ ਧਾਰੋਵਾਲੀ ਦਾ ਜਥਾ ਤਿਆਰ ਹੋ ਕੇ ਦੇਵਾ ਸਿੰਘ ਵਾਲੇ ਆਇਆ ਤਾਂ ਆਪ ਭੀ ਆਪਣੇ ਪਿੰਡ ਦੇ ਸਾਥੀਆਂ ਨਾਲ ਤਿਆਰ ਹੋ ਕੇ ਤੁਰ ਪਏ। ਸਿੰਘਣੀ ਪੇਕੇ ਗਈ ਹੋਈ ਸੀ। ਮਾਤਾ ਨੇ ਜ਼ੋਰ ਦੇ ਕੇ ਰੋਕਿਆ ਕਿ ਤੇਰਾ ਵੱਡਾ ਭਰਾ ਜੋ ਚੱਲਿਆ ਹੈ! ਤੂੰ ਨ ਜਾ। ਸਾਰੇ ਟੱਬਰ ਹੀ ਸ਼ਹੀਦੀ ਲਈ ਚਲੇ ਜਾਣਾ ਹੈ! ਪਿੱਛੋ ਘਰ ਦਾ ਕਿਹੜਾ ਵਾਹਰੂ ਬਣੇਗਾ? ਇਹ ਕੰਮ ਨ ਕਰੋ, ਕੋਈ ਚੱਜ ਦੀ ਗੱਲ ਕਰੋ। ਸਾਡੇ ਘਰ ਦੀਆਂ ਵਾਰਾਂ ਤੁਰ ਪੈਣਗੀਆਂ! ਤਾਂ ਅੱਗੋਂ ਮੁਸਕਰਾ ਕੇ ਉੱਤਰ ਦਿੱਤਾ ਕਿ ਮਾਂ, ਉਥੇ ਜਾ ਕੇ ਜਿਸ ਕੰਮ ਮੈਂ ਆਉਣਾ ਹੈ, ਦੂਜੇ ਭਰਾ ਨਹੀਂ ਆਉਣਾ। ਉਹ ਆਪਣੀ ਥਾਂ ਹੈ ਤੇ ਮੈਂ ਆਪਣੀ ਥਾਂ ਹਾਂ। ਜੇ ਸਾਡੇ ਘਰ ਦੀਆਂ ਸ਼ਹੀਦੀ ਵਾਰਾਂ ਤੁਰ ਪੈਣ ਤਾਂ ਇਸ ਨਾਲ ਦੀ ਤਾਂ ਹੋਰ ਗੱਲ ਹੀ ਕੋਈ ਨ ਹੋਈ! ਮਾਤਾ ਨੇ ਫੇਰ ਅਟਕਾਉਣ ਲਈ ਆਖਿਆ ਕਿ ਤੇਰੇ ਸੁਹਰਿਆਂ ਦੇ ਘਰ ਵਿਆਹ ਹੈ, ਉਥੇ ਤੇਰਾ ਜਾਣਾ ਜ਼ਰੂਰੀ ਬਣਦਾ ਹੈ; ਸੱਗਾਰਿਤੇ ਕੁੜਮਾਂ-ਜਾਮਾਂ ਨੇ ਸੁਣਿਆ ਤੇ ਕੀ ਆਖਣਗੇ? ਆਪਣੇ ਸਾਕਾਂ-ਅੰਗਾਂ ਨਾਲ ਵਰਤਦਿਆਂ ਹੀ ਚੰਗੇ ਲੱਗੀਦਾ ਹੈ! ਤਾਂ ਉੱਤਰ ਦਿੱਤਾ ਕਿ ਮਾਂ, ਤੂੰ ਤੇ ਭੋਲੀਆਂ ਗੱਲਾਂ ਪਈ ਕਰਦੀ ਏਂ, ਇਹ ਉਸ ਵਿਆਹ ਨਾਲੋਂ ਕਿਤੇ ਬਹੁਤਾ ਜ਼ਰੂਰੀ ਵਿਆਹ ਹੈ? ਸ਼ਹੀਦੀਆਂ ਕਿਤੇ ਨਿਤ ਨਿਤ ਧਰੀਆਂ ਪਈਆਂ ਹਨ? ਸ੍ਰੀ ਤਰਨ ਤਾਰਨ ਜੋ

ਸਿੰਘ ਸ਼ਹੀਦ ਹੋਏ ਹਨ, ਉਨ੍ਹਾਂ ਦੀਆਂ ਮਾਈਆਂ ਨੇ ਬੜੇ ਹੌਂਸਲੇ ਤੇ ਜਿਗਰੇ ਰੱਖੇ ਹਨ। ਤੁਸੀਂ ਭੀ ਹੌਂਸਲਾ ਰੱਖਣਾ ਤੇ ਚਿਤ ਨੂੰ ਨਾ ਡੁਲੌਣਾ। ਇਹ ਗੱਲਾਂ-ਬਾਤਾਂ ਕਰਦੇ ਪ੍ਰਸ਼ਾਦ ਛਕ ਕੇ ਘਰੋਂ ਬਾਹਰ ਨਿਕਲ ਆਏ ਅਤੇ ਪਿੰਡ ਦੇ ਦੂਜੇ ਸਾਥੀਆਂ ਨਾਲ ਸ਼ਹੀਦੀ ਜਥੇ ਨੂੰ ਜਾ ਮਿਲੇ। ੨੦ ਫ਼ਰਵਰੀ ਵਾਲੇ ਦਿਨ ਜ਼ਾਲਮਾਂ ਦੇ ਹੱਥੋਂ ਬੇਦਰਦੀ ਨਾਲ ਸ਼ਹੀਦੀਆਂ ਪ੍ਰਾਪਤ ਕਰ ਗਏ[੧]। ਜਦ ਪਿੰਡ ਸ਼ਹੀਦੀ ਦੀ ਖ਼ਬਰ ਪੁੱਜੀ ਤਾਂ ਇਨ੍ਹਾਂ ਦੇ ਮਾਤਾ ਜੀ ਭੀ ਸ੍ਰੀ ਨਨਕਾਣੇ ਸਾਹਿਬ ਵੱਲ ਦੌੜ ਆਏ। ਸ੍ਰੀ ਜਨਮ ਅਸਥਾਨ ਦੇ ਅੰਦਰ ਅੱਧ-ਸੜੀਆਂ ਲਾਸ਼ਾਂ ਦੇ ਢੇਰਾਂ ਨੂੰ ਫੋਲ-ਫੋਲ ਕੇ ਇਕ-ਇਕ ਅੰਗ ਵੇਖਿਆ ਮਤਾਂ ਕੋਈ ਅੱਖਾਂ ਦੇ ਚਾਨਣ ਦੀ ਦੇਹੀ ਮਿਲ ਪਏ ਤੇ ਉਸ ਨੂੰ ਘੁੱਟ ਕੇ ਸੀਨੇ ਨਾਲ ਲਾ ਕੇ ਦਿਲ ਠੰਢੜਾ ਠਾਰ ਕੀਤਾ ਜਾਵੇ। ਪਰ ਅਫ਼ਸੋਸ ਕਿ ਦੁਸ਼ਟਾਂ ਨੇ ਦੇਹਾਂ ਦੀ ਅਜਿਹੀ ਬੇਅਦਬੀ ਕੀਤੀ ਹੋਈ ਸੀ ਕਿ ਕਈ ਵੇਰ ਢੂੰਡ-ਭਾਲ ਕਰਨ 'ਤੇ ਭੀ ਯਤੀਮ ਬੇਟੇ ਦੀ ਵਿਧਵਾ ਮਾਂ ਉਸ ਨੂੰ ਨ ਲੱਭ ਸਕੀ। ਜਿਸ ਪੁੱਤਰ ਨੂੰ ਯਤੀਮੀ ਦੀ ਹਾਲਤ ਵਿਚ ਬੜੇ ਛਿੰਦਾਂ ਅਤੇ ਲਾਡਾਂ ਨਾਲ ਮਾਂ ਨੇ ਪਾਲਿਆ ਸੀ, ਅੱਜ ਉਸ ਦੇ ਵਿਛੋੜੇ ਨੂੰ ਬੜੇ ਹੌਸਲੇ ਤੇ ਧੀਰਜ ਨਾਲ ਜਰਿਆ ਤੇ ਆਖਿਆ, ਅੱਛਾ ਪੁੱਤਰਾ! ਤੂੰ ਘਰ ਦੇ ਕੰਮ-ਕਾਜ ਸੰਭਾਲਣ ਦਾ ਸਹਾਰਾ ਹੋਇਆ ਸੈਂ ਤੇ ਅੱਜ ਮੇਰੀਆਂ ਅੱਖਾਂ ਤੋਂ ਉਹਲੇ ਹੋ ਕੇ ਸੱਚੇ ਸ਼ਹੀਦਾਂ ਦੀ ਕਾਰ ਵਿਚ ਕੰਮ ਆ ਗਿਓਂ।

# ਭਾਈ ਵਰਿਆਮ ਸਿੰਘ ਜੀ

ਅੰਮ੍ਰਿਤਸਰ ਤੋਂ ਪੰਜ ਮੀਲ ਦੀ ਵਿੱਥ 'ਤੇ ਚੜ੍ਹਦੇ ਪਾਸੇ ਪਿੰਡ ਨਜ਼ਾਮਪੁਰਾ ਹੈ। ਉਥੇ ਕੰਬੋਜ ਜ਼ਿਮੀਂਦਾਰਾਂ ਦੇ ਘਰਾਣੇ ਵਿਚ ਭਾਈ ਕਾਹਨ ਸਿੰਘ ਦੇ ਪੁੱਤਰ ਭਾਈ ਭਾਗ ਸਿੰਘ ਦੇ ਘਰ, ਮਾਤਾ ਚੰਦ ਕੌਰ ਦੀ ਕੁੱਖੋਂ ਸੰਮਤ ੧੯੨੧ ਬਿ: ਵਿਚ ਜਨਮ ਹੋਇਆ। ਆਪ ਚਾਰ ਭਰਾ ਸਨ :- ੧. ਭਾਈ ਰਾਮ ਸਿੰਘ, ੨. ਭਾਈ ਵਰਿਆਮ ਸਿੰਘ, ੩. ਭਾਈ ਸ਼ਾਮ ਸਿੰਘ, ੪. ਭਾਈ ਮੂਲਾ ਸਿੰਘ। ਇਨ੍ਹਾਂ ਦੇ ਮਾਤਾ-ਪਿਤਾ ਨੇ ਛੇ ਕੁ ਸਾਲ ਦੀ ਉਮਰ ਵਿਚ ਪੜ੍ਹਨੇ ਪਾ ਦਿੱਤਾ।

ਆਪ ਨੇ ਬੜੀ ਚੰਗੀ ਤਰ੍ਹਾਂ ਨਾਲ ਗੁਰਮੁਖੀ ਵਿਦਿਆ ਪੜ੍ਹ ਲਈ। ਇਸ ਦੇ ਪਿੱਛੋਂ ਆਪਣੇ ਪਿਤਾ ਨਾਲ ਵਾਹੀ ਦੇ ਕੰਮ ਵਿਚ ਰੁੱਝ ਗਏ। ਜਦ ਜਵਾਨ ਹੋਏ ਤਾਂ ਬਰਮਾ ਦੀ ਇਕ ਪਲਟਨ ਵਿਚ ਨੌਕਰ ਹੋ ਗਏ ਅਤੇ ਪੰਜ ਸਾਲ ਨੌਕਰੀ ਕਰ ਕੇ ਘਰ ਵਾਪਸ ਆ ਗਏ। ਇਥੇ ਪਿੰਡ ਵਿਚ ਆ ਕੇ ਫੇਰ ਵਾਹੀ ਦਾ ਕੰਮ ਬੜੀ ਮਿਹਨਤ ਨਾਲ ਕਰਦੇ ਰਹੇ।

*੧ ਕਮੇਟੀ ਨੇ ੭੫੦) ਕਰਜ਼ਾ ਉਤਾਰਿਆ ਅਤੇ ਮਾਤਾ ਬੀਬੀ ਨੰਦੀ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੧੮-੫-੨੧ ਤੋਂ ੨੮-੫-੩੮ ਤਕ ੨੧੮੯) ਰੁਪਏ ਬਣਦਾ ਹੈ।*

ਆਪ ਦਾ ਰੰਗ ਗੋਰਾ, ਕੱਦ ਦਰਮਿਆਨਾ ਤੇ ਚੇਹਰੇ 'ਤੇ ਸੇ ਵਾਂਗ ਲਾਲੀਆਂ ਭਖਿਆ ਕਰਦੀਆਂ ਸਨ। ਆਪ ਦੀ ਸ਼ਾਦੀ ਉਚੀ ਇਬਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਭਾਈ ਕੇਸਰ ਸਿੰਘ ਦੀ ਸਪੁੱਤਰੀ ਬੀਬੀ ਨਿਹਾਲ ਕੌਰ ਨਾਲ ਹੋ ਗਈ। ਆਪ ਦੇ ਘਰ ਨੌਂ ਬੱਚੇ ਪੈਦਾ ਹੋਏ :- (੧) ਬੀਬੀ ਹਰ ਕੌਰ, (੨) ਭਾਈ ਆਤਮਾ ਸਿੰਘ, (੩) ਬੀਬੀ ਗਨੇਸ਼ੀ, (੪) ਬੀਬੀ ਜਵਾਲੀ, (੫) ਬੀਬੀ ਖੇਮ ਕੌਰ, (੬) ਬੀਬੀ ਭਾਨ ਕੌਰ, (੭) ਭਾਈ ਕਰਤਾਰ ਸਿੰਘ, (੮) ਬੀਬੀ ਰਾਜ ਕੌਰ, (੯) ਭਾਈ ਚਰਨ ਸਿੰਘ।

## ਸੁਭੱਾ ਤੇ ਰਹਿਣੀ-ਬਹਿਣੀ

ਆਪ ਦਾ ਸੁਭੱਾ ਬੜਾ ਨਰਮ ਤੇ ਸੋਹਲ ਜਿਹਾ ਸੀ। ਤਬੀਅਤ ਬਿਲਕੁਲ ਸੰਤਾਂ ਵਰਗੀ ਨਿਰਵੈਰ ਸੀ। ਹਮੇਸ਼ਾਂ ਸਾਧਾਂ-ਸੰਤਾਂ ਦੀ ਖਾਸ ਕਰਕੇ ਅਤੇ ਬਾਕੀ ਪ੍ਰਾਣੀ ਮਾਤਰ ਦੀ ਆਮ ਕਰਕੇ ਵਿਤ ਅਨੁਸਾਰ ਪੁੱਜ ਕੇ ਸੇਵਾ ਕਰ ਕੇ ਖ਼ੁਸ਼ ਹੋਣਾ। ਇਹ ਆਪ ਦਾ ਇਕ ਨਿਤਾ-ਪ੍ਰਤੀ ਦਾ ਵਿਹਾਰ ਬਣ ਚੁਕਾ ਸੀ। ਆਪਣੇ ਮੁਰੱਬੇ ਵਿਚ ਇਕ ਬਾਗ਼ ਲਵਾ ਕੇ ਵਿਚ ਨਿੱਕਾ ਜਿਹਾ ਤਾਲ ਲਵਾ ਦਿੱਤਾ ਜਿਸ ਉਤੇ ਸਾਲ ਦੇ ਸਾਲ ਜਗ ਕਰਿਆ ਕਰਨਾ ਤੇ ਆਪਣੇ ਵਿਤ ਅਨੁਸਾਰ ਬਿਹੰਗਮਾਂ ਦੀ ਸੇਵਾ ਕਰਿਆ ਕਰਨੀ। ਗੁਰੂ-ਘਰ ਨਾਲ ਆਪ ਨੂੰ ਬੜਾ ਪਿਆਰ ਸੀ। ਸੁਵੇਰੇ ਉਠ ਕੇ ਗੁਰਬਾਣੀ ਦਾ ਪਾਠ ਕਰਨਾ ਤੇ ਉਸ ਦੇ ਪਿੱਛੋਂ ਘਰ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਪੜ੍ਹ ਕੇ ਸੁਣਾਇਆ ਕਰਨੀ। ਸ਼ੁਰੂ-ਸ਼ੁਰੂ ਵਿਚ ਆਪ ਦੀ ਤਬੀਅਤ ਦਾ ਵਧੇਰੇ ਝੁਕਾਅ ਗੁਲਾਬ ਦਾਸੀਏ ਸੰਤਾਂ ਵੱਲ ਸੀ। ਆਪਣੇ ਸਾਥੀਆਂ ਨਾਲ ਮਿਲ ਕੇ ਰਿਆਸਤ ਪਟਿਆਲਾ ਭੁਨਰ ਹੇੜੀ ਦੀ ਕੋਠੀ ਦੇ ਨਾਲ ਦੋ ਮੀਲ ਦੀ ਵਿੱਥ 'ਤੇ ਚੜ੍ਹਦੇ ਦੀ ਗੁੱਠੇ ਪਿੰਡ ਖਾਕਟਾਂ ਮੋਰਾਂ ਨਾਮੇ ਦਾ ਇਕ ਚੱਕ ਖ਼ਰੀਦਿਆ, ਜਿਸ ਵਿਚ ਆਪ ਦੀ ਤੀਜੀ ਪੱਤੀ ਹੈ।

ਇਨ੍ਹਾਂ ਦਾ ਇਕ ਮਿੱਤਰ ਮੌਲਾ ਬਖ਼ਸ਼ ਹਕੀਮ, ਪਿੰਡ ਦੇਵਾ ਸਿੰਘ ਵਾਲੇ ਦਾ ਹੈ। ਉਸ ਨੂੰ ਆਪਣੇ ਨਾਮ ਤੇ ਅੱਠ ਸੌ ਰੁਪਿਆ ਕਰਜ਼ਾ ਚੁਕ ਕੇ ਪਟਿਆਲੇ ਆਪਣੇ ਚੱਕ ਵਿਚ ਹੀ ਇਕ ਮੁਰੱਬਾ ਜ਼ਮੀਨ ਲੈ ਦਿੱਤੀ ਤੇ ਉਸ ਨੂੰ ਆਪਣੇ ਪਾਸ ਹੀ ਲੈ ਗਏ। ਚੰਗੇ ਅੰਗਪਾਲ ਮਿੱਤਰ ਹੋਣ ਦਾ ਸਬੂਤ ਦੇਂਦਿਆਂ ਹੋਇਆ ਮੁੜ ਫੇਰ ਕਦੇ ਉਹ ਰੁਪਿਆ ਉਸ ਪਾਸੋਂ ਵਾਪਸ ਨਹੀਂ ਲਿਆ। ਸੋਹਣੇ ਦਿਲੀ-ਸਹਾਇਕ ਦੋਸਤਾਂ ਦਾ ਸਬੂਤ ਦੇ ਕੇ ਆਪਣੀ ਦੋਸਤੀ ਨੂੰ ਹੋਰ ਭੀ ਪਕਿਆਂ ਕਰ ਛੱਡਿਆ। ਇਸ ਤੋਂ ਬਿਨਾਂ ਆਪ ਦੀ ਆਮ ਰਹਿਣੀ-ਬਹਿਣੀ ਤੇ ਵਰਤੋਂ-ਵਿਹਾਰ ਵਿਚ ਇਹ ਖ਼ਾਸ ਵਾਧਾ ਸੀ ਕਿ ਗ਼ਰੀਬ ਅਤੇ ਕਮੀਨ ਦੀ ਪੁੱਜ ਕੇ ਰਛਿਆ ਕਰਨੀ। ਕਿਸੇ ਨੂੰ ਲੋੜ ਹੋਣੀ ਤਾਂ ਆਪਣੇ ਆਪ ਨੂੰ ਵਿਤ ਅਨੁਸਾਰ ਜਿੰਨੀ ਸਰ ਬਣ ਆਵੇ ਉਸ ਦੀ ਦਿਲੋਂ ਹੋ ਕੇ

ਮਦਦ ਕਰਨੀ। ਜਿਸ ਨੂੰ ਇਕ ਵੇਰ ਉਧਾਰ ਦੇ ਦਿੱਤਾ ਮੁੜ ਉਸ ਪਾਸੋਂ ਆਪਣੀ ਜ਼ਬਾਨ ਨਾਲ ਕਦੇ ਮੰਗਿਆ ਨਹੀਂ ਸੀ। ਸਤਜੁਗੀ ਪੁਰਸ਼ਾਂ ਵਾਂਗ ਵਰਤਾਓ ਰੱਖਣਾ। ਜੇ ਕੋਈ ਮੁੜ ਉਸੇ ਤਰ੍ਹਾਂ ਚੁੱਪ-ਚੁਪੀਤੇ ਘਰ ਆ ਕੇ ਦੇ ਜਾਵੇ ਤਾਂ ਵਾਹ ਵਾਹ, ਨਹੀਂ ਤੇ ਆਖਣਾ, ਚਲੋ ਇਹ ਰੱਬ ਲੇਖੇ ਹੀ ਗਿਆ ਹੈ! ਸਾਰੀ ਉਮਰ ਵਿਚ ਕਦੀ ਕਿਸੇ ਪਾਸੋਂ ਇਕ ਪਾਈ ਭੀ ਸੂਦ ਨਹੀਂ ਲਿਆ ਸੀ। ਜਦੋਂ ਕੋਈ ਲੋੜਵੰਦ ਘਰ ਚੱਲ ਕੇ ਆ ਜਾਂਦਾ ਤਾਂ ਔਖਿਆਂ ਹੋ ਕੇ ਆਪਣਾ ਵਿਗਾੜ ਕੇ ਭੀ ਉਸ ਦੀ ਮਦਦ ਕਰ ਕੇ ਖੁਸ਼ ਹੋਣਾ। ਏਸੇ ਨਰਮ ਸੁਭੱਾ ਦੇ ਕਾਰਨ ਹੀ ਸ਼ਹੀਦੀ ਸਮੇਂ ਆਪ ਦਾ ਤਿੰਨ ਹਜ਼ਾਰ ਦੇ ਕਰੀਬ ਅਖੌਤੀ ਕਮੀਣਾਂ ਵੱਲ ਦਿੱਤਾ ਹੋਇਆ ਮਾਰਿਆ ਗਿਆ ਸੀ।

## ਸੁਭੱਾ ਵਿਚ ਤਬਦੀਲੀ

ਜਦ ਮਾਰਸ਼ਲ-ਲਾਅ ਦੇ ਦਿਨਾਂ ਵਿਚ ਪਟਿਆਲੇ ਦੇ ਅਫ਼ਸਰਾਂ ਵੱਲੋਂ ਜ਼ੁਲਮ ਹੋਣ ਲੱਗੇ ਤਾਂ ਆਪ ਦੇ ਮਨ ਉਤੇ ਡਾਢੀ ਸੱਟ ਵੱਜੀ ਤੇ ਆਪ ਉਥੋਂ ਚੱਲ ਕੇ ਮੁੜ ਨਿਜ਼ਾਮਪੁਰ ਚੇਲੇ ਵਾਲੇ ਆ ਗਏ। ਇਥੇ ਹੀ ਆਪ ਨੂੰ ਇਕ ਪੂਰਨ ਸੰਤਾਂ ਦੀ ਸੰਗਤ ਹੋ ਗਈ, ਜਿੰਨ੍ਹਾ ਨੇ ਪੰਥ 'ਤੇ ਆਉਣ ਵਾਲੇ ਭਵਿੱਖਤ ਵਾਕਿਆਤ ਦਾ ਜ਼ਿਕਰ ਕੀਤਾ ਜਿਸ ਤੋਂ ਆਪ ਦੀ ਜ਼ਿੰਦਗੀ ਵਿਚ ਇਕ ਖਾਸ ਕਿਸਮ ਦੀ ਤਬਦੀਲੀ ਆ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਕੇ ਗੁਰਬਾਣੀ ਦੀ ਵਿਚਾਰ ਕਰਦੇ ਰਹਿਣਾ ਅਤੇ ਵਿਹਲੇ ਸਮੇਂ ਸਮਾਧੀ ਲਾ ਕੇ ਅੰਤਰ-ਧਿਆਨ ਹੋ ਕੇ ਈਸ਼੍ਵਰ ਦਾ ਭਜਨ ਕਰਨ ਵਿਚ ਮਗਨ ਹੋਏ ਰਹਿਣਾ। ਸਾਧੂ ਸੁਭੱਾ ਤਾਂ ਅੱਗੇ ਹੈ ਹੀ ਸਨ, ਪਰ ਹੁਣ ਤਾਂ ਇਨ੍ਹਾਂ ਦੇ ਸੱਜਣਾਂ ਮਿੱਤਰਾਂ ਅਤੇ ਕਬੀਲੇ ਨੂੰ ਚੰਗੀ ਤਰ੍ਹਾਂ ਤਿਆਗੀ ਮਹਾਤਮਾ ਪ੍ਰਤੀਤ ਹੋਣ ਲੱਗ ਪਏ। ਸਵਾਲ ਕਰਨ ਤੇ ਜਵਾਬ ਮਿਲਣ ਕਿ "ਸਾਡਾ ਹੁਣ ਪ੍ਰਮਾਤਮਾ ਵੱਲ ਧਿਆਨ ਹੈ। ਅਸੀਂ ਦਿਲੋਂ ਅਰਦਾਸ ਕਰਦੇ ਹਾਂ ਕਿ ਉਹ ਸਾਨੂੰ ਕੋਈ ਚੰਗੀ ਕਾਰ ਕਰਾਉਂਦਿਆਂ ਆਪਣੇ ਚਰਨਾਂ ਵਿਚ ਨਿਵਾਸ ਦੇਵੇ।" ਜ਼ਾਤ ਪਾਤ ਤੇ ਛੂਤ-ਛਾਤ ਦੇ ਉਲਟ ਬੜਾ ਜ਼ੋਰਦਾਰ ਪ੍ਰਚਾਰ ਕਰਨਾ। ਸਭ ਨੂੰ ਸਚਿਆਈ ਭਰਿਆ ਸਤਿਗੁਰਾਂ ਦਾ ਸੱਚਾ ਉਪਦੇਸ਼ ਦੇਣਾ।

ਇਕ ਵੇਰ ਆਪ ਘੋੜੀ 'ਤੇ ਸਵਾਰ ਹੋ ਕੇ ਸ਼ਾਹ ਕੋਟ ਆਏ ਅਤੇ ਰੱਬ 'ਤੇ ਭਰੋਸਾ ਰੱਖ ਕੇ ਘੋੜੀ ਟਾਹਲੀ ਨਾਲ ਬੰਨ੍ਹ ਕੇ ਬਜ਼ਾਰੋਂ ਸੌਦਾ ਖ਼ਰੀਦਣ ਚਲੇ ਗਏ। ਕੋਈ ਉਚੱਕਾ ਤਾੜਦਾ ਰਿਹਾ ਤੇ ਝੱਟ ਦਾਓ ਬਚਾ ਕੇ ਘੋੜੀ ਲੈ ਕੇ ਭੱਜ ਗਿਆ। ਘਰ ਆ ਕੇ ਘੋੜੀ ਦੇ ਚੋਰੀ ਹੋਣ ਦੀ ਵਾਰਤਾ ਦੱਸ ਕੇ ਆਖਣ ਲੱਗੇ ਕਿ ਕੋਈ ਲੋੜਵੰਦ ਲੈ ਗਿਆ ਹੈ। ਘਰ ਦਿਆਂ ਤੇ ਸੱਜਣਾਂ-ਮਿੱਤਰਾਂ ਨੇ ਜ਼ੋਰ ਦਿੱਤਾ ਕਿ ਠਾਣੇ ਰਪੋਟ ਲਿਖਾਈਏ ਤੇ ਯਤਨ ਕਰ ਕੇ ਘੋੜੀ ਤਲਾਸ਼ ਕੀਤੀ ਜਾਵੇ ਤਾਂ ਉੱਤਰ

ਦਿੱਤਾ ਕਿ ਭਾਈ ਜੀ, ਜੇ ਸਾਡੀ ਹੁੰਦੀ ਤਾਂ ਸਾਡੇ ਪਾਸ ਨ ਰਹਿੰਦੀ ? ਸਾਡੇ ਨਾਲੋਂ ਕਿਸੇ ਹੋਰਸ ਨੂੰ ਵਧੇਰੀ ਲੋੜ ਸੀ ਤਾਂ ਉਸ ਦੀ ਗਰਜ਼ ਪੂਰੀ ਕਰਨ ਲਈ ਚਲੀ ਗਈ ਹੈ। ਹੁਣ ਦੌੜ-ਭੱਜ ਕਰ ਕੇ ਕਲਪਨਾ ਕਰਨੀ ਠੀਕ ਨਹੀਂ ਹੈ। ਜੇ ਸਾਡੀ ਹੋਵੇਗੀ ਤਾਂ ਆਪੇ ਸਤਿਗੁਰ ਸੱਚੇ ਪਾਤਸ਼ਾਹ ਭੇਜ ਦੇਣਗੇ।

ਖੈਰ, ਜਦ ਉਸ ਚੋਰ ਨੇ ਘੋੜੀ ਆਪਣੇ ਘਰ ਖੜੀ ਤਾਂ ਉਸ ਦੇ ਮਾਪੇ ਗੁੱਸੇ ਹੋਏ ਕਿ ਭਲਿਆ ਮਾਣਸਾ ! ਜਿਥੋਂ ਆਂਦੀ ਹੈ ਉਥੇ ਹੀ ਛੱਡ ਆ। ਸਾਡਾ ਟੱਬਰ ਮੁੱਢੋਂ ਹੀ ਭਲਾ ਮਾਣਸ ਰਿਹਾ ਹੈ। ਹੋਰ ਥਾਣਾ ਧੂਹੀ ਫਿਰੇਗਾ ! ਇਹ ਕਿਹੜੀ ਸਿਆਣਪ ਦੀ ਗੱਲ ਹੈ ? ਘਰ ਦਿਆਂ ਦੇ ਜ਼ੋਰ ਦੇਣ 'ਤੇ ਉਹ ਚੋਰ ਘੋੜੀ ਲਿਆ ਕੇ ਅਗਲੇ ਦਿਨ ਉਸੇ ਟਾਹਲੀ ਨਾਲ ਬੰਨ੍ਹਣ ਲੱਗਾ। ਸ਼ਹਿਰ ਦੇ ਲੋਕਾਂ ਵਿਚ ਘੋੜੀ ਦੇ ਚੋਰੀ ਹੋਣ ਦਾ ਰੌਲਾ ਪੈ ਚੁਕਾ ਸੀ। ਉਨ੍ਹਾਂ ਨੇ ਫੜ ਕੇ ਥਾਣੇ ਜਾ ਦਿੱਤਾ। ਥਾਣੇਦਾਰ ਨੇ ਮੁਕੱਦਮਾ ਖੜ੍ਹਾ ਕੀਤਾ ਤਾਂ ਆਪ ਨੇ ਪੱਲਿਓਂ ੩੨) ਰੁਪਏ ਖ਼ਰਚ ਕੇ ਉਸ ਚੋਰ ਨੂੰ ਛੁਡਾ ਕੇ ਆਪਣਾ ਦਿਲ ਸ਼ਾਂਤ ਕੀਤਾ। ਇਸ ਕਿਸਮ ਦਾ ਨਰਮ ਤੇ ਪਰਉਪਕਾਰੀ ਸੁਭੱਾ ਸੀ ਆਪ ਦਾ !

## ਸ਼ਹੀਦੀ ਲਈ ਤਿਆਰੀ

ਸ: ਲਛਮਣ ਸਿੰਘ ਨੇ ਧਾਰੋਵਾਲੀ ਜਲਸਾ ਕੀਤਾ। ਉਥੇ ਮੁਲਕੀ ਲੀਡਰਾਂ ਦੇ ਬੜੇ ਧੂੰਆਂਧਾਰ ਲੈਕਚਰ ਹੋਏ। ਆਪ ਦੇ ਖਿਆਲ ਇਕ ਦਮ ਪਲਟਾ ਖਾ ਗਏ। ਆਪ ਉਥੋਂ ਹੀ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਅਕਾਲੀ ਸਜ ਗਏ। ਜਦ ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦੀ ਜਥੇ ਲਈ ਅਪੀਲ ਹੋਈ ਤਾਂ ਆਪ ਨੇ ਬੜੀ ਖੁਸ਼ੀ ਨਾਲ ਨਾਮ ਦਰਜ ਕਰਾਇਆ। ੯ ਫੱਗਣ ਨੂੰ ਆਪ ਦੀ ਭਤੀਜੀ ਦਾ ਵਿਆਹ ਸੀ। ਸਿੰਘਣੀ ਨੇ ਬੜਾ ਜ਼ੋਰ ਦਿੱਤਾ ਕਿ ਤੁਸੀਂ ਵਿਆਹ ਦੇ ਪਿੱਛੋਂ ਚਲੇ ਜਾਣਾ, ਹੁਣ ਨਾ ਜਾਓ। ਨਾਮ ਲਿਖਾਣ ਦੀ ਕਿਹੜੀ ਗੱਲ ਹੈ ? ਤਾਂ ਆਖਿਆ ਕਿ ਅਸੀਂ ਹੁਣ ਘਰ ਰਹਿ ਕੇ ਸਤਿਗੁਰਾਂ ਵਲੋਂ ਬੇਮੁਖ ਨਹੀਂ ਹੋ ਸਕਦੇ। ਤੁਸੀਂ ਨਿਉਂਦਾ ਪਾ ਦੇਣਾ ਤੇ ਭਾਜੀ ਜਾਜੀ ਲੈ ਲੈਣੀ। ੧੪ ਸਾਲ ਦੇ ਭੁਝੰਗੀ ਨੇ ਆਖਿਆ ਕਿ ਬਾਪੂ ਜੀ, ਤੁਸੀਂ ਨ ਜਾਓ, ਤੁਹਾਡੀ ਪਿਛਲੀ ਉਮਰਾ ਹੈ ! ਮਹੰਤ ਨੇ ਬੜੀਆਂ ਸਖ਼ਤ ਤਿਆਰੀਆਂ ਕੀਤੀਆਂ ਹੋਈਆਂ ਹਨ; ਸਾਨੂੰ ਮੁੰਡਿਆਂ ਖੁੰਡਿਆਂ ਨੂੰ ਜਾਣ ਦਿਓ ! ਤੁਸੀਂ ਬਜ਼ੁਰਗ ਜੇ ਘਰ ਰਹਿ ਕੇ ਵਿਵਾਹ ਦੇ ਕੰਮ ਸਾਰ ਲੈਣਾ ! ਸਿਆਣਿਆਂ ਦੀ ਤਾਂ ਹਰ ਵੇਲੇ ਏਹੋ ਜਿਹੇ ਸਮਿਆਂ ਵਿਚ ਲੋੜ ਹੋਇਆ ਕਰਦੀ ਹੈ। ਤਾਂ ਆਖਣ ਲੱਗੇ ਸਹੁਰਿਆਂ ! ਤੈਨੂੰ ਕੀ ਪਤਾ ਹੈ ਕਿ ਉਥੇ ਕੀ ਰੰਗ ਬਣਨੇ ਹਨ ? ਤੁਹਾਨੂੰ ਇਨ੍ਹਾਂ ਗੱਲਾਂ ਨਾਲ ਕੀ ਲੱਗੇ ! ਤੁਹਾਡਾ ਅਜੇ ਸਮਾਂ ਨਹੀਂ ਹੈ। ਅਸੀਂ ਨਾਮ ਲਿਖਾ ਚੁਕੇ ਹਾਂ ਇਸ

ਲਈ ਅਸੀਂ ਜਾਵਾਂਗੇ ! ਹੋਰ ਕਿਸੇ ਦੇ ਜਾਣ ਦੀ ਕੋਈ ਲੋੜ ਨਹੀਂ ਹੈ ।

ਆਪਣੇ ਘਰੇ ਵੇਹੜੇ ਵਿਚ ਖੜ੍ਹੇ ਹੋ ਕੇ ਅਰਦਾਸਾ ਸੋਧਿਆ ਕਿ ਹੇ ਸੱਚੇ ਪਾਤਸ਼ਾਹ ! ਅਸੀਂ ਆਪਣੇ ਮਨੋਰਥ ਵਿਚ ਕਾਮਯਾਬ ਹੋਈਏ, ਨਹੀਂ ਤਾਂ ਉਥੋਂ ਮੁੜ ਕੇ ਜੀਓਂਦੇ ਘਰ ਵਾਪਸ ਨ ਆਈਏ । ਤੇਰੇ ਚਰਨਾਂ ਵਿਚ ਹੀ ਲੇਖੇ ਲੱਗ ਜਾਈਏ । ਖਬਰੇ ਸਾਨੂੰ ਕਿਹੜੀ ਥਾਂ ਮਿਲਣੀ ਹੈ ? ਭਗਤਾਂ ਦੇ ਨਾਮ ਤੁਰੇ ਹੋਏ ਹਨ । ਸਾਡਾ ਨਾਮ ਕਿਸ ਲੈਣਾ ਹੈ ? ਇਹ ਬੇਨਤੀ ਕਰਦਿਆਂ ਹੀ ਅੱਖਾਂ ਵਿੱਚੋਂ ਤ੍ਰਪ-ਤ੍ਰਪ ਕਰਦੇ ਵੈਰਾਗ ਤੇ ਪ੍ਰੇਮ ਨਾਲ ਹੰਝੂ ਕਿਰਨ ਲੱਗ ਪਏ ।

ਪੁੱਤਰ ਨੂੰ ਹੌਂਸਲਾ ਦੇ ਕੇ ਸਮਝਾਇਆ ਕਿ ਬੇਟਾ ! ਮੈਂ ਆਪਣੇ ਪ੍ਰਣ ਨੂੰ ਨਿਭਾਉਣ ਖਾਤਰ ਜਾ ਰਿਹਾ ਹਾਂ, ਤੁਹਾਡੇ ਲਈ ਅਜੇ ਬੜੇ ਕੁਰਬਾਨੀ ਦੇ ਸਮੇਂ ਸਿੰਘ ਵਾਲੇ ਭਾਈ ਲਛਮਣ ਸਿੰਘ ਜੀ ਦੇ ਸ਼ਹੀਦੀ ਜਥੇ ਵਿਚ ਆ ਰਲੇ । ਜਦ ਸਵੇਰੇ ਛੇ ਵਜੇ ਦੇ ਕਰੀਬ ਜਥਾ ਰੇਲ ਦੀ ਲਾਇਨ ਪਾਸ ਪੁੱਜਾ, ਤਾਂ ਉਥੇ ਆਪ ਨੇ ਬੀਬੀ ਇੰਦਰ ਕੌਰ ਜੀ ਸੁਪਤਨੀ ਸ: ਲਛਮਣ ਸਿੰਘ ਸ਼ਹੀਦ ਨੂੰ ੬) ਰੁਪਏ ਨਕਦ ਤੇ ਇਕ ਸੋਨੇ ਦੀ ਮੁੰਦਰੀ ਲਾਹ ਕੇ ਦਿੱਤੀ ਤੇ ਆਖਿਆ ਕਿ ਬੀਬੀ ਜੀ, ਇਹ ਚੀਜ਼ਾਂ ਸਾਡੇ ਘਰ ਪਹੁੰਚਾ ਦੇਣੀਆਂ, ਅਸੀਂ ਤਾਂ ਹੁਣ ਗੁਰਾਂ ਦੇ ਲੇਖੇ ਹੀ ਲੱਗ ਜਾਣਾ ਹੈ । ਇਹ ਚੀਜ਼ਾਂ ਸ਼ਹੀਦੀ ਪਿੱਛੋਂ ਇਨ੍ਹਾਂ ਦੀ ਧਰਮ ਪਤਨੀ ਨੂੰ ਦੇ ਦਿੱਤੀਆਂ ਗਈਆਂ । ਜਦ ਜਥੇ 'ਤੇ ਅੰਦਰ ਜ਼ਾਲਮਾਂ ਨੇ ਗੋਲੀਆਂ ਚਲਾਉਣੀਆਂ ਸ਼ੁਰੂ ਕੀਤੀਆਂ ਤਾਂ ਆਪ ਪਰਕਰਮਾਂ ਕਰ ਰਹੇ ਸਨ ਅਤੇ ਦੱਖਣ ਦੀ ਬਾਹੀ ਵਲ ਬਾਂਹ ਖੜ੍ਹੀ ਕਰ ਕੇ ਹਿੱਕ ਨੰਗੀ ਕਰ ਦਿੱਤੀ ਕਿ ਜ਼ਾਲਮੋ ! ਲਓ ਆਪਣੀਆਂ ਗੋਲੀਆਂ ਠੰਡੀਆਂ ਕਰ ਲਓ ! ਦੁਸ਼ਟਾਂ ਨੇ ਨਿਸ਼ਾਨਾ ਬੰਨ੍ਹ ਕੇ ਬੰਦੂਕ ਮਾਰੀ । ਗੋਲੀ ਨੇ ਆਪ ਠੰਡਿਆਂ ਹੋਣ ਦੇ ਨਾਲ ਹੀ ਇਨ੍ਹਾਂ ਦੇ ਸਰੀਰ ਨੂੰ ਭੀ ਠੰਡਿਆਂ ਕਰ ਕੇ ਰੂਹ ਸੱਚ-ਖੰਡੀ ਦਰਬਾਰ ਵਿਚ ਪਹੁੰਚਾ ਦਿੱਤੀ[੧] ।

***

*੧ ਕਮੇਟੀ ਨੇ ਆਪ ਦੀ ਸੁਪਤਨੀ ਬੀਬੀ ਨਿਹਾਲ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ; ੧੭-੬-੨੧ ਤੋਂ ੩੦-੪-੩੮ ਤਕ ਜਿਸ ਦਾ ਜੋੜ ੨੮੪੩) ਰੁਪਏ ਬਣਦਾ ਹੈ ।*

# ਫ਼ਤਹਗੜ੍ਹ ਸ਼ੁਕਰਚੱਕੀਆਂ ਜ਼ਿਲ੍ਹਾ ਅੰਮ੍ਰਿਤਸਰ ਦੇ ਸ਼ਹੀਦ

## ਭਾਈ ਸੰਤਾ ਸਿੰਘ ਜੀ

ਪਿੰਡ ਫ਼ਤਹਗੜ੍ਹ ਸ਼ੁਕਰਚੱਕੀਆਂ, ਅੰਮ੍ਰਿਤਸਰ ਤੋਂ ਚੜ੍ਹਦੇ ਬੰਨੇ ਪੰਜ ਮੀਲ ਦੇ ਫ਼ਾਸਲੇ 'ਤੇ ਆਬਾਦ ਹੈ। ਇਹ ਨਗਰ ਬਹੁਤ ਪੁਰਾਣਾ ਵਸਿਆ ਹੋਇਆ ਹੈ। ਦੀਵਾਨ ਟੋਡਰ ਮੱਲ ਨੇ ਆਪਣੇ ਸਮੇਂ ਇਸ ਦੀ ਨੀਂਹ ਰੱਖੀ ਅਤੇ ਇਸ ਦਾ ਨਾਮ ਉਸ ਵੇਲੇ ਟੋਡਰ ਮੱਲ ਦਾ ਕੋਟ ਪ੍ਰਸਿੱਧ ਸੀ। ਇਕ ਵੇਰ ਇਕ ਨੰਬਰਦਾਰ ਦੀ ਹਵੇਲੀ ਵਿੱਚੋਂ ਸੇਂਘੇ ਨੇ ਜ਼ਮੀਨ ਪੁਟਾਈ ਤਾਂ ਬਹੁਤ ਪੁਰਾਣੇ ਖੰਡਰਾਤ ਨਿਕਲੇ ਸਨ, ਜੋ ਮੁੜ ਮਿੱਟੀ ਪਾ ਕੇ ਦੱਬ ਦਿੱਤੇ ਗਏ ਸਨ ਜਿਸ ਤੋਂ ਇਸ ਦੇ ਬਹੁਤ ਪੁਰਾਣੇ ਹੋਣ ਦਾ ਹੋਰ ਭੀ ਸਬੂਤ ਮਿਲਦਾ ਹੈ। 'ਗੁਰਦੁਆਰਾ ਸੰਗ੍ਰਿਹ' ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੁਦਾਲੇ ਨੂੰ ਜਾਂਦੇ ਹੋਏ ਇਥੇ ਆ ਕੇ ਇਕ ਰਾਤ ਠਹਿਰੇ ਸਨ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਥੇ ਚਾਰ ਸਰਦਾਰ (੧. ਉਪਲ, ਜੋ ਲਾਵ-ਲਦ ਗਏ ; ੨. ਲੱਲੀ ਜ਼ਿਲ੍ਹਾ ਗੁਰਦਾਸਪੁਰ ਗੁਰਾਲੇ ਲਲੀਆਂ ਦਾ ; ੩. ਮਨੇਸ, ਜ਼ਿਲ੍ਹਾ ਗੁਰਦਾਸਪੁਰ ਮਨੇਸਾਂ ਦਾ; ਅਤੇ ੪. ਮਾਨ, ਜ਼ਿਲ੍ਹਾ ਗੁਜਰਾਂਵਾਲਾ ਸ਼ੁਕਰਚੱਕ ਦਾ ਸੀ) ਆ ਕੇ ਆਬਾਦ ਹੋਏ ਅਤੇ ਜ਼ਮੀਨਾਂ ਮੱਲ ਕੇ ਭੋਂ ਕਾਠੀ ਵੰਡ ਅਨੁਸਾਰ ਵੰਡ ਲਈ। ਉਸ ਦਿਨ ਤੋਂ ਲੈ ਕੇ ਅੱਜ ਤਕ ਇਥੇ ਸੱਤ ਗੋਤਾਂ (੧. ਮਾਨ, ੨. ਮਨੇਸ, ੩. ਛੀਨੇ, ੪. ਪੁਰੇਵਾਲ ਗਿੱਲ, ੫. ਸਿਧੂ, ੬. ਲੱਲੀ ਯਾ ਲੇਲ੍ਹ, ੭. ਸਰਾ) ਆਬਾਦ ਹੋਈਆਂ ਹਨ।

ਇਸ ਪ੍ਰਸਿੱਧ ਨਗਰ ਵਿਚ ਭਾਈ ਸੰਤਾ ਦਾ ਜਨਮ ਸੰ. ੧੮੮੬ ਈ. ਵਿਚ ਭਾਈ ਮੋਹਰੇ ਦੇ ਘਰ ਹੋਇਆ। ਆਪ ਅੱਠ ਭੈਣ-ਭਰਾ ਸਨ :- ੧. ਬੀਬੀ ਨਰੈਣੀ, ੨. ਭਾਈ ਕਾਕਾ, ੩ .ਬੀਬੀ ਸੰਤੀ, ੪. ਬੀਬੀ ਦੇਵੀ, ੫. ਭਾਈ ਸੁਰਾਇਣ ਸਿੰਘ, ੬. ਭਾਈ ਸੰਤਾ ਸਿੰਘ, ੭. ਭਾਈ ਬੰਤਾ ਸਿੰਘ ਅਤੇ ੮. ਭਾਈ ਲਾਲ ਸਿੰਘ।

ਆਪ ਦਾ ਪਿਤਾ ਬਹੁਤ ਸ਼ਰੀਫ਼, ਦਿਲ ਦਾ ਗਰੀਬ ਅਤੇ ਬਿਲਕੁਲ ਹਲੀਮੜੀ ਤਬੀਅਤ ਦਾ ਮਾਲਕ ਸੀ। ਜਜਮਾਨਾਂ ਦਾ ਨਹੁੰ-ਕੰਡਾ ਲਾਹੁਣ ਦੀ ਵਿਰਤ ਕਰ ਕੇ ਡਾਹਡੇ ਸੰਜਮ ਨਾਲ ਆਪ ਨੇ ਕੁਝ ਮਾਇਆ ਇਕਠੀ ਕਰ ਕੇ ਦੁਕਾਨ ਪਾ ਲਈ। ਦੁਕਾਨ ਵਿੱਚੋਂ ਬਚਤ ਕਰ ਕੇ ਲੋਕਾਂ ਨੂੰ ਰੁਪਿਆ ਵਿਆਜ ਵਟੇ 'ਤੇ ਦੇਣਾ ਸ਼ੁਰੂ ਕਰ ਦਿੱਤਾ। ਭਾਈ ਸੰਤਾ ਸਿੰਘ ਦੇ ਜੀਵਨ ਉਤੇ ਆਪਣੇ ਪਿਤਾ ਦੇ ਚੰਗੇ ਗੁਣਾਂ ਤੇ ਨੇਕ ਸੁਭਾਂ ਦਾ ਬਹੁਤ ਡੂੰਘਾ ਪ੍ਰਭਾਵ ਸੀ। ਆਪ ਸੱਤ ਸਾਲ ਦੀ ਉਮਰ ਵਿਚ ਹੀ ਭਾਈ ਟੇਕ ਸਿੰਘ ਗ੍ਰੰਥੀ ਪਾਸੋਂ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚੰਗੀ ਪਾਠੀ ਹੋ ਗਏ। ਇਸ ਗੁਰਮੁਖ ਗ੍ਰੰਥੀ ਦੀ ਸੰਗਤ ਕਰ ਕੇ ਹੀ ਆਪ ਬਾਣੀ ਦੇ ਚੰਗੇ ਰਸੀਏ ਤੇ ਪ੍ਰੇਮੀ ਬਣ ਗਏ।

ਧਰਮਸ਼ਾਲਾ ਵਿਚ ਅੰਮ੍ਰਿਤ-ਪ੍ਰਚਾਰ ਹੋਇਆ ਤਾਂ ੧੭ ਸਾਲ ਦੀ ਉਮਰ ਵਿਚ ਆਪ ਨੇ ਸਭ ਤੋਂ ਮੋਹਰੇ ਹੋ ਕੇ ਅੰਮ੍ਰਿਤ ਛਕ ਲਿਆ ਤੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਪਹਿਲਾਂ ਤਾਂ ਪਿਤਾ ਵਾਂਗ ਹੀ ਜਜਮਾਨਾਂ ਦੀ ਵਿਰਤ ਕਰਦੇ ਰਹੇ, ਫੇਰ ਦੋ ਸਾਲ ਪਲਟਨ ਦੀ ਨੌਕਰੀ ਕੀਤੀ, ਪ੍ਰੰਤੂ ਆਪ ਦੀ ਅਜ਼ਾਦ ਤਬੀਅਤ ਨੂੰ ਨੌਕਰੀ ਮਾਫਕ ਨਾ ਆਈ ਤੇ ਨਾਮ ਕਟਾ ਕੇ ਪਿੰਡ ਹੀ ਆ ਗਏ।

ਆਪ ਦਾ ਰੰਗ ਕਾਲਾ, ਸਰੀਰ ਭਰਵਾਂ, ਖੁਲ੍ਹਾ ਗੁਰਮੁਖੀ ਦਾਹੜਾ ਹੋਇਆ ਕਰਦਾ ਸੀ। ਨਕਸ਼ ਤਿੱਖੇ ਤੇ ਬਹੁਤ ਸੁਨੱਖੇ ਸਨ, ਜਿਸ ਦੇ ਕਾਰਨ ਪੱਕਾ ਰੰਗ ਹੁੰਦਿਆਂ ਭੀ ਆਪ ਬੜੇ ਖ਼ੂਬਸੂਰਤ ਦਰਸ਼ਨੀ ਜਵਾਨ ਲੱਗਿਆ ਕਰਦੇ ਸਨ। ਆਪ ਦਾ ਚਾਲ-ਚਲਨ ਬਹੁਤ ਉੱਚਾ ਤੇ ਸੁੱਚਾ ਸੀ। ਸੁੱਭਾ ਦੇ ਮਨਚਲੇ ਤੇ ਦਿਲ ਦੇ ਬਹੁਤ ਦਲੇਰ ਸਨ। ਕਿਸੇ ਗੱਲ ਦਾ ਭੀ ਕਦੀ ਦਿਲ ਵਿਚ ਖ਼ੌਫ਼ ਨਹੀ ਆਂਦਾ ਸੀ। ਜਦ ਸਰਕਾਰੀ ਚਾਟੜਿਆਂ ਨੇ ਸਿਪਾਹੀਆਂ ਨਾਲ ਕਿਸੇ ਸਮੇਂ ਨਗਰ ਵਿਚ ਆ ਕੇ ਨਾਜਾਇਜ਼ ਕਾਰਵਾਈ ਕਰਨੀ ਤਾਂ ਆਪ ਨੇ ਹਿਕ 'ਤੇ ਹੱਥ ਮਾਰ ਕੇ ਮਰਦਾਂ ਵਾਂਗ ਡਟ ਕੇ ਉਸ ਦੀ ਮੁਖ਼ਾਲਫ਼ਤ ਕਰਨੀ। ਸਰਕਾਰੀ ਕਰਮਚਾਰੀਆਂ ਨੇ ਆਪ ਨਾਲ ਇਨ੍ਹਾਂ ਗੱਲਾਂ ਤੋਂ ਅਦਾਵਤ ਰੱਖਣੀ ਸ਼ੁਰੂ ਕਰ ਦਿੱਤੀ ਤੇ ਆਪ ਦੀ ਇਸ ਦਲੇਰੀ ਅਤੇ ਅਣਖ ਨੂੰ ਦਬਾਉਣ ਲਈ ਦਸ ਨੰਬਰ ਵਿਚ ਰੱਖੇ ਜਾਣ ਲਈ ਆਪ ਦੇ ਬਰਖ਼ਿਲਾਫ ਰਿਪਰੋਟ ਕਰ ਦਿੱਤੀ। ਪ੍ਰੰਤੂ ਪਿੰਡ ਦੇ ਸਾਰੇ ਲੋਕੀ ਆਪ ਦੀ ਦਲੇਰੀ , ਨਿਰਭੈਤਾ ਤੇ ਸਚਿਆਈ ਨੂੰ ਵੇਖ ਕੇ ਆਪ ਦੇ ਹਾਮੀ ਸਨ, ਜਿਸ ਦੇ ਕਾਰਨ ਸਰਕਾਰੀ ਅਫਸਰਾਂ ਦੇ ਸਾਰਾ ਟਿੱਲ ਲਾਉਣ 'ਤੇ ਭੀ ਆਪ ਦੀ ਜ਼ਮਾਨਤ ਹੋ ਗਈ।

ਜੰਡਿਆਲੇ ਗੁਰੂ ਕੇ ਵਿਆਹ ਹੋ ਗਿਆ। ਆਪ ਦੇ ਘਰ ਇਕ ਲੜਕਾ ਹੋ ਕੇ ਗੁਜ਼ਰ ਗਿਆ ਤੇ ਥੋੜ੍ਹੇ ਚਿਰ ਪਿੱਛੋਂ ਸਿੰਘਣੀ ਭੀ ਪੂਰੀ ਹੋ ਗਈ। ਅਕਾਲੀ ਲਹਿਰ ਚੱਲੀ ਤਾਂ ਆਪ ਅਕਾਲੀ ਸਜ ਗਏ। ਦੀਵਾਨਾਂ ਵਿਚ ਗੂੰਜਵੀਂ ਆਵਾਜ਼ ਨਾਲ ਸ਼ਬਦ ਪੜ੍ਹਨੇ ਅਤੇ ਬੜੀ ਮਟਕ ਨਾਲ ਢੋਲਕੀ ਵਜਾਉਣੀ ਤੇ ਵੇਖਣ ਵਾਲਿਆਂ

ਨੇ ਦੰਗ ਰਹਿ ਜਾਇਆ ਕਰਨਾ। ਗੁਰਦੁਆਰੇ ਵਿਚ ਗੁਰ-ਬਿਲਾਸ ਛੇਵੀਂ ਪਾਤਸ਼ਾਹੀ ਦੀ ਕਥਾ ਕਰਿਆ ਕਰਦੇ ਸਨ। ਗਰਮੀਆਂ ਨੂੰ ਰੁੱਖਾਂ ਥੱਲੇ ਜਦ ਪਿੰਡ ਦੇ ਲੋਕਾਂ ਨੇ ਵਿਹਲੇ ਹੋ ਕੇ ਬੈਠਣਾ ਤਾਂ ਹੇਕ ਲਾ ਕੇ ਹਰਾ ਨਾਲ ਬੰਦਾ ਸਿੰਘ ਬਹਾਦਰ ਸੁਣਾਇਆ ਕਰਨਾ।

## ਚੇਲੇ ਵਾਲੇ ਜਾ ਕੇ ਵਸਣਾ

ਇਨ੍ਹਾਂ ਦਿਨਾਂ ਵਿਚ ਹੀ ਆਪ ਦਾ ਭਰਾ ਭਾਈ ਲਾਲ ਸਿੰਘ ਘਰੋਂ ਗੁੱਸੇ-ਰਾਜ਼ੀ ਹੋ ਕੇ ਨਜ਼ਾਮਪੁਰ ਚੇਲੇ ਵਾਲੇ, ਜ਼ਿਲ੍ਹਾ ਸ਼ੇਖੂਪੁਰਾ ਵਿਚ ਚਲਾ ਗਿਆ।ਆਪ ਉਥੋਂ ਮੋੜਨ ਲਈ ਆਪਣੇ ਨਗਰੋਂ ਗਏ, ਪ੍ਰੰਤੂ ਅੰਨ-ਜਲ ਦੀ ਖੇਡ ਬਿਅੰਤ ਹੈ ਕਿ ਉਥੇ ਪੁੱਜਦਿਆਂ ਹੀ ਲੋਕਾਂ ਨੇ ਆਪ ਦੀ ਚੰਗੀ ਰਹਿਣੀ-ਬਹਿਣੀ ਵੇਖ ਕੇ ਖਿੱਚ ਕੀਤੀ ਤੇ ਆਪ ਉਨ੍ਹਾਂ ਦੀ ਪ੍ਰੇਰਨਾ ਨਾਲ ਉਥੇ ਹੀ ਭਰਾ ਦੇ ਨਾਲ ਟਿਕ ਗਏ।

ਇਥੇ ਆਪ ਦੋ ਸਾਲ ਵਾਹਵਾ ਹਕੀਮੀ ਦਾ ਕੰਮ ਕਰਦੇ ਰਹੇ। ਜੇ ਕਿਸੇ ਨੇ ਕਦੇ ਰਾਤ ਨੂੰ ਭੀ ਆ ਆਵਾਜ਼ ਮਾਰੀ, ਤਾਂ ਝੱਟ ਬਿਨਾਂ ਕਿਸੇ ਹੀਲ-ਹੁੱਜਤ ਦੇ ਉਸ ਦਾ ਬਿਮਾਰ ਵੇਖਣ ਲਈ ਉਠ ਭੱਜਦੇ ਸਨ। ਗ਼ਰੀਬਾਂ ਦਾ ਦਾ ਇਲਾਜ ਬੜੀ ਮਿਹਨਤ ਤੇ ਦਿਲਚਸਪੀ ਨਾਲ ਮੁਫ਼ਤ ਕਰਿਆ ਕਰਦੇ ਸਨ। ਇਸੇ ਕਾਰਨ ਕਰਕੇ ਇਸ ਨਗਰ ਵਿਚ ਜਿਥੇ ਆਪ ਦੀ ਮਾਣ-ਵਡਿਆਈ ਹੁੰਦੀ ਸੀ, ਉਸ ਦੇ ਨਾਲ ਹੀ ਆਪ ਧਾਰਮਕ ਕੰਮਾਂ ਵਿਚ ਭੀ ਮੋਹਰੀਆਂ ਵਿਚ ਸੱਦੇ ਜਾਂਦੇ ਸਨ। ਆਪਣਾ ਨੁਕਸਾਨ ਕਰ ਕੇ ਭੀ ਦੂਜੇ ਦਾ ਕੰਮ ਸੁਆਰ ਕੇ ਆਪ ਬਹੁਤ ਖ਼ੁਸ਼ ਹੋਇਆ ਕਰਦੇ ਸਨ। ਫੋੜਾ ਚੀਰਨ ਫਾੜਨ ਨੂੰ ਜੱਰਾਹੀ ਦੇ ਕੰਮ ਵਿਚ ਬੜੇ ਲਾਇਕ ਸਨ। ਇਥੇ ਆ ਕੇ ਆਪ ਦੀ ਵਧੇਰੇ ਰੁਚੀ ਧਾਰਮਿਕ ਪੁਸਤਕਾਂ ਪੜ੍ਹਨ ਵੱਲ ਹੋ ਗਈ। ਹਰ ਰੋਜ਼ ਸੰਗਤਾਂ ਨੂੰ ਇਕੱਠਿਆਂ ਕਰ ਕੇ ਬੰਦਾ ਸਿੰਘ ਬਹਾਦਰ ਤੇ ਹੋਰ ਸ਼ਹੀਦੀਆਂ ਸੁਰੀਲੀ ਹੇਕ ਲਾ ਕੇ ਜ਼ੋਸ਼ੀਲੇ ਢੰਗ ਨਾਲ ਸੁਣਾਇਆ ਕਰਨੀਆਂ। ਆਮ ਲੋਕਾਂ ਵਿਚ ਆਪ ਦਾ ਬੜਾ ਇਤਬਾਰ ਸੀ ਅਤੇ ਚੰਗੇ ਸੁਚੱਜੇ ਜੀਵਨ ਦਾ ਹਰ ਇਕ ਉਤੇ ਸੋਹਣਾ ਡੂੰਘਾ ਪ੍ਰਭਾਵ ਸੀ। ਗਲ ਵਿਚ ਮਾਲਾ ਤੇ ਹੱਥ ਵਿਚ ਟਕੂਆ ਰੱਖਿਆ ਕਰਦੇ ਸਨ। ਮਨ ਦੀ ਨਿਡਰਤਾ ਸਾਰੀ ਉਮਰ ਕਾਇਮ ਰਹੀ, ਪਰ ਅਖੀਰਲੀ ਉਮਰੇ ਤਬੀਅਤ ਵਿਚ ਕੁਝ ਨਰਮੀ ਆ ਗਈ ਸੀ।

ਆਪ ਨੇ ਭੀ ਸ਼ਹੀਦੀ ਜਥੇ ਨਾਲ ਜਾਣ ਲਈ ਆਪਣਾ ਨਾਮ ਲਿਖਾਇਆ ਹੋਇਆ ਸੀ। ਤੁਰਨ ਲੱਗੇ ਤਾਂ ਆਪਣੇ ਭਰਾ ਨੂੰ ਆਖਣ ਲੱਗੇ ਕਿ ਦੁੱਧ ਗਰਮ ਹੋ ਗਿਆ ਹੈ ਤਾਂ ਲਿਆ ਛਕੀਏ। ਉਸ ਨੇ ਅੱਗੋਂ ਉੱਤਰ ਦਿਤਾ ਕਿ ਰਾਤੀ ਦੁੱਧ ਪੀ ਕੇ ਪੈਂਡੇ ਨਹੀਂ ਪਈਦਾ, ਔਗੁਣ ਹੁੰਦਾ ਹੈ। ਇਨ੍ਹਾਂ ਨੇ ਅੱਗੋਂ ਉੱਤਰ ਦਿੱਤਾ ਕਿ

ਭਲਿਆ ਲੋਕਾ ! ਕੀ ਪਿਆ ਭੋਲੀਆਂ ਗਲਾਂ ਕਰਨਾ ਏ? ਔਗੁਣ ਕਾਹਦਾ ਹੁੰਦਾ ਹੈ ? ਸ਼ਹੀਦੀ ਸਮੇਂ ਤਾਂ ਸਗੋਂ ਜਰੂਰ ਦੁੱਧ ਪੀਣਾ ਚਾਹੀਦਾ ਹੈ। ਅਸੀਂ ਕੋਈ ਮਾੜੇ ਕੰਮ ਚੱਲੇ ਹਾਂ ਜੋ ਔਗੁਣ ਹੋਵੇਗਾ ? ਸ਼ਹੀਦਾਂ ਨੂੰ ਤਾਂ ਪਿੱਛੋਂ ਭੀ ਸਗੋਂ ਦੁੱਧ ਹੀ ਚੜ੍ਹਦਾ ਹੈ ! ਏਨੀ ਗੱਲ ਆਖ ਕੇ ਦੁੱਧ ਦਾ ਛੰਨਾ ਭਰ ਕੇ ਸ਼ੱਕਰ ਖੋਰ ਕੇ ਪੀ ਲਿਆ ਅਤੇ ਜਥੇ ਦੇ ਸਿੰਘਾਂ ਨਾਲ ਛਿਆਸੀ ਸੂਰਬੀਰਾਂ ਵਿੱਚੋਂ ਇਕ ਸਨ, ਜਿਨ੍ਹਾਂ ਨੇ ਪਵਿੱਤਰ ਸ੍ਰੀ ਜਨਮ ਅਸਥਾਨ ਦੇ ਅੰਦਰ ਜ਼ਾਲਮਾਂ ਦੀਆਂ ਗੋਲੀਆਂ ਨੂੰ ਆਪਣਿਆਂ ਸੀਨਿਆਂ ਵਿਚ ਠੰਡਾ ਕੀਤਾ ਅਤੇ ਆਪਣੀਆਂ ਕੀਮਤੀ ਜਾਨਾਂ ਕੁਰਬਾਨ ਕਰ ਕੇ ਗੁਰਦੁਆਰੇ ਨੂੰ ਪਾਪੀਆਂ ਪਾਸੋਂ ਆਜ਼ਾਦ ਕਰਾਇਆ।

***

# ਬਹੋੜੂ ਚੱਕ ਨੰ: ੧੪
# ਜ਼ਿਲ੍ਹਾ ਸ਼ੇਖ਼ੂਪਰੇ ਦੇ ਸ਼ਹੀਦ

## ਭਾਈ ਈਸ਼ਰ ਸਿੰਘ ਜੀ ਗ੍ਰੰਥੀ

ਆਪ ਦਾ ਜਨਮ ਸੰ:੧੯੩੯ ਬਿ: ਵਿਚ ਬਹੋੜੂ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਮਾਤਾ ਨਿਹਾਲ ਕੌਰ ਦੀ ਕੁੱਖੋਂ ਭਾਈ ਅਤਰ ਸਿੰਘ ਦੇ ਘਰ ਹੋਇਆ। ਆਪ ਤੋਂ ਛੋਟੀ ਇਕ ਭੈਣ ਸੰਤ ਕੌਰ ਸੀ। ਆਪ ਦੇ ਪਿਤਾ ਨੇ ਛੋਟੀ ਉਮਰੇ ਹੀ ਪੜ੍ਹਨੇ ਪਾ ਦਿੱਤਾ। ਅਜੇ ਆਪ ਨੇ ਪੜ੍ਹਾਈ ਆਰੰਭ ਹੀ ਕੀਤੀ ਸੀ, ਜੁ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ। ਆਪ ਦੀ ਪਹਿਲੀ ਸ਼ਾਦੀ ਹੋਈ ਤੇ ਸਿੰਘਣੀ ੧੦ ਸਾਲ ਪਿੱਛੋਂ ਚੜ੍ਹਾਈ ਕਰ ਗਈ। ਫੇਰ ਦੂਜੀ ਸ਼ਾਦੀ ਨਨਹੇੜਾ ਜ਼ਿਲ੍ਹਾ ਅੰਬਾਲਾ ਵਿਚ ਭਾਈ ਵਰਿਆਮ ਸਿੰਘ ਦੀ ਸਪੁੱਤਰੀ ਬੀਬੀ ਨੰਦ ਕੌਰ ਨਾਲ ਹੋ ਗਈ। ਇਸ ਦੀ ਕੁੱਖੋਂ ਕਾਕੇ ਪਿਆਰਾ ਸਿੰਘ ਦਾ ਜਨਮ ਹੋਇਆ। ਇਨ੍ਹਾਂ ਦੀ ਸ਼ਹੀਦੀ ਸਮੇਂ ਇਹ ਬੱਚਾ ਮਸਾਂ ਸਵਾ ਕੁ ਮਹੀਨੇ ਦਾ ਸੀ।

ਆਪ ਪਹਿਲਾਂ ਵਾਹੀ ਕਰਦੇ ਰਹੇ। ੨੮ ਕੁ ਸਾਲ ਦੀ ਉਮਰ ਵਿਚ ਆਪ ਦਾ ਮੇਲ-ਗੇਲ ਭਾਈ ਅਮਰ ਸਿੰਘ ਜੀ ਸੁਪ੍ਰਿੰਟੈਂਡੈਂਟ ਖਾ: ਪ੍ਰ: ਵਿਦਿਆਲਾ ਸ੍ਰੀ ਤਰਨ ਤਾਰਨ ਨਾਲ ਹੋ ਗਿਆ। ਉਨ੍ਹਾਂ ਦੀ ਪ੍ਰੇਰਨਾ ਨਾਲ ਸੰ: ੧੯੦੭ ਈ: ਵਿਚ ਖਾ: ਪ੍ਰ: ਵਿਦਿਆਲਾ ਵਿਚ ਧਾਰਮਿਕ ਪੜ੍ਹਾਈ ਕਰਨ ਲਈ ਦਾਖ਼ਲ ਹੋ ਗਏ। ਇਥੇ ਅਟੇ-ਸਟੇ ਚਾਰ ਕੁ ਸਾਲ ਬੜੀ ਮਿਹਨਤ ਤੇ ਲਗਨ ਨਾਲ ਧਾਰਮਿਕ ਪੜ੍ਹਾਈ ਕੀਤੀ। ਪੜ੍ਹਾਈ ਨਾਲੋਂ ਇਨ੍ਹਾਂ ਦਾ ਧਿਆਨ ਸੇਵਾ ਵੱਲ ਵਧੇਰੇ ਰਹਿੰਦਾ ਸੀ। ਆਪ ਰਹਿਤ-ਬਹਿਤ ਵਿਚ ਚੰਗੇ ਪਰਪਕ ਸਨ। ਗੁਰਬਾਣੀ ਨਾਲ ਭੀ ਬੜਾ ਪਿਆਰ ਹੁੰਦਾ ਸੀ। ਆਪ ਸੱਚੇ ਅਰਥਾਂ ਵਿਚ ਗੁਰਸਿੱਖੀ ਦੇ ਆਸ਼ਕ ਸਨ। ਇਸ ਆਸ਼ਰਮ ਵਾਸਤੇ ਬੜੀ ਕੋਸ਼ਿਸ਼ ਨਾਲ ਉਗਰਾਹੀ ਕਰਦੇ ਰਹੇ। ਆਪ ਜਿਥੇ ਮਿੱਠੇ ਕੀਰਤਨੀਏ ਸਨ, ਉਸ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੀ ਚੰਗੇ ਅਰਥ ਕਰ ਲੈਂਦੇ ਸਨ।

ਆਸ਼ਰਮ ਵਿੱਚੋਂ ਪੜ੍ਹਾਈ ਖ਼ਤਮ ਕਰ ਕੇ ਆਪ ਚੱਕ ਨੰ: ੨੧ ਜੜ੍ਹਾਂ ਵਾਲੇ ਦੇ ਇਲਾਕੇ ਵਿਚ ਲੜਕਿਆਂ ਨੂੰ ਗੁਰਮੁਖੀ ਪੜ੍ਹਾਉਂਦੇ ਰਹੇ। ਇਲਾਕੇ ਵਿਚ ਫਿਰ ਤੁਰ ਕੇ ਧਾਰਮਿਕ ਪ੍ਰਚਾਰ ਕਰਨਾ। ਚਾਰ ਸਾਲ ਪਿੱਛੋਂ ਇਥੋਂ ਛੱਡ ਕੇ ਆਪ ਸ਼ਹੀਦਾਂ ਦੀ ਨਗਰੀ ਝੁਬਾਲ ਜ਼ਿਲ੍ਹਾ ਅੰਮ੍ਰਿਤਸਰ ਵਿਚ ਚਲੇ ਗਏ। ਇਥੇ ਭੀ ਆਪ ਇਕ ਸਾਲ ਲੜਕਿਆਂ ਨੂੰ ਗੁਰਮੁਖੀ ਪੜ੍ਹਾਉਂਦੇ ਰਹੇ । ਇਸ ਦੇ ਨਾਲ ਹੀ ਗੁਰਮੁਤ ਦੇ ਉਤਮ ਖਿਆਲਾਂ ਦਾ ਪ੍ਰਚਾਰ ਜਾਰੀ ਰੱਖਿਆ। ਅਕਾਲ ਪੁਰਖ ਦੇ ਭਾਣੇ ਅੰਦਰ ਆਪ ਦੀ ਅਰਧੰਗੀ ਇਥੇ ਹੀ ਅਕਾਲ ਚਲਾਣਾ ਕਰ ਗਈ। ਆਪ ਦਾ ਮਨ ਉਪਰਾਮ ਹੋ ਗਿਆ ਤੇ ਆਪ ਟੁੱਟੀ ਗੰਢੌਣ ਤੇ ਭਗੌੜਿਆਂ ਤੋਂ ਮੁਕਤੇ ਬਣਾਉਣ ਵਾਲੀ ਮਾਤਾ ਭਾਗੋ ਦੇ ਨਗਰ ਨੂੰ ਛੱਡ ਕੇ ਚਲੇ ਆਏ।

## ਨਿਰੋਲ ਧਰਮ ਪ੍ਰਚਾਰ ਕਰਨਾ

ਇਥੇ ਲੜਕੇ ਪੜ੍ਹਾਉਂਦਿਆਂ ੨ ਆਪ ਦਾ ਵਧੇਰੇ ਝੁਕਾਅ ਧਾਰਮਿਕ ਪ੍ਰਚਾਰ ਵੱਲ ਹੋ ਗਿਆ ਸੀ। ਝਬਾਲੋਂ ਸਕੂਲ ਦਾ ਕੰਮ ਛੱਡ ਕੇ ਆਪ ਜ਼ਿਲ੍ਹਾ ਅੰਬਾਲਾ ਵਿਚ ਧਰਮ ਪ੍ਰਚਾਰ ਕਰਦੇ ਰਹੇ। ਆਪ ਸ਼ੁਧੀ ਦੇ ਪੱਕੇ ਹਾਮੀ ਸਨ। ਅਮਲੀ ਤੌਰ 'ਤੇ ਇਸ ਗੱਲ ਦਾ ਪ੍ਰਚਾਰ ਕਰਨ ਤੋਂ ਪਹਿਲਾਂ ਆਪ ਨੇ ਜ਼ਾਤ-ਪਾਤ ਤੋੜ ਕੇ ਸ਼ਾਦੀ ਕੀਤੀ ਸੀ। ਇਥੋਂ ਛੱਡ ਕੇ ਫੇਰ ਆਪ ਜੜ੍ਹਾਂ ਵਾਲੇ ਦੇ ਇਲਾਕੇ ਵਿਚ ਆ ਗਏ ਅਤੇ ਆਪਣੀ ਧਾਰਮਿਕ ਸਕੀਮ ਨੂੰ ਬਕਾਇਦਾ ਜਾਰੀ ਰੱਖਿਆ।

ਸੰਗਤਾਂ ਦੀ ਪ੍ਰੇਰਨਾ ਕਰਕੇ ਆਪ ਨੇ ਗੁਰਮਤਿ ਪ੍ਰਚਾਰ ਨਾਲ ਧਾਰਮਿਕ ਵਿਦਿਆ ਦਾ ਦਾ ਪ੍ਰਵਾਹ ਚਲਾਉਣਾ ਸ਼ੁਰੂ ਕਰ ਦਿੱਤਾ। ਆਪ ਦੇ ਨਗਰ ਨਿਵਾਸੀ ਆਪ ਨੂੰ ਖਿੱਚ ਕਰ ਕੇ ਬਹੋੜੂ ਚੱਕ ਨੰ:੧੪ ਵਿਚ ਹੀ ਲੈ ਗਏ। ਇਥੇ ਆਪ ਨੇ ਰੋਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਤੇ ਕੀਰਤਨ ਕਰਨਾ। ਸਭ ਨਿੱਕਿਆਂ ਵੱਡਿਆਂ ਨੂੰ ਗੁਰਮੁਖੀ ਪੜ੍ਹਾਉਣੀ। ਦਿਨੇ ਛੋਟੇ ਲੜਕਿਆਂ ਨੇ ਪੜ੍ਹਨਾ ਅਤੇ ਰਾਤ ਨੂੰ ਵਡੇਰੀ ਉਮਰ ਦੇ ਸਿੰਘਾਂ ਦੀ ਪੜ੍ਹਾਈ ਸ਼ੁਰੂ ਰੱਖਣੀ।

ਤੀਹ-ਪੈਂਤੀ ਬੰਦੇ ਗੁਰਮੁਖੀ ਪੜ੍ਹਦੇ ਸਨ, ਪਰ ਤਨਖਾਹ ਦਾ ਇਕ ਧੇਲਾ ਭੀ ਅੰਗੀਕਾਰ ਨਹੀਂ ਕੀਤਾ ਸੀ। ਰੋਟੀਂ ਘਰੋਂ ਖਾਣੀ ਅਤੇ ਸਕੂਲ ਦੇ ਹੋਰ ਜ਼ਰੂਰੀ ਖ਼ਰਚ ਪਾਠਾਂ ਦੀ ਆਈ ਮਾਇਆ ਨਾਲ ਤੋਰਨੇ ਅਤੇ ਅੱਠੇ ਪਹਿਰ ਡੇਰਾ ਗੁਰਦੁਆਰੇ ਵਿਚ ਹੀ ਰੱਖਣਾ। ਆਪ ਗੁਰਮਤਿ ਅਸੂਲਾਂ ਵਿਚ ਏਨੇ ਪੱਕੇ ਸਨ ਕਿ ਗੁਰਦੁਆਰੇ ਵਿਚ ਦਾਹੜੀ ਮੁੰਨੇ, ਚੋਰ, ਨੜੀਮਾਰ ਅਤੇ ਸ਼ਰਾਬੀ ਨੂੰ ਕਦੇ ਵੜਨ ਨਹੀਂ ਦਿਆ ਕਰਦੇ ਸਨ। ਪੁਲਸੀ ਅਫਸਰਾਂ ਦਾ ਕਦੇ ਗੁਰਦੁਆਰੇ ਵਿਚ ਉਤਾਰਾ ਨਾ ਹੋਣ ਦੇਣਾ। ਇਕ ਵੇਰ ਜ਼ਿਲ੍ਹੇਦਾਰ ਹੁੱਕਾ ਲੈ ਕੇ ਗੁਰਦੁਆਰੇ ਦੇ ਹਾਤੇ ਵਿਚ ਆ ਵੜਿਆ ਤਾਂ ਇਨ੍ਹਾਂ

ਨੇ ਇਸ ਗੱਲੋਂ ਉਸ ਨੂੰ ਰੋਕਿਆ, ਪਰ ਸਰਕਾਰੀ ਪੁਲਸੀਏ ਉਸ ਦੀ ਹਮਾਇਤ ਕਰਨ ਲੱਗ ਪਏ। ਆਪ ਨੇ ਨਿਰਭੈ ਹੋ ਕੇ ਉਸ ਨੂੰ ਗੁਰਦੁਆਰੇ ਵਿੱਚੋਂ ਬਾਹਰ ਕੱਢ ਕੇ ਹੀ ਦਮ ਲਿਆ।

ਆਪ ਦਾ ਕੱਦ ਲੰਮਾ, ਸਰੀਰ ਦਰਮਿਆਨਾ, ਰੰਗ ਗੋਰਾ ਸੁਭਾਅ ਬੜਾ ਗੰਭੀਰ ਸੀ। ਵੇਖਣ ਵਾਲੇ ਨੂੰ ਮਾਨੋ ਸੰਤ ਸਰੂਪ ਹੀ ਲੱਗਿਆ ਕਰਦੇ ਸਨ। ਜਦ ਗੁਰਦੁਆਰਾ ਲਹਿਰ ਚੱਲੀ ਤਾਂ ਆਪ ਇਸ ਦੇ ਮੋਹਰਲੀਆਂ ਵਿਚ ਪ੍ਰਚਾਰ ਕਰਿਆ ਕਰਦੇ ਸਨ। ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਕੰਧ ਢੱਠਣ ਅਤੇ ਮਾਰਸ਼ਲ ਦੇ ਜੁਲਮਾਂ ਦੇ ਕਾਰਨ ਆਪ ਦਾ ਮਨ ਕੌਮੀ ਭਲਾਈ ਵਲ ਬਹੁਤ ਪ੍ਰੇਰਿਆ ਗਿਆ ਸੀ। ਜਦ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੇ ਸੁਧਾਰ ਦਾ ਕੰਮ ਸ਼ੁਰੂ ਹੋਇਆ ਤਾਂ ਆਪ ਦੇ ਦਿਲ ਵਿਚ ਬੜਾ ਭਾਰਾ ਜੋਸ਼ ਸੀ। ਨਗਰ ਵਿਚ ਪ੍ਰੇਰਨਾ ਕੀਤੀ ਤਾਂ ਕਈਆਂ ਸਿੰਘਾਂ ਨੇ ਨਾਮ ਲਿਖਾ ਦਿੱਤੇ, ਪਰ ਜਿਸ ਦਿਨ ਜਥੇ ਨਾਲ ਤੁਰਨ ਦਾ ਸਮਾਂ ਆਇਆ ਅਤੇ ਸਭ ਨੂੰ ਸ਼ਾਂਤਮਈ ਰਹਿਣ ਦਾ ਉਪਦੇਸ਼ ਦਿੱਤਾ ਤਾਂ ਇਸ ਨਗਰ ਦੇ ਬਾਕੀ ਸੱਜਣ ਇਸ ਅਸੂਲ ਦੇ ਉਲਟ ਸਨ। ਉਹ ਆਖਦੇ ਸਨ ਕਿ ਸ਼ਾਂਤਮਈ ਸਰਕਾਰ ਦੇ ਨਾਲ ਹੈ, ਸਾਧਾਂ ਨਾਲ ਨਹੀਂ। ਸੋ ਉਹ ਪਿੰਡ ਦੇ ਸੱਜਣ ਇਨ੍ਹਾਂ ਨਾਲ ਨ ਤੁਰੇ। ਆਪ ਭਾਈ ਗੋਪਾਲ ਸਿੰਘ ਅਤੇ ਭਾਈ ਮੋਤਾ ਸਿੰਘ ਜੀ ਨੂੰ ਨਾਲ ਲੈ ਕੇ ਨਿਜ਼ਾਮਪੁਰੇ ਦੇਵਾ ਸਿੰਘ ਵਾਲੇ ਪੁੱਜ ਗਏ, ਕਿਉਂਕਿ ਇਥੇ ਹੀ ਲਛਮਣ ਸਿੰਘ ਧਾਰੋਵਾਲੀ ਨੇ ਸਭ ਸਿੰਘਾਂ ਨੂੰ ਇਕੱਠਿਆਂ ਰਹਿਣ ਦਾ ਹੁਕਮ ਦਿੱਤਾ ਹੋਇਆ ਸੀ। ੯ ਫੱਗਣ ਨੂੰ ਦੇਵਾ ਸਿੰਘ ਵਾਲੇ ਤੋਂ ਤੁਰਨ ਸਮੇਂ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ 'ਤੇ ਸਜੇ ਹੋਏ ਸਨ। ਆਪ ਨੇ ਹੀ ਵਾਕ ਲਿਆ ਤਾਂ ਉਹੋ ਸ਼ਬਦ ਆਇਆ ਜੋ ਧਾਰੋਵਾਲੀ ਤੋਂ ਜਥੇ ਦੇ ਤੁਰਨ ਸਮੇਂ ਆਇਆ ਸੀ।

ਭਾਈ ਲਛਮਣ ਸਿੰਘ ਜੀ ਧਾਰੋਵਾਲੀ ਨੇ ਅਰਦਾਸਾ ਸੋਧਿਆ। ਇਸ ਦੇ ਉਪਰੰਤ ਇਥੋ ਜਥੇ ਦੇ ਨਾਲ ਜਾ ਕੇ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਆਪਾ ਵਾਰ ਕੇ ਸ਼ਹੀਦੀਆਂ ਪ੍ਰਾਪਤ ਕਰ ਗਏ।

# ਭਾਈ ਗੋਪਾਲ ਸਿੰਘ ਜੀ

ਆਪ ਦਾ ਜਨਮ ੨੨ ਸਾਵਣ ਸੰ: ੧੯੫੩ ਬਿ: ਨੂੰ ਮਾਤਾ ਆਤੋ ਦੀ ਕੁੱਖੋਂ ਭਾਈ ਹੁਕਮ ਸਿੰਘ ਦੇ ਘਰ ਪਿੰਡ ਬਹੋੜੂ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਹੋਇਆ। ਆਪ ਛੇ ਭੈਣ ਭਰਾ ਸਨ:-੧. ਭਾਈ ਹਰੀ ਸਿੰਘ,੨. ਭਾਈ ਗੋਪਾਲ ਸਿੰਘ, ੩. ਭਾਈ ਦਿਆਲ ਸਿੰਘ, ੪. ਭਾਈ ਨਿਹਾਲ ਸਿੰਘ, ੫. ਬੀਬੀ ਵੀਰੋ, ੬. ਭਾਈ ਸੋਹਣ ਸਿੰਘ। ਆਪ ਨਿੱਕੇ ਹੁੰਦੇ ਵਾਹੀ-ਜੋਤੀ ਦਾ ਕਾਰ-ਵਿਹਾਰ ਕਰਦਿਆਂ-ਕਰਾਉਂਦਿਆਂ

ਹੀ ਗੁਰਦੁਆਰੇ ਵਿੱਚੋਂ ਮਾਮੂਲੀ ਗੁਰਮੁਖੀ ਪੜ੍ਹ ਗਏ। ਆਪ ਨੇ ਬੜੀ ਖਿੱਚ ਤੇ ਚੱਾ ਨਾਲ ਗੁਰਦੁਆਰੇ ਸ਼ਬਦ ਪੜ੍ਹਨੇ ਤੇ ਸੁਣਨੇ। ਪੱਖਾ ਝੱਲਣ ਤੇ ਜੋੜੇ ਝਾੜਨ ਦੀ ਦਿਲੀ ਪ੍ਰੇਮ ਨਾਲ ਸੇਵਾ ਕਰਨੀ।

ਆਪ ਦੇ ਚਿਹਨ-ਚੱਕਰ ਤੇ ਸੁਭੱਾ ਬਿਲਕੁਲ ਸਾਂਈਂ ਲੋਕਾਂ ਵਰਗਾ ਬੀਬਾ ਰਾਣਾ ਸੀ। ਵਾਹੀ ਦੇ ਕਾਰ-ਵਿਹਾਰ ਵਿੱਚੋਂ ਲੰਮੀ ਖਟੀ ਹੁੰਦੀ ਨ ਤੱਕ ਕੇ ਆਪ ਨੇ ਪਲਟਨ ਦੀ ਨੌਕਰੀ ਕਰ ਲਈ। ਇਸ ਸਮੇਂ ਆਪ ਦੀ ਮੰਗਣੀ ਤਲਵੰਡੀ ਵਿਚ ਹੋ ਚੁੱਕੀ ਸੀ। ਦੋ ਸਾਲ ਪਲਟਨ ਦੀ ਨੌਕਰੀ ਕਰਨ ਪਿੱਛੋਂ ਆਪ ਜਰਮਨ ਦੀ ੧੯੧੪ ਵਾਲੀ ਲੜਾਈ ਵਿਚ ਸ਼ਾਮਲ ਹੋਣ ਲਈ ਚਲੇ ਗਏ, ਜਿਥੋਂ ਆਪ ਦੇ ਸੱਜੇ ਪੱਟ ਵਿਚ ਗੋਲੀ ਵੱਜੀ ਤੇ ਸੱਜਾ ਅੰਗੂਠਾ ਭੀ ਗੋਲੀ ਨਾਲ ਉੱਡ ਗਿਆ। ਆਪ ਸੀਖ ਰਜਾ ਆ ਗਏ। ਭਾਈ ਈਸ਼ਰ ਸਿੰਘ ਸ਼ਹੀਦ ਨਾਲ ਦੀਵਾਨਾਂ 'ਤੇ ਜਾ ਕੇ ਸੰਗਤਾਂ ਦੀ ਬੜੀ ਲਗਨ ਨਾਲ ਸੇਵਾ ਕਰਿਆ ਕਰਦੇ ਸਨ। ਅਜੇ ਆਪ ਨੂੰ ਪਿੰਡ ਆਇਆਂ ਮਸਾਂ ਸੱਤ ਕੁ ਮਹੀਨੇ ਹੋਏ ਸਨ ਜੁ ਧਰਮ ਦੀ ਸ਼ਮ੍ਹਾਂ ਤੋ ਕੁਰਬਾਨ ਹੋਣ ਲਈ ਆਪ ਦੇ ਨਗਰੋਂ ਦੋ ਸੂਰਬੀਰਾਂ ਨੇ ਸ਼ਹੀਦੀ ਲਈ ਤਿਆਰੀਆਂ ਕਰ ਲਈਆਂ। ਉਨ੍ਹਾਂ ਵਿੱਚੋਂ ਤੀਜੇ ਆਪ ਸ਼ਹੀਦੀ ਗਾਨਾ ਬੰਨ੍ਹ ਕੇ ਸ੍ਰੀ ਜਨਮ ਅਸਥਾਨ ਅੰਦਰ ਅਸਹਿ ਕਸ਼ਟ ਸਹਾਰਦੇ ਹੋਏ ਸੀਸ ਦੀ ਫੀਸ ਅਦਾ ਕਰ ਕੇ ਸ਼ਹੀਦੀਆਂ ਦੀ ਪਵਿੱਤਰ ਦਾਤ ਪ੍ਰਾਪਤ ਕਰ ਗਏ ਅਤੇ ਗੁਰਦੁਆਰੇ ਵਿੱਚੋਂ ਅਪੱਦਰਾਂ ਅਤੇ ਪਾਪਾਂ ਦਾ ਨਾਸ ਕਰ ਗਏ।

# ਭਾਈ ਮੋਤਾ ਸਿੰਘ ਜੀ

ਆਪ ਦੇ ਖ਼ਾਨਦਾਨ ਵਿੱਚੋਂ ਬਾਬਾ ਕਿਸ਼ਨ ਸਿੰਘ ਰਾਮਦਾਸੀਆ ਦੇ ਖ਼ਾਨਦਾਨ ਵਿੱਚੋਂ ਸਿੰਘ ਸਜੇ ਸਨ। ਆਪ ਬੱਸੀ ਜ਼ਿਲ੍ਹਾ ਹੁਸ਼ਿਆਰਪੁਰ ਦੇ ਰਹਿਣ ਵਾਲੇ ਸਨ ਅਤੇ ਖੱਦਰ ਦੀਆਂ ਤਾਣੀਆਂ ਉਣਨ ਦਾ ਕੰਮ ਕਰਦੇ ਸਨ। ਆਪ ਦੇ ਘਰ ਭਾਈ ਹਰੀ ਸਿੰਘ ਦਾ ਜਨਮ ਹੋਇਆ। ਇਨ੍ਹਾਂ ਦਾ ਅਨੰਦ ਕਾਰਜ ਬੀਬੀ ਠਾਕਰੀ ਨਾਲ ਪਿੰਡ ਥਾਂਹਦੇਵਾਲ ਵਿਚ ਹੋਇਆ। ਆਪ ਪਹਿਲਾਂ ਤਾਂ ਇਸ ਇਲਾਕੇ ਵਿਚ ਤਾਣੀਆਂ ਉਣਨ ਦਾ ਕੰਮ ਕਰਦੇ ਸਨ ਪਰ ਸੰ. ੧੯੫੪ ਬਿ: ਨੂੰ ਆਪ ਬਹੋੜੂ ਚੱਕ ਨੰ: ੧੮ ਵਿਚ ਆ ਵਸੇ। ਥਾਂਹਦੇਵਾਲ ਜ਼ਿਲ੍ਹਾ ਫ਼ਿਰੋਜ਼ਪੁਰ ਵਿਚ ਨਾਨਕੇ ਘਰ ਹੀ ੧੫ ਪੋਹ ਸੰ: ੧੯੫੯ ਬਿ: ਨੂੰ ਭਾਈ ਮੋਤਾ ਸਿੰਘ ਦਾ ਜਨਮ ਹੋਇਆ। ਆਪ ਭੀ ਆਪਣੇ ਵੱਡਿਆਂ ਵਾਲਾ ਖੱਡੀ ਦਾ ਕੰਮ ਕਰਦੇ ਸਨ। ਸਹਿਜੇ-ਸਹਿਜੇ ਆਪ ਦਾ ਪ੍ਰੇਮ ਭਾਈ ਈਸ਼ਰ ਸਿੰਘ ਜੀ ਗ੍ਰੰਥੀ ਨਾਲ ਹੋ ਗਿਆ। ਉਨ੍ਹਾਂ ਪਾਸੋਂ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠੀ ਹੋ ਗਏ ਤੇ ਅੰਮ੍ਰਿਤ ਛਕ ਲਿਆ। ਬਾਣੀ ਸ੍ਰੀ ਜਪੁਜੀ ਸਾਹਿਬ ਤੇ ਰਹਿਰਾਸ ਸਾਹਿਬ ਕੰਠ ਸਨ ਜੋ ਬੜੇ ਉਤਸ਼ਾਹ ਨਾਲ ਉੱਚੀ-ਉੱਚੀ ਬੋਲ ਕੇ

ਪੜ੍ਹਿਆ ਕਰਦੇ ਸਨ। ਇਨ੍ਹਾਂ ਦੀ ਪ੍ਰੇਰਨਾ ਨਾਲ ਹੀ ਆਪਣੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਪ੍ਰਕਾਸ਼ ਕਰ ਲਿਆ। ਇਥੇ ਹੀ ਖਾਲਸਾ ਬਰਾਦਰੀ ਦੇ ਵੀਰ ਦਰਸ਼ਨ ਦਿਆ ਕਰਦੇ ਸਨ। ਤੇਰ੍ਹਾਂ ਕੁ ਸਾਲ ਦੀ ਉਮਰ ਹੋਈ ਤਾਂ ਭਾਈ ਲਾਭ ਸਿੰਘ ਦੀ ਪੁੱਤਰੀ ਬੀਬੀ ਬਸੰਤ ਕੌਰ ਨਾਲ ਪਿੰਡ ਦਾਦੂਵਾਲ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਅਨੰਦ ਕਾਰਜ ਹੋ ਗਿਆ।

ਆਪ ਅੱਛੇ ਮਿੱਠੇ ਸੁਭੱਾ ਵਾਲੇ ਨੌਜਵਾਨ ਸਨ। ਭਾਈ ਭਾਗ ਸਿੰਘ, ਭਾਈ ਵਧਾਵਾ ਸਿੰਘ ਤੇ ਭਾਈ ਮੋਹਣ ਸਿੰਘ ਆਪ ਦੇ ਤਿੰਨ ਭਰਾ ਸਨ। ਸਾਕੇ ਤੋਂ ਤਿੰਨ ਕੁ ਦਿਨ ਪਹਿਲਾਂ ਆਪ ਦਾ ਸਹੁਰਾ ਆਇਆ ਹੋਇਆ ਸੀ। ੯ ਫੱਗਣ ਵਾਲੇ ਦਿਨ ਆਪ ਨੇ ਮੁਕਲਾਵਾ ਲੈਣ ਲਈਂ ਜਾਣਾ ਸੀ, ਪਰ ਆਪ ਨੂੰ ਜਦ ਪਤਾ ਲੱਗਾ ਤਾਂ ਆਪ ਉਹੋ ਮੁਕਲਾਵੇ ਵਾਲੇ ਕਪੜੇ ਪਾ ਕੇ ਘਰ ਦਿਆਂ ਤੋਂ ਜ਼ਬਰਦਸਤੀ ਤਿਆਰ ਹੋ ਪਏ। ਸ੍ਰੀ ਜਨਮ ਅਸਥਾਨ ਅੰਦਰ ਹੁੰਦੇ ਤਾਣ ਨਿਤਾਣੇ ਹੋ ਕੇ ਆਪ ਸ਼ਹੀਦੀ ਪ੍ਰਾਪਤ ਕਰ ਕੇ ਇਸ ਸੰਸਾਰ ਵਿਚ ਆਪਣੇ ਆਪ ਨੂੰ ਮੋਤੀ ਦੇ ਦਾਣੇ ਵਾਂਗ ਚਮਕਾ ਗਏ[੧]।

***

---

੧ ਕਮੇਟੀ ਨੇ ਆਪ ਦੀ ਮਾਤਾ ਹਰਦਈ ਦੇ ਨਾਮ ਪੈਨਸ਼ਨ ਲਾ ਦਿੱਤੀ, ੨੦-੮-੨੧ ਤੋਂ ੨੮-੨-੩੮ ਤਕ ਜਿਸ ਦਾ ਜੋੜ ੧੮੦੫ ) ਰੁਪਏ ਬਣਦਾ ਹੈ।

# ਥੋਥੀਆਂ ਚੱਕ ਨੰ: ੧੦
# ਜ਼ਿਲ੍ਹਾ ਸ਼ੇਖ਼ੂਪੁਰਾ ਦੇ ਸ਼ਹੀਦ

## ਭਾਈ ਨੰਦ ਸਿੰਘ ਜੀ

ਜਦ ੮ ਫੱਗਣ ਨੂੰ ਜਥੇ ਲੈ ਜਾਣ ਦਾ ਫੈਸਲਾ ਹੋਇਆ, ਤਾਂ ਭਾਈ ਲਛਮਣ ਸਿੰਘ ਧਾਰੋਵਾਲੀ ਨੇ ਭਾਈ ਈਸ਼ਰ ਸਿੰਘ ਜੀ ਧਾਰੋਵਾਲੀ ਦੀ ਸੇਵਾ ਤਾਂ ਸ਼ਾਹ ਕੋਟ, ਬੰਡਾਲੇ, ਲਹੁਕੇ ਅਤੇ ਧੰਨੂਆਣੇ ਆਦਿ ਦੇ ਸਿੰਘਾਂ ਨੂੰ ਲੈ ਆਉਣ ਦੀ ਸਲਾਹ ਦਿੱਤੀ। ਇਹ ਬਿਰਧ ਸ਼ੇਰ ਘੋੜੀ 'ਤੇ ਸਵਾਰ ਹੋ ਕੇ ਇਨ੍ਹਾਂ ਸਭ ਪਿੰਡਾਂ ਵਿਚ ਫਿਰ ਨਿਕਲਿਆ। ਭਾਈ ਮੂਲ ਸਿੰਘ ਡੱਲਾ 'ਤੇ ਜ਼ਿੰਮੇ ਵਾਲੀ, ਵਨੋਟਿਆਂ ਵਾਲੀ, ਕੋਟਲਾ ਕਾਲਵਾਂ ਅਤੇ ਡੱਲਾ ਚੰਦਾ ਸਿੰਘ ਵਾਲੇ ਦੇ ਸਿੰਘਾਂ ਨੂੰ ਤਿਆਰ ਕਰਨ ਦੀ ਸੇਵਾ ਲਾਈ ਸੀ। ਇਨ੍ਹਾਂ ਨੇ ਘੋੜੀ 'ਤੇ ਚੜ੍ਹ ਕੇ ਸਭ ਪਿੰਡਾਂ ਵਿਚ ਉੜਦੀ ਦੇ ਦਿੱਤੀ। ਭਾਈ ਟਹਿਲ ਸਿੰਘ, ਭਾਈ ਗੰਡਾ ਸਿੰਘ ਅਤੇ ਭਾਈ ਦਿਆਲ ਸਿੰਘ ਦੇ ਜ਼ਿੰਮੇ ਥੋਥੀਆਂ, ਬਹੋੜੂ, ਮੂਲਾ ਸਿੰਘ ਗਾਲਾ, ਚੇਲੇ ਵਾਲਾ ਅਤੇ ਦੇਵਾ ਸਿੰਘ ਆਦਿ ਕੰਬੋਆਂ ਦੇ ਸਾਰੇ ਪਿੰਡਾਂ ਦੀ ਸੌਂਪਨਾ ਸੀ। ਇਨ੍ਹਾਂ ਭੀ ਫਿਰ ਤੁਰ ਕੇ ਆਪਣੀ ਪੂਰੀ ਤਿਆਰੀ ਕੀਤੀ। ਇਸੇ ਪ੍ਰੋਗਰਾਮ ਅਨੁਸਾਰ ਇਹ ਸਿੰਘ ਥੋਥੀਆਂ ਵਿਚ ਢੰਡੋਰਾ ਦੇ ਗਏ ਅਤੇ ਇਥੋਂ ਛੇ ਸਿੰਘ ਤਿਆਰ ਹੋ ਕੇ ਰਾਤ ਨੂੰ ਦੇਵਾ ਸਿੰਘ ਵਾਲੇ ਜਾ ਮਿਲੇ।

ਆਪ ਦਾ ਜਨਮ ਐਤਵਾਰ ੧੫ ਸਾਵਣ ਸ਼ਾਹ ਵੇਲੇ ਸੰ: ੧੯੪੫ ਬਿ: ਨੂੰ ਮਾਤਾ ਨਿਹਾਲ ਕੌਰ ਦੀ ਕੁੱਖੋਂ ਹੋਇਆ। ਆਪ ਛੇ ਭੈਣ ਭਰਾ ਸਨ :- (੧)ਬੀਬੀ ਨੰਦ ਕੌਰ,(੨)ਬੀਬੀ ਈਸ਼ਰ ਕੌਰ,(੩)ਭਾਈ ਨੰਦ ਸਿੰਘ, (੪)ਭਾਈ ਹਰੀ ਸਿੰਘ,(੫)ਭਾਈ ਚੰਦਾ ਸਿੰਘ,(੬)ਭਾਈ ਗੁਰਦਿੱਤ ਸਿੰਘ।

ਛੋਟੀ ਉਮਰ ਵਿਚ ਹੀ ਬੜੀ ਖੁਸ਼ ਤਬੀਅਤ ਦੇ ਮਾਲਕ ਸਨ। ਸੁਰਤ ਸੰਭਾਲਦਿਆਂ ਹੀ ਪਿਤਾ ਨੇ ਸਰਕਾਰੀ ਸਕੂਲੇ ਪੜ੍ਹਨੇ ਪਾ ਦਿੱਤਾ। ਪ੍ਰਾਇਮਰੀ ਪਾਸ ਕਰ ਲਈ ਅੱਗੋਂ ਖਰਚੇ ਦੀ ਤੰਗੀ ਹੋਣ ਕਰਕੇ ਪੜ੍ਹਾਈ ਜਾਰੀ ਨ ਰੱਖ ਸਕੇ । ਆਪ ਨੂੰ ਪੜ੍ਹਾਈ ਦੀ ਬੜੀ ਲਗਨ ਸੀ। ਫਿਰਦੇ-ਤੁਰਦੇ ਹੀ ਗੁਰਮੁਖੀ ਪੜ੍ਹ ਗਏ। ਆਪ

ਦੇ ਪਿਤਾ ਸੰ:੧੯੫੨ ਬਿ: ਨੂੰ ਬਾਰ ਵਿਚ ਆ ਗਏ ਤਾਂ ਆਪ ਭੀ ਉਨ੍ਹਾਂ ਨਾਲ ਇਥੇ ਆ ਗਏ। ੧੪ ਸਾਲ ਦੀ ਉਮਰ ਵਿਚ ਪਿਤਾ ਗੁਜ਼ਰ ਗਿਆ ਤਾਂ ਸਾਰੇ ਘਰੋਗੀ ਧੰਦਾਲਾਂ ਦਾ ਬੋਝ ਆਪ ਦੇ ਸਿਰ 'ਤੇ ਆ ਪਿਆ। ੨੫ ਫੱਗਣ ਸੰ. ੧੯੫੬ ਬਿ: ਨੂੰ ਆਪ ਦਾ ਆਨੰਦ ਕਾਰਜ ਬੀਬੀ ਵੀਰੋ ਸਪੁੱਤਰੀ ਭਾਈ ਕਾਲਾ ਸਿੰਘ ਨੰਬਰਦਾਰ ਚੱਕ ਨੰ: ੭੯ ਫਾਹੇ ਵਾਲੀ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਹੋ ਗਿਆ। ਆਪ ਦੇ ਘਰ ਚਾਰ ਬੱਚੇ ਪੈਦਾ ਹੋਏ :-(੧) ਬੀਬੀ ਈਸ਼ਰ ਕੌਰ, (੨) ਭਾਈ ਈਸ਼ਰ ਸਿੰਘ,(੩) ਬੀਬੀ ਸੰਤ ਕੌਰ,(੪)ਭਾਈ ਬਹਾਦਰ ਸਿੰਘ।

ਆਪਣੇ ਨਗਰ ਵਿਚ ਭਾਈ ਰਾਮ ਸਿੰਘ ਹੋਰਾਂ ਦੀ ਜਥੇਦਾਰੀ ਥੱਲੇ ਅੰਮ੍ਰਿਤ ਛਕ ਲਿਆ । ਜਦ ਜਵਾਨ ਹੋ ਗਏ ਤਾਂ ਪਲਟਨ ਵਿਚ ਭਰਤੀ ਹੋ ਗਏ। ਉਥੇ ਝੰਡੀ ਸ਼ੀਸ਼ੇ ਦਾ ਪਾਸ ਕੀਤਾ। ਲਾਮ ਵਿਚ ਗਏ ਅਤੇ ਉਥੋਂ ਇਕ ਤਗਮਾ ਬਹਾਦਰੀ ਦਾ ਪ੍ਰਾਪਤ ਕੀਤਾ। ਅੰਤ ਦੀ ਬਾਕੀ ਘਰਦਿਆਂ ਦੇ ਜ਼ੋਰ ਦੇਣ 'ਤੇ ਨਾਵਾਂ ਕਟਾ ਕੇ ਘਰ ਆ ਗਏ।

ਪਿੰਡ ਆ ਕੇ ਭਾਈ ਹਰੀ ਸਿੰਘ ਹੋਰਾਂ ਨੂੰ ਨਾਲ ਮੇਲ ਕੇ ਇਕ ਪ੍ਰਚਾਰਕ ਜਥਾ ਬਣਾ ਲਿਆ। ਜਿਥੇ-ਕਿਤੇ ਭੀ ਇਲਾਕਿਆਂ ਵਿਚ ਵਿਆਹ-ਸ਼ਾਦੀਆਂ ਅਤੇ ਹੋਰ ਜੋੜ-ਮੇਲਿਆਂ 'ਤੇ ਲੋੜ ਪੈਣੀ, ਆਪ ਨੇ ਪੁੱਜ ਕੇ ਧਰਮ ਪ੍ਰਚਾਰ ਦਾ ਪ੍ਰਵਾਹ ਚਲਾ ਦੇਣਾ। ਆਪ ਨੇ ਆਪਣੇ ਨਗਰ ਵਿਚ ਗੁਰਪੁਰਬ ਮਨਾਉਣ ਦੀ ਪ੍ਰਪਾਟੀ ਪਾਈ

ਆਪ ਪੰਜਾਬੀ ਦੇ ਚੰਗੇ ਸ਼ਾਇਰ ਸਨ। ਸਾਖੀ ਭਗਤ ਕਲਿਆਨ ਦਾਸ ਦੀ ਪੈਂਤੀ-ਅੱਖਰੀਂ ਵਿਚ ਤਿਆਰ ਕਰ ਕੇ ਛਪਵਾਈ, ਜਿਸ ਵਿਚ ਵਾਹਵਾ ਬੋਲੀ ਦੀ ਸਰਲਤਾ ਹੈ, ਤੇ ਆਮ ਸੱਜਣਾਂ ਦੇ ਸਮਝਣ ਵਾਲੀਆਂ ਬੜੀਆਂ ਸੋਹਣੀਆਂ ਸਿਖਿਆਦਾਇਕ ਗੱਲਾਂ ਦਰਜ ਹਨ।

## ਕੁਰਬਾਨੀ ਦੇ ਮੈਦਾਨ ਵਿਚ

੧,੨ ਅਤੇ ੩ ਅਕਤੂਬਰ ਸੰ. ੧੯੨੦ ਈ: ਨੂੰ ਭਾਈ ਲਛਮਣ ਸਿੰਘ ਜੀ ਨੇ ਧਾਰੋਵਾਲੀ ਪੋਲੀਟੀਕਰਨ ਦੀਵਾਨ ਕੀਤਾ, ਤਾਂ ਆਪ ਆਪਣੇ ਪਿੰਡ ਦੇ ਬਹੁਤ ਸਾਰੇ ਸੱਜਣਾ ਨੂੰ ਪ੍ਰੇਰ ਕੇ ਉਥੇ ਲੈ ਗਏ। ਬਹੁਤ ਸਾਰੇ ਸਿੰਘ ਤਿਆਰ-ਬਰ-ਤਿਆਰ ਹੋ ਕੇ ਕੁਰਬਾਨੀ ਲਈ ਨਿੱਤਰ ਪਏ। ਆਪ ਦੇ ਦਿਲ ਵਿਚ ਦੇਸ਼ ਅਤੇ ਕੌਮ ਦਾ ਦਰਦ ਉਠਿਆ, ਤਾਂ ਪੁਰਾਤਨ ਸਿੰਘਾਂ ਦੀਆਂ ਸ਼ਹੀਦੀਆਂ, ਜੋਸ਼ੀਲੀਆਂ ਕਵਿਤਾਵਾਂ ਦੁਆਰਾ ਸੁਣਾਉਣ ਲੱਗ ਪਏ। ਆਪ ਆਪਣੇ ਨਗਰ ਦੇ ਸ਼ਬਦੀ ਜਥੇ ਦੇ ਜਥੇਦਾਰ ਸਨ। ਰਾਤ ਸਮੇਂ ਕੰਮਾਂ-ਕਾਜਾਂ ਤੋਂ ਵਿਹਲੇ ਹੋ ਕੇ ਪਿੰਡ ਦੇ ਚੌਂਕ ਵਿਚ ਧਾਰਮਕ ਦੀਵਾਨ ਸਜਾ ਦਿਆ ਕਰਨਾ। ਪੁਰਾਤਨ ਸਿੰਘਾਂ ਦੇ ਜੀਵਨ ਅਤੇ ਪੋਲੀਟੀਕਲ ਹਾਲ ਅਖ਼ਬਾਰਾਂ ਵਿਚੋਂ ਪੜ੍ਹ ਕੇ ਸੁਣਾਇਆ ਕਰਨੇ। ਇਸ ਸਮੇਂ ਆਪ ਦੇ ਦਿਲ ਵਿਚ ਦੇਸ਼ ਅਤੇ ਕੌਮ

ਦਾ ਬਹੁਤ ਦਰਦ ਉਠ ਰਿਹਾ ਸੀ ।

੯ ਫੱਗਣ ਵਾਲੇ ਦਿਨ ਜਦੋਂ ਆਪ ਸ੍ਰੀ ਨਨਕਾਣੇ ਸਾਹਿਬ ਸ਼ਹੀਦੀਆਂ ਲਈ ਤਿਆਰ ਹੋਣ ਲਗੇ ਤਾਂ ਇਸ ਰਾਤ ਨਗਰ ਵਿਚ ਪੁਤਲੀਆਂ ਦਾ ਤਮਾਸ਼ਾ ਹੋ ਰਿਹਾ ਸੀ । ਆਪ ਨੇ ਤੇ ਭਾਈ ਹਰੀ ਸਿੰਘ ਨੇ ਵੇਖਣ ਵਾਲਿਆਂ ਨੂੰ ਆਖਿਆ ਕਿ ਖ਼ਾਲਸਾ ਜੀ, ਸਾਡਾ ਹੁਣ ਇਹ ਧਰਮ ਨਹੀਂ ਹੈ ਕਿ ਸਾਡੇ ਧਾਰਮਿਕ ਸਥਾਨਾਂ ਵਿਚ ਕੁਕਰਮ ਹੋਣ ਅਤੇ ਅਸੀਂ ਇਸ ਕਿਸਮ ਦੇ ਫਜ਼ੂਲ ਤਮਾਸ਼ੇ ਵੇਖੀਏ । ਸਿਆਣਿਆਂ ਦਾ ਕਥਨ ਹੈ ਕਿ :-

*"ਚੰਚਲ ਚੀਤ ਨ ਜਾਇ ਤਮਾਸ਼ੇ" ॥*

ਹੁਣ ਸਾਨੂੰ ਸ੍ਰੀ ਨਨਕਾਣੇ ਸਾਹਿਬ ਚੱਲ ਕੇ ਸ਼ਹਾਦਤ ਦਾ ਸੱਚਾ ਤਮਾਸ਼ਾ ਵੇਖਣਾ ਚਾਹੀਦਾ ਹੈ ਅਤੇ ਉਥੇ ਸਿਰ ਦੇ ਕੇ ਧਰਮ ਦੀ ਰੱਖਿਆ ਕਰਨ ਦੀ ਲੋੜ ਹੈ ।

ਸਿੰਘਾਂ ਆਖਿਆ ਕਿ ਭਾਈ ਜੀ ! ਅੱਜ ਦੀ ਰਾਤ ਤਮਾਸ਼ਾ ਵੇਖ ਲੈਣ ਦਿਓ । ਹੁਣ ਸੱਬਬ ਨਾਲ ਰਸਦ-ਪਾਣੀ ਦੇ ਕੇ ਅਖਾੜਾ ਲੁਆ ਬੈਠੇ ਹਾਂ; ਸਵੇਰੇ ਸਭ ਤੁਹਾਡੇ ਨਾਲ ਮਿਲ ਕੇ ਜਾਨਾਂ ਵਾਰਨ ਚੱਲਾਂਗੇ । ਇਨ੍ਹਾਂ ਆਖਿਆ ਕਿ ਨਹੀਂ ਭਰਾਓ, ਤੁਸੀ ਚਾਹੇ ਸਾਡੇ ਨਾਲ ਆਓ;ਚਾਹੇ ਨਾ ਆਓ; ਅਸਾਂ ਹੁਣ ਤਿਆਰੇ ਕਰ ਦਿੱਤੇ ਹਨ । ਰਾਤ ਦੇ ਅੱਠ ਵਜੇ ਗੁਰਦੁਆਰੇ ਅਰਦਾਸਾ ਸੋਧ ਕੇ ਦੇਵਾ ਸਿੰਘ ਵਾਲੇ ਜਾ ਕੇ ਭਾਈ ਲਛਮਣ ਸਿੰਘ ਹੋਰਾਂ ਦੇ ਜਥੇ ਨੂੰ ਜਾ ਮਿਲੇ ਅਤੇ ਸਵੇਰੇ ੧੦ ਫੱਗਣ ਵਾਲੇ ਦਿਨ ਜ਼ਾਲਮਾਂ ਦੇ ਨਿਰਦਈ ਹੱਥਾਂ ਨਾਲ ਮਿੱਟੀ ਦਾ ਤੇਲ ਤੇ ਪਟਰੋਲ ਪਾ ਕੇ ਫ਼ੂਕੇ ਗਏ, ਅਤੇ ਸੱਚੇ ਸ਼ਹੀਦਾਂ ਦੀ ਫ਼ਹਿਰਿਸਤ ਵਿਚ ਆਪਣਾ ਨਾਮ ਦਰਜ ਕਰਵਾ ਗਏ ।

# ਭਾਈ ਹਰੀ ਸਿੰਘ ਜੀ

ਆਪ ਦਾ ਜਨਮ ਅੱਸੂ ਸੰ: ੧੯੫੮ ਬਿ: ਵਿਚ ਮਾਤਾ ਜੀਉਣ ਕੌਰ ਦੀ ਕੁੱਖੋਂ ਭਾਈ ਕਨ੍ਹਈਆ ਸਿੰਘ ਦੇ ਘਰ ਥੋਥੀਆਂ ਜ਼ਿਲਾ ਸ਼ੇਖੂਪੁਰਾ ਵਿਚ ਹੋਇਆ । ਪੰਜਾਂ ਕੁ ਸਾਲਾਂ ਦੀ ਉਮਰ ਵਿਚ ਮਾਪਿਆਂ ਨੇ ਪੜ੍ਹਨੇ ਪਾ ਦਿੱਤਾ । ਬਾਰਾਂ ਕੁ ਸਾਲ ਦੀ ਉਮਰ ਵਿਚ ਆਪ ਗੁਰਬਾਣੀ ਦੇ ਚੰਗੇ ਅਰਥ ਕਰ ਲਿਆ ਕਰਦੇ ਸਨ । ਦੀਵਾਨਾਂ 'ਤੇ ਜਾਣ ਦਾ ਬੜਾ ਸ਼ੌਕ ਪੈ ਗਿਆ ਤੇ ਸਹਿਜੇ-ਸਹਿਜੇ ਆਪ ਦੀ ਸੰਗਤ ਭਾਈ ਨੰਦ ਸਿੰਘ ਹੁਰਾਂ ਨਾਲ ਹੋ ਗਈ, ਤਾਂ ਆਪ ਨੇ ਗੁਰਮਤਿ ਪ੍ਰਚਾਰ ਵਿਚ ਨਿੱਤਰ ਕੇ ਹਿੱਸਾ ਲਿਆ ਕਰਨਾ । ਆਪ ਨੂੰ ਪਵਿੱਤਰ ਗੁਰਬਾਣੀ ਦੇ ਸ਼ਬਦ ਅਤੇ ਗੁਰੂ ਸਾਹਿਬਾਂ ਦੀ ਜ਼ਿੰਦਗੀ ਦੇ ਹਿਰਦੇ-ਵੇਧਕ ਬਹੁਤ ਸਾਰੇ ਸਾਕੇ ਜ਼ਬਾਨੀ ਯਾਦ ਸਨ । ਰੋਜ਼ ਪਿੰਡ ਦੇ

ਦੀਵਾਨ ਵਿਚ ਸੁਰੀਲੀ ਅਵਾਜ਼ ਵਿਚ ਸ਼ਹੀਦੀਆਂ ਸੁਣਾਇਆ ਕਰਨੀਆਂ। ਜ਼ਬਾਨ ਅਜਿਹੀ ਮਿੱਠੀ ਸੀ ਕਿ ਹਰ ਇਕ ਦੇ ਮਨ ਨੂੰ ਮੋਹ ਲੈਂਦੀ ਸੀ।

ਜਵਾਨੀ ਵਿਚ ਘੁੱਲਣ ਦਾ ਭੀ ਬੜਾ ਸ਼ੌਕ ਸੀ। ਤਿੰਨ ਮਣ ਦਾ ਬੁਗਦਰ ਚੁੱਕ ਕੇ ਬਾਲਾ ਕੱਢ ਦਿਆ ਕਰਦੇ ਸਨ। ਦੋ ਤਕੜੇ ਬੰਦਿਆਂ ਨੂੰ ਡਾਂਗ ਦੇ ਸਿਰਿਆਂ ਨਾਲ ਟੰਗ ਕੇ ਵੀਣੀਆਂ 'ਤੇ ਸਹਿਜ ਸੁਭੱਾ ਚੁਕ ਲਿਆ ਕਰਨਾ। ਢਾਈ ਮਣ ਦੀ ਬੋਰੀ ਇਕੱਲਿਆਂ ਖਿਦੋ ਵਾਂਗ ਬੁੜਘਾ ਕੇ ਗੱਡੇ 'ਤੇ ਵਗਾਹ ਮਾਰਨੀ। ਜੱਫਲ ਕੌਡੀ ਵਿਚ ਆਪਣੇ ਹਾਣੀਆਂ-ਪਾਣੀਆਂ ਦੇ ਕਾਬੂ ਨ ਆਉਣਾ ਅਤੇ ਆਪ ਜਿਸ ਨੂੰ ਜੱਫਾ ਪਾਉਣਾ ਥਾਂ ਹੀ ਰੱਖਣਾ। ਛੇ ਸਾਲ ਕੁਸ਼ਤੀ ਘੁਲਦੇ ਰਹੇ, ਪਰ ਨਾ ਹੀ ਸਿਰ 'ਤੇ ਟੋਪੀ ਪਾਈ ਅਤੇ ਨ ਹੀ ਕੇਸਾਂ ਦੀ ਬੇਅਦਬੀ ਕਰਾਈ। ਆਪ ਦੀ ਸਾਰੇ ਬਾਹਰੇ ਵਿਚ ਹੀ ਚੰਗੀ ਸੋਭਾ ਹੁੰਦੀ ਸੀ।

ਪਿੰਡ ਦੇ ਗੁਰਦੁਆਰਿਓਂ ਅੰਮ੍ਰਿਤ ਛਕ ਕੇ ਪੰਜਾਂ ਕਕਿਆਂ ਦੀ ਰਹਿਤ ਦੇ ਧਾਰਨੀ ਹੋ ਗਏ। ਇਸ ਸਮੇਂ ਆਪ ਦਾ ਸੁਭੱਾ ਬਹੁਤ ਹੀ ਗੁਰਮੁਖਾਂ ਵਾਂਗ ਸ਼ਾਂਤ ਰਹਿੰਦਾ ਸੀ। ਇਸੇ ਕਾਰਨ ਕਰਕੇ ਆਪ ਹੋਰ ਭੀ ਹਰਮਨ ਪਿਆਰੇ ਹੋ ਗਏ। ਰਾਹੇ ਤੁਰਿਆਂ ਜਾਂਦਿਆਂ ਨੂੰ ਭੀ ਆਪਣਾ ਬਣਾ ਲੈਣਾ। ਐਨੀ ਗੰਭੀਰਤਾ ਰੱਖਣੀ ਕਿ ਕਦੇ ਮੱਥੇ 'ਤੇ ਤਿਊੜੀ ਨ ਪਾਉਣੀ।

੧੧ ਫੱਗਣ ਸੰ: ੧੯੬੮ ਬਿ: ਨੂੰ ਬੀਬੀ ਈਸ਼ਰ ਕੌਰ ਸਪੁੱਤਰੀ ਭਾਈ ਪਾਲਾ ਸਿੰਘ ਗਟੀ ਤਲਾਵੇਂ ਚੱਕ ਨੰ: ੨੦੨ ਜ਼ਿਲ੍ਹਾ ਲਾਇਲਪੁਰ ਵਿਚ ਅਨੰਦ ਕਾਰਜ ਹੋ ਗਿਆ। ਇਸ ਨਗਰ ਵਿਚ ਇਹ ਸਭ ਤੋਂ ਪਹਿਲਾ ਵਿਆਹ ਸੀ ਜੋ ਗੁਰ-ਮਰਯਾਦਾ ਅਨੁਸਾਰ ਹੋਇਆ। ਗੱਲ ਕੀ ਆਪ ਦੇ ਘਰੋਂ ਹੀ ਗੁਰਮਤਿ ਕਰਨ ਦਾ ਮੁੱਢ ਬੱਝਾ ਸੀ। ਆਪ ਦੇ ਘਰ ਤਿੰਨ ਬੱਚੇ ਪੈਦਾ ਹੋਏ :- ੧. ਭਾਈ ਬਲਵੰਤ ਸਿੰਘ, ੨. ਭਾਈ ਹਰਬੰਸ ਸਿੰਘ, ੩. ਭਾਈ ਹਜ਼ੂਰਾ ਸਿੰਘ।

ਆਪ ਦਾ ਰੰਗ ਕਣਕ-ਭਿੰਨਾ, ਨੱਕ ਤਿੱਖਾ, ਅੱਖਾਂ ਮੋਟੀਆਂ। ਸੋਹਣੇ ਖੂਬਸੂਰਤ ਲੰਮੇ ਕੱਦ ਦੇ ਦਰਸ਼ਨੀ ਜਵਾਨ ਸਨ। ੨੭ ਨੰਬਰ ਪਲਟਨ ਵਿਚ ਨੌਕਰ ਹੋ ਗਏ। ਗੁਰਦੁਆਰਾ ਰਕਾਬ ਗੰਜ ਵਾਸਤੇ ਸੌ ਸਿੰਘਾਂ ਦੀ ਸ਼ਹੀਦੀ ਲਈ ਅਪੀਲ ਹੋਈ ਤਾਂ ਆਪ ਨੇ ਭੀ ਉਸ ਲਈ ਆਪਣਾ ਨਾਮ ਭੇਜਿਆ।

੯ ਫੱਗਣ ਵਾਲੇ ਦਿਨ ਘਰੋਂ ਲੱਠੇ ਦਾ ਪਜਾਮਾ, ਕਾਲੀ ਪੱਗ ਤੇ ਕੋਟ ਵਾਸਕਟ ਸਜਾ ਕੇ ਹੱਥ ਵਿਚ ਸਫ਼ਾਜੰਗ ਲੈ ਕੇ ਤਿਆਰ ਹੋ ਪਏ, ਤਾਂ ਪਿਤਾ ਨੇ ਆਖਿਆ ਕਿ ਤੁਸੀਂ ਨ ਜਾਓ, ਮੈਂ ਜਾਂਦਾ ਹਾਂ। ਆਪ ਨੇ ਉਨ੍ਹਾਂ ਨੂੰ ਬੜੀ ਸ਼ਾਂਤੀ ਨਾਲ ਉੱਤਰ ਦਿੱਤਾ ਕਿ ਸਾਨੂੰ ਮਸਾਂ ਸਿਕਾਂ ਸਿੱਕਦਿਆਂ ਗੁਰੂ ਨੇ ਇਹ ਦਿਹਾੜਾ ਆਂਦਾ ਹੈ, ਮੈਂ ਜ਼ਰੂਰ ਜਾਵਾਂਗਾ। ਆਪ ਬਿਰਧ ਹੋ, ਆਰਾਮ ਕਰੋ। ਆਪਣੇ ਸਾਥੀਆਂ ਨਾਲ ਆਪ ਸ੍ਰੀ ਜਨਮ ਅਸਥਾਨ ਦੇ ਅੰਦਰ ਬੜੀ ਬੇਦਰਦੀ ਨਾਲ ਜ਼ਾਲਮਾਂ ਦੇ ਹੱਥੋਂ

ਸ਼ਹੀਦੀਆਂ ਪ੍ਰਾਪਤ ਕਰ ਗਏ[੧]।

# ਭਾਈ ਅਰੂੜ ਸਿੰਘ ਜੀ

ਆਪ ਦਾ ਜਨਮ ਕੱਤਕ ਪੂਰਨਮਾਸ਼ੀ ਐਤਵਾਰ ਸੰ: ੧੯੨੯ ਬਿ: ਨੂੰ ਬੋਥੀਆਂ ਜ਼ਿਲ੍ਹਾ ਅੰਮ੍ਰਿਤਸਰ ਵਿਚ ਮਾਤਾ ਜੀਓ ਦੀ ਕੁੱਖੋਂ ਭਾਈ ਨਿਹਾਲ ਸਿੰਘ ਦੇ ਘਰ ਹੋਇਆ। ਆਪ ਛੇ ਭੈਣ-ਭਰਾ ਸਨ :- ੧. ਬੀਬੀ ਭਾਗੋ, ੨. ਬੀਬੀ ਤਾਬੋ, ੩. ਭਾਈ ਅਰੂੜ ਸਿੰਘ, ੪. ਭਾਈ ਟਹਿਲ ਸਿੰਘ, ੫. ਭਾਈ ਧੰਨਾ ਸਿੰਘ, ੬. ਬੀਬੀ ਹੁਕਮੀ। ਆਪ ਪਹਿਲਾਂ ਵਾਹੀ ਕਰਦੇ ਰਹੇ। ਭਾਈਚਾਰੇ ਨਾਲ ਮੇਲ-ਗੇਲ ਬੜਾ ਪਿਆਰ-ਮੁਹੱਬਤ ਵਾਲਾ ਸੀ। ਆਪ ਦਾ ਅਨੰਦ ਕਾਰਜ ੨੪ ਹਾੜ ਸੰ: ੧੯੪੯ ਬਿ: ਨੂੰ ਬੀਬੀ ਰਾਮ ਕੌਰ ਸਪੁੱਤਰੀ ਭਾਈ ਗੁਲਾਬ ਸਿੰਘ ਨਵਾਂ ਪਿੰਡ ਜ਼ਿਲਾ ਅੰਮ੍ਰਿਤਸਰ ਨਾਲ ਹੋ ਗਿਆ। ਆਪ ਦੇ ਘਰ ਤਿੰਨ ਬੱਚੇ ਜਨਮੇ :- ੧. ਭਾਈ ਕੇਹਰ ਸਿੰਘ, ੨. ਬੀਬੀ ਗੁਰ ਕੌਰ, ੩. ਭਾਈ ਮੇਹਰ ਸਿੰਘ। ਗੁਰਦੁਆਰੇ ਵਿੱਚੋਂ ਹੀ ਅੰਮ੍ਰਿਤ ਛਕਿਆ ਤੇ ਗੁਰਮੁਖੀ ਪੜ੍ਹੀ। ਆਪ ਬੜੇ ਦਲੇਰ ਕੱਦਾਵਰ ਜਵਾਨ ਸਨ। ਜਦੋਂ ਗੱਭਰੂ ਸਨ ਤਾਂ ਵਧੇਰੇ ਸਮਾਂ ਰੱਸਾ ਖਿੱਚਣ ਅਤੇ ਗਤਕੇ ਖੇਡਣ ਵਿਚ ਗੁਜ਼ਾਰਿਆ ਕਰਦੇ ਸਨ। ਆਪ ਦਾ ਗੁਰੂ-ਘਰ ਨਾਲ ਬੜਾ ਡੂੰਘਾ ਪਿਆਰ ਸੀ। ਬਹੁਤ ਸਾਰੀ ਗੁਰਬਾਣੀ ਕੰਠ ਸੀ, ਜੋ ਲੋਕਾਂ ਨੂੰ ਸਭਾ ਵਿਚ ਬਹਿ ਕੇ ਹੇਕ ਲਾ ਕੇ ਹਰਾ ਨਾਲ ਸੁਣਾਇਆ ਕਰਦੇ ਸਨ।

ਆਪ ਵਾਹੀ ਛੱਡ ਕੇ ਪਲਟਨ ਨੰ: ੧੨੩ ਬਲੋਚ ਵਿਚ ਭਰਤੀ ਹੋ ਗਏ। ਤਿੰਨ ਸਾਲ ਨੌਕਰੀ ਕੀਤੀ ਤੇ ਰੀਜ਼ਰਵਾਂ ਵਿਚ ੩) ਮਹੀਨਾ ਪੈਨਸ਼ਨ ਲੈ ਕੇ ਆ ਗਏ। ਜਦ ਸੰ. ੧੯੧੪ ਈ: ਵਿਚ ਮਹਾਂ ਭਿਆਨਕ ਯੂਰਪੀ ਜੰਗ ਛੇੜਿਆ, ਤਾਂ ਆਪ ਨੂੰ ਫੇਰ ਪਲਟਨ ਵਾਲਿਆਂ ਨੌਕਰੀ 'ਤੇ ਸੱਦ ਲਿਆ। ਆਪ ਲੜਾਈ ਵਿਚ ਗਏ ਅਤੇ ਉਥੋਂ ਬਹਾਦਰੀ ਦਾ ਤਗ਼ਮਾ ਲੈ ਕੇ ਆਏ ਅਤੇ ਪੈਨਸ਼ਨ ੭) ਮਹੀਨਾ ਹੋ ਗਈ।

ਪਿੰਡ ਆ ਕੇ ਆਪ ਦਾ ਝੁਕਾਅ ਕੁਝ ਕੁ ਰਾਧਾ ਸਵਾਮੀ ਮਤ ਵੱਲ ਹੋ ਗਿਆ। ਧਾਰੋਵਾਲੀ ਦੀਵਾਨ 'ਤੇ ਗਏ ਅਤੇ ਆਪਣਾ ਨਾਮ ਸ੍ਰੀ ਨਨਕਾਣਾ ਸਾਹਿਬ ਦੀ ਸ਼ਹਾਦਤ ਲਈ ਪੇਸ਼ ਕੀਤਾ। ਲੋਕਾਂ ਮਖੌਲ ਨਾਲ ਆਖਿਆ ਕਿ ਭਾਈ ਜੀ, ਆਪ ਤੇ ਰਾਧਾ ਸਵਾਮੀਆਂ ਦੇ ਢਹੇ ਚੜ੍ਹੇ ਹੋਏ ਹੋ ? ਤਾਂ ਉੱਤਰ ਦਿੱਤਾ ਕਿ ਖ਼ਾਲਸਾ ਜੀ ! ਇਹ ਆਪ ਨੂੰ ਭਰਮ ਹੈ, ਮੈਂ ਦਸਵੇਂ ਪਾਤਸ਼ਾਹ ਦਾ ਸਿੱਖ ਹਾਂ। ਪਿੰਡ ਆ ਕੇ

---

*੧ ਕਮੇਟੀ ਨੇ ਆਪ ਦੀ ਸੁਪਤਨੀ ਬੀਬੀ ਈਸ਼ਰ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ, ੧੯-੫-੨੧ ਤੋਂ ੩੦-੩-੩੮ ਤਕ ਜਿਸ ਦਾ ਜੋੜ ੨੯੨੬) ਰੁਪਏ ਬਣਦਾ ਹੈ।*

ਦੂਬਾਰੇ ਭਾਈ ਮੂਲ ਸਿੰਘ ਜੀ ਗਰਮੂਲੇ ਦੀ ਜਥੇਦਾਰੀ ਥੱਲੇ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਕੇ ਸਿੱਖੀ ਦੇ ਜਹਾਜ਼ੇ ਚੜ੍ਹ ਗਏ।

ਸਾਕੇ ਤੋਂ ਚਾਰ ਕੁ ਦਿਨ ਪਹਿਲਾਂ ਸਿੰਘਣੀ ਨੂੰ ਆਖਿਆ ਕਿ ਮੇਰੀ ਕਾਲੀ ਦਸਤਾਰ ਰੰਗ ਦਿਓ। ਅੱਗੇ ਤੇ ਮੈਂ ਗਿਆ ਸੀ ਝੂਠੇ ਜੰਗ ਵਿਚ, ਹੁਣ ਚੱਲਿਆਂ ਹਾਂ ਗੁਰੂ ਦੇ ਸੱਚੇ ਜੰਗ ਵਿਚ ! ਘਾਬਰਨਾ ਨਹੀਂ, ਹੌਂਸਲਾ ਰੱਖਣਾ, ਮੈਨੂੰ ਹੁਣ ਛੁੱਟੀ ਦਿਓ ! ਸਿੰਘਣੀ ਨੇ ਆਖਿਆ ਕਿ ਰੱਬ ਤੁਹਾਨੂੰ ਸਿੱਧੀ ਪਾਵੇ, ਤਾਂ ਹੱਸ ਪਏ ਅਤੇ ਆਪਣੀ ਸਿੰਘਣੀ ਦੀ ਕੰਡ 'ਤੇ ਥਾਪੀ ਦੇ ਕੇ ਆਖਣ ਲੱਗੇ ਕਿ ਸ਼ਾਬਾਸ਼, ਮਰਦ ਦੀਏ ਬੱਚੀਏ !! ਜਿੱਦਾਂ ਤੂੰ ਮੈਨੂੰ ਸ਼ਹਾਦਤ ਲਈ ਤੋਰਿਆ ਹੈ, ਏਦਾਂ ਕਿਸੇ ਜ਼ਨਾਨੀ ਨੇ ਕਦੀ ਆਪਣੇ ਮਰਦ ਨੂੰ ਖੁਲ੍ਹੇ ਦਿਲ ਨਾਲ ਸ਼ਹੀਦੀ ਲਈ ਛੁੱਟੀ ਨਹੀਂ ਦਿੱਤੀ ਹੈ। ਸ਼ਾਬਾਸ਼ ਸਿੰਘਣੀਏ ! ਸਤਿਗੁਰ ਸੱਚੇ ਪਾਤਸ਼ਾਹ ਤੇਰੀ ਰੱਖਿਆ ਕਰਨਗੇ। ਇਸ ਤਰ੍ਹਾਂ ਇਹ ਬਚਨ ਤਿੰਨ ਵੇਰ ਆਖੇ, ਤਾਂ ਫਿਰ ਪਤਨੀ ਨੇ ਆਖਿਆ ਕਿ ਮਹਾਰਾਜ ਜੀ ! ਮੈਨੂੰ ਭੀ ਨਾਲ ਹੀ ਗੁਰੂ ਦੇ ਸੱਚੇ ਜੰਗ ਵਿਚ ਲੈ ਚੱਲੋ, ਮੈਂ ਉਥੇ ਸਾਧ-ਸੰਗਤ ਦੇ ਲੰਗਰ ਵਿਚ ਅੰਨ-ਪਾਣੀ ਦੀ ਸੇਵਾ ਕਰਾਂਗੀ, ਤਾਂ ਉੱਤਰ ਦਿੱਤਾ ਕਿ ਤੇਰਾ ਅਜੇ ਵੇਲਾ ਨਹੀਂ ਹੈ।

ਇਸ ਦਿਨ ਉਚੇਚਾ ਘਰ ਵਿਚ ਖੀਰ ਅਤੇ ਕੜਾਹ ਪ੍ਰਸ਼ਾਦਿ ਤਿਆਰ ਕਰਾਇਆ। ਆਪ ਛਕਿਆ ਤੇ ਸਾਰੇ ਪਰਿਵਾਰ ਨੂੰ ਕੋਲ ਬਹਿ ਕੇ ਛਕਾਇਆ। ਇਸ ਦਿਨ ਰੱਬ-ਸਬੱਬੀ ਆਪ ਦੀ ਭੈਣ ਸਹੁਰਿਆਂ ਤੋਂ ਆਈ ਹੋਈ ਸੀ। ਉਸ ਨੇ ਆਖਿਆ ਕਿ ਵੀਰਾ ! ਉਥੇ ਸੁਣਨੇ ਆਂ ਕਿ ਬੜਾ ਬੰਦੋਬਸਤ ਹੈ, ਤੂੰ ਨਾ ਜਾ, ਤੇਰਾ ਅਵਾਣਾਂ ਜੀਆ-ਜੰਤ ਹੈ ਤਾਂ ਉੱਤਰ ਦਿੱਤਾ ਕਿ ਆਪੇ ਗੁਰੂ ਪਾਲੇਗਾ। ਮੇਰਾ ਸੀਸ ਗੁਰੂ ਦੇ ਘਰ ਲੱਗਣਾ ਹੈ, ਮੈਨੂੰ ਰੋਕ ਕੇ ਕੋਈ ਗੁਨਾਹਗਾਰ ਨਾ ਬਣੇ। ਤੁਰਨ ਸਮੇਂ ਸਭ ਨੂੰ ਸਤਿ ਸ੍ਰੀ ਅਕਾਲ ਬੁਲਾਈ ਤੇ ਹਸੂੰ-ਹਸੂੰ ਕਰਦੇ ਘਰ ਦੀਆਂ ਬਰੂਹਾਂ ਲੰਘ ਆਏ। ਗੋਲੀਆਂ ਦਾ ਨਿਸ਼ਾਨਾ ਬਣ ਕੇ ਸ਼ਹੀਦੀਆਂ ਪ੍ਰਾਪਤ ਕਰ ਗਏ[੧]।

# ਭਾਈ ਤੇਜਾ ਸਿੰਘ ਜੀ

ਆਪ ਦਾ ਜਨਮ ਅੱਸੂ ਸੰ: ੧੯੫੩ ਬਿ: ਨੂੰ ਮਾਤਾ ਪ੍ਰੇਮ ਕੌਰ ਦੀ ਕੁੱਖੋਂ ਭਾਈ ਮੀਹਾਂ ਸਿੰਘ ਦੇ ਘਰ ਥੋਥੀਆਂ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਪੰਜ ਭੈਣ-ਭਰਾ ਸਨ :- (੧) ਭਾਈ ਮੱਘਰ ਸਿੰਘ, (੨) ਭਾਈ ਈਸ਼ਰ ਸਿੰਘ, (੩) ਭਾਈ ਭਾਨ ਸਿੰਘ, (੪) ਭਾਈ ਤੇਜਾ ਸਿੰਘ, (੫) ਭਾਈ ਖ਼ਜ਼ਾਨ ਸਿੰਘ, (੬) ਬੀਬੀ ਆਸ

*੧ ਕਮੇਟੀ ਨੇ ੧੬੧੨) ਰੁਪਏ ਕਰਜ਼ਾ ਉਤਾਰਿਆ ਤੇ ਸੁਪਤਨੀ ਬੀਬੀ ਰਾਮ ਕੌਰ ਦੇ ਨਾਮ ਪਿੰਨਸ਼ਨ ਲਾ ਦਿੱਤੀ ਜਿਸ ਦਾ ਜੋੜ ੧੮-੫-੨੧ ਤੋਂ ੨੮-੨-੩੮ ਤਕ ੧੮੨੯) ਰੁਪਏ ਬਣਦਾ ਹੈ।*

ਕੌਰ ਜੀ। ਆਪ ਘਰ ਦਾ ਕੰਮ-ਕਾਜ ਕਰਦਿਆਂ ਹੀ ਗੁਰਦੁਆਰੇ ਵਿੱਚੋਂ ਚੰਗੀ ਸਰਲ ਗੁਰਮੁਖੀ ਪੜ੍ਹ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਾਹਵਾ ਪਾਠੀ ਸਨ। ਪਿੰਡੋਂ ਹੀ ਅੰਮ੍ਰਿਤ ਛਕ ਲਿਆ। ਆਪ ਦਾ ਸੁਭਾੱ ਸਿੱਧਾ-ਸਾਦਾ ਸੰਤਾਂ ਵਰਗਾ ਸੀ।

੧੪ ਚੇਤਰ ਸੰ: ੧੯੬੬ ਬਿ: ਨੂੰ ਬੀਬੀ ਆਤੋ ਸਪੁੱਤਰੀ ਭਾਈ ਸ਼ੇਰ ਸਿੰਘ ਨਾਲ ਤਲਾਵਾਂ ਜ਼ਿਲ੍ਹਾ ਲਾਇਲਪੁਰ ਵਿਚ ਸ਼ਾਦੀ ਹੋ ਗਈ। ਆਪ ਦੇ ਘਰ ਕਾਕੇ ਹਜ਼ਾਰਾ ਸਿੰਘ ਦਾ ਜਨਮ ਹੋਇਆ। ਇਹ ਬੱਚਾ ਅਜੇ ਮਸਾਂ ਇਕ ਸਾਲ ਦਾ ਹੀ ਸੀ ਕਿ ਇਸ ਦੀ ਮਾਤਾ ਚੜ੍ਹਾਈ ਕਰ ਗਈ। ਆਪ ਨੇ ਕੁਝ ਚਿਰ ਪਲਟਨ ਦੀ ਨੌਕਰੀ ਕੀਤੀ। ਸ਼ਬਦ ਪੜ੍ਹਨ ਦੇ ਬੜੇ ਪ੍ਰੇਮੀ ਤੇ ਨੇਮੀ ਸਨ। ਆਪ ਭੀ ਆਪਣੇ ਨਗਰ ਨਿਵਾਸੀਆਂ ਨਾਲ ਜਨਮ ਅਸਥਾਨ ਦੇ ਅੰਦਰ ਛਵ੍ਹੀਆਂ ਅਤੇ ਗੋਲੀਆਂ ਨਾਲ ਸ਼ਹੀਦ ਕਰ ਕੇ ਮਿੱਟੀ ਦਾ ਤੇਲ ਪਾ ਕੇ ਸਾੜ ਦਿੱਤੇ ਗਏ। ਇਸੇ ਕੁਰਬਾਨੀ ਦੀ ਬਰਕਤ ਦਾ ਸਦਕਾ ਅੱਜ ਆਪ ਦਾ ਨਾਮ ਭੀ ਕੌਮੀ ਸ਼ਹੀਦਾਂ ਦਾ ਲੜੀ ਵਿਚ ਚਮਕ ਰਿਹਾ ਹੈ, ਅਤੇ ਰਹਿੰਦੀ ਦੁਨੀਆਂ ਤਕ ਇਹ ਨਾਮ ਇਸੇ ਤਰ੍ਹਾਂ ਇਤਿਹਾਸ ਵਿਚ ਉੱਘਾ ਰਹੇਗਾ।

***

# ਕਰਤਾਰਪੁਰ ਜ਼ਿਲ੍ਹਾ ਜਲੰਧਰ ਦੇ ਸ਼ਹੀਦ

## ਭਾਈ ਬੇਲਾ ਸਿੰਘ ਜੀ

ਆਪ ਦਾ ਜਨਮ ਸੰਮਤ ੧੯੨੨ ਬਿ: ਨੂੰ ਸੈਣੀ ਘਰਾਣੇ ਵਿਚ ਬੀਬੀ ਰਾਜੀ ਦੀ ਕੁੱਖੋਂ ਭਾਈ ਮੱਯੇ ਦੇ ਘਰ ਕਰਤਾਰਪੁਰ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਚਾਰ ਭੈਣ -ਭਰਾ ਸਨ :- ੧. ਭਾਈ ਨਾਨਕ ਸਿੰਘ, ੨. ਬੀਬੀ ਚੰਦੀ, ੩. ਭਾਈ ਬੇਲਾ ਸਿੰਘ, ੪. ਭਾਈ ਸੁੰਦਰ ਸਿੰਘ। ਆਪ ਦਾ ਰੰਗ ਪੱਕਾ, ਕੱਦ ਦਰਮਿਆਨਾ ਅਤੇ ਸਰੀਰ ਵਿਚਲੇ ਮੇਲ ਦਾ ਸੀ।

ਆਪ ਦੇ ਵੱਡੇ ਪਹਿਲਾਂ ਰਿਆਸਤ ਫ਼ਰੀਦਕੋਟ ਦੇ ਰਹਿਣ ਵਾਲੇ ਸਨ। ਆਪ ਦੇ ਦਾਦਾ ਭਾਈ ਸੋਭਾ ਜੀ ਕਰਤਾਰਪੁਰ ਆ ਕੇ ਆਬਾਦ ਹੋ ਗਏ ਅਤੇ ਸੱਤਰ ਸਾਲ ਦੀ ਉਮਰ ਤਕ ਗੁਰੂ ਕੇ ਲੰਗਰ ਦੀ ਸੇਵਾ ਕਰਦੇ ਰਹੇ। ਮਹੰਤਾਂ ਨੇ ਇਨ੍ਹਾਂਨੂੰ ਵਾਹੀ-ਜੋਤੀ ਕਰਨ ਲਈ ਇਕ ਖੂਹ ਦੀ ਭੋਂ ਦਿੱਤੀ ਹੋਈ ਸੀ, ਜਿਸ ਵਿਚ ਕਾਰ ਕਰ ਕੇ ਆਪ ਆਪਣਾ ਝਟ ਚੰਗਾ ਤੋਰੀ ਜਾਂਦੇ ਸਨ।

ਭਾਈ ਬੇਲਾ ਸਿੰਘ ਨੇ ਕਰਤਾਰਪੁਰ ਹੀ ਗੁਰਮੁਖੀ ਪੜ੍ਹ ਕੇ ਬਹੁਤ ਸਾਰੀ ਗੁਰਬਾਣੀ ਕੰਠ ਕਰ ਲਈ ਸੀ। ਆਪਣੇ ਪਿਤਾ ਨਾਲ ਮਿਲ ਕੇ ਗੁਰੂ ਕੇ ਲੰਗਰ ਦੀ ਲਗਨ ਨਾਲ ਸੇਵਾ ਕਰਨੀ ਆਪ ਦਾ ਸੁਭਾਵਕ ਨੇਮ ਹੋ ਚੁੱਕਾ ਸੀ।

ਭਾਈ ਸੋਭੇ ਦੇ ਘਰਾਣੇ ਵਿੱਚੋਂ ਸਭ ਤੋਂ ਪਹਿਲਾਂ ਆਪ ਹੀ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜੇ ਸਨ। ਬਾਕੀ ਸਾਰਾ ਖ਼ਾਨਦਾਨ ਸਹਿਜਧਾਰੀ ਸਿੱਖ ਸੀ। ਆਪ ਦਾ ਸੁੱਭਾ ਬੜਾ ਮਿਲਾਪੜਾ ਤੇ ਹਸਮੁਖਾ ਸੀ। ਕੁੜੱਤਣ ਯਾ ਤਲਖੀ ਤਾਂ ਕਦੀ ਭੁੱਲ ਕੇ ਭੀ ਚਿਹਰੇ 'ਤੇ ਨਹੀਂ ਲਿਆਉਂਦੇ ਸਨ। ਹਰ ਇਕ ਜਾਣਕਾਰ ਤੇ ਅਣਜਾਣ ਨਾਲ ਭੀ ਇਕੋ ਜਿਹਾ ਠੰਡਾ ਤੇ ਮਿੱਠਾ ਵਰਤ-ਵਰਤਾ ਕਰਨਾ ਆਪ ਦਾ ਕੁਦਰਤੀ ਸੁਆਤਮ ਬਣ ਚੁੱਕਾ ਸੀ। ਭਾਵੇਂ ਕਿਸੇ ਕੰਮ ਲਈ ਕਿੰਨਾ ਭੀ ਔਖਾ ਕਿਉਂ ਨਾ ਹੋਣਾ ਪਵੇ, ਪਰ ਕਦੀ ਭੁੱਲ ਕੇ ਭੀ ਤਬੀਅਤ ਵਿਚ ਗਰਮੀ ਨਹੀਂ ਲਿਆਉਂਦੇ ਸਨ।

ਕਰਤਾਰਪੁਰੇ ਵਿਚ ਹੀ ਬੀਬੀ ਹੁਕਮ ਕੌਰ ਨੇ ਫ਼ਤਹਪੁਰ ਜ਼ਿਲ੍ਹਾ ਹੁਸ਼ਿਆਰਪੁਰ ਤੋਂ ਆ ਕੇ ਆਪ ਨਾਲ ਚਾਦਰ ਪਾ ਲਈ। ਆਪ ਦੇ ਘਰ ਦੋ ਬੱਚੇ ਭਾਈ ਆਸਾ ਸਿੰਘ ਤੇ ਭਾਈ ਦਲੀਪ ਸਿੰਘ ਪੈਦਾ ਹੋਏ। ਇਸ ਦੇ ਪਿੱਛੋਂ ਆਪ ਦੇ ਘਰੋਂ ਅਕਾਲ ਚਲਾਣਾ ਕਰ ਗਈ। ਸ਼ਹੀਦੀ ਸਮੇਂ ਇਨ੍ਹਾਂ ਬੱਚਿਆਂ ਦੀ ਉਮਰ ਨੌਂ ਤੇ ਦਸ ਸਾਲ ਦੀ ਸੀ।

ਕਿਸੇ ਕਾਰਨ ਕਰਕੇ ਕਰਤਾਰਪੁਰ ਦੇ ਮਹੰਤਾਂ ਨੇ ਇਨ੍ਹਾਂ ਪਾਸੋਂ ਜ਼ਮੀਨ ਖੋਹ ਲਈ ਅਤੇ ਆਪ ਉਥੋਂ ਥੋਥੀਆਂ ਚੱਕ ਨੰ: ੧੦ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਆ ਗਏ। ਇਥੇ ਮੁਰੱਬੇ ਠੇਕੇ 'ਤੇ ਲੈ ਕੇ ਵਾਹੀ ਕਰਨੀ ਸ਼ੁਰੂ ਕਰ ਦਿੱਤੀ। ਥੋਥੀਆਂ ਵਿਚ ਆਪ ਦਾ ਵਰਤੋਂ-ਵਿਹਾਰ ਬਹੁਤ ਚੰਗਾ ਤੇ ਹਰਮਨ ਪਿਆਰਾ ਸੀ। ਸਾਂਝੇ ਤੇ ਧਾਰਮਕ ਕੰਮਾਂ ਵਿਚ ਅੱਗੇ ਹੋ ਕੇ ਵਧ-ਚੜ੍ਹ ਕੇ ਹਿੱਸਾ ਲੈਣਾ ਆਪ ਆਪਣਾ ਜ਼ਰੂਰੀ ਫ਼ਰਜ਼ ਸਮਝਿਆ ਕਰਦੇ ਸਨ। ਕਿਸੇ ਭਰਾ ਦੇ ਦੁਖ ਸੁਖ ਸਮੇਂ ਆਪ ਨੇ ਕਦੇ ਪਿਛਾਂਹ ਮੋਢਾ ਨਹੀਂ ਮੋੜਿਆ ਸੀ।

ਜਦ ਥੋਥੀਆਂ ਦੇ ਸਿੰਘਾਂ ਨੇ ਪ੍ਰੇਰਨਾ ਹੋਣ 'ਤੇ ਸ਼ਹੀਦੀ ਜਥੇ ਲਈ ਨਾਮ ਲਿਖਾਏ ਤਾਂ ਆਪ ਨੇ ਭੀ ਉਨ੍ਹਾਂ ਦੇ ਨਾਲ ਹੀ ਆਪਣਾ ਨਾਮ ਖ਼ੁਸ਼ੀ-ਖ਼ੁਸ਼ੀ ਲਿਖਾ ਦਿੱਤਾ। ੧੦ ਫੱਗਣ ਵਾਲੇ ਦਿਨ ਆਪਣੇ ਸਾਥੀਆਂ ਨਾਲ ਚੱਲ ਕੇ ਚਾਈਂ-ਚਾਈਂ ਸ੍ਰੀ ਜਨਮ ਅਸਥਾਨ ਅੰਦਰ ਜ਼ਾਲਮਾਂ ਦੇ ਹੱਥੋਂ ਛਵ੍ਹੀਆਂ ਤੇ ਗੰਡਾਸਿਆਂ ਨਾਲ ਟੋਟੇ-ਟੋਟੇ ਕਰ ਕੇ ਸਖ਼ਤ ਬੇ-ਕਿਰਕੀ ਨਾਲ ਸ਼ਹੀਦ ਕੀਤੇ ਗਏ[੧]। ਆਪ ਦੇ ਦਿਲ ਵਿਚ ਜੋ ਕੌਮੀ-ਪਿਆਰ ਲਹਿਰੇ ਮਾਰਦਾ ਸੀ, ਉਸ ਦੇ ਆਸਰੇ ਆਪ ਆਪਣੀ ਪਿਆਰੀ ਜਿੰਦੜੀ ਨਿਸਾਰ ਕਰ ਗਏ, ਜਿਸ ਦਾ ਅੱਜ ਇਹ ਪ੍ਰਤੱਖ ਫਲ ਨਜ਼ਰ ਆਉਂਦਾ ਹੈ ਕਿ ਗੁਰਦੁਆਰੇ ਬਦ-ਚਲਨ ਮਹੰਤਾਂ ਦੇ ਕਬਜ਼ੇ ਵਿੱਚੋਂ ਨਿਕਲ ਕੇ ਗੁਰੂ-ਪੰਥ ਦੇ ਸੁੱਚੇ ਪ੍ਰਬੰਧ ਥੱਲੇ ਆ ਗਏ ਹਨ।

ਆਪ ਦਾ ਪ੍ਰਵਾਰ ਸ਼ਹੀਦੀ ਪਿੱਛੋਂ ਕੁਝ ਚਿਰ ਥੋਥੀਆਂ ਵਿਚ ਰਿਹਾ ਅਤੇ ਫੇਰ ਕਰਤਾਰਪੁਰ ਛੱਡ ਕੇ ਕਿਸੇ ਹੋਰਸ ਚੱਕ ਵਿਚ ਆ ਕੇ ਵਾਹੀ-ਜੋਤੀ ਕਰਦਾ ਰਿਹਾ।

***

*੧ ਕਮੇਟੀ ਨੇ ਲੜਕੇ ਦਲੀਪ ਸਿੰਘ ਦੇ ਨਾਮ ਪਿਨਸ਼ਨ ਲਾ ਦਿੱਤੀ। ੧੮-੫-੨੧ ਤੋਂ ੩-੩-੩੨ ਤਕ ਇਸ ਦਾ ਜੋੜ ੧੩੨੯) ਰੁਪਏ ਬਣਦਾ ਹੈ। ਇਸੇ ਤਾਰੀਖ਼ ਤੋਂ ਬਾਲਗ਼ ਹੋਣ 'ਤੇ ਪਿਨਸ਼ਨ ਬੰਦ ਕੀਤੀ ਗਈ।*

# ਵੱਲਾ ਜ਼ਿਲ੍ਹਾ ਅੰਮ੍ਰਿਤਸਰ ਦੇ ਸ਼ਹੀਦ

## ਭਾਈ ਮੂਲਾ ਸਿੰਘ ਜੀ

ਆਪ ਦਾ ਜਨਮ ਸੰ: ੧੯੩੭ ਬਿ: ਵਿਚ ਮਾਤਾ ਗੁਲਾਬ ਕੌਰ ਦੀ ਕੁੱਖੋਂ ਭਾਈ ਜੀਵਨ ਸਿੰਘ ਦੇ ਘਰ ਵੱਲਾ ਸਾਹਿਬ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਨਿੱਕੇ ਹੁੰਦਿਆਂ ਹੀ ਆਪ ਗੁਰਮੁਖੀ ਪੜ੍ਹ ਗਏ ਅਤੇ ਬੀਬੀ ਪ੍ਰੇਮ ਕੌਰ ਨਾਲ ਸ਼ਾਦੀ ਹੋ ਗਈ, ਪਰ ਕੋਈ ਸੰਤਾਨ ਨਾ ਹੋਈ। ਜਦ ਸਿਆਣੇ ਹੋਏ ਤਾਂ ਪ੍ਰਦੇਸ (ਸਿੰਘਾਪੁਰ) ਵਿਚ ਚਲੇ ਗਏ। ਉਥੇ ਪਲਟਨ ਨੰਬਰ ੬੭ ਵਿਚ ਭਰਤੀ ਹੋ ਕੇ ਸੋਲ੍ਹਾਂ ਸਾਲ ਨੌਕਰੀ ਕੀਤੀ ਅਤੇ ਹੌਲਦਾਰ ਬਣ ਗਏ। ੧੦) ਮਹੀਨਾ ਪੈਨਸ਼ਨ ਲੈ ਕੇ ਘਰ ਆ ਗਏ। ਆਪ ਪ੍ਰਦੇਸੀ ਬੋਲੀਆਂ ਬੋਲਣ ਵਿਚ ਬੜੇ ਮਾਹਰ ਸਨ। ਸੁਭੌ ਬੜਾ ਨੇਕ ਸੀ। ਹਰ ਇਕ ਦੀ ਦਾਰੀ ਕਰਨੀ। ਪਿੰਡੋਂ ਆ ਕੇ ਥੋਥੀਆਂ ਚੱਕ ਨੰ: ੧੦ ਜ਼ਿਲ੍ਹਾ ਸ਼ੇਖੂਪੁਰੇ ਵਿਚ ਆਪਣੇ ਭਰਾਵਾਂ-ਭਤੀਜਿਆਂ ਨੂੰ ਲਿਆ ਕੇ ਵਾਹੀ ਕਰ ਲਈ। ਇਸ ਸਮੇਂ ਜਰਮਨ ਦੀ ਲੜਾਈ ਲੱਗੀ ਹੋਈ ਸੀ। ਪਿੰਡ ਪਾਸੋਂ ਸਰਕਾਰ ਜਬਰਨ ਰੰਗਰੂਟ ਭਰਤੀ ਮੰਗਦੀ ਸੀ। ਆਪ ਨੂੰ ਸਾਰੇ ਨਗਰ ਨਿਵਾਸਿਆਂ ਨੇ ਆਖਿਆ ਕਿ ਭਾਈ ਜੀ! ਤੁਸੀਂ ਬਾਹਰੋਂ ਫਿਰ-ਤੁਰ ਕੇ ਸਰਕਾਰ ਨੂੰ ਰੰਗਰੂਟ ਭਰਤੀ ਕਰਾ ਦਿਓ ਅਤੇ ਉਨ੍ਹਾਂ ਦੀ ਗਿਣਤੀ ਥੋਥੀਆਂ ਪਿੰਡ ਵਿਚ ਦਰਜ ਕਰਾਈ ਜਾਓ; ਜੇਕਰ ਇਸ ਦੇ ਇਵਜ਼ ਵਿਚ ਆਪ ਨੂੰ ਕੋਈ ਜ਼ਮੀਨ ਮਿਲੇ ਤਾਂ ਬੇਸ਼ੱਕ ਥੋਥੀਆਂ ਦੇ ਬੰਜਰ ਵਿੱਚੋਂ ਸਰਕਾਰ ਆਪ ਨੂੰ ਦੇ ਦੇਵੇ, ਅਸੀਂ ਮੁਖ਼ਾਲਫ਼ਤ ਨਹੀਂ ਕਰਾਂਗੇ। ਇਹ ਲਿਖਤ ਆਪ ਨੇ ਨਗਰ ਦੇ ਮੁਖੀਆਂ ਪਾਸੋਂ ਕਰਵਾ ਲਈ ਅਤੇ ਦੂਰ-ਦੁਰੇਡੇ ਚੱਕਰ ਲਾ ਲਾ ਕੇ ਆਪ ਨੇ ਪੰਝੀ ਰੰਗਰੂਟ ਭਰਤੀ ਕਰਾਏ। ਇਸ ਸਮੇਂ ਬੰਦੇ ਬੜੇ ਮੁਸ਼ਕਲ ਮਿਲਦੇ ਸਨ। ਆਪ ਨੇ ਇਸ ਉਦਮ ਕਰਨ ਵਿਚ ਆਪਣੀ ਪਿਛਲੀ ਪਿੰਡ ਦੀ ਸਾਰੀ ਜ਼ਮੀਨ ਭੀ ਵੇਚ ਛੱਡੀ, ਪਰ ਆਪ ਨੂੰ ਕੇਵਲ ਕੱਚੀ ਕਾਸ਼ਤ ਉੱਤੇ ਕੁਝ ਭੋਂ ਮਿਲੀ। ਜੰਗ ਖ਼ਤਮ ਹੋ ਗਈ ਤਾਂ ਇਕਰਾਰ ਮਦਾਰ ਕਰਨ ਵਾਲੇ ਅਫ਼ਸਰ ਭੀ ਬਦਲ ਬਦਲਾ ਗਏ। ਆਪ ਨੂੰ ਭੋਂ-ਭਾਂਡੇ ਵੱਲੋਂ ਸੁੱਕਾ ਜਵਾਬ ਮਿਲ ਗਿਆ। ਆਪ ਦਾ ਦਿਲ ਨਿਰਾਸਤਾ ਨਾਲ ਬੜਾ ਦੁਖੀ ਹੋਇਆ।

ਜਦ ਸੰ.੧੯੧੯ ਈ: ਵਿਚ ਮਾਰਸ਼ਲ-ਲਾਅ ਦੇ ਜ਼ੁਲਮ ਹੋਣ ਲੱਗੇ, ਤਾਂ ਆਪ ਦੇ ਦੁਖੀ ਦਿਲ ਵਿਚ ਹੋਰ ਭੀ ਚਸਕਾਂ ਪੈਦਾ ਹੋ ਕੇ ਅੱਖਾਂ ਉਘੜ ਗਈਆਂ। ਆਪ ਆਪਣੀ ਭਰਤੀ ਉੱਤੇ ਬੜਾ ਪਸਚਾਤਾਪ ਕਰਿਆ ਕਰਨ ਅਤੇ ਆਪ ਦੇ ਖ਼ਿਆਲਾਂ ਵਿਚ ਪੁਲੀਟੀਕਲ ਤਬਦੀਲੀ ਆ ਗਈ। ਇਸ ਦੇ ਨਾਲ ਹੀ ਜਦ ਗੁਰਦੁਆਰਾ ਲਹਿਰ ਚੱਲੀ, ਤਾਂ ਆਪ ਖ਼ੁਸ਼ੀ-ਖ਼ੁਸ਼ੀ ਇਸ ਵਿਚ ਕੁੱਦ ਪਏ ਅਤੇ ਸ੍ਰੀ ਨਨਕਾਣੇ ਸਾਹਿਬ ਦੇ ਪਵਿੱਤਰ ਸ਼ਹੀਦਾਂ ਦੀ ਫ਼ਹਿਰਿਸਤ ਵਿਚ ਆਪਣਾ ਨਾਮ ਦਰਜ ਕਰਵਾ ਦਿੱਤਾ।

ਜਦ ਤੁਰਨ ਲੱਗੇ ਤਾਂ ਇਨ੍ਹਾਂ ਦੇ ਭਰਾ ਭਾਈ ਝੰਡਾ ਸਿੰਘ ਨੇ ਪੁੱਛਿਆ ਕਿ ਆਪ ਕਿੱਥੇ ਚੱਲੇ ਹੋ ? ਤਾਂ ਉੱਤਰ ਦਿੱਤਾ ਕਿ ਅਸੀਂ ਸੱਚੇ ਜੰਗ ਵਿਚ ਸਤਿਗੁਰਾਂ ਦੀ ਹਾਜ਼ਰੀ ਭਰਨ ਚੱਲੇ ਹਾਂ, ਤੁਸੀਂ ਕੋਈ ਫ਼ਿਕਰ ਨਾ ਕਰਨਾ। ਇੰਨੀ ਗੱਲ ਆਖ ਕੇ ਰਵਾਂ-ਰਵੀਂ ਆਪਣੇ ਸਾਥੀਆਂ ਨਾਲ ਆ ਮਿਲੇ ਅਤੇ ੧੦ ਫੱਗਣ ਵਾਲੇ ਦਿਨ ਜ਼ਾਲਮਾਂ ਹੱਥੋਂ ਸ਼ਹੀਦੀਆਂ ਦੀ ਪਵਿੱਤਰ ਦਾਤ ਪ੍ਰਾਪਤ ਕਰ ਕੇ ਸੱਚਖੰਡ ਵਿਚ ਜਾ ਵਾਸਾ ਕੀਤਾ[੧]। ਇਸ ਦੇ ਪਿੱਛੋਂ ਆਪ ਦੇ ਨਜ਼ਦੀਕੀ ਫਿਰ ਆਪਣੇ ਪਿਛਲੇ ਪਿੰਡ ਹੀ ਚਲੇ ਗਏ।

***

*੧ ਕਮੇਟੀ ਨੇ ੩੮੦) ਰੁਪਏ ਕਰਜ਼ਾ ਉਤਾਰਿਆ। ੧੮-੫-੨੧ ਤੋਂ ੭-੨-੨੨ ਤਕ ੭੦ ਰੁਪਏ ਪਿੰਨਸ਼ਨ ਦੇ ਕੇ ਬੰਦ ਕੀਤੀ ਗਈ।*

# ਡੱਲਾ ਨੰਗਲ ਚੱਕ ਨੰ: ੮੩
# ਜ਼ਿਲ੍ਹਾ ਸ਼ੇਖ਼ੂਪੁਰਾ ਦੇ ਸ਼ਹੀਦ

## ਭਾਈ ਲਛਮਣ ਸਿੰਘ ਜੀ ਗ੍ਰੰਥੀ

ਆਪ ਦਾ ਜਨਮ ਸੰ: ੧੯੨੪ ਬਿ: ਨੂੰ ਬੂੜੇ ਡੱਲੇ ਜ਼ਿਲ੍ਹਾ ਗੁਰਦਾਸਪੁਰ ਵਿਚ ਮਾਤਾ ਗੰਗਾ ਦਈ ਦੀ ਕੁੱਖੋਂ, ਭਾਈ ਨਾਨਕ ਦੇ ਘਰ ਹੋਇਆ। ਆਪ ਪਹਿਲਾਂ ਕੁਝ ਚਿਰ ਤਾਂ ਆਪਣੇ ਪਿਤਾ ਨਾਲ ਪਾਣੀ ਭਰਨ ਦੀ ਕਾਰ ਕਰਦੇ ਰਹੇ, ਫੇਰ ਪਲਟਨ ਨੰਬਰ ੧੯ ਵਿਚ ਲਾਂਗਰੀ ਭਰਤੀ ਹੋ ਕੇ ਚਲੇ ਗਏ। ਫ਼ੌਜ ਵਿੱਚੋਂ ਹੀ ਅੰਮ੍ਰਿਤ ਛਕਿਆ ਤੇ ਗੁਰਮੁਖੀ ਪੜ੍ਹ ਲਈ। ਛੁੱਟੀ ਆਏ ਤਾਂ ਸੰ: ੧੯੬੨ ਬਿ: ਨੂੰ ਬੀਬੀ ਹਰਿ ਕੌਰ ਸਪੁੱਤਰੀ ਭਾਈ ਬੂੜ ਸਿੰਘ ਜੀ ਨਾਲ ਫਾਹੇ ਵਾਲੀ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਅਨੰਦ ਕਾਰਜ ਹੋ ਗਿਆ। ਆਪ ਦੇ ਘਰ ਕੋਈ ਸੰਤਾਨ ਉਤਪੰਨ ਨਾ ਹੋਈ ਤੇ ਸਿੰਘਣੀ ਪ੍ਰਲੋਕ ਗਮਨ ਕਰ ਗਈ। ਆਪਣੀ ਘਰ ਦੀ ਸਾਰੀ ਭਾਜੜ ਆਪਣੇ ਭਰਾ ਕਾਂਸ਼ੀ ਰਾਮ ਨੂੰ ਦੇ ਦਿੱਤੀ। ਕੇਵਲ ਇਕ ਮੰਜੀ, ਥਾਲੀ, ਗਲਾਸ ਤੇ ਗੜਵੀ ਰਖ ਕੇ ਡੱਲਾ ਨੰਗਲ ਚੱਕ ਨੰ: ੮੩ ਵਿਚ ਗੁਰਦੁਆਰੇ ਦੇ ਗ੍ਰੰਥੀ ਬਣ ਗਏ। ਆਪ ਦਾ ਕੱਦ ਸਾਡੇ ਪੰਜ ਫੁੱਟ, ਦਾੜ੍ਹਾ ਕਰੜ-ਬਰੜਾ, ਰੰਗ ਗੋਰਾ, ਮੂੰਹ 'ਤੇ ਘੁਲੇ ਹੋਏ ਮਾਤਾ ਦੇ ਦਾਗ ਸਨ। ਆਪ ਬੜੇ ਭਰੋਸੇ ਵਾਲੇ ਗੁਰੂ ਕੇ ਲਾਲ ਸਨ। ਦਿਲ ਵਿਚ ਸੇਵਾ ਦਾ ਸ਼ੌਕ ਠਾਠਾਂ ਮਾਰਦਾ ਸੀ। ਬੜੇ ਪ੍ਰੇਮ ਨਾਲ ਪਿੰਡ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਕਰ ਕੇ ਅੱਠ ਨੌਂ ਸਾਲ ਗ੍ਰੰਥੀ ਦੀ ਸੇਵਾ ਚੰਗੀ ਲਗਨ ਨਾਲ ਕਰਦੇ ਰਹੇ। ਦੀਵਾਨਾਂ ਵਿਚ ਜਾਣ ਦਾ ਬੜਾ ਸ਼ੌਕ ਪੈਦਾ ਹੋ ਗਿਆ। ਆਪ ਦਾ ਸੁਭੱਾ ਪੂਰਨ ਸੰਤਾਂ ਵਾਲਾ ਸੀ। ਆਈਆਂ ਸੰਗਤਾਂ ਦੀ ਸੇਵਾ ਕਰਨੀ। ਮਾੜੇ ਭਰਾ ਦੀ ਮਦਦ ਕਰਨ ਲਈ ਰੱਜ ਕੇ ਚੰਗੇ ਦਲੇਰ ਸੂਰਮੇ ਸਨ। ਆਪ ਨੇ ਇਸ ਨਗਰ ਦੇ ਭਾਈ ਮੂਲਾ ਸਿੰਘ ਜੀ "ਬੋਲ਼ਾ", ਭਾਈ ਵਰਿਆਮ ਸਿੰਘ ਅਤੇ ਭਾਈ ਕੇਸਰ ਸਿੰਘ ਹੁਰਾਂ ਨਾਲ ਪਹਿਲਾਂ ਹੀ ਸ਼ਹੀਦੀ ਜਥੇ ਵਿਚ ਨਾਮ ਲਿਖਾਏ ਹੋਏ ਸਨ। ੯ ਫੱਗਣ ਵਾਲੇ ਦਿਨ ਭਾਈ ਲਛਮਣ ਸਿੰਘ ਹੁਰਾਂ ਦੇ ਮੇਵੜੇ ਨੇ ਆ ਸ਼ਹੀਦੀ ਪ੍ਰਵਾਨਾ ਦਿੱਤਾ, ਤਾਂ ਆਪ ਉਸ ਸਮੇ

ਹੱਥ ਵਿਚ ਦਾਤਰੀ ਫੜ ਕੇ ਗਊ ਲਈ ਪੱਠੇ ਵੱਢਣ ਜਾ ਰਹੇ ਸਨ। ਚਿੱਠੀ ਪੜ੍ਹੀ ਤਾਂ ਉਸੇ ਵੇਲੇ ਧਰਮ ਦੇ ਜੋਸ਼ ਵਿਚ ਆ ਕੇ ਜੈਕਾਰਾ ਛੱਡ ਦਿੱਤਾ ਅਤੇ ਹੱਥ ਵਿੱਚੋਂ ਦਾਤਰੀ ਰੱਖ ਕੇ ਸਰਦਾਈ ਰਗੜਨੀ ਪਾ ਦਿੱਤੀ ਅਤੇ ਕੋਠੇ 'ਤੇ ਚੜ੍ਹ ਕੇ ਉੱਚੀ ਆਵਾਜ਼ ਦਿੱਤੀ ਕਿ ਸ਼ਹੀਦੀ ਦੇਗਾਂ ਤਿਆਰ ਹਨ, ਜਿਨ੍ਹਾਂ ਛਕਣੀਆਂ ਹਨ—ਮੈਦਾਨ ਵਿਚ ਨਿੱਤਰ ਆਉਣ। ਸੰਗਤ ਇੱਕਤਰ ਹੋ ਗਈ। ਸਭ ਨੂੰ ਸ਼ਰਦਾਈ ਦੇ ਗੱਫੇ ਲੁਆ ਕੇ ਬੇਨਤੀ ਕੀਤੀ ਕਿ ਜਿਨ੍ਹਾਂ ਨੇ ਸ਼ਹੀਦੀਆਂ ਲਈ ਚੱਲਣਾ ਹੈ, ਉਹ ਤਿਆਰ ਹੋ ਪੈਣ। ਆਪ ਦਾ ਉਸ ਵੇਲੇ ਗੌਰੀ ਮਹਾਜਨ ਪਾਸ ਤਿੰਨ ਸੌ ਰੁਪਿਆ ਅਮਾਨਤ ਜਮ੍ਹਾਂ ਸੀ। ਉਸ ਨੂੰ ਸੱਦ ਕੇ ਸਾਰੀ ਸੰਗਤ ਦੇ ਸਾਮ੍ਹਣੇ ਪਕੀ-ਥਿੱਤੀ ਕਰ ਦਿੱਤੀ ਕਿ ਮੇਰੀ ਸ਼ਹੀਦੀ ਪਿੱਛੋਂ ਇਕ ਸੌ ਰੁਪਿਆ ਮੇਰੇ ਭਤੀਜੇ ਦੀ ਸ਼ਾਦੀ ਲਈ ਭਰਾਤਾ ਕਾਂਸ਼ੀ ਰਾਮ ਨੂੰ ਦੇ ਦੇਣਾ ਤੇ ਬਾਕੀ ਦੋ ਸੌ ਰੁਪਿਆ ਧਰਮ-ਅਰਥ ਗੁਰਦੁਆਰੇ 'ਤੇ ਲਾ ਦੇਣਾ। ਸ਼ਾਮ ਦੇ ਦੀਵਾਨ ਵਿਚ ਆਖਿਆ ਕਿ ਮੈਂ ਹੁਣ ਸ਼ਹੀਦੀ ਲਈ ਚੱਲਿਆ ਹਾਂ ਤੇ ਅਰਦਾਸ ਕਰਦਾ ਹਾਂ ਕਿ ਤਨ-ਮਨ ਅਰਪਨ ਹੋਵੇ। ਜੇ ਮੋਰਚਾ ਫ਼ਤਹ ਹੋ ਗਿਆ ਤਾਂ ਚੰਗਾ, ਨਹੀਂ ਤਾਂ ਸੰਗਤ ਨੇ ਮੇਰੇ ਨਮਿਤ ਅਖੰਡ ਪਾਠ ਕਰਵਾ ਦੇਣਾ। ਇਨ੍ਹਾਂ ਦੀ ਸ਼ਹੀਦੀ ਪਿੱਛੋਂ ਨਗਰ ਨਿਵਾਸੀਆਂ ਨੇ ਏਦਾਂ ਹੀ ਕੀਤਾ।

ਰਾਤ ਦੇ ਸਾਢੇ ਦਸ ਵਜੇ ਦੇ ਕਰੀਬ ਭਾਈ ਲਛਮਣ ਸਿੰਘ ਹੁਰਾਂ ਦਾ ਜਥਾ ਆਇਆ। ਚਾਰ ਸਿੰਘ ਤਿਆਰ ਹੋਏ। ਤੁਰਨ ਤੋਂ ਪਹਿਲਾਂ ਭਾਈ ਟਹਿਲ ਸਿੰਘ ਨਜ਼ਾਮਪੁਰੀਏ ਨੇ ਤਖ਼ਤਪੋਸ਼ 'ਤੇ ਖੜ੍ਹੋ ਕੇ ਆਖਿਆ ਕਿ ਜਿਨ੍ਹਾਂ ਸ਼ਹੀਦ ਹੋਣਾ, ਆ ਜਾਓ! ਇਸ ਵੇਲੇ ਸ਼ਹੀਦੀ ਪੁਰਬੀ ਲੱਗੀ ਹੋਈ ਹੈ, ਪਿੱਛੋਂ ਨ ਪਛਤਾਇਓ ਜੇ! ਜੈਕਾਰਾ ਛੱਡ ਕੇ ਜਥਾ ਕੋਟਲੇ ਕਾਲਵਾਂ ਨੂੰ ਚਲਾ ਗਿਆ। ਆਪ ਦੇ ਦੂਜੇ ਸਾਥੀ ਤਾਂ ਬਚ ਰਹੇ, ਪਰ ਆਪ ਕੁਰਬਾਨੀ ਦੀ ਲਟ-ਲਟ ਬਲਦੀ ਚਿਖਾ ਵਿਚ ਸਾੜ ਕੇ ਸ਼ਹੀਦ ਕੀਤੇ ਗਏ। ਇਸ ਸੁੱਚੀ ਕੁਰਬਾਨੀ ਨਾਲ ਆਪਣਾ ਤੇ ਆਪਣੇ ਨਗਰ ਦਾ ਨਾਮ ਇਤਿਹਾਸ ਵਿਚ ਸਦਾ ਲਈ ਅਮਰ ਕਰ ਗਏ।

# ਸ਼ਾਹ ਕੋਟ ਜ਼ਿਲ੍ਹਾ ਸ਼ੇਖ਼ੂਪੁਰਾ ਦੇ ਸ਼ਹੀਦ

## ਭਾਈ ਸੰਤਾ ਸਿੰਘ ਜੀ ਜਥੇਦਾਰ

ਸ਼ਾਹ ਕੋਟ ਅੱਜ-ਕਲ੍ਹ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਇਕ ਉੱਘਾ ਕਸਬਾ ਹੈ, ਪਰ ਨਹਿਰ ਦੀ ਆਬਾਦੀ ਪਹਿਲਾਂ ਇਕ ਮਾਮੂਲੀ ਢੋਕ ਜਿਹੀ ਹੁੰਦੀ ਸੀ। ਉਸ ਸਮੇਂ ਇਸ ਦਾ ਨਾਮ 'ਕੋਟਲੀ ਸ਼ਾਹ ਦੀ' ਕਰਕੇ ਸੱਦਦੇ ਸਨ। ਇਥੇ ਇਕ ਨੌਂ ਲੱਖ ਹਜ਼ਾਰੀ ਫ਼ਕੀਰ ਦਾ ਰੋਜ਼ਾ ਹੈ। ਉਸ ਦੇ ਨਾਮ 'ਤੇ ਹੀ 'ਕੋਟਲੀ ਸ਼ਾਹ ਦੀ' ਬਣੀ ਜਾਪਦੀ ਹੈ।

ਸੰ. ੮੯੩-੯੪ ਈ: ਵਿਚ ਯੰਗ ਸਾਹਿਬ (Mr. Young) ਨੇ ਏਸ ਕੋਟਲੀ ਦੇ ਲਾਗੇ ਇਕ ਖੁਲ੍ਹਾ ਤੇ ਮੋਕਲਾ ਸ਼ਹਿਰ ਵਸਾਉਣਾ ਚਾਹਿਆ ਅਤੇ ਉਸ ਦਾ ਇਰਾਦਾ ਇਥੇ ਵੱਡੀ ਮੰਡੀ ਯਾ ਜ਼ਿਲ੍ਹਾ ਬਣਾਉਣ ਦਾ ਸੀ। ਭਾਵੇਂ ਇਹ ਢੋਕ ਜ਼ਿਲ੍ਹਾ ਤਾਂ ਨਾ ਬਣਿਆ, ਪਰ ਇਥੇ ਦੇ ਪੰਜ ਸ਼ਹੀਦਾਂ ਨੇ ਸ਼ਾਹ ਕੋਟ ਦਾ ਨਾਮ ਕਈ ਜ਼ਿਲ੍ਹਿਆਂ ਨਾਲੋਂ ਵਧੀਕ ਪ੍ਰਸਿੱਧ ਅਤੇ ਮਾਣ-ਯੋਗ ਬਣਾ ਦਿੱਤਾ। ਇਸ ਦੀ ਆਬਾਦੀ ਤਿੰਨ ਚੱਕਾਂ ਦੇ ਬਰਾਬਰ ਸੀ। ਸਿਆਲਕੋਟੀ ਅਰਾਈਂ ਮੁਸਲਮਾਨਾਂ ਨੂੰ ਇਥੇ ਮੁਰੱਬੇ ਮਿਲੇ ਹੋਏ ਸਨ। ਸੰ.੧੮੯੭-੯੮ ਈ: ਵਿਚ ਜ਼ਿਲ੍ਹਾ ਜਲੰਧਰ ਦੇ ਰਮਦਾਸੀਆਂ ਵਿੱਚੋਂ ਸਜੇ ਕੁਝ ਸਿੰਘ, ਫੇਰੀ ਲਾ ਕੇ ਇਥੇ ਬਜਾਜੀ ਵੇਚਣ ਆਏ। ਸਹਿਜੇ-ਸਹਿਜੇ ਇਨ੍ਹਾਂ ਨੇ ਸ਼ਾਹ ਕੋਟ ਵਿਚ ਬਜਾਜੀ ਦੀਆਂ ਹੱਟੀਆਂ ਪਾ ਲਈਆਂ। ਪਹਿਲਾਂ ਪਹਿਲਾਂ ਤਿੰਨ ਸਿੰਘ ਆਏ ਅਤੇ ਫੇਰ ਪਿੱਛੋਂ ਵਧਦਿਆਂ-ਵਧਦਿਆਂ ਅੱਠ-ਦਸ ਹੱਟੀਆਂ ਪੈ ਗਈਆਂ। ਹੁਣ ਇਨ੍ਹਾਂ ਪੰਜਾਂ ਸੂਰਬੀਰ ਸ਼ਹੀਦ ਸਿੰਘਾਂ ਦੀ ਯਾਦ ਵਿਚ ਬੜਾ ਖ਼ੂਬਸੂਰਤ ਗੁਰਦੁਆਰਾ ਬਣਾਇਆ ਗਿਆ ਹੈ। ਚਾਲੀ ਦੇ ਕਰੀਬ ਤਿਆਰ-ਬਰ-ਤਿਆਰ ਸਿੰਘ ਸਨ। ਇਨ੍ਹਾਂ ਨੇ ਇਥੇ ਪ੍ਰਚਾਰ ਦਾ ਇਕ ਤਕੜਾ ਅੱਡਾ ਬਣਾ ਲਿਆ। ਸਾਲ ਦੇ ਸਾਲ ਇਥੇ ਦੀਵਾਨ ਸਜਾਉਂਦੇ ਤੇ ਪ੍ਰਚਾਰ ਕਰਦੇ। ਜਿਨ੍ਹਾਂ ਦਿਨਾਂ ਵਿਚ ਸ੍ਰੀ ਨਨਕਾਣਾ ਸਾਹਿਬ ਵਾਲੀ ਰੇਲ ਦੀ ਲਾਇਨ ਨਹੀਂ ਬਣੀ ਸੀ, ਸੰਗਤਾਂ ਸਾਂਗਲੇ ਦੇ ਸਟੇਸ਼ਨ ਤੋਂ ਉਤਰ ਕੇ ਇਥੇ ਆ ਕੇ ਠਹਿਰਦੀਆਂ ਸਨ। ਕੱਤਕ ਪੂਰਨਮਾਸ਼ੀ ਦੇ ਦਿਨਾਂ ਵਿਚ ਸ਼ਾਹ ਕੋਟ ਸੰਗਤਾਂ ਦੀ ਆਮ ਗਹਿਮਾ-ਗਹਿਮ ਰਹਿੰਦੀ

ਸੀ। ਭਾਵੇਂ ਇਥੋਂ ਦੇ ਕਈ ਸਿੰਘ ਧਰਮ ਉੱਤੋਂ ਵਾਰਨੇ ਜਾਣ ਲਈ ਤਿਆਰ-ਬਰ-ਤਿਆਰ ਸਨ, ਪਰ ਉਸ ਸਮੇਂ ਸ਼ਹੀਦੀ ਦਾ ਸਿਹਰਾ ਇਨ੍ਹਾਂ ਪੰਜਾਂ ਗੁਰੂ ਦੇ ਲਾਲਾਂ ਦੇ ਹੀ ਹਿੱਸੇ ਆਇਆ।

੯ ਫੱਗਣ ਸੰਮਤ ੧੯੭੭ ਬਿ: ਵਾਲੇ ਦਿਨ ਪਹਿਲੇ ਪਹਿਰ ਆ ਕੇ ਭਾਈ ਈਸ਼ਰ ਸਿੰਘ ਧਾਰੋਵਾਲੀ ਨੇ ਚਿੱਠੀ ਦਿੱਤੀ ਕਿ ਇਥੋਂ ਦੇ ਜਿਨ੍ਹਾਂ ਸਿੰਘਾਂ ਨੇ ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦੀ ਜਥੇ ਵਿਚ ਨਾਮ ਲਿਖਾਏ ਹੋਏ ਹਨ ਉਹ ਅੱਜ ਸ਼ਾਮ ਨੂੰ ਕੋਟਲੇ ਕਾਲਵਾਂ ਦੇ ਪੁੱਜ ਜਾਓ ਤੇ ਪਿੱਛੋਂ ਭਾਈ ਲਛਮਣ ਸਿੰਘ ਦਾ ਸ਼ਹੀਦੀ ਜਥਾ ਆਵੇਗਾ, ਉਸ ਵਿਚ ਸ਼ਾਮਲ ਹੋ ਕੇ ਕਬਜ਼ੇ ਲਈ ਚੜ੍ਹਾਈ ਕਰਨੀ ਹੈ। ਉਸ ਸਮੇਂ ਭਾਈ ਸੰਤਾ ਸਿੰਘ ਪ੍ਰਸ਼ਾਦ ਛਕ ਰਹੇ ਸਨ। ਉਥੇ ਹੀ ਰੋਟੀ ਛੱਡ ਦਿੱਤੀ ਅਤੇ ਓਸੇ ਵੇਲੇ ਹੀ ਆਪਣੇ ਸਾਥੀਆਂ ਨੂੰ ਸੱਦਿਆ। ਭਾਈ ਗੁਰਬਖ਼ਸ਼ ਸਿੰਘ ਘਰ ਨਹੀਂ ਸਨ। ਆਪ ਆਪਣੇ ਭਰਾ ਪਾਸ ਵਾਂਢੇ ਗਏ ਹੋਏ ਸਨ ਅਤੇ ਪਿੱਛੋਂ ਭੱਜ ਕੇ ਮਿਲੇ ਸਨ। ਭਾਈ ਗੁਰਦਿੱਤ ਸਿੰਘ, ਭਾਈ ਇੰਦਰ ਸਿੰਘ, ਭਾਈ ਹਰਨਾਮ ਸਿੰਘ ਅਤੇ ਭਾਈ ਗੁਲਾਬ ਸਿੰਘ ਨੂੰ ਨਾਲ ਲੈ ਲਿਆ। ਬੜੇ ਪ੍ਰੇਮ ਨਾਲ ਗੁਰਦੁਆਰੇ ਜਾ ਕੇ ਅਰਦਾਸਾ ਸੋਧਿਆ। ਆਪਣੇ ਮਾਤਾ, ਪਿਤਾ, ਸੁਪਤਨੀ ਅਤੇ ਬੱਚਿਆਂ ਨੂੰ ਅੰਤ ਦੀ ਫ਼ਤਹ ਗਜਾ ਕੇ, ਜੈਕਾਰਾ ਛੱਡ ਕੇ ਇਨ੍ਹਾਂ ਸਿੰਘਾਂ ਨੇ ਭਾਈ ਸੰਤਾ ਸਿੰਘ ਜੀ ਦੀ ਜਥੇਦਾਰੀ ਥੱਲੇ ਚਾਲੇ ਪਾ ਦਿੱਤੇ। ਰਾਤ ਦੇ ਅੱਠ ਵਜੇ ਕੋਟਲੇ ਕਾਲਵਾਂ ਦੇ ਪੁੱਜ ਗਏ। ਅੱਗੇ ਗੁਰਦੁਆਰੇ ਵਿਚ ਅਖੰਡ ਪਾਠ ਹੋ ਰਿਹਾ ਸੀ। ਪਹਿਲਾਂ ਤਾਂ ਕੁਝ ਚਿਰ ਸਾਰੇ ਜਣੇ ਅਖੰਡ ਪਾਠ ਸੁਣਦੇ ਰਹੇ। ਫੇਰ ਇਕ ਜ਼ਿਮੀਂਦਾਰ ਸਿੰਘ ਦੇ ਘਰ ਪ੍ਰਸ਼ਾਦ ਛਕਣ ਲਈ ਚਲੇ ਗਏ। ਉਥੇ ਪ੍ਰਸ਼ਾਦ ਛਕਦੇ ਸਾਰ ਹੀ ਜ਼ਰਾ ਕੁ ਲੇਟ ਗਏ ਤਾਂ ਜੋ ਲੱਕ ਸਿੱਧਾ ਕਰ ਕੇ ਕੁਝ ਆਰਾਮ ਕਰ ਲਿਆ ਜਾਵੇ, ਕਿਉਂਕਿ ਫੇਰ ਸਾਰੀ ਰਾਤ ਪੈਂਡਾ ਕਰਨਾ ਸੀ।

ਰਾਤ ਦੇ ਦਸ ਵਜੇ ਭਾਈ ਲਛਮਣ ਸਿੰਘ ਹੁਰਾਂ ਦਾ ਜਥਾ ਗਿਆ। ਇਨ੍ਹਾਂ ਨੂੰ ਖ਼ਬਰ ਪੁੱਜੀ ਤਾਂ ਇਹ ਭੀ ਜਥੇ ਨਾਲ ਆ ਕੇ ਸ਼ਾਮਲ ਹੋ ਗਏ। ਸੰਤ ਪਾਲ ਸਿੰਘ ਹੁਰਾਂ ਨੂੰ ਅਗੱਲ-ਵਾਂਢੀ ਪਹਿਲਾਂ ਹੀ ਮਹੰਤ ਦੀਆਂ ਤਿਆਰੀਆਂ ਦਾ ਪਤਾ ਲੈਣ ਲਈ ਨਨਕਾਣੇ ਸਾਹਿਬ ਘੱਲਿਆ ਹੋਇਆ ਸੀ। ਉਨ੍ਹਾਂ ਨੇ ਇਸ ਸਮੇਂ ਆ ਕੇ ਖ਼ਬਰ ਦਿੱਤੀ ਕਿ "ਮਹੰਤ ਦੀ ਬੜੀ ਭਾਰੀ ਤਿਆਰੀ ਹੈ, ਤੁਸੀਂ ਨ ਜਾਓ, ਸਭ ਮਾਰੇ ਜਾਓਗੇ!" ਭਾਈ ਲਛਮਣ ਸਿੰਘ ਹੁਰਾਂ ਆਖਿਆ ਕਿ ਸਤਿਗੁਰਾਂ ਦੀ ਹਜ਼ੂਰੀ ਵਿਚ ਅਰਦਾਸਾ ਸੋਧ ਚੁਕੇ ਹਾਂ, ਹੁਣ ਵਾਪਸ ਮੁੜਨਾ ਸਿੱਖੀ ਧਰਮ ਦੇ ਵਿਰੁੱਧ ਹੈ, ਜੋ ਹੋਵੇ ਸੋ ਹੋਵੇ!

ਇਨ੍ਹਾਂ ਛਿਆ ਵਿੱਚੋਂ ਪੰਜ ਸਿੰਘ ਤਾਂ ਅੰਦਰ ਸ਼ਹੀਦ ਹੋ ਗਏ, ਪਰ ਕੇਵਲ ਇਕ ਭਾਈ ਗੁਰਦਿੱਤ ਸਿੰਘ ਪੁੱਤਰ ਭਾਈ ਮਾਇਆ ਸਿੰਘ ਅੰਦਰੋਂ ਜਾਨ ਬਚਾ ਕੇ ਦਰਸ਼ਨੀ ਡਿਉੜੀ ਥਾਣੀਂ (ਕਾਤਲਾਂ ਦੇ ਅੰਦਰ ਦਾਖ਼ਲ ਹੋਣ ਸਮੇਂ) ਨਿਕਲ ਕੇ ਭੱਜ

ਆਏ ।

## ਖ਼ਾਨਦਾਨ ਤੇ ਜਨਮ

ਜ਼ਿਲ੍ਹਾ ਜਲੰਧਰ ਵਿਚ ਡਰੋਲੀ ਇਕ ਨਿੱਕਾ ਜਿਹਾ ਨਗਰ ਹੈ। ਇਥੇ ਬਾਬਾ ਗੁੱਜਰ ਸਿੰਘ ਵਸਦੇ ਸਨ। ਆਪ ਸਤਿਗੁਰਾਂ ਦੀ ਕ੍ਰਿਪਾ ਨਾਲ ਰਮਦਾਸੀਆ ਸ਼੍ਰੇਣੀ ਵਿੱਚੋਂ ਸਿੰਘ ਸਜ ਕੇ ਤਿਆਰ-ਬਰ-ਤਿਆਰ ਹੋ ਗਏ। ਆਪ ਅਟੇ-ਸਟੇ ੯੫ ਸਾਲ ਜੀਉਂਦੇ ਰਹੇ। ਸਾਰੀ ਉਮਰ ਹੀ ਕਪੜੇ ਉਣਨ ਤੇ ਵੇਚਣ-ਵੱਟਣ ਦਾ ਕੰਮ-ਕਾਜ ਕਰਦੇ ਰਹੇ। ਆਪ ਦੇ ਗ੍ਰਿਹਿ ਵਿਖੇ ਭਾਈ ਨੰਦ ਸਿੰਘ ਭੁਝੰਗੀ ਦਾ ਜਨਮ ਹੋਇਆ, ਜਿਨ੍ਹਾਂ ਦਾ ਅਨੰਦ ਕਾਰਜ ਬੀਬੀ ਪ੍ਰੇਮ ਕੌਰ ਨਾਲ ਹੋ ਗਿਆ। ਵਾਹਿਗੁਰੂ ਨੇ ਇਸ ਸੁਭਾਗ ਜੋੜੀ ਨੂੰ ਅਤੇ ਗੁਮਨਾਮ ਡਰੋਲੀ ਨਗਰ ਨੂੰ ਭਾਗ ਲਾਉਣੇ ਸਨ। ਪ੍ਰਮਾਤਮਾ ਨੇ ਭਾਈ ਨੰਦ ਸਿੰਘ ਅਤੇ ਬੀਬੀ ਪ੍ਰੇਮ ਕੌਰ ਦੇ ਗ੍ਰਿਹਿ ਵਿਖੇ ੧੮੯੭ ਈ: ਵਿਚ ਇਕ ਕਾਕੇ ਦੀ ਦਾਤ ਬਖ਼ਸ਼ੀ, ਜਿਸ ਦਾ ਨਾਮ ਸੰਤਾ ਸਿੰਘ ਰੱਖਿਆ ਗਿਆ। ਇਸ ਬੱਚੇ ਦੀ ਛੋਟੀ ਉਮਰ ਵਿਚ ਹੀ ਮਾਤਾ-ਪਿਤਾ ਨੂੰ ਡਰੋਲੀ ਛੱਡ ਕੇ ਬਾਰ ਵਿਚ ਆਉਣਾ ਪਿਆ। ਇਥੇ ਆ ਕੇ ਇਨ੍ਹਾਂ ਨੇ ਬਜਾਜੀ ਵੇਚਣ-ਵੱਟਣ ਦਾ ਵਪਾਰ ਅਰੰਭ ਕਰ ਦਿੱਤਾ।

ਭੁਝੰਗੀ ਸੰਤ ਸਿੰਘ ਨੂੰ ਘਰ ਵਿਚ ਹੀ ਮਾਪਿਆਂ ਨੇ ਗੁਰਮੁਖੀ ਪੜ੍ਹਾ ਦਿੱਤੀ। ਘਰੋਂ ਹੀ ਆਪਣੇ ਵਡੇਰਿਆਂ ਦੇ ਗੁਰਮਤਿ ਵਾਲੇ ਸੰਸਕਾਰਾਂ ਦੇ ਪ੍ਰਭਾਵ ਨਾਲ ਆਪ ਨੂੰ ਗੁਰਮਤਿ ਦੀ ਰੰਗਣ ਚੜ੍ਹ ਗਈ। ਲਾਗੇ-ਚਾਗੇ ਧਾਰਮਿਕ ਦੀਵਾਨਾਂ 'ਤੇ ਜਾਣ ਦਾ ਸਦਕਾ ਇਸ ਵਿਚ ਹੋਰ ਭੀ ਵਾਧਾ ਹੁੰਦਾ ਗਿਆ।

## ਵਿਆਹ ਤੇ ਸੰਤਾਨ

ਕੋਈ ੧੨ ਸਾਲ ਦੀ ਉਮਰ ਵਿਚ ਭਾਈ ਸੰਤਾ ਸਿੰਘ ਦੀ ਸ਼ਾਦੀ ਹੋ ਗਈ, ਪਰ ਮੁਕਲਾਵੇ ਤੋਂ ਪਹਿਲਾਂ ਹੀ ਸਿੰਘਣੀ ਚਲਾਣਾ ਕਰ ਗਈ। ਫੇਰ ਇਕ ਮੰਗਣੀ ਹੋ ਕੇ ਮਰ ਗਈ। ਛੇਕੜਲੀ ਸ਼ਾਦੀ ੧੧ ਹਾੜ ਸੰਮਤ ੧੯੬੮ ਬਿ: ਨੂੰ ਚੱਕ ਨੰ: ੩੩ ਸ਼ਾਹਪੁਰ ਜ਼ਿਲ੍ਹਾ ਲਾਇਲਪੁਰ ਵਿਚ ਭਾਈ ਜੱਸਾ ਸਿੰਘ ਦੀ ਸਪੁੱਤਰੀ ਬੀਬੀ ਠਾਕਰ ਕੌਰ ਨਾਲ ਹੋਈ। ਇਸ ਦੇ ਪਿੱਛੋਂ ਭਾਈ ਮਹਿਤਾਬ ਸਿੰਘ "ਬੀਰ" ਦੇ ਜਥੇ ਪਾਸੋਂ ਆਪ ਨੇ ਅੰਮ੍ਰਿਤ ਛਕ ਲਿਆ ਅਤੇ ਇਸ ਦਿਨ ਤੋਂ ਇਨ੍ਹਾਂ ਦੇ ਖ਼ਾਲਸਾ ਬਰਾਦਰੀ ਦੇ ਜਥੇ ਨਾਲ ਸ਼ਾਮਲ ਹੋ ਕੇ ਕੌਮੀ ਕੰਮਾਂ ਵਿਚ ਚੰਗਾ ਵਧ-ਚੜ੍ਹ ਕੇ ਹਿੱਸਾ ਲੈਂਦੇ ਰਹੇ।

ਸ਼ਹੀਦੀ ਸਮੇਂ ਇਕ ਚਾਰ ਕੁ ਸਾਲ ਦੀ ਬੀਬੀ ਅਤੇ ਇਕ ਡੇਢ ਕੁ ਸਾਲ

ਦਾ ਭੁਝੰਗੀ ਮੌਜੂਦ ਸੀ, ਜਿਨ੍ਹਾਂ ਦੇ ਸਿਰ ਉੱਤੋਂ ਦੁਨਿਆਵੀ ਪਿਤਾ ਦਾ ਸਾਇਆ ਤਾਂ ਉਠ ਗਿਆ, ਪਰ ਉਨ੍ਹਾਂ ਦੇ ਸਿਰ ਉਤੇ ਗੁਰੂ-ਪੰਥ ਦੀ ਸੰਘਣੀ ਛਾਂ ਰਹੀ ।

## ਪੰਥਕ ਜੀਵਨ

ਆਪ ਨੂੰ ਪੰਥਕ ਮਾਮਲਿਆਂ ਨਾਲ ਪਹਿਲਾਂ ਹੀ ਦਿਲਚਸਪੀ ਸੀ। ਦੀਵਾਨਾਂ ਅਤੇ ਕਾਨਫਰੰਸਾਂ ਉੱਤੇ ਜਾਣ ਦੇ ਪੁੱਜ ਕੇ ਸ਼ੌਕੀ ਸਨ, ਪਰ ਜਦ 'ਅਕਾਲੀ' ਅਖਬਾਰ, ਆਪ ਦੀ ਨਜ਼ਰੀਂ ਪਿਆ, ਤਾਂ ਆਪ ਨੂੰ ਇਸ ਨਾਲ ਏਡਾ ਪਿਆਰ ਪੈ ਗਿਆ ਕਿ ਜਿਸ ਦਿਨ ਮਿਲੇ ਆਪ ਨੂੰ ਭੁੱਖ ਨਹੀਂ ਲਗਦੀ ਸੀ। ਇਸ ਅਖ਼ਬਾਰ ਨੂੰ ਹੱਟੀ-ਹੱਟੀ ਤੇ ਗਲੀ-ਗਲੀ ਡਾਹਢੀ ਲਗਨ ਨਾਲ ਪੜ੍ਹ ਕੇ ਸੁਣਾਉਂਦੇ ਫਿਰਨਾ। ਆਪ ਨੂੰ ਪੰਥਕ ਹਾਲਾਤ ਪੜ੍ਹ-ਪੜ੍ਹ ਕੇ ਡਾਹਢੀ ਲਟਕ ਲੱਗ ਗਈ। ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ ਤਾਂ ਆਪ ਭੀ ਸੇਵਾ ਦੇ ਮੈਦਾਨ ਵਿਚ ਕੁੱਦ ਪਏ। ਆਪ ਦੇ ਨਾਲ ਸ਼ਾਹਕੋਟ ਦੇ ਹੋਰ ਭੀ ਕਈ ਸਿੰਘ ਸ਼ਾਮਲ ਹੋਏ, ਪਰ ਆਪ ਆਪਣੇ ਪਿੰਡ ਦੇ ਸਿੰਘਾਂ ਦੇ ਜਥੇਦਾਰ ਚੁਣੇ ਹੋਏ ਸਨ। ਗੁਰਦੁਆਰਾ ਬਾਬੇ ਦੀ ਬੇਰ ਮੋਰਚਾ ਲੱਗਾ ਤਾਂ ਆਪ ਨੇ ਜਥੇ ਨਾਲ ਜਾ ਕੇ ਇਥੇ ਸੇਵਾ ਕੀਤੀ। ਖਰੇ ਸੌਦੇ ਦਾ ਸੁਧਾਰ ਹੋਇਆ, ਤਦ ਭੀ ਆਪ ਉਥੇ ਜਾ ਡਟੇ। ਆਪ ਨੂੰ ਇਥੇ ਲੰਗਰ, ਦੀਵਾਨ ਅਤੇ ਮਹੀਆਂ ਦੀ ਸੰਭਾਲ ਦੀ ਸੇਵਾ ਸੌਂਪੀ ਗਈ ਜੋ ਆਪ ਨੇ ਦਿਨ-ਰਾਤ ਜੁੱਟ ਕੇ ਬੜੇ ਪ੍ਰੇਮ ਤੇ ਦਿਲੀ-ਉਤਸ਼ਾਹ ਨਾਲ ਨਿਭਾਈ।

ਇਕ ਵੇਰ ਦਾ ਜ਼ਿਕਰ ਹੈ ਕਿ ੨੯ ਮਾਘ ਸੰ: ੧੯੭੭ ਬਿ: ਨੂੰ ਭਾਈ ਈਸ਼ਰ ਸਿੰਘ ਦੇ ਬੇਟੇ ਭਾਈ ਆਤਮਾ ਸਿੰਘ ਦਾ ਅਨੰਦ-ਕਾਰਜ ਸੀ। ਇਹ ਆਪ ਦੇ ਨੇੜਿਓਂ ਹੀ ਸੰਬੰਧੀ ਸਨ। ਚੱਕ ਨੰ: ੧੪੨ ਬਾਵਿਆਂ ਵਾਲੇ, ਗੋਜਰੇ ਦੇ ਲਾਗੇ ਜੰਞ ਜਾਣੀ ਸੀ। ਆਪ ਭੀ ਜਾਂਞੀਆਂ ਨਾਲ ਸ਼ਾਮਲ ਸਨ। ਰਾਤ ਦੇ ੧੧ ਵਜੇ ਜੰਞ ਗੋਜਰੇ ਸਟੇਸ਼ਨ ਤੋਂ ਉਤਰ ਕੇ ਗੁਰਦੁਆਰੇ ਬਿਸਰਾਮ ਕਰਨ ਲਈ ਚਲੀ ਗਈ। ਉਥੇ ਗੁਰਦੁਆਰੇ ਦੇ ਪ੍ਰਬੰਧ ਦੀ ਡਾਹਢੀ ਨਾਜ਼ਕ ਹਾਲਤ ਸੀ। ਉਸ ਸਮੇਂ ਗੁਰਦੁਆਰੇ ਦੇ ਪ੍ਰਬੰਧ ਨੂੰ ਠੀਕ ਰੱਖਣ ਲਈ ਸਿੰਘਾਂ ਦੀ ਗਿਣਤੀ ਸੌ ਕੁ ਸੀ ਅਤੇ ਹਿੰਦੂ ਵਿਰੋਧੀਆਂ ਦੀ ਗਿਣਤੀ ਦੋ ਹਜ਼ਾਰ ਤੋਂ ਉੱਪਰ ਸੀ, ਜੋ ਜ਼ਬਰਦਸਤੀ ਗੁਰਦੁਆਰੇ ਵਿਚ ਸਨਾਤਨ ਰੀਤੀਆਂ ਪੂਰੀਆਂ ਕਰਨੀਆਂ ਚਾਹੁੰਦੇ ਸਨ।

ਜਥੇਦਾਰ ਨੇ ਅਪੀਲ ਕੀਤੀ ਕਿ ਸਿੰਘਾਂ ਦੀ ਇਥੇ ਮਦਦ ਲਈ ਸਖ਼ਤ ਲੋੜ ਹੈ। ਸਾਨੂੰ ਬਾਹਰੋਂ-ਅੰਦਰੋਂ ਭੱਜ-ਦੌੜ ਕੇ ਸਿੰਘ ਇਕੱਠੇ ਕਰਨੇ ਚਾਹੀਦੇ ਹਨ। ਤਾਂ ਆਪ ਇਹ ਗੱਲ ਸੁਣ ਕੇ ਆਪਣੇ ਚੌਹਾਂ ਸਾਥੀਆਂ ਭਾਈ ਗੁਲਾਬ ਸਿੰਘ, ਭਾਈ ਇੰਦਰ ਸਿੰਘ, ਭਾਈ ਹਰਨਾਮ ਸਿੰਘ ਅਤੇ ਭਾਈ ਗੁਰਬਖ਼ਸ਼ ਸਿੰਘ ਸਮੇਤ ਇਥੇ ਹੀ ਰਹਿ ਪਏ। ਪੁਲਸ ਦੀ ਮਦਦ ਨਾਲ ਸਿੰਘਾਂ ਨੂੰ ਗੁਰਦੁਆਰੇ ਵਿੱਚੋਂ ਬਾਹਰ ਕੱਢ

ਦੇਣ ਦੀ ਅਫਵਾਹ ਗਰਮ ਸੀ ਕਿ ਸਰਕਾਰੀ ਹਾਕਮ ਸਿੰਘਾਂ ਪਾਸੋਂ ਗੁਰਦੁਆਰਾ ਖੋਹ ਕੇ ਵਿਰੋਧੀਆਂ ਨੂੰ ਦੇ ਦੇਣਗੇ। ਆਪ ਆਪਣੇ ਨਾਲ ਦੇ ਚੌਹਾਂ ਸਾਥੀਆਂ ਨੂੰ ਨਾਲ ਲੈ ਕੇ ਗੁਰਦੁਆਰੇ ਵਿਚ ਮੋਰਚੇ 'ਤੇ ਡੱਟ ਗਏ। ਇਹ ਚਾਰੇ ਸੱਜਣ ਸ੍ਰੀ ਨਨਕਾਣਾ ਸਾਹਿਬ ਦੀ ਪਵਿੱਤਰ ਸ਼ਹੀਦੀ ਸਮੇਂ ਭੀ ਆਪ ਦੇ ਨਾਲ ਹੀ ਆਪਾ ਵਾਰ ਗਏ।

ਬਰਾਦਰੀ ਨੇ ਬੜਾ ਜ਼ੋਰ ਲਾਇਆ ਕਿ ਜੰਞ ਦੇ ਨਾਲ ਚਲੋ, ਪਰ ਇਨ੍ਹਾਂ ਚੌਹਾਂ ਨੇ ਸਾਫ਼ ਆਖ ਦਿੱਤਾ ਕਿ ਸਨੂੰ ਹੋਰ ਕਿਸੇ ਗੱਲ ਦੀ ਪ੍ਰਵਾਹ ਨਹੀਂ ਹੈ, ਅਸੀਂ ਬਿਲਕੁਲ ਆਪਣੇ ਧੜੇ ਧੀਆਂ-ਪੁੱਤਾਂ ਦੀ ਭੀ ਕੋਈ ਲੋੜ ਨਹੀਂ ਸਮਝਦੇ ਹਾਂ। ਸਾਨੂੰ ਇਸ ਵੇਲੇ ਕੇਵਲ ਗੁਰਦੁਆਰਾ ਸੁਧਾਰ ਲਹਿਰ ਦੀ ਲੋੜ ਹੈ। ਜੇ ਸਾਡੇ ਪਿਆਰੇ ਗੁਰਧਾਮ ਸਾਥੋਂ ਖੁੱਸਦੇ ਹੋਣ ਤੇ ਉਨ੍ਹਾਂ ਬਦਲੇ ਸਾਡੇ ਭਰਾ ਫਸੇ ਹੋਣ ਤਾਂ ਸਾਨੂੰ ਵਿਆਹ-ਸ਼ਾਦੀਆਂ ਕਿਸ ਤਰ੍ਹਾਂ ਸੁਝ ਸਕਦੀਆਂ ਹਨ ? ਤੁਸੀਂ ਜਾਓ, ਆਪਣਾ ਸ਼ੁਭ ਕਾਰਜ ਕਰੋ, ਜਿਵੇਂ-ਕਿਵੇਂ ਹੁੰਦਾ ਹੈ ਆਪਣਾ ਸਾਰਥ ਸਾਰ ਲਓ ! ਅਸੀਂ ਤਾਂ ਓਦੋਂ ਤੱਕ ਗੋਜਰੇ ਦੀ ਜੂਹ ਵਿਚੋਂ ਨਹੀਂ ਨਿਕਲਾਂਗੇ ਜਦੋਂ ਤੱਕ ਕਿ ਇਸ ਗੁਰਦੁਆਰੇ ਦਾ ਖਤਰਾ ਦੂਰ ਨਹੀਂ ਹੋ ਜਾਵੇਗਾ।

ਸਾਰੀ ਜੰਞ ਚਲੀ ਗਈ, ਪਰ ਇਹ ਗੁਰੂ ਕੇ ਲਾਲ ਉਥੇ ਹੀ ਸੇਵਾ 'ਤੇ ਡਟੇ ਰਹੇ। ਅਗਲੇ ਦਿਨ ਆ ਕੇ ਡਿਪਟੀ ਕਮਿਸ਼ਨਰ ਨੇ ਫ਼ੈਸਲਾ ਕਰਵਾ ਦਿੱਤਾ ਤੇ ਗੁਰਦੁਆਰੇ ਦਾ ਪ੍ਰਬੰਧ ਤਸੱਲੀ-ਬਖਸ਼ ਹੋ ਗਿਆ ਤਾਂ ਆਪ ਦੂਜੇ ਦਿਨ ਦੁਪਹਿਰਾਂ ਨੂੰ ਫੇਰਿਆਂ ਤੋਂ ਪਿੱਛੋਂ ਜੰਞ ਨੂੰ ਜਾ ਮਿਲੇ।

ਆਪ ਬੜੇ ਹੱਛੇ ਸੁਭਾਅ ਦੇ ਮਾਲਕ ਸਨ। ਹਰ ਇਕ ਨੂੰ ਜੀ-ਜੀ ਕਰ ਕੇ ਬੁਲਾਉਣਾ ਆਪ ਦੀ ਕੁਦਰਤੀ ਆਦਤ ਬਣ ਗਈ ਸੀ। ਜ਼ਬਾਨ ਵਿਚ ਬੜੀ ਹੀ ਮਿੱਠਤ ਅਤੇ ਹਲੀਮੀ ਸੀ। ਚਿਹਰਾ-ਮੋਹਰਾ ਬੜਾ ਖ਼ੂਬਸੂਰਤ ਅਤੇ ਰੋਹਬ-ਦਾਬ ਵਾਲਾ ਸੀ।

ਫੱਗਣ ਦੇ ਮਹੀਨੇ ਸਾਰੇ ਇਲਾਕੇ ਦੇ ਪਿੰਡਾਂ ਵਿਚ ਧੁੰਮਾਂ ਮੱਚੀਆਂ ਹੋਈਆਂ ਸਨ ਕਿ ਮਹੰਤ ਨਰੈਣ ਦਾਸ ਸ੍ਰੀ ਨਨਕਾਣੇ ਸਾਹਿਬ ਵਿਚ ਕਿਲ੍ਹਾ-ਬੰਦੀ ਕਰ ਰਿਹਾ ਹੈ। ਉਥੇ ਅਕਾਲੀਆਂ ਦੇ ਵੇਲੇ-ਕੁਵੇਲੇ ਜਾਣ ਦਾ ਬੜਾ ਭਾਰਾ ਖਤਰਾ ਹੈ। ਉਥੇ ਸੱਚੇ ਸਤਿਗੁਰਾਂ ਦੇ ਸੱਚ-ਖੰਡੀ ਦਰਬਾਰ ਵਿਚ ਕਈ ਗੁਰੂ-ਦੁਲਾਰਿਆਂ ਨੂੰ ਧੱਕੇ ਤੇ ਛਿੱਤਰ ਵੱਜੇ ਹਨ। ਗੁਰਮੁਖਾਂ ਦੀਆਂ ਦਾਹੜੀਆਂ ਪੁੱਟੀਆਂ ਗਈਆਂ ਹਨ। ਕਈ ਵੇਰ ਸਤਵੰਤੀਆਂ ਦੀ ਪੱਤ ਲਾਹੀ ਗਈ ਹੈ। ਜਿਨ੍ਹਾਂ ਪ੍ਰੇਮੀਆਂ ਦੇ ਦਿਲ ਗੁਰਧਾਮਾਂ ਵਿਚ ਪਾਪੀ ਮਹੰਤ ਦੇ ਅਤਿਆਚਾਰਾਂ ਨਾਲ ਫਟੇ ਹੋਏ ਸਨ, ਉਹ ਇਨ੍ਹਾਂ ਡਰਾਵਿਆਂ ਤੋਂ ਨਹੀਂ ਡਰਦੇ ਸਨ। ਉਹ ਦੀਵੇ ਉਤੇ ਪਤੰਗਿਆਂ ਵਾਂਗ ਆਪ ਗੁਰਧਾਮਾਂ ਦੀ ਖਾਤਰ ਸਦਕੇ ਹੋਣ ਲਈ ਤਿਆਰ ਬੈਠੇ ਸਨ। ਸ਼ਾਹਕੋਟ ਵਿਚ ਉਸ ਸਮੇਂ ੪੦ ਦੇ ਕਰੀਬ ਤਿਆਰ-ਬਰ-ਤਿਆਰ ਸਿੰਘ ਹਰ ਵੇਲੇ ਤਿਆਰ ਰਹਿੰਦੇ ਸਨ ਕਿ ਕਦ ਪੰਥ ਦਾ

ਹੁਕਮ ਆਵੇ ਤੇ ਸੇਵਾ ਕਰ ਕੇ ਜਨਮ ਸਫਲਾ ਕੀਤਾ ਜਾਵੇ ਪਰ ਬਾਕੀ ਦਿਆਂ ਨੇ ੨੦ ਫ਼ਰਵਰੀ ਨੂੰ ਇਥੋਂ ਸਿੱਧੇ ਤੁਰਨ ਦਾ ਪ੍ਰੋਗਰਾਮ ਬਣਾਇਆ ਹੋਇਆ ਸੀ। ਇਨ੍ਹਾਂ ਦੇ ਜਾਣ ਤੋਂ ਪਹਿਲਾਂ ਭਾਣਾ ਵਰਤ ਚੁੱਕਾ ਸੀ।

੨੦ ਫ਼ਰਵਰੀ ੧੯੨੧ ਈ: ਨੂੰ ਪ੍ਰਭਾਤ ਵੇਲੇ ਭਾਈ ਲਛਮਣ ਸਿੰਘ ਦੇ ਜਥੇ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਜਨਮ-ਭੂਮੀ ਦੀ ਪਾਕ ਖਾਕ ਨੂੰ ਜਾ ਚੁੰਮਿਆ। ਅੰਦਰ ਵੜਦਿਆਂ ਹੀ ਕੁਝ ਚਿਰ ਬਾਅਦ ਉਤੋਂ, ਅੱਗੋਂ, ਪਿੱਛੋਂ ਗੋਲੀਆਂ ਦੀ ਠਾਹ-ਠਾਹ ਅਰੰਭ ਹੋ ਗਈ। ਥੋੜ੍ਹੇ ਸਮੇਂ ਮਗਰੋਂ ਛਵ੍ਹੀਆਂ ਤੇ ਗੰਡਾਸਿਆਂ ਨਾਲ ਕਟਾ-ਵੱਢ ਮੱਚ ਗਈ।

ਇਨ੍ਹਾਂ ਗੁਰ-ਚਰਨਾਂ ਦੇ ਭੌਰਿਆਂ ਗਟਾ-ਗਟ ਕਰ ਕੇ ਸ਼ਹੀਦੀ ਅੰਮ੍ਰਿਤ ਡੀਕਾਂ ਲਾ ਕੇ ਪੀਤਾ[੧]। ਸਾਰੇ ਸਿੰਘਾਂ ਬਾਬਤ ਵੱਖਰਾ-ਵੱਖਰਾ ਵੇਰਵਾ ਪਤਾ ਨਹੀਂ ਲੱਗ ਸਕਿਆ ਹੈ।

# ਭਾਈ ਹਰਨਾਮ ਸਿੰਘ ਜੀ

## ਖ਼ਾਨਦਾਨ ਤੇ ਮਾਤਾ ਪਿਤਾ

ਆਪ ਦੇ ਬਾਬੇ ਦਾ ਨਾਮ ਭਾਈ ਬੰਨਾ ਸਿੰਘ ਸੀ। ਆਪ ਪਿੰਡ ਢੇਸੀਆਂ ਕਾਹਨੇ ਦੀਆਂ ਜ਼ਿਲ੍ਹਾ ਜਲੰਧਰ ਵਿਚ ਰਹਿੰਦੇ ਸਨ। ਸ਼ਿਕਾਰਪੁਰ ਸਿੰਧ ਤੱਕ ਆਪ ਦਾ ਵਣਜ ਸੀ। ਬਾਰ ਵੱਸੀ, ਤਾਂ ਸ਼ਾਹਕੋਟ ਆ ਕੇ ਰਹੇ। ਇਨ੍ਹਾਂ ਦੇ ਗ੍ਰਹਿ ਵਿਖੇ ਭਾਈ ਸੁੰਦਰ ਸਿੰਘ ਨੇ ਜਨਮ ਲਿਆ, ਜਿਸ ਦਾ ਵਿਆਹ ਬੀਬੀ ਉੱਤਮ ਕੌਰ ਨਾਲ ਹੋਇਆ। ਬਾਬਾ ਬੰਨਾ ਸਿੰਘ ੭੦ ਸਾਲ ਦੀ ਉਮਰ ਭੋਗ ਕੇ ਸ਼ਾਹਕੋਟ ਵਿਚ ਪੂਰੇ ਹੋ ਗਏ। ਆਪ ਭੀ ਰਾਮਦਾਸੀਆਂ ਦੀ ਜ਼ਾਤੀ ਵਿਚੋਂ ਸਿੰਘ ਸਜੇ ਸਨ।

ਭਾਈ ਸੁੰਦਰ ਸਿੰਘ ਅਤੇ ਬੀਬੀ ਉੱਤਮ ਕੌਰ ਦੇ ਘਰ ਸੰ.੧੮੯੭ ਈ: ਵਿਚ ਕੁਲ ਨੂੰ ਰੋਸ਼ਨ ਕਰਨ ਵਾਲੇ ਭੁਝੰਗੀ ਨੇ ਢੇਸੀਆਂ-ਕਾਹਨੇ ਦੀਆਂ ਵਿਚ ਜਨਮ ਲਿਆ। ਇਸ ਦਾ ਨਾਮ ਹਰਨਾਮ ਸਿੰਘ ਰਖਿਆ ਗਿਆ। ਚਾਰ-ਪੰਜ ਸਾਲ ਮਗਰੋਂ ਸਾਰੇ ਪਰਿਵਾਰ ਨੂੰ ਵਣਜ-ਵਪਾਰ ਲਈ ਸ਼ਾਹਕੋਟ ਆਉਣਾ ਪਿਆ। ਇਥੇ ਆ ਕੇ

---

*੧ ਕਮੇਟੀ ਨੇ ੧੦੦੦) ਕਰਜ਼ਾ ਉਤਾਰਿਆ। ਪ੍ਰੇਮ ਕੌਰ ਮਾਤਾ, ਦਿਆਲ ਕੌਰ ਸੁਪਤਨੀ, ਭਾਈ ਨੰਦ ਸਿੰਘ ਪਿਤਾ ਦੇ ਨਾਮ ਪੈਨਸ਼ਨ ਲਾਈ ਗਈ, ਜਿਸ ਦਾ ਜੋੜ ੧੮-੫-੨੧ ਤੋਂ ੮-੮-੩੩ ਤਕ ੩੪੪੦) ਰੁਪਏ ਬਣਦਾ ਹੈ। ਮਾਤਾ ੨੫-੨-੨੮ ਨੂੰ ਗੁਜ਼ਰ ਗਈ ਤੇ ਉਸ ਦੀ ਪੈਨਸ਼ਨ ਬੰਦ ਹੋ ਗਈ।*

ਹੀ ਆਪਣੀ ਬਾਕੀ ਆਯੂ ਗੁਜ਼ਾਰੀ। ਗੁਰਮੁਖੀ ਪੜ੍ਹੀ ਅਤੇ ਰਾਗ ਵਿਦਿਆ ਦੇ ਚੰਗੇ ਜਾਣੂ ਹੋ ਗਏ, ਖ਼ਾਸ ਕਰ ਕੇ ਜੋੜੀ ਵਜਾਉਣ ਵਿਚ ਵਾਹਵਾ ਉਸਤਾਦ ਸਨ। ਦੁਨਿਆਵੀ ਕਾਰ-ਵਿਹਾਰ ਕਪੜੇ ਸੀਉਣ ਦਾ ਕਰਦੇ ਸਨ। ਸ਼ਾਦੀ ਤੋਂ ਤਿੰਨ ਸਾਲ ਪਹਿਲਾਂ ਆਪ ਨੇ ਭਾਈ ਮਹਿਤਾਬ ਸਿੰਘ "ਬੀਰ" ਦੇ ਜਥੇ ਪਾਸੋਂ ਅੰਮ੍ਰਿਤ ਛਕ ਲਿਆ ਸੀ। ਆਪ ਦੇ ਦੂਜੇ ਦੋ ਭਰਾ ਭਾਈ ਬਚਨ ਸਿੰਘ ਅਤੇ ਭਾਈ ਦਲੀਪ ਸਿੰਘ ਆਪ ਨਾਲ ਮਿਲ ਕੇ ਚੰਗਾ ਰਸੀਲਾ ਕੀਰਤਨ ਕਰਿਆ ਕਰਦੇ ਸਨ। ਸਮੁੱਚਾ ਜੀਵਨ ਬੜਾ ਸੁੱਚਾ ਤੇ ਸੰਜਮ ਵਾਲਾ ਸੀ। ਗੁਰਬਾਣੀ ਦੇ ਪੱਕੇ ਨੇਮੀ ਸਨ।

## ਵਿਆਹ, ਸੰਤਾਨ ਤੇ ਹੋਰ ਹਾਲ

ਕੋਈ ਵੀਹ ਸਾਲ ਦੀ ਉਮਰ ਵਿਚ ਪਿੰਡ ਫਰਾਲਾ ਜ਼ਿਲ੍ਹਾ ਲਾਇਲਪੁਰ ਵਿਚ ਭਾਈ ਈਸ਼ਰ ਸਿੰਘ ਦੀ ਪੁੱਤਰੀ ਬੀਬੀ ਮੇਲ ਕੌਰ ਨਾਲ ਸ਼ਾਦੀ ਹੋ ਗਈ। ਇਕ ਲੜਕਾ ਜਨਮ ਲੈ ਕੇ ਚਲਾਣਾ ਕਰ ਗਿਆ। ਆਪਣੇ ਜਥੇ ਨਾਲ ਚਲ ਕੇ ਸਦਾ ਗੁਰਮਤਿ ਦਾ ਪ੍ਰਚਾਰ ਕਰਿਆ ਕਰਦੇ ਸਨ। ਸੁਧੀਕਰਨ, ਅੰਮ੍ਰਿਤ ਛਕਾਉਣ ਅਤੇ ਗੁਰਮਤਿ ਦੇ ਵਿਆਹ ਕਰਾਉਣ ਵਿਚ ਖ਼ਾਸ ਉੱਦਮ ਕਰ ਕੇ ਜਾਇਆ ਕਰਦੇ ਸਨ। ਅਕਾਲੀ ਲਹਿਰ ਚਲੀ ਤਾਂ ਇਸ ਨੇ ਆਪ ਨੂੰ ਸੱਚਾ ਅਕਾਲੀ ਬਣਾ ਦਿੱਤਾ। ਹਰ ਵੇਲੇ ਇਸੇ ਉਡੀਕ ਵਿਚ ਰਿਹਾ ਕਰਨ ਕਿ ਕਦ ਪੰਥ ਦਾ ਹੁਕਮ ਆਵੇ ਤੇ ਉਥੇ ਜਾ ਕੇ ਸੇਵਾ ਕਰੀਏ। ਇਸ ਸਮੇਂ ਘਰ ਦੇ ਕੰਮਾਂ-ਕਾਜਾਂ ਵੱਲੋਂ ਆਪ ਦਾ ਦਿਲ ਕੁਝ ਉਚਾਟ ਹੀ ਰਿਹਾ ਕਰਦਾ ਸੀ। ਆਪ ਬਾਬੇ ਦੀ ਬੇਰ, ਗੋਜਰੇ ਅਤੇ ਖਰੇ ਸੌਦੇ ਦੇ ਗੁਰਦੁਆਰਿਆਂ ਦੇ ਕਬਜ਼ਿਆਂ ਸਮੇਂ ਸਿੰਘਾਂ ਨਾਲ ਸ਼ਾਮਲ ਹੁੰਦੇ ਰਹੇ।

ਇਕ ਦਿਨ ਪਿਤਾ ਨੇ ਆਖਿਆ ਕਿ ਬੇਟਾ, ਕੋਈ ਕੰਮ ਕਰਿਆ ਕਰ! ਪੁਤਰ ਨੇ ਸਹਿਜ ਸੁਭੱਾ ਉੱਤਰ ਦਿੱਤਾ "ਬਾਪੂ ਜੀ! ਮੈਂ ਉਹ ਕੰਮ ਕਰਨਾ ਹੈ ਜੋ ਤੁਹਾਡੇ ਬਾਬੇ ਨੇ ਭੀ ਕਦੀ ਨ ਕੀਤਾ ਹੋਵੇ।"

## ਆਖ਼ਰੀ ਸੱਦਾ ਤੇ ਸ਼ਹੀਦੀ

ਜਦ ਇਨ੍ਹਾਂ ਦੇ ਜਥੇਦਾਰ ਭਾਈ ਸੰਤਾ ਸਿੰਘ ਨੇ ਆ ਕੇ ਦੱਸਿਆ ਕਿ ਸ਼ਹੀਦੀ ਲਈ ਸੱਦਾ ਆਇਆ ਹੈ ਤਾਂ ਆਪ ਝਟ-ਪਟ ਤਿਆਰ ਹੋ ਪਏ। ਬੁੱਢਾ ਪਿਤਾ ਨਲੀਆਂ ਵੱਟ ਰਿਹਾ ਸੀ। ਪੁੱਛਣ ਲੱਗਾ, ਬੱਚੂ ਕਿੱਥੇ ਚੱਲਿਆਂ ਏਂ? ਆਪ ਦੇ ਮੂੰਹੋਂ ਸਾਫ਼ ਨਿਕਲ ਗਿਆ ਕਿ ਬਾਪੂ ਜੀ "ਸ਼ਹੀਦ ਹੋਣ"। ਹੁਣ ਤੁਹਾਥੋਂ ਇਹ ਨਲੀਆਂ ਵੱਟਣੀਆਂ ਛੁੱਟ ਜਾਣਗੀਆਂ। ਆਪ ਦੀ ਸਿੰਘਣੀ ਨੇ ਬੜਾ ਜ਼ੋਰ ਲਾਇਆ ਕਿ ਮੈਂ ਭੀ ਸ਼ਹੀਦੀਆਂ ਲਈ ਨਾਲ ਹੀ ਜਾਣਾ ਹੈ, ਪਰ ਉਸ ਨੂੰ ਜ਼ਬਰਦਸਤੀ ਮੋੜ ਦਿੱਤਾ ਗਿਆ। ਜਿਨ੍ਹਾਂ

ਨੂੰ ਲਗਨ ਲੱਗ ਚੁੱਕੀ ਸੀ, ਉਨ੍ਹਾਂ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ ਆ ਸਕਦੀ ਸੀ। ਆਪ ਭਾਈ ਸੰਤਾ ਸਿੰਘ ਦੇ ਨਾਲ ਉਸੇ ਵੇਲੇ ਤੁਰ ਪਏ। ਜਾਣ ਤੋਂ ਪਹਿਲਾਂ ਚਾਰੇ ਜਣੇ ਇੱਕਠੇ ਹੋਏ। ਪੰਜਵੇਂ ਭਾਈ ਗੁਰਬਖ਼ਸ਼ ਸਿੰਘ ਦੀ ਕੁਝ ਚਿਰ ਉਡੀਕ ਕੀਤੀ, ਪਰ ਆਖਰ ਫ਼ੈਸਲਾ ਕੀਤਾ ਕਿ ਸਾਨੂੰ ਹੁਣ ਚੱਲਣਾ ਚਾਹੀਦਾ ਹੈ, ਮਗਰੋਂ ਜਿਸ ਨੇ ਆਉਣਾ ਹੋਵੇਗਾ, ਆਪੇ ਆ ਜਾਵੇਗਾ। ਇਕ-ਚਿਤ ਹੋ ਕੇ ਸਭ ਨੇ ਅਰਦਾਸਾ ਸੋਧਿਆ ਤੇ ਸ਼ਾਮ ਨੂੰ ਕੋਟਲੇ ਕਾਲਵਾਂ ਦੇ ਪੁੱਜ ਗਏ। ਉਥੋਂ ਜਦ ਆਪ ਭੀ ਭਾਈ ਲਛਮਣ ਸਿੰਘ ਹੁਰਾਂ ਦੇ ਜਥੇ ਨਾਲ ਸ਼ਾਮਲ ਹੋ ਗਏ ਤਾਂ ਇਹ ਗੱਲ ਰਾਹ ਵਿਚ ਹੀ ਪਤਾ ਲੱਗ ਗਈ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪਵਿੱਤਰ ਜਨਮ ਅਸਥਾਨ ਦੇ ਦਰਸ਼ਨ ਹੁਣ ਸੀਸ ਦਿੱਤੇ ਬਿਨਾਂ ਪ੍ਰਾਪਤ ਨਹੀਂ ਹੋ ਸਕਦੇ ਹਨ, ਪਰ ਇਕ ਗੁਰਸਿੱਖ ਲਈ ਇਹ ਸੌਦਾ ਬੜਾ ਸਸਤਾ ਹੈ। ਜੇ ਸਿਰ ਦਿੱਤਿਆਂ ਸਾਂਈਂ ਦੇ ਗੁਰ ਦਰਬਾਰ ਦੇ ਦਰਸ਼ਨ ਪ੍ਰਾਪਤ ਹੋ ਜਾਣ, ਤਾਂ ਸੱਚੇ ਸਿੱਖ ਇਸ ਤੋਂ ਪਿਛੇ ਨਹੀਂ ਹਟਦੇ ਹਨ। ਆਪ ਨੇ ਇਸ ਗੱਲ ਦਾ ਕੋਈ ਖ਼ਿਆਲ ਨਾ ਕੀਤਾ ਕਿ ਬਿਰਧ ਮਾਤਾ ਪਿਤਾ ਦੀ ਕੌਣ ਸਾਰ ਲਵੇਗਾ, ਆਪ ਨੇ "ਸਭਨਾ ਜੀਆ ਕਾ ਇਕੁ ਦਾਤਾ" ਉੱਤੇ ਭਰੋਸਾ ਰੱਖਿਆ। "ਸਿਰ ਜਾਏ ਤਾਂ ਜਾਏ ਪਰ ਮੇਰਾ ਸਿੱਖੀ ਸਿਦਕ ਨਾ ਜਾਏ" ਪੜ੍ਹਦੇ ਹੋਏ ਜਥੇ ਨਾਲ ਸ੍ਰੀ ਜਨਮ ਅਸਥਾਨ ਦੇ ਅੰਦਰ ਵਾਹੋ-ਦਾਹੀ ਚਲੇ ਗਏ। ਜਨਮ ਅਸਥਾਨ ਦੀ ਚਰਨ ਧੂੜ ਮੱਥੇ ਨੂੰ ਲਾ ਕੇ ਹਿਰਦਾ ਕੰਵਲ ਫੁਲ ਵਾਂਗ ਖਿੜ ਗਿਆ, ਪਰ ਅਜੇ ਇਕ ਘੜੀ ਭੀ ਨਹੀਂ ਬੀਤੀ ਸੀ, ਜੋ ਗੁਰਸਿੱਖ ਭੌਰਿਆਂ ਦੀਆਂ "ਗੁਰੂ ਚਰਨਾਂ" ਨੂੰ ਘੁੱਟ-ਘੁੱਟ ਚੁੰਮਣ ਦੀਆਂ ਉਮੰਗਾਂ ਦਿਲ ਹੀ ਵਿਚ ਰਹਿ ਗਈਆਂ। ਪਾਪੀ ਹੈਂਸਿ ਆਰਿਆਂ ਨੇ ਗੋਲੀਆਂ ਦਾ ਮੀਂਹ ਵਾਰ੍ਹਾਉਣਾ ਸ਼ੁਰੂ ਕਰ ਦਿੱਤਾ। ਪਲੋ-ਪਲੀ ਵਿਚ ਸ੍ਰੀ ਜਨਮ ਅਸਥਾਨ ਦੀ ਪਵਿੱਤਰ ਧਰਤੀ ਲਹੂ-ਲੁਹਾਨ ਹੋ ਗਈ। ਅੰਦਰ ਹੀ ਚਿਖਾ ਰੱਚੀਆਂ ਗਈਆਂ ਤੇ ਦੁਸ਼ਟਾਂ ਨੇ ਮਿੱਟੀ ਦਾ ਤੇਲ ਪਾ ਕੇ ਲੰਬੂ ਲਾ ਦਿੱਤੇ। ਸਾਰੀ ਦੁਨੀਆਂ ਤੇ ਠੰਡ ਵਰਤਾਣ ਵਾਲੇ ਸਚੇ ਗੁਰੂ ਦੇ ਜਨਮ ਅਸਥਾਨ ਵਿਚ ਅੱਗ ਦੇ ਲੰਬੂ ਲਾ ਕੇ ਗੁਰਦੁਆਰੇ ਦਾ ਸੁਧਾਰ ਕਰਨ ਆਇਆਂ ਨੂੰ ਜੀਉਂਦੇ ਸਾੜ ਧਰਨਾ, ਕੇਵਲ ਰਾਖਸ਼ਾਂ ਤੇ ਮਹਾਂ-ਪਾਪੀਆਂ ਦਾ ਕੰਮ ਹੀ ਹੋ ਸਕਦਾ ਹੈ। ਆਪ ਭੀ ਇਸੇ ਹਵਨ-ਕੁੰਡ ਵਿਚ ਅਹੂਤੀ ਬਣ ਗਏ। ਸ਼ਹੀਦ ਹੋਣ ਆਏ ਤੇ ਸ਼ਹੀਦ ਹੋ ਗਏ, ਅਤੇ ਆਪਣੇ ਪਵਿੱਤਰ ਸ਼ਹੀਦੀ ਲਹੂ ਨਾਲ ਜਨਮ ਅਸਥਾਨ ਦੇ ਅੰਦਰੋਂ ਪਾਪਾਂ ਦੀ ਮੈਲ ਧੋ ਗਏ[੧]।

ਆਪਣੇ ਇਕਲੌਤੇ ਪੁੱਤਰ ਦੀ ਸ਼ਹੀਦੀ ਨੂੰ ਆਪ ਦੇ ਮਾਤਾ-ਪਿਤਾ ਨੇ ਡਾਹਢੇ ਦਰਦ ਨਾਲ ਸੁਣਿਆ। ਆਪਣੇ ਜਿਗਰ ਦੇ ਟੁਕੜੇ ਨੂੰ ਜਿਥੇ ਧਰਮ ਲਈ ਕੁਰਬਾਨ

*੧ ਕਮੇਟੀ ਨੇ ਮਾਤਾ ਉਤਮ ਕੌਰ ਤੇ ਪਿਤਾ ਭਾਈ ਸੁੰਦਰ ਸਿੰਘ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੧੮-੧-੨੧ ਤੋਂ ੬-੬-੩੩ ਤਕ ੧੭੮੨) ਰੁਪਏ ਬਣਦਾ ਹੈ।*

ਹੋਣ ਉੱਤੇ ਆਪਣੇ ਆਪ ਨੂੰ ਭਾਗਾਂ ਵਾਲਾ ਸਮਝਿਆ, ਉਥੇ ਪਿਆਰੇ ਪੁੱਤਰ ਦੇ ਵਿਛੋੜੇ ਨੂੰ ਭੀ ਦੁੱਖ ਨਾਲ ਅਨੁਭਵ ਕੀਤਾ।

ਮਾਤਾ-ਪਿਤਾ ਸ਼ਹੀਦੀ ਤੋਂ ਪਿੱਛੋਂ ਸ੍ਰੀ ਨਨਕਾਣਾ ਸਾਹਿਬ ਪਹੁੰਚੇ ਕਿ ਮਤਾਂ ਕੋਈ ਪਿਆਰੇ ਪੁੱਤਰ ਦਾ ਨਿਸ਼ਾਨ ਲੱਭ ਪਵੇ! ਕਲੇਜੇ ਦੇ ਟੁਕੜੇ ਤੇ ਅੱਖਾਂ ਦੇ ਚਾਨਣ ਦੀ ਕੋਈ ਇਕ ਅੱਧ ਬੋਟੀ ਹੀ ਲਭ ਪਵੇ, ਤਾਂ ਜੋ ਆਖ਼ਰੀ ਵਿਛੋੜੇ ਦੇ ਚਾਰ ਹੰਝੂ ਉਸ ਉਤੇ ਕੇਰੇ ਜਾਣ! ਜਨਮ ਅਸਥਾਨ ਦੇ ਅੰਦਰ ਜਾ ਕੇ ਹੱਡੀਆਂ ਦੇ ਢੇਰ, ਝੁਲਸੇ ਹੋਏ ਪਿੰਜਰ ਤੇ ਅੱਧ-ਸੜੇ ਸਰੀਰਾਂ ਦੇ ਅੰਗੀਠੇ, ਵੇਖੇ, ਪਰ ਕੋਈ ਅੰਗ ਪਛਾਣਿਆ ਨਾ ਮਿਲਿਆ। ਦਿਲ ਟੁੱਟਿਆਂ, ਘੇਰਨੀ ਆਈ, ਵੈਰਾਗ ਦਾ ਰੱਚ ਸਿਰ ਨੂੰ ਚੜ੍ਹਿਆ ਤੇ ਅੱਖਾਂ ਵਿਚੋਂ ਹੰਝੂਆਂ ਦੀ ਬੜੀ ਝੜੀ ਲੱਗ ਪਈ। ਮਾਤਾ-ਪਿਤਾ ਨੇ ਢਾਹ ਮਾਰ ਕੇ ਕਿਹਾ ਕਿ "ਪਿਆਰੇ ਪੁੱਤਰਾ! ਕਿਹਾ ਚੰਗਾ ਹੁੰਦਾ ਕਿ ਸਾਨੂੰ ਭੀ ਆਪਣੇ ਨਾਲ ਹੀ ਲੈ ਜਾਂਦੋਂ! ਅਸੀਂ ਬੁੱਢੇ ਵਾਰੇ ਤੇਰੀ ਵੈਰਾਗ ਭਰੀ ਯਾਦ ਵਿਚ ਇਸ ਜੀਵਨ ਨਾਲੋਂ ਇਥੇ ਹੀ ਸ਼ਹੀਦ ਹੋ ਜਾਂਦੇ ਤਾਂ ਸਰੀਰ ਸਫਲ ਹੁੰਦਾ!"

# ਭਾਈ ਗੁਰਬਖ਼ਸ਼ ਸਿੰਘ ਜੀ

ਆਪ ਭਾਈ ਸੰਤਾ ਸਿੰਘ ਦੇ ਸੱਚੇ ਸਾਥੀ ਸਨ। ਦੀਵਾਨਾਂ ਅਤੇ ਗੁਰਮਤਿ ਕਾਰਜਾਂ ਉੱਤੇ ਇਕੱਠੇ ਜਾਇਆ ਕਰਦੇ ਸਨ। ਆਪ ਦੇ ਬਾਬੇ ਭਾਈ ਪ੍ਰਤਾਪ ਸਿੰਘ ਪੁਰਾਤਨ ਸਿੰਘਾਂ ਦਾ ਨਮੂਨਾ ਸਨ। ਤਾਊਸ ਨਾਲ ਪੁਰਾਤਨ ਗੁਰਮੁਖੀ ਮਿੱਠੀਆਂ ਧਾਰਨਾਂ ਅਨੁਸਾਰ ਦਿਲ-ਖਿਚੂ ਕੀਰਤਨ ਕਰਨਾ। ਗੁਰਸਿੱਖੀ ਦੇ ਉਪਦੇਸ਼ ਤੇ ਪਰਉਪਕਾਰ ਲਈ ਹਰ ਵੇਲੇ ਤਤਪਰ ਰਹਿਣਾ। ਆਪ ਸੈਨਾਬਾਦ ਜ਼ਿਲ੍ਹਾ ਜਲੰਧਰ ਦੇ ਰਹਿਣ ਵਾਲੇ ਸਨ। ਖੱਦਰ ਦੇ ਵੇਚਣ-ਵਟਣ ਦਾ ਵਣਜ-ਵਪਾਰ ਕਰਿਆ ਕਰਦੇ ਸਨ। ੯੦ ਸਾਲ ਦੀ ਉਮਰਾ ਭੋਗ ਕੇ ਅਕਾਲ-ਚਲਾਣਾ ਕਰ ਗਏ। ਇਨ੍ਹਾਂ ਦੇ ਗ੍ਰਹਿ ਵਿਖੇ ਭਾਈ ਚੰਦਾ ਸਿੰਘ ਦਾ ਜਨਮ ਹੋਇਆ। ਜਦ ਇਹ ਜਵਾਨ ਹੋਏ ਤਾਂ ਇਨ੍ਹਾਂ ਦਾ ਵਿਆਹ ਬੀਬੀ ਗੁਲਾਬ ਕੌਰ ਨਾਲ ਹੋ ਗਿਆ। ਇਹ ਭੀ ਆਪਣੇ ਗੁਰਪੁਰਵਾਸੀ ਪਿਤਾ ਵਾਲੀ ਕਿਰਤ ਕਰਦੇ ਰਹੇ। ਆਪ ਇਹ ਵੇਖ ਕੇ ਡਾਹਢੇ ਦੁਖੀ ਹੋਇਆ ਕਰਦੇ ਸਨ ਕਿ ਸ੍ਰੀ ਗੁਰੂ ਕਲਗੀਆਂ ਵਾਲੇ ਦਾ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋਏ ਸਿੰਘਾਂ ਨਾਲ ਭੀ ਨਫ਼ਰਤ ਕੀਤੀ ਜਾਂਦੀ ਹੈ ਅਤੇ ਉਨ੍ਹਾਂ ਦਾ ਰਮਦਾਸੀਏ, ਮਜ਼ਬੀ, ਚੌਥੇ ਪੌੜੇ ਆਦਿਕ ਲਫ਼ਜ਼ ਆਖ ਕੇ ਨਿਰਾਦਰ ਕੀਤਾ ਜਾਂਦਾ

ਹੈ।

## ਜਨਮ ਤੇ ਅਸਥਾਨ

ਸ੍ਰੀ ਅਕਾਲ ਪੁਰਖ ਨੂੰ ਏਹੋ ਮਨਜ਼ੂਰ ਹੋਇਆ ਕਿ ਉਹ ਭਾਈ ਚੰਦਾ ਸਿੰਘ ਅਤੇ ਬੀਬੀ ਗੁਲਾਬ ਕੌਰ ਦੇ ਗ੍ਰਹਿ ਵਿਖੇ ਜ਼ਾਤ-ਪਾਤ ਦੀ ਨਫ਼ਰਤ ਨੂੰ ਸ਼ਹੀਦੀ ਲਹੂ ਨਾਲ ਧੋਣ ਵਾਲੇ ਭੁਝੰਗੀ ਨੂੰ ਜਨਮ ਦੇਵੇ। ਸੋ ਸੰ. ੧੯੦੨ ਈ: ਵਿਚ ਪਿੰਡ ਸੈਨਾਬਾਦ ਜ਼ਿਲ੍ਹਾ ਜਲੰਧਰ ਵਿਚ ਇਨ੍ਹਾਂ ਦੇ ਘਰ ਇਕ ਭੁਝੰਗੀ ਦਾ ਜਨਮ ਹੋਇਆ, ਜਿਸ ਦਾ ਨਾਮ ਗੁਰਬਖਸ਼ ਸਿੰਘ ਰੱਖਿਆ ਗਿਆ। ਆਪ ਦੇ ਚਾਰ ਵੱਡੇ ਭਰਾ ਭਾਈ ਜਵਾਲਾ ਸਿੰਘ, ਭਾਈ ਮੰਗਲ ਸਿੰਘ, ਭਾ: ਭਗਤ ਸਿੰਘ ਅਤੇ ਭਾਈ ਸਾਧੂ ਸਿੰਘ ਸਨ।

ਆਪ ਦਾ ਰੰਗ ਗੋਰਾ ਨਸ਼ੋਹ, ਉਂਗਲੀਆਂ 'ਤੇ ਨੱਕ ਲੰਮਾ, ਸੋਹਣੇ ਅਲਬੇਲੇ ਜਿਹੇ ਦਰਸ਼ਨੀ ਜਵਾਨ ਸਨ। ਬੜੇ ਸਿਆਣੇ ਤੇ ਗੁਰੂ-ਘਰ ਦੇ ਪ੍ਰੇਮੀ ਸਨ। ਮਿੱਠੀ ਜ਼ਬਾਨ ਤੇ ਸੀਤਲ ਸੁਭੱਾ ਦੇ ਕਾਰਨ ਰਾਹ ਜਾਂਦਿਆਂ ਨੂੰ ਭੀ ਆਪਣਾ ਬਣਾ ਲਿਆ ਕਰਦੇ ਸਨ।

## ਵਿਦਿਆ ਪ੍ਰਾਪਤੀ

ਛੋਟੇ ਹੁੰਦਿਆਂ ਪਿਤਾ ਨੇ ਘਰ ਵਿਚ ਹੀ ਗੁਰਮੁਖੀ ਵਿਦਿਆ ਦੇਣੀ ਅਰੰਭ ਕਰ ਦਿੱਤੀ। ਇਨ੍ਹਾਂ ਦੇ ਵੱਡੇ ਭਰਾ ਭਾਈ ਜਵਾਲਾ ਸਿੰਘ ਤਕੜੇ ਵਿਦਵਾਨ ਸਨ। ਉਨ੍ਹਾਂ ਨੇ ਆਪ ਨੂੰ ਡਾਹਢੇ ਪ੍ਰੇਮ ਤੇ ਮਿਹਨਤ ਨਾਲ ਪੜ੍ਹਾਇਆ, ਜਿਸ ਦਾ ਨਤੀਜਾ ਇਹ ਹੋਇਆ ਕਿ ਆਪ ਥੋੜ੍ਹੇ ਚਿਰ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠੀ ਹੋ ਗਏ। ਗੁਰਬਾਣੀ ਦੇ ਨਿਤ-ਨੇਮ ਵਿਚ ਸਦਾ ਦ੍ਰਿੜ੍ਹ ਰਹਿਣਾ। ਇਸ ਦੇ ਨਾਲ ਰਾਗ-ਵਿਦਿਆ ਦੇ ਭੀ ਚੰਗੇ ਮਾਹਰ ਹੋ ਗਏ। ਧਾਰਮਿਕ ਪੁਸਤਕਾਂ ਤੇ ਅਖਬਾਰਾਂ ਪੜ੍ਹਨ ਦਾ ਏਡਾ ਸ਼ੌਂਕ ਪੈਦਾ ਹੋ ਗਿਆ ਕਿ ਇਹ ਇਨ੍ਹਾਂ ਦੀ ਜ਼ਿੰਦਗੀ ਦੀ ਇਕ ਕਿਸਮ ਦੀ ਖ਼ੁਰਾਕ ਬਣ ਗਈ ਸੀ। ਆਪ ਨੇ ਸ਼ੁਰੂ -ਸ਼ੁਰੂ ਵਿਚ ਪੰਥਕ-ਜਥੇਬੰਦੀ ਨੂੰ ਮਜ਼ਬੂਤ ਕਰਨ ਤੇ ਰਹਿਤ-ਬਹਿਤ ਦੀ ਪਕਿਆਈ ਦਾ ਬੜਾ ਭਾਰਾ ਪ੍ਰਚਾਰ ਕੀਤਾ। ਇਥੋਂ ਦੇ ਵਸਨੀਕ ਸਿੰਘਾਂ ਨੇ ਇਕ ਪ੍ਰਚਾਰਕ ਜਥਾ ਬਣਾਇਆ ਹੋਇਆ ਸੀ, ਜਿਸ ਦੇ ਆਪ ਜਥੇਦਾਰ ਸਨ। ਲੋਕਾਂ ਨਾਲ ਵਰਤੋਂ-ਵਿਹਾਰ ਵਾਹਵਾ ਚੰਗਾ ਸੀ। ਇਲਾਕੇ ਵਿਚ ਰਸੂਖ ਭੀ ਸੋਹਣਾ ਸੀ।

## ਵਿਆਹ

ਭੁਝੰਗੀ ਦੇ ਪੈਦਾ ਹੋਣ ਦੇ ਥੋੜ੍ਹੇ ਚਿਰ ਪਿੱਛੋਂ ਭਾਈ ਚੰਦਾ ਸਿੰਘ ਸਣੇ ਪਰਿਵਾਰ ਦੇ ਬਾਰ ਵਿਚ ਆ ਰਹੇ ਤੇ ਸ਼ਾਹਕੋਟ ਵਿਚ ਡੇਰਾ ਜਮਾਂ ਲਿਆ। ਖੱਦਰ

ਬਜਾਜੀ ਆਦਿ ਦਾ ਵਪਾਰ ਕਰ ਕੇ ਨਿਰਬਾਹ ਕਰਨ ਲੱਗੇ। ਜਦ ਭੁਝੰਗੀ ਗੁਰਬਖ਼ਸ਼ ਸਿੰਘ ਤਕੜਾ ਹੋਇਆ ਤਾਂ ਪਿੰਡ ਜੌਹਲ ਜ਼ਿਲ੍ਹਾ ਜਲੰਧਰ ਦੇ ਇਕ ਨਾਮੀ ਰਾਗੀ ਭਾਈ ਨੰਦ ਸਿੰਘ ਦੀ ਸਪੁੱਤਰੀ ਨਾਲ ਇਨ੍ਹਾਂ ਦਾ ਅਨੰਦ-ਵਿਆਹ ਕਰ ਦਿੱਤਾ ਗਿਆ। ਵਾਹਿਗੁਰੂ ਨੂੰ ਏਹੋ ਭਾਉਂਦਾ ਸੀ ਕਿ ਗੁਰਬਖ਼ਸ਼ ਸਿੰਘ ਨੂੰ ਸ਼ਹੀਦੀ ਲਾੜੀ ਨੇ ਵਰਨਾ ਹੈ, ਇਸ ਲਈ ਇਨ੍ਹਾਂ ਦੀ ਸਿੰਘਣੀ ਮੁਕਲਾਵਾ ਲਿਆਉਣ ਤੋਂ ਪਹਿਲਾਂ ਹੀ ਆਪਣੇ ਪੇਕੇ-ਘਰ ਗੁਜ਼ਰ ਗਈ। ਭਾਈ ਗੁਰਬਖ਼ਸ਼ ਸਿੰਘ ਦੇ ਦਿਲ ਉੱਤੇ ਸਿੰਘਣੀ ਦੇ ਚੜ੍ਹਾਈ ਕਰ ਜਾਣ ਦਾ ਇਹ ਅਸਰ ਹੋਇਆ ਕਿ ਉਹ ਦਿਨ-ਰਾਤ ਇਕ ਕਰ ਕੇ ਗੁਰਮਤਿ ਦੇ ਪ੍ਰਚਾਰ ਵਿਚ ਜੁੱਟ ਪਏ। ਜਿਥੋਂ ਤਕ ਹੋ ਸਕੇ ਹਰ ਇਕ ਦੀਵਾਨ ਉਤੇ ਪਹੁੰਚਣ ਦਾ ਯਤਨ ਕਰਨਾ। ਹਰ ਥਾਂ 'ਤੇ ਲੋਕਾਂ ਵਿਚ ਸ਼ੁਧੀ ਦਾ ਜ਼ਬਰਦਸਤ ਪ੍ਰਚਾਰ ਕਰ ਕੇ ਉਨ੍ਹਾਂ ਨੂੰ ਇਸ ਗੱਲ ਦਾ ਹਾਮੀ ਬਣਾਉਣਾ। ਆਪ ਨੂੰ ਦਿਨ -ਰਾਤ ਏਹੋ ਧੁਨ ਲੱਗੀ ਰਹਿੰਦੀ ਸੀ ਕਿ ਖ਼ਾਲਸਾ ਪੰਥ ਵਿਚ ਕਿਸੇ ਨ ਕਿਸੇ ਤਰ੍ਹਾਂ ਅਭੇਦਤਾ ਦਾ ਆਮ ਪ੍ਰਚਾਰ ਹੋ ਜਾਵੇ ਅਤੇ ਰਹਿਤੀਆਂ, ਰਾਮਦਾਸੀਆਂ ਅਤੇ ਮਜ਼੍ਹਬੀਆਂ ਨੂੰ ਘਿਰਣਾ ਤੇ ਨਫਰਤ ਨਾਲ ਵੇਖਣ ਦਾ ਵਤੀਰਾ ਦੂਰ ਹੋ ਜਾਵੇ। ਆਪ ਆਮ ਤੌਰ 'ਤੇ ਇਹ ਆਖਿਆ ਕਰਦੇ ਸਨ ਕਿ ''ਸ਼ਹੀਦੀਆਂ ਬਗ਼ੈਰ ਸਾਡੀ ਜ਼ਾਤੀ ਨੇ ਉੱਚਿਆਂ ਨਹੀਂ ਹੋਣਾ। ਜਿਨ੍ਹਾਂ ਪਾਪਾਂ ਕਰਕੇ ਸਾਡੀ ਜ਼ਾਤੀ ਐਡੀ ਗਿਰ ਗਈ ਹੈ, ਇਸ ਨੂੰ ਸ਼ੁਧ ਕਰਨ ਲਈ ਸਾਨੂੰ ਜ਼ਰੂਰ ਸ਼ਹੀਦੀਆਂ ਦੇਣੀਆਂ ਪੈਣਗੀਆਂ। ਫਿਰ ਸਾਡੇ ਨਾਲ ਕੋਈ ਨਫ਼ਰਤ ਨਹੀਂ ਕਰੇਗਾ।''

## ਕੌਮੀ ਸੇਵਾ ਦਾ ਹਾਲ

ਆਪ ਆਪਣੇ ਪਿਤਾ ਦੇ ਨਾਲ ਹੀ ਬਜਾਜੀ ਦੀ ਦੁਕਾਨ ਦਾ ਕੰਮ-ਕਾਰ ਕਰਿਆ ਕਰਦੇ ਸਨ, ਪਰ ਬਹੁਤਾ ਸਮਾਂ ਗੁਰਮਤਿ ਪ੍ਰਚਾਰ ਵਿਚ ਗੁਜ਼ਰਦਾ ਸੀ। ਹਰ ਕੱਤਕ ਦੀ ਪੂਰਨਮਾਸ਼ੀ ਨੂੰ ਸ੍ਰੀ ਨਨਕਾਣੇ ਸਾਹਿਬ ਆ ਕੇ ਦੀਵਾਨ ਸਜਾਂਦੇ ਸਨ। ਆਪ ਦਾ ਵੱਡਾ ਭਰਾ ਭਾਈ ਮੰਗਲ ਸਿੰਘ ਦੀਵਾਨ ਦਾ ਪ੍ਰਬੰਧਕ ਹੋਇਆ ਕਰਦਾ ਸੀ।

ਆਪ ਨੇ ਹੁਣੇ -ਹੁਣੇ ਪੰਥਕ ਜੀਵਨ ਵਿਚ ਪੈਰ ਪਾਇਆ ਸੀ। ਵੀਹ ਸਾਲ ਦੀ ਯੁਵਾ ਅਵਸਥਾ ਸੀ। ਅਜੇ ਭਰ ਜੋਬਨ ਦੀ ਅਵਸਥਾ ਆਉਣੀ ਸੀ ਅਤੇ ਪ੍ਰਚਾਰ ਦੇ ਮੈਦਾਨ ਵਿਚ ਆਪ ਨੇ ਨਿੱਤਰਨਾ ਸੀ, ਪਰ ਅਕਾਲ ਪੁਰਖ ਨੇ ਪਹਿਲਾਂ ਹੀ ਆਪ ਨੂੰ ਆਪਣੇ ਚਰਨਾਂ ਵਿਚ ਸੱਦ ਲਿਆ। ''ਅਫ਼ਸੋਸ ਹੈ ਕਲੀਆਂ ਉੱਤੇ ਜੋ ਖਿੜਨ ਬਿਨ ਮੁਰਝਾ ਗਈਆਂ।'' ਚੰਗੀ ਚੀਜ਼ ਸਭ ਨੂੰ ਪਿਆਰੀ ਲਗਦੀ ਹੈ। ਬੈਕੁੰਠ-ਵਾਸੀ ਜੀਉੜੇ ਭੀ ਅਜਿਹੀਆਂ ਅਮੋਲਕ ਰੂਹਾਂ ਨੂੰ ਛੇਤੀ ਆਪਣੇ ਪਾਸ ਸੱਦਣਾ ਚਾਹੁੰਦੇ

ਹਨ। ਆਪ ਬਾਬੇ ਦੀ ਬੇਰ, ਗੋਜਰੇ ਅਤੇ ਖਰੇ ਸੌਦੇ ਗੁਰਦੁਆਰਿਆਂ ਦੇ ਸੁਧਾਰ ਲਈ ਭਾਈ ਸੰਤਾ ਸਿੰਘ ਨਾਲ ਜਾਂਦੇ ਰਹੇ ਸਨ। ਉਥੇ ਜੋ ਸੇਵਾ ਆਪ ਨੂੰ ਦਿੱਤੀ ਜਾਂਦੀ ਰਹੀ, ਬੜੇ ਪ੍ਰਸੰਨ-ਚਿਤ ਨਾਲ ਨਿਭਾਉਂਦੇ ਰਹੇ।

## ਸ਼ਹੀਦੀ

ਜਦ ਦੂਜੇ ਚਾਰ ਸਿੰਘ ਕੋਟਲੇ ਕਾਲਵਾਂ ਨੂੰ ਚਲੇ ਗਏ ਤਾਂ ਉਸ ਸਮੇਂ ਆਪ ਆਪਣੇ ਵੱਡੇ ਭਰਾ ਭਾਈ ਮੰਗਲ ਸਿੰਘ ਪਾਸ ਚੱਕ ਨੰ: ੯੩ ਨਕੋਦਰ ਵਿਚ ਗਏ ਹੋਏ ਸਨ। ਆਪ ਇਨ੍ਹਾਂ ਦੇ ਤੁਰ ਜਾਣ ਪਿੱਛੋਂ ਕੋਈ ਘੰਟੇ ਕੁ ਮਗਰੋਂ ਸ਼ਾਹ ਕੋਟ ਆਏ। ਜਦ ਪਿੰਡ ਆਉਂਦੀਆਂ ਹੀ ਪਤਾ ਲੱਗਾ ਕਿ ਇਨ੍ਹਾ ਦੇ ਪਿਆਰੇ ਸਾਥੀ ਸ਼ਹੀਦੀਆਂ ਲਈ ਚਲੇ ਗਏ ਹਨ, ਤਾਂ ਆਪਣੇ ਆਪ ਨੂੰ ਕਹਿਣ ਲੱਗੇ ਕਿ "ਮੈਂ ਕੇਹਾ ਅਭਾਗਾ ਹਾਂ ਜੋ ਸ਼ਹੀਦੀ ਦੇ ਮੌਕੇ ਤੋਂ ਖੁੰਜ ਗਿਆ! ਅੱਛਾ! ਮੈਂ ਭੀ ਹੁਣ ਘਰ ਨਹੀਂ ਟਿਕ ਸਕਦਾ। ਆਪਣੇ ਵੀਰਾਂ ਨਾਲ ਰਲ ਕੇ ਸ਼ਹੀਦੀ ਦਾ ਪ੍ਰਸ਼ਾਦਿ ਲੈ ਕੇ ਹੀ ਛੱਡਾਂਗਾ"। ਇਹ ਗੱਲਾਂ ਬਾਹਰ ਪਰ੍ਹੇ ਵਿਚ ਆਖ ਕੇ ਭਾਈ ਸੰਤਾ ਸਿੰਘ ਦੇ ਘਰ ਆ ਗਏ। ਪ੍ਰਸ਼ਾਦਾ ਛਕਿਆ ਤੇ ਆਪ ਦੇ ਮੂੰਹੋਂ ਸਹਿਜ-ਸੁਭੱਾ ਨਿਕਲ ਗਿਆ :-
"ਜੋ ਅਜ ਛਕਾਣਾ ਜੇ ਛਕਾ ਲਓ, ਖ਼ਬਰੇ ਮੁੜ ਅਸੀਂ ਪਿੰਡ ਵਿੱਚੋਂ ਪ੍ਰਸ਼ਾਦਾ ਭੀ ਛਕਣਾ ਹੈ ਕਿ ਨਹੀਂ!" ਇਹ ਬੁਝਾਰਤ ਕਿਸੇ ਨੇ ਨਾ ਬੁੱਝੀ। ਇਹ ਉਸ ਸਮੇਂ ਕੌਣ ਜਾਣਦਾ ਸੀ ਕਿ ਇਨ੍ਹਾਂ ਸੱਚਮੁਚ ਜਾ ਕੇ ਸ੍ਰੀ ਨਨਕਾਣੇ ਸਾਹਿਬ ਸ਼ਹੀਦ ਹੀ ਹੋ ਜਾਣਾ ਹੈ। ਪ੍ਰਸ਼ਾਦਾ ਛਕ ਕੇ ਭਾਈ ਸੰਤਾ ਸਿੰਘ ਦੀ ਮਾਤਾ ਨੂੰ ਆਖਿਆ ਕਿ ਸੰਤਾ ਸਿੰਘ ਤਾਂ ਭਾਵੇਂ ਆਪ ਤੋਂ ਲੁਕੋ ਰੱਖਦਾ ਹੋਵੇ, ਪਰ ਮੈਂ ਤੁਹਾਨੂੰ ਸਾਫ਼ ਦੱਸ ਦਿੰਦਾ ਹਾਂ ਕਿ ਇਨ੍ਹਾਂ ਦਿਨਾਂ ਵਿਚ ਧਰਮ ਅਤੇ ਪਾਪ ਦਾ ਘੋਲ ਹੋ ਰਿਹਾ ਹੈ। ਇਸ ਸਮੇਂ ਗੁਰਸਿੱਖਾਂ ਦੀਆਂ ਪਵਿੱਤਰ ਸ਼ਹੀਦੀਆਂ ਨਾਲ ਗੁਰਧਾਮਾਂ ਦੇ ਪਾਪਾਂ ਨੂੰ ਧੋਣਾ ਪਵੇਗਾ। ਅਸੀਂ ਸ਼ਹੀਦ ਹੋਣ ਲਈ ਹਰ ਵੇਲੇ ਤਿਆਰ ਹਾਂ, ਕਿਉਂਕਿ ਸਾਡੀ ਜ਼ਾਤੀ ਆਪਣੇ ਬਜ਼ੁਰਗਾਂ ਦੀਆਂ ਕੁਰਬਾਨੀਆਂ ਤੋਂ ਇਸ ਸਮੇਂ ਪਿੱਛੇ ਰਹਿ ਰਹਿ ਕੇ ਹੀ ਅੰਤ ਦੀ ਬਾਕੀ ਪਿੱਛੇ ਰਹਿ ਗਈ ਹੈ। ਬੜੇ ਹਿਤ ਨਾਲ ਸਭ ਨੂੰ ਫ਼ਤਹ ਬੁਲਾ, ਅਰਦਾਸਾ ਸੋਧ ਅਤੇ ਵੈਰਾਗਮਈ ਦ੍ਰਿਸ਼ ਵਿਖਾ ਕੇ ਤੁਰ ਗਏ ਅਤੇ ਕੋਟਲੇ ਕਾਲਵਾਂ ਦੇ ਜਾ ਕੇ ਆਪਣੇ ਸਾਥੀਆਂ ਨਾਲ ਜਾ ਮਿਲੇ ਅਤੇ ਆਖਣ ਲੱਗੇ ਕਿ "ਭਰਾਓ! ਤੁਸੀਂ ਤਾਂ ਮੈਨੂੰ ਵਿਛੋੜ ਆਏ ਸੀ ਅਤੇ ਇਕੱਲਿਆਂ ਹੀ ਸ਼ਹੀਦੀਆਂ ਦੇ ਗੱਫ਼ੇ ਲੁੱਟਣ ਲਈ ਆ ਗਏ ਸੀ, ਪਰ ਸਾਡਾ ਭੀ ਆਪ ਅਕਾਲ ਪੁਰਖ ਹੈ, ਜਿਸ ਨੇ ਆਪ ਪਾਸ ਪਹੁੰਚਾ ਹੀ ਦਿੱਤਾ ਹੈ!" ਆਪ ਭੀ ਭਾਈ ਲਛਮਣ ਸਿੰਘ ਜੀ ਦੇ ਜਥੇ ਨਾਲ ਸ਼ਾਮਲ ਹੋ ਕੇ ਤੁਰ ਪਏ।

ਜਿਉਂ-ਜਿਉਂ ਮਹੰਤ ਨਰੈਣ ਦਾਸ ਦੀਆਂ ਪੰਥ-ਘਾਤਕ ਸਾਜ਼ਸ਼ਾਂ ਦੀਆਂ ਖ਼ੂਨੀ ਖ਼ਬਰਾਂ ਉਡੱਦੀਆਂ ਸਨ, ਗੁਰੂ ਕੇ ਸੂਰਬੀਰ ਅਕਾਲੀਆਂ ਨੂੰ ਤਿਉਂ-ਤਿਉਂ ਚਾਓ ਚੜ੍ਹਦਾ ਜਾਂਦਾ ਸੀ ਕਿਉਂਕਿ ਉਹ ਸਮਝਦੇ ਸਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ-ਭੂਮੀ ਵਿਚ ਜੋ ਉਪੱਦਰ ਤੇ ਮਹਾਂ ਪਾਪ ਹੋਏ ਹਨ, ਉਹ ਸ਼ਹੀਦੀ ਲਹੂ ਵਹਾਏ ਬਗ਼ੈਰ ਧੋਤੇ ਨਹੀਂ ਜਾ ਸਕਦੇ ਹਨ। ਜੇ ਪਾਪੀ ਮਹੰਤ ਦੇ ਹੱਥੋਂ ਧਰਮੀ ਜੀਉੜੇ ਸ਼ਹੀਦ ਹੋਣਗੇ ਤਦ ਹੀ ਇਹ ਪਿਆਰਾ ਗੁਰਧਾਮ ਪਵਿੱਤਰ ਹੋਵੇਗਾ।

ਆਪ ਜਦ ੨੦ ਫ਼ਰਵਰੀ ਵਾਲੇ ਦਿਨ ਜਥੇ ਨਾਲ ਰੇਲ ਦੇ ਫਾਟਕ ਪਾਸ ਪੁੱਜੇ ਤਾਂ ਆਪ ਨੂੰ ਬਾਵਾ ਸੁੰਦਰ ਦਾਸ ਨਿਜ਼ਾਮਪੁਰ ਅਤੇ ਭਾਈ ਇਛਰ ਸਿੰਘ ਜੀ ਸਮੇਤ ਅਗਲ-ਵਾਂਢੀ ਭੱਜ ਕੇ ਗੁਰਦੁਆਰੇ ਦੇ ਦਰਵਾਜ਼ੇ ਖੁਲ੍ਹੇ ਹੋਣ ਦਾ ਪਤਾ ਲੈਣ ਲਈ ਘੱਲਿਆ ਗਿਆ। ਆਪ ਆਮ ਕੰਮ-ਕਾਜ ਅਤੇ ਨੱਸਣ -ਭੱਜਣ ਵਿਚ ਬੜੇ ਛੋਹਲੇ ਸਨ। ਆਪ ਨੇ ਝਟਪਟ ਹੀ ਭਾਈ ਇਛਰ ਸਿੰਘ ਨਾਲ ਵਾਪਸ ਆ ਕੇ ਜਥੇ ਨੂੰ ਪੱਲੇ ਨਾਲ ਇਸ਼ਾਰਾ ਕੀਤਾ ਕਿ ਗੁਰਦੁਆਰੇ ਦੇ ਬੂਹੇ ਖੁਲ੍ਹੇ ਹਨ, ਝਟਪਟ ਆ ਜਾਓ[੧]।

ਆਪ ਸ਼ਹੀਦੀ ਜਥੇ ਦੇ ਨਾਲ ਹੀ ਮੌਤ ਨੂੰ ਜੀ ਆਇਆਂ ਆਖਦੇ ਹੋਏ ਸ੍ਰੀ ਜਨਮ ਅਸਥਾਨ ਦੇ ਅੰਦਰ ਦਾਖ਼ਲ ਹੋ ਗਏ। ਅੰਦਰ ਵੜਦਿਆਂ ਹੀ ਕਲੇਜਾ ਠੰਡਾ-ਠਾਰ ਹੋ ਗਿਆ। ਐਉਂ ਜਾਪੇ ਕਿ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੋਦ ਵਿਚ ਆ ਬੈਠੇ ਹਾਂ, ਪਰ ਦੁਸ਼ਟ ਮਹੰਤ ਨੇ ਪਹਿਲਾਂ ਹੀ ਕਤਲੇਆਮ ਦੀ ਪੂਰੀ ਪੂਰੀ ਤਿਆਰੀ ਕੀਤੀ ਹੋਈ ਸੀ। ਭਾੜੇ ਦੇ ਪਾਪੀ ਬਦਮਾਸ਼ਾਂ ਨੇ ਬੰਦੂਕਾਂ ਦੀ ਬਾੜ ਝਾੜਨੀ ਸ਼ੁਰੂ ਕਰ ਦਿੱਤੀ। ਗੁਰੂ ਕੇ ਅਕਾਲੀਆਂ ਨੇ ਛਾਤੀਆਂ ਖੋਲ੍ਹ ਕੇ ਅੱਗੇ ਰੱਖ ਦਿੱਤੀਆਂ। ਨੌਜਵਾਨ ਭੁਝੰਗੀ ਭਾਈ ਗੁਰਬਖਸ਼ ਸਿੰਘ ਜੀ ਵਿੱਚੇ ਹੀ ਗੋਲੀਆਂ ਅਤੇ ਛਵ੍ਹੀਆਂ ਨਾਲ ਸ਼ਹੀਦ ਹੋ ਗਏ[੨]। ਆਪਣੀ ਜਾਤੀ ਨੂੰ ਉੱਚਿਆਂ ਕਰਨ ਦੇ ਖ਼ਿਆਲਾਂ ਨੂੰ ਅਮਲੀ ਤੌਰ 'ਤੇ ਪੂਰਾ ਕਰ ਕੇ ਵਿਖਾ ਗਏ। ਜਦ ਸ਼ਹੀਦੀ ਦੀ ਖ਼ਬਰ ਸ਼ਾਹਕੋਟ ਪੁੱਜੀ, ਤਾਂ ਭਾਈ ਗੁਰਬਖ਼ਸ਼ ਸਿੰਘ ਦੇ ਜਾਂਦੀ ਵਾਰੀ ਦੇ ਕਹੇ ਭਵਿੱਖਤ ਵਾਕਾਂ ਦੇ ਅਰਥ ਸਮਝ ਵਿਚ ਆਉਣ ਲੱਗੇ।

---

*੧ ਉਦਾਸੀ ਸੰਤ ਬਾਵਾ ਸੁੰਦਰ ਦਾਸ ਨਿਜ਼ਾਮਪੁਰ ਮੁੜ ਵਾਪਸ ਜਥੇ ਨੂੰ ਪਤਾ ਦੇਣ ਨਹੀਂ ਆਏ ਸਨ, ਸਗੋਂ ਅੰਦਰ ਹੀ ਸ੍ਰੀ ਜਨਮ ਅਸਥਾਨ ਦੀ ਹਜ਼ੂਰੀ ਵਿਚ ਬੈਠ ਗਏ ਅਤੇ ਗੋਲੀ ਚੱਲਣ ਸਮੇਂ ਕਾਤਲਾਂ ਹੱਥੋਂ ਜ਼ਖ਼ਮੀ ਹੋ ਕੇ ਸਿਰ 'ਤੇ ਜਟਾਵਾਂ ਹੋਣ ਕਰਕੇ ਬਚ ਰਹੇ। ਆਪ ਨੇ ਕਤਲ ਦੇ ਮੁਕੱਦਮੇ ਵਿਚ ਅਕਾਲੀਆਂ ਦੇ ਹਕ ਵਿਚ ਉਗਾਹੀ ਦਿੱਤੀ ਸੀ।*

੨ ਕਮੇਟੀ ਨੇ ਆਪ ਦੇ ਪਿਤਾ ਭਾਈ ਚੰਦਾ ਸਿੰਘ ਦੇ ਨਾਮ ਪੈਨਸ਼ਨ ਲਾ ਦਿੱਤੀ , ਜਿਸ ਦਾ ੨੧-੭-੨੨ ਤੋਂ ੩੧-੧੧-੩੭ ਤਕ ੧੪੮੯ ਰੁਪਏ ਜੋੜ ਬਣਦਾ ਹੈ।

## ਗੁਰਦੁਆਰਾ ਜਨਮ ਅਸਥਾਨ ਦੀਆਂ ਪ੍ਰਕਰਮਾਂ ਵਿੱਚ ਖ਼ੂਨ ਦੇ ਰੇੜ੍ਹ



ਜਿਤਕ ਰਕਤ ਧਰ ਗਿਰਤ ਸੋ ਬੁੰਦ । ਤਿਤਕ ਬਰਖ ਫਲ ਭੁਗਤ ਮੁਕੰਦ ।

# ਸ਼ਹੀਦੀ ਬਰਾਂਡਾ



ਦਰਸ਼ਨੀ ਡਿਉੜੀ ਦਾ ਇਹ ਬਰਾਂਡਾ ਅੰਦਰ ਵੜਦਿਆਂ ਹੀ ਖੱਬੇ ਹਥ ਹੈ। ਇਸ ਥਾਂ ਬਹੁਤ ਸਾਰੇ ਸਿੰਘ ਸ਼ਹੀਦ ਕਰਕੇ ਉਨ੍ਹਾਂ ਦਾ ਕੀਮਾ ਕੀਤਾ ਗਿਆ ਸੀ। ਨੰਬਰ ਦੋ ਵਾਲੀ ਕੋਠੜੀ ਵਿੱਚ ਭੀ ਗਿਰਮਟ ਵਰਮੇ ਨਾਲ ਛੇਕ ਪਾ ਕੇ ਅੰਦਰ ਪਸਤੌਲਾਂ ਦੇ ਫ਼ਾਇਰ ਕੀਤੇ ਗਏ ਸਨ। ਕੋਠੜੀ ਦੇ ਅੰਦਰ ਸਾਹਮਣੇ ਕੰਧ 'ਤੇ ਹੁਣ ਤਕ ਗੋਲੀਆਂ ਦੇ ਨਿਸ਼ਾਨ ਮੌਜੂਦ ਹਨ।

ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ।



ਸ: ਹਰਬੰਸ ਸਿੰਘ ਜੀ ਰਈਸ ਅਟਾਰੀ

ਆਪ ਨੇ ੨੧ ਫ਼ਰਵਰੀ ਸੰਨ ੧੯੨੧ ਈ: ਨੂੰ ਸ਼੍ਰੋ: ਗੁ: ਪ੍ਰ: ਕਮੇਟੀ ਦੇ ਨਾਮ 'ਤੇ ਸਰਕਾਰ ਪਾਸੋਂ ਗੁਰਦੁਆਰਾ ਜਨਮ ਅਸਥਾਨ ਦੀਆਂ ਚਾਬੀਆਂ ਲਈਆਂ ਸਨ ਅਤੇ ਇਸ ਦਿਨ ਗੁਰਦੁਆਰੇ ਦੇ ਪ੍ਰਬੰਧ ਲਈ ਬਣੀ ਕਮੇਟੀ ਦੇ ਆਪ ਪ੍ਰਧਾਨ ਥਾਪੇ ਗਏ ਸਨ ।

# ਭਿਆਨਕ ਦ੍ਰਿਸ਼ਯ




ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥

ਸੰਗਤ ਭਾਣੇ ਨੂੰ ਮਿੱਠਾ ਮੰਨ ਕੇ ਅਕਾਲ ਪੁਰਖ ਦੇ ਸ਼ੁਕਰਾਨੇ ਵਿੱਚ ਖੜ੍ਹੋਤੀ ਹੈ। ਸਾਹਮਣੇ ਸੜੀਆਂ ਹੋਈਆਂ ਲਾਸ਼ਾਂ ਦੇ ਢੇਰ ਤੇਲ ਦੇ ਪੀਪੇ ਤੇ ਇਕ ਨੁੱਕਰੇ ਸ਼ਰਾਬ ਦੀਆਂ ਬੋਤਲਾਂ ਪਈਆਂ ਹਨ।

# ਸ਼ਹੀਦੀ ਅੰਗੀਠਾ



ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥
ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥

# ਸ਼ਹੀਦ ਗੰਜ



ਸ਼ਹੀਦੋਂ ਕੀ ਚਿਤਾਓਂ ਪੇ ਲਗੇਂਗੇ ਹਰ ਬਰਸ ਮੇਲੇ ।

ਇਹ ਸੰਗਮਰਮਰ ਦਾ ਸ਼ਹੀਦ ਗੰਜ ਗੁਰਦੁਆਰਾ ਜਨਮ ਅਸਥਾਨ ਦੇ ਹਾਤੇ ਅੰਦਰ ਹੈ, ਜਿਥੇ ਕਿ ਸਭ ਸ਼ਹੀਦਾਂ ਦਾ ਦਾਹ ਸੰਸਕਾਰ ਕੀਤਾ ਗਿਆ ਸੀ ।

# ਸ਼ਹੀਦ ਗੰਜ ਦਾ ਕੁੰਡ



ਗੁਰਦੁਆਰਾ ਜਨਮ ਅਸਥਾਨ ਦੇ ਹਾਤੇ ਅੰਦਰ ਜੋ ਸ਼ਹੀਦ ਗੰਜ ਬਣਿਆ ਹੋਇਆ ਹੈ, ਉਸ ਦੇ ਥੱਲੇ ਇਹ ਸ਼ੀਸ਼ੇ ਅਤੇ ਸੀਮੇਂਟ ਦਾ ਗੋਲ ਕੁੰਡ ਬਣਿਆ ਹੈ, ਜਿਸ ਵਿਚ ਸ਼ਹੀਦਾਂ ਦੀਆਂ ਅਸਤੀਆਂ ਰੱਖੀਆਂ ਹੋਈਆਂ ਹਨ। ਇਕ ਸੁਰੰਗ ਥਾਣੀ ਪੌੜੀਆਂ ਉਤਰ ਕੇ ਥੱਲੇ ਜਾਈਦਾ ਹੈ।

# ਸ੍ਰੀ ਨਨਕਾਣੇ ਸਾਹਿਬ ਦੇ ਇਤਿਹਾਸਕ ਗੁਰਦੁਆਰੇ

## ਗੁਰਦੁਆਰਾ ਜਨਮ ਅਸਥਾਨ



ਸ੍ਰੀ ਨਨਕਾਣੇ ਸਾਹਿਬ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਿੰਨੇ ਇਤਿਹਾਸਕ ਗੁਰਦੁਆਰੇ ਹਨ, ਉਨ੍ਹਾ ਸਭ ਦੇ ਨਾਮ ਸਾਂਝੀ ਕਰੀਬਨ ਸਾਢੇ ਸਤਾਰਾਂ ਹਜ਼ਾਰ ਏਕੜ ਜ਼ਮੀਨ ਅਤੇ ੯੮੯੨) ਰੁਪਏ ਦੀ ਸਾਲਾਨਾ ਜਾਗੀਰ ਰਹੀ। ਅਟੇ-ਸਟੇ ਪੰਦਰਾਂ ਹਜ਼ਾਰ ਸਾਲਾਨਾ ਚੜ੍ਹਾਵੇ ਦੀ ਆਮਦਨ ਹੁੰਦੀ ਰਹੀ। ਕੱਤਕ ਪੂਰਨਮਾਸ਼ੀ, ਨਿਮਾਣੀ ਇਕਾਦਸੀ ਅਤੇ ਫ਼ਰਵਰੀ ਦੇ ਸ਼ਹੀਦੀ ਦਿਹਾੜੇ ਨੂੰ ਸਾਲ ਵਿਚ ਤਿੰਨ ਮੇਲੇ ਲੱਗਦੇ ਰਹੇ। ਗੁਰਦੁਆਰੇ ਦੀ ਦਰਸ਼ਨੀ ਡਿਉੜੀ ਦੇ ਸਾਹਮਣੇ ਮਹਾਰਾਜਾ ਰਣਜੀਤ ਸਿੰਘ ਜੀ ਦਾ ਲਵਾਇਆ ਸਰੋਵਰ ਹੈ।

# ਭਾਈ ਇੰਦਰ ਸਿੰਘ ਜੀ

ਆਪ ਦਾ ਜਨਮ ਸੰ: ੧੯੫੧ ਬਿ: ਨੂੰ ਮਾਤਾ ਇੱਛਰ ਕੌਰ ਦੀ ਕੁੱਖੋਂ ਭਾਈ ਮਹਿਤਾਬ ਸਿੰਘ ਦੇ ਘਰ ਪਿੰਡ ਡਰੋਲੀ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਗੁਰਮੁਖੀ ਪੜ੍ਹੇ ਹੋਏ ਸਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚੰਗੇ ਸਰਲ ਪਾਠੀ ਸਨ । ੧੮ ਮਾਘ ਸੰ: ੧੯੬੨ ਬਿ: ਨੂੰ ਬੀਬੀ ਧਨਵੰਤ ਕੌਰ ਸਪੁੱਤਰੀ ਭਾਈ ਸ਼ਾਮ ਸਿੰਘ ਨਾਲ ਜੰਡੂ ਸਿੰਘਾ ਜ਼ਿਲ੍ਹਾ ਜਲੰਧਰ ਵਿਚ ਅਨੰਦ-ਕਾਰਜ ਹੋ ਗਿਆ । ਚੌਦਾਂ ਸਾਲ ਦੀ ਉਮਰ ਵਿਚ ਸਿੰਘਣੀ ਚੜ੍ਹਾਈ ਕਰ ਗਈ । ਫੇਰ ਦੂਜੀ ਵੇਰ ਭਾਈ ਨੰਦ ਸਿੰਘ ਦੀ ਸਪੁੱਤਰੀ ਨਾਲ ੨੫ ਜੇਠ ਸੰਮਤ ੧੯੬੯ ਬਿ: ਨੂੰ ਰੱਤਾ ਚੋਆ ਜ਼ਿਲ੍ਹਾ ਲਾਇਲਪੁਰ ਵਿਚ ਅਨੰਦ-ਕਾਰਜ ਹੋ ਗਿਆ । ਆਪ ਨੇ ਭਾਈ ਮਹਿਤਾਬ ਸਿੰਘ "ਬੀਰ" ਦੀ ਜਥੇਦਾਰੀ ਥੱਲੇ ਜ਼ਰਾ ਵਡੇਰੀ ਉਮਰ ਵਿਚ ਹੀ ਅੰਮ੍ਰਿਤ ਛਕਿਆ ਸੀ ।

ਬਾਬੇ ਦੀ ਬੇਰ, ਖਰੇ ਸੌਦੇ, ਗੋਜਰੇ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਬਜ਼ਿਆਂ ਸਮੇਂ ਆਪ ਭੱਜ-ਭੱਜ ਕੇ ਬੜੇ ਉਤਸ਼ਾਹ ਨਾਲ ਜਥਿਆਂ ਵਿਚ ਸ਼ਾਮਲ ਹੋ ਕੇ ਸੇਵਾ ਕਰਦੇ ਰਹੇ ।

ਆਪ ਨੇ ਬਜਾਜੀ ਦੀ ਦੁਕਾਨ ਪਾਈ ਹੋਈ ਸੀ ਤੇ ਉਸ ਦੇ ਨਾਲ ਦਰਜ਼ੀ ਦਾ ਕੰਮ ਭੀ ਕਰਦੇ ਸਨ । ਆਪ ਕੋਈ ਸਤਿਜੁਗੀ ਜੀਵੜੇ ਸਨ । ਛਲ-ਕਪਟ ਤੋਂ ਰਹਿਤ, ਨਿਤਨੇਮੀ ਤੇ ਰਹਿਤਵਾਨ ਗੁਰੂ ਦੇ ਭਰੋਸੇ ਵਾਲੇ ਸਿੱਖ ਸਨ । ੯ ਫੱਗਣ ਨੂੰ ਤੁਰਨ ਸਮੇਂ ੩।) ਰੁਪਏ ਗੱਲੇ ਵਿੱਚੋਂ ਲੈ ਕੇ ਜੇਬ ਵਿਚ ਪਾ ਲਏ ਅਤੇ ਕੁੰਜੀਆਂ ਭਤੀਜੇ ਨੂੰ ਸੌਂਪ ਕੇ ਜਥੇ ਨਾਲ ਤੁਰ ਪਏ । ੨੦ ਫ਼ਰਵਰੀ ਵਾਲੇ ਦਿਨ ਸ੍ਰੀ ਨਨਕਾਣੇ ਸਾਹਿਬ ਪੁੱਜ ਕੇ ਸ਼ਹਾਦਤ ਦੀ ਦੇਵੀ ਉੱਤੋਂ ਆਪਣਾ ਆਪ ਕੁਰਬਾਨ ਕਰ ਦਿੱਤਾ[੧] ।

# ਭਾਈ ਗੁਲਾਬ ਸਿੰਘ ਜੀ

ਆਪ ਦਾ ਜਨਮ ਮਹੀਨਾ ਹਾੜ ਸੰਮਤ ੧੯੪੦ ਬਿ: ਨੂੰ ਬੀਬੀ ਰਲੀ ਦੀ ਕੁੱਖੋਂ ਭਾਈ ਹੀਰਾ ਸਿੰਘ ਦੇ ਘਰ ਪਿੰਡ ਸੈਨਾਬਾਦ ਜ਼ਿਲ੍ਹਾ ਜਲੰਧਰ ਵਿਚ

*੧ ਕਮੇਟੀ ਨੇ ੧੦੦੦) ਕਰਜ਼ਾ ਉਤਾਰਿਆ । ਮਾਤਾ ਇੱਛਰ ਕੌਰ, ਸੁਪਤਨੀ ਬੀਬੀ ਧਨਵੰਤ ਕੌਰ, ਦੁਖਭੰਜਨ ਸਿੰਘ ਤੇ ਅਚਲ ਸਿੰਘ ਲੜਕਿਆਂ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੧੮-੫-੨੧ ਤੋਂ ੩੧-੧੦-੩੭ ਤਕ ੩੭੯੦) ਰੁਪਏ ਬਣਦਾ ਹੈ ।*

ਹੋਇਆ। ਆਪ ਤਿੰਨ ਭਰਾ ਸਨ :- ੧. ਭਾਈ ਹਰਨਾਮ ਸਿੰਘ, ੨. ਭਾਈ ਈਸ਼ਰ ਸਿੰਘ, ੩. ਭਾਈ ਗੁਲਾਬ ਸਿੰਘ। ਆਪਣੇ ਤਾਏ ਦੇ ਪੁੱਤ ਭਰਾ ਭਾਈ ਮੱਈਆ ਸਿੰਘ ਪਾਸੋਂ ਛੋਟਿਆਂ ਹੁੰਦਿਆਂ ਹੀ ਗੁਰਮੁਖੀ ਪੜ੍ਹ ਲਈ। ਪੜ੍ਹਨ ਦਾ ਬੜਾ ਹੀ ਸ਼ੌਕ ਸੀ। ਇਸ ਦੇ ਪਿੱਛੋਂ ਸੰਤਾਂ-ਮਹਾਤਮਾਂ ਦਾ ਸੰਗ ਕਰ ਕੇ ਆਪ ਛੇਤੀ ਹੀ ਸੰਸਕ੍ਰਿਤ ਦੇ ਭੀ ਚੰਗੇ ਵਿਦਵਾਨ ਹੋ ਗਏ। ਅਠਾਰ੍ਹਾਂ ਸਾਲ ਦੀ ਉਮਰ ਵਿਚ ਬੀਬੀ ਆਤਮਾ ਕੌਰ ਸਪੁੱਤਰੀ ਭਾਈ ਸੁੰਦਰ ਸਿੰਘ ਨਾਲ ਬੰਡਾਲੇ ਜ਼ਿਲ੍ਹਾ ਜਲੰਧਰ ਵਿਚ ਅਨੰਦ ਕਾਰਜ ਹੋ ਗਿਆ। ਸ਼ਹੀਦ ਹੋਣ ਸਮੇਂ ਕੇਵਲ ਇਕ ਕਾਕਾ ਭਾਈ ਕਰਮ ਸਿੰਘ ਕੋਈ ਸੱਤਾਂ ਕੁ ਸਾਲਾਂ ਦਾ ਸੀ।

ਸਾਕੇ ਤੋਂ ਪੰਜ ਕੁ ਸਾਲ ਪਹਿਲਾਂ ਭਾਈ ਮਹਿਤਾਬ ਸਿੰਘ ਜੀ 'ਬੀਰ' ਨਾਲ ਮਿਲ ਕੇ ਧਰਮ-ਪ੍ਰਚਾਰ ਕਰਨ ਦੀ ਬਿਨਾਂ ਤਨਖਾਹ ਦੇ ਪ੍ਰੇਮ ਸਹਿਤ ਸੇਵਾ ਕਰਦੇ ਰਹੇ ਅਤੇ ਉਦਰ-ਪੂਰਨਾ ਲਈ ਤਾਣੀਆਂ ਉਣਨ ਅਤੇ ਦਰਜ਼ੀ ਦਾ ਕੰਮ ਕਰਦੇ ਸਨ। ਆਪ ਉਸ ਸਮੇਂ ਆਪਣੇ ਇਲਾਕੇ ਵਿਚ ਚੰਗੇ ਧੜੱਲੇਦਾਰ ਉਪਦੇਸ਼ਕ ਸਨ। ਬਹਿਸ-ਮੁਬਾਹਸੇ ਵਿਚ ਬਹੁਤ ਘੱਟ ਉਪਦੇਸ਼ਕ। ਆਪ ਦਾ ਮੁਕਾਬਲਾ ਕਰਿਆ ਕਰਦੇ ਸਨ। ਗੁਰਮਤਿ ਪ੍ਰਚਾਰ ਤੋਂ ਬਿਨਾਂ ਆਪ ਕੀਰਤਨ ਭੀ ਬੜਾ ਰਸੀਲਾ ਕਰਿਆ ਕਰਦੇ ਸਨ।

ਆਪ ਬੜੇ ਸਿਰੜੀ ਅਤੇ ਹਠੀ ਸੁਭੱਾ ਦੇ ਮਾਲਕ ਸਨ। ਸ਼ਾਹ ਕੋਟ ਵਿਚ ਉਸ ਸਮੇਂ ਹਿੰਦੂ ਇਨ੍ਹਾਂ ਨੂੰ ਗੁਰਦੁਆਰੇ ਵਿਚ ਵੜਨ ਨਹੀਂ ਦਿਆ ਕਰਦੇ ਸਨ। ਆਪ ਨੇ ਆਪਣੇ ਘਰ ਹੀ ਚੁਬਾਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਦੀਵਾਨ ਲਾ ਲਿਆ ਕਰਨਾ ਅਤੇ ਗੱਜ-ਵੱਜ ਕੇ ਡੰਕੇ ਦੀ ਚੋਟ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਿਆ ਕਰਨਾ। ਆਪ ਦੇ ਦਿਲ ਵਿਚ ਕੌਮ ਅਤੇ ਪੰਥ ਦੀ ਭਲਿਆਈ ਲਈ ਬੜੀ ਭਾਰੀ ਤੜਪ ਸੀ।

ਗੁਰਦੁਆਰਾ ਬਾਬੇ ਦੀ ਬੇਰ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਖਰੇ ਸੌਦੇ ਦੇ ਕਬਜ਼ਿਆਂ ਸਮੇਂ ਆਪ ਨੇ ਬੜੀ ਪ੍ਰੇਮ ਨਾਲ ਮੋਢਾ ਡਾਹ ਕੇ ਸੇਵਾ ਕੀਤੀ।

ਭਾਈ ਲਛਮਣ ਸਿੰਘ ਜੀ ਜਥੇਦਾਰ ਧਾਰੋਵਾਲੀ ਜਿੱਥੇ ਭੀ ਇਲਾਕੇ ਵਿਚ ਸ਼ੁਧੀ ਦਾ ਪ੍ਰਚਾਰ ਕਰਿਆ ਕਰਦੇ ਸਨ, ਆਪ ਉਥੇ ਹੀ ਮੋਹਰੀਆਂ ਵਿਚ ਹੋ ਕੇ ਅੰਮ੍ਰਿਤ ਛਕਾਉਣ ਵਾਲਿਆਂ ਵਿਚ ਸ਼ਾਮਲ ਹੋਇਆ ਕਰਦੇ ਸਨ।

ਜਥੇ ਨਾਲ ਤੁਰਨ ਸਮੇਂ ਆਪ ਦੀ ਮਾਤਾ ਨੇ ਆਖਿਆ ਕਿ "ਬੱਚਾ! ਜ਼ਰਾ ਪਜਾਮਾ ਮੈਲਾ ਹੈ, ਧੋ ਲੈਣਾ ਸੀ, ਐਵੇਂ ਬੁਰਾ ਜਿਹਾ ਲਗਦਾ ਹੈ; ਤਾਂ ਆਪ ਨੇ ਹੱਸ ਕੇ ਮਾਤਾ ਨੂੰ ਉੱਤਰ ਦਿੱਤਾ ਕਿ "ਮਾਂ ਜੀ, ਇਹ ਪਜਾਮਾ ਹੁਣ ਸ਼ਹੀਦੀ ਖ਼ੂਨ ਨਾਲ ਹੀ ਸ੍ਰੀ ਨਨਕਾਣੇ ਸਾਹਿਬ ਚੱਲ ਕੇ ਧੁਪੇਗਾ"। ਉਹ ਇਹ ਬਚਨ ਸੁਣ ਕੇ ਦ੍ਰਵ ਗਏ ਅਤੇ ਵਾਹਿਗੁਰੂ ਵਾਹਿਗੁਰੂ ਆਖਣ ਲੱਗ ਪਏ।

ਆਪ ਨੇ ੨੦ ਫ਼ਰਵਰੀ ਵਾਲੇ ਦਿਨ ਆਪਣੇ ਸਾਥੀਆਂ ਸਮੇਤ ਗੁਰਦੁਆਰਾ ਸ੍ਰੀ ਜਨਮ ਅਸਥਾਨ ਦੀ ਚਾਰ-ਦੀਵਾਰੀ ਅੰਦਰ ਸ਼ਾਂਤਮਈ ਰਹਿ ਕੇ ਆਪਣੇ ਸੀਨੇ ਵਿਚ ਜ਼ਾਲਮਾਂ ਦੀਆਂ ਗੋਲੀਆਂ ਸਹਾਰੀਆਂ[੧] ਅਤੇ ਜਥੇਦਾਰ ਦੇ ਹੁਕਮ ਅਨੁਸਾਰ ਜ਼ਾਲਮ ਅਤੇ ਕਾਤਲ ਉੱਤੇ ਉਕਾ ਹੀ ਕੋਈ ਵਾਰ ਨ ਕੀਤਾ ।

***

*੧ ਕਮੇਟੀ ਨੇ ਕਰਜ਼ਾ ਉਤਾਰਨ ਲਈ ੨੧-੧੨-੨੫ ਤੋ ੩੧-੧੨-੨੬ ਤਕ ੭੦੦) ਰੁਪਏ ਬੈਂਕ ਵਿਚ ਜਮ੍ਹਾਂ ਕਰਾ ਕੇ ਕਰਜ਼ਾ ਉਤਾਰ ਦਿੱਤਾ ।*

# ਪਿੰਡ ਜਰਗ ਰਿਆਸਤ ਪਟਿਆਲਾ ਦੇ ਸ਼ਹੀਦ

## ਭਾਈ ਕੇਹਰ ਸਿੰਘ ਜੀ

ਜਰਗ, ਰਿਆਸਤ ਪਟਿਆਲਾ ਵਿਚ ਇਲਾਕਾ ਪੈਲ, ਧਮੋਟ ਦੇ ਪਾਸ ਇਕ ਉੱਘਾ ਨਗਰ ਹੈ। ਇਸ ਪਿੰਡ ਵਿਚ ਹੀ ਭਾਦਰੋਂ ਸੰ: ੧੯੨੬ ਬਿ: ਨੂੰ ਮਾਤਾ ਹਰਨਾਮ ਕੌਰ ਦੀ ਕੁੱਖੋਂ ਭਾਈ ਜੀਵਨ ਸਿੰਘ ਦੇ ਘਰ ਭੁਝੰਗੀ ਕੇਹਰ ਸਿੰਘ ਦਾ ਜਨਮ ਹੋਇਆ। ਆਪ ਤਿੰਨ ਭਰਾ ਸਨ :- ੧. ਭਾਈ ਕੇਹਰ ਸਿੰਘ, ੨. ਭਾਈ ਹਰਨਾਮ ਸਿੰਘ, ਤੇ ੩. ਭਾਈ ਸੇਵਾ ਸਿੰਘ।

ਆਪ ਦਾ ਰੰਗ ਗੋਰਾ, ਕੱਦ ਸਾਢੇ ਪੰਜ ਫੁੱਟ, ਸਰੀਰ ਚੰਗਾ ਭਾਰਾ ਨਿੱਗਰ ਤੇ ਤਾਕਤਵਾਰ ਸੀ। ਨਿੱਕੇ ਹੁੰਦਿਆਂ ਕੁਸ਼ਤੀ ਦੇ ਬੜੇ ਸ਼ੌਕੀ ਰਹੇ, ਪਰ ਸਤਿਗੁਰਾਂ ਦੇ ਹੁਕਮ ਅੰਦਰ ਕਦੇ ਕੇਸਾਂ ਦੀ ਬੇਅਦਬੀ ਨਹੀਂ ਕਰਾਈ ਸੀ। ਮਹੰਤ ਚਰਨ ਦਾਸ ਦੀ ਧਰਮਸਾਲ ਵਿਚ ਜਾਣ ਦਾ ਪਚਕ ਪੈ ਗਿਆ। ਹਰ ਰੋਜ਼ ਗੁਰਬਾਣੀ ਦਾ ਪਾਠ ਸੁਣਨਾ। ਜਿਸ ਦਿਨ ਦੀਵਾਨ ਲੱਗਣਾ, ਬੜੇ ਪ੍ਰੇਮ ਨਾਲ ਸ਼ਬਦ ਪੜ੍ਹਨੇ। ਇਸ ਤਰ੍ਹਾਂ ਮਹੰਤਾਂ ਦੀ ਸੰਗਤ ਦਾ ਸਦਕਾ ਗੁਰਮੁਖੀ ਦੀ ਮਾਮੂਲੀ ਹਰਫ਼-ਸ਼ਨਾਸ਼ੀ ਜਹੀ ਹੋ ਗਈ। ਵਧੇਰੇ ਤਬੀਅਤ ਦਾ ਝੁਕਾੱ ਜ਼ੋਰ ਕਰਨ ਤੇ ਬੁਗਦਰ ਚੁੱਕਣ ਵੱਲ ਹੀ ਰਹਿੰਦਾ ਸੀ।

੧੮ ਸਾਲ ਦੀ ਉਠਦੀ ਜਵਾਨੀ ਸਮੇਂ ਸੰ: ੧੯੪੪ ਬਿ: ਵਿਚ ਪਲਟਨ ਨੰਬਰ ੨ ਕੋਹਾਟ ਵਿਚ ਭਰਤੀ ਹੋ ਗਏ। ਨੌਕਰੀ ਦਾ ਕੰਮ ਬੜੀ ਮਿਹਨਤ ਤੇ ਹੁਸ਼ਿਆਰੀ ਨਾਲ ਕਰਦੇ ਰਹੇ, ਜਿਸ ਦਾ ਨਤੀਜਾ ਇਹ ਹੋਇਆ ਕਿ ਦਸਾਂ ਸਾਲਾਂ ਦੀ ਨੌਕਰੀ ਪਿੱਛੋਂ ਭਰ ਜਵਾਨੀ ੨੮ ਸਾਲਾਂ ਦੀ ਉਮਰ ਵਿਚ ਹੌਲਦਾਰ ਹੋ ਗਏ। ਚਤ੍ਰਾਲ, ਮਕੀਨ, ਬੰਨੂੰ, ਟਾਂਕ, ਮੁਲਾਂ ਪੈਵੰਦਾ ਦੀਆਂ ਲੜਾਈਆਂ ਵਿਚ ਮੋਰਚਿਆਂ ’ਤੇ ਗਏ। ਉਥੋਂ ਬਹਾਦਰੀ ਦੇ ਸੱਤ ਤਗ਼ਮੇ ਪ੍ਰਾਪਤ ਕੀਤੇ।

# ਸ਼ੇਰ ਨਾਲ ਮੁਕਾਬਲਾ

ਇਕ ਵੇਰ ਦੀ ਗੱਲ ਹੈ ਕਿ ਆਪ ਦੀ ਪਲਟਨ ਬਦਲ ਕੇ ਆਸਾਮ ਵੱਲ ਚਲੀ ਗਈ। ਓਧਰ ਉਸ ਸਮੇਂ ਜੰਗਲਾਂ ਵਿਚ ਬੜੇ ਸ਼ੇਰ ਹੁੰਦੇ ਸਨ। ਭਾਈ ਕੇਹਰ ਸਿੰਘ ਆਪਣੀ ਪਲਟਨ ਵਿਚ ਆਹਲਾ ਦਰਜੇ ਦੇ ਨਿਸ਼ਾਨਚੀ ਅਤੇ ਮਿੱਥਵੇਂ ਦਲੇਰ ਸ਼ਿਕਾਰੀ ਗਿਣੇ ਹੋਏ ਸਨ। ਇਸੇ ਲਈ ਆਮ ਕਰਕੇ ਪਲਟਨ ਦੇ ਅਫ਼ਸਰ ਇਨ੍ਹਾਂ ਨੂੰ ਆਪਣੇ ਨਾਲ ਸ਼ਿਕਾਰ ਖੇਡਣ ਲੈ ਜਾਇਆ ਕਰਦੇ ਸਨ। ਰੱਬ-ਸਬੱਬੀ ਜੋ ਕਮਾਨ ਅਫ਼ਸਰ ਇਸ ਵੇਲੇ ਇਨ੍ਹਾਂ ਦੀ ਪਲਟਨ ਦਾ ਬਦਲ ਕੇ ਆਇਆ ਸੀ, ਉਸ ਨੂੰ ਭੀ ਸ਼ੇਰ ਦੇ ਸ਼ਿਕਾਰ ਦਾ ਬੜਾ ਸ਼ੌਕ ਸੀ, ਤਾਂ ਇਹ ਕਿੱਦਾਂ ਹੋ ਸਕਦਾ ਸੀ ਕਿ ਉਹ ਭਾਈ ਕੇਹਰ ਸਿੰਘ ਵਰਗੇ ਦਲੇਰ ਸੂਰਮੇ ਨੂੰ ਆਪਣੇ ਨਾਲ ਸ਼ਿਕਾਰ ਨ ਖੜਿਆ ਕਰਦਾ! ਜਦ ਪੰਜ-ਸੱਤ ਵੇਰ ਸ਼ਿਕਾਰ ਜਾ ਕੇ ਉਸ ਨੇ ਇਨ੍ਹਾਂ ਦੇ ਨਿਸ਼ਾਨੇ ਤੇ ਫੁਰਤੀਆਂ ਵੇਖੀਆਂ ਤਾਂ ਹਮੇਸ਼ਾਂ ਲਈ ਇਨ੍ਹਾਂ ਨਾਲ ਆਪਣੇ ਸ਼ਿਕਾਰ ਖੇਡਣ ਦੀ ਜੋਟੀ ਬਣਾ ਲਈ। ਬੰਦੂਕ ਨਾਲ ਤਾਂ ਇਨ੍ਹਾਂ ਨੇ ਕਈ ਵੇਰ ਸ਼ੇਰ, ਚੀਤੇ ਮਾਰੇ ਸਨ। ਪਰ ਇਕ ਦਿਨ ਦੀ ਗੱਲ ਹੈ ਕਿ ਇਹ ਦੋਵੇਂ ਸ਼ੇਰ ਦਾ ਸ਼ਿਕਾਰ ਖੇਡਣ ਬਾਹਰ ਜੰਗਲ ਵਿਚ ਚਲੇ ਗਏ। ਕਮਾਨ ਅਫ਼ਸਰ ਤਾਂ ਬ੍ਰਿਛ ਉਤੇ ਚੜ੍ਹ ਕੇ ਮਣ੍ਹੇ ਉਤੇ ਬੈਠ ਗਿਆ, ਪਰ ਆਪ ਅਜੇ ਬ੍ਰਿਛ ਦੇ ਥੱਲੇ ਹੀ ਸਨ, ਜੋ ਜੰਗਲ ਵਿਚੋਂ ਸ਼ੇਰ ਬੁੱਕਦਾ ਆ ਨਿਕਲਿਆ। ਸਾਹਿਬ ਨੇ ਇਸ਼ਾਰਾ ਕੀਤਾ ਕਿ "ਵੈੱਲ! ਕੇਹਰ ਸਿੰਘ, ਤੁਮ ਊਪਰ ਆ ਜਾਓ, ਸਾਹਮਣੇ ਝਾੜੀਓਂ ਮੇਂ ਸ਼ੇਰ ਗੁੱਰਾਤਾ ਹੈ, ਵੋਹ ਤੁਮ ਕੋ ਮਾਰ ਦੇਗਾ।" ਤਾਂ ਆਪ ਨੇ ਬੜੀ ਦਲੇਰੀ ਨਾਲ ਉੱਤਰ ਦਿੱਤਾ, "ਸਾਹਿਬ! ਤੁਸੀਂ ਆਰਾਮ ਨਾਲ ਬੈਠੇ ਰਹੋ, ਮੈਨੂੰ ਹੁਣ ਇਸ ਨੇ ਬਿਰਛ 'ਤੇ ਚੜ੍ਹਨ ਨਹੀਂ ਦੇਣਾ ਹੈ। ਹੁਣ ਸੂਰਮੇ ਨੂੰ ਮੈਦਾਨ ਵਿਚ ਆਉਂਦਾ ਵੇਖ ਕੇ ਰੁੱਖ 'ਤੇ ਕੀ ਚੜ੍ਹਨਾ ਹੈ ? ਉਹ ਸ਼ੇਰ ਤੇ ਮੈਂ "ਕੇਹਰ! ਫ਼ਰਕ ਕਿਹੜੀ ਗੱਲ ਦਾ ਹੋਇਆ ? ਅੱਜ ਆਪਣੇ ਨਾਮ ਨੂੰ ਲਾਜ ਨਹੀਂ ਲਵਾਉਣੀ। ਅੱਗੇ ਹਮੇਸ਼ਾਂ ਰੁੱਖਾਂ 'ਤੇ ਚੜ੍ਹ ਕੇ ਹੀ ਇਨ੍ਹਾਂ ਨੂੰ ਮਾਰਦੇ ਰਹੇ ਹਾਂ; ਅੱਜ ਤਾਂ ਆਹਮੋ-ਸਾਹਮਣੇ ਹੋ ਕੇ ਸੂਰਮੇ ਨਾਲ ਦੋ ਹੱਥ ਕਰਨੇ ਹਨ। ਮਾਵਾਂ ਨੇ ਕਿਹੜੇ ਨਿਤ-ਨਿਤ ਸੂਰਮੇ ਪੁੱਤਰ ਜੰਮਣੇ ਹਨ! ਮੈਦਾਨ ਛੱਡ ਕੇ ਭੱਜਣਾ ਕਾਇਰਾਂ ਦਾ ਕੰਮ ਹੈ। ਸੂਰਮੇ ਛਾਤੀ ਡਾਹ ਕੇ ਮਰਿਆ ਤੇ ਮਾਰਿਆ ਕਰਦੇ ਹਨ। ਏਨੇ ਚਿਰ ਨੂੰ ਸ਼ੇਰ ਘੋਰੂ ਪਾਉਂਦਾ ਝੱਟ ਅੱਖ ਦੇ ਫੇਰ ਵਿਚ ਝਪੱਟਾ ਮਾਰ ਕੇ ਆਪ ਉਤੇ ਕੁੱਦ ਪਿਆ। ਆਪ ਨੇ ਬੜੀ ਫੁਰਤੀ ਅਤੇ ਦਲੇਰੀ ਨਾਲ ਉਸ ਦੇ ਮੂੰਹ ਵਿਚ ਨੇਜ਼ਾ ਅੜਾ ਦਿੱਤਾ ਅਤੇ ਸਾਰੇ ਜ਼ੋਰ ਨਾਲ ਪਿੱਛੋਂ ਨੇਜ਼ੇ ਦਾ ਵਾਂਸ ਜ਼ਮੀਨ ਵਿਚ ਦੱਬੀ ਰਖਿਆ। ਨੇਜ਼ਾ ਸ਼ੇਰ ਦੇ ਸੰਘ ਵਿਚ ਖੁੱਭ ਗਿਆ ਅਤੇ ਸ਼ੇਰ ਦੇ ਪਿੱਛੋਂ ਬੇ-ਸਤੇ ਜ਼ੋਰ ਤੇ ਭਾਰ ਨਾਲ ਆਰ-ਪਾਰ ਗਲ ਦੇ ਦੁਸੱਲੂ ਨਿਕਲ ਗਿਆ, ਜਿਸ ਨਾਲ ਸ਼ੇਰ ਜ਼ਮੀਨ 'ਤੇ ਡਿੱਗ ਕੇ ਤੜਫ-ਤੜਫ ਕੇ ਮਰ ਗਿਆ। ਪ੍ਰਮਾਤਮਾ ਦੇ ਰੰਗ ਭੀ ਨਿਆਰੇ ਹਨ ਕਿ ਭਾਈ

ਕੇਹਰ ਸਿੰਘ ਨੇ ਆਪਣੇ ਮਾਤਾ ਪਿਤਾ ਦੇ ਅਭੋਲ ਹੀ ਰੱਖੇ ਹੋਏ ਨਾਮ ਨੂੰ ਸੱਚਮੁਚ ਕੇਹਰ ਬਣ ਕੇ ਸਫ਼ਲ ਕਰ ਦਿੱਤਾ। ਜੈਸਾ ਨਾਮ ਸੀ, ਵੈਸੀਆਂ ਹੀ ਆਪਣੇ ਅੰਦਰ ਸਿਫ਼ਤਾਂ ਪੈਦਾ ਕੀਤੀਆਂ। ਰੁੱਖ ਤੋਂ ਉਤਰ ਕੇ ਉਸੇ ਵੇਲੇ ਉਸ ਅੰਗਰੇਜ਼ ਅਫ਼ਸਰ ਨੇ ਹੈਂਡ ਕੈਮਰੇ (Hand Camera) ਨਾਲ ਇਨ੍ਹਾਂ ਦੋਹਾਂ ਸ਼ੇਰਾਂ ਤਸਵੀਰ ਦੀ ਖਿੱਚ ਲਈ। ਇਸ ਤਸਵੀਰ ਨੂੰ ਨੀਝ ਲਾ ਕੇ ਤੱਕੀਏ ਤਾਂ ਆਪ ਦੇ ਚਿਹਰੇ ਤੋਂ ਬਹਾਦਰੀ, ਦਲੇਰੀ ਅਤੇ ਬੀਰਤਾ ਦੇ ਚਿੰਨ੍ਹ ਸਪੱਸ਼ਟ ਨਜ਼ਰ ਆਉਂਦੇ ਹਨ। ਭਾਈ ਕੇਹਰ ਸਿੰਘ ਜਿਥੇ ਬਹਾਦਰ ਸੀ, ਉਥੇ ਪਰਉਪਕਾਰੀ ਜੀਊੜਾ ਭੀ ਸੀ। ਪਿੰਡ ਵਿਚ ਆਪਣੀ ਜ਼ਮੀਨ ਦੇ ਕੇ ਗੁਰਦੁਆਰਾ ਬਣਵਾ ਦਿੱਤਾ।

## ਕਰੇਵਾ ਹੋਣਾ

ਪਲਟਨ ਵਿਚ ਹੀ ਆਪ ਨੇ ਚੰਗੀ ਸੋਹਣੀ ਗੁਰਮੁਖੀ ਪੜ੍ਹ ਲਈ। ਜਪੁਜੀ, ਹਜ਼ਾਰੇ ਦੇ ਸ਼ਬਦ, ਸ੍ਰੀ ਆਸਾ ਦੀ ਵਾਰ ਅਤੇ ਰਹਿਰਾਸ ਸਾਹਿਬ ਦਾ ਰੋਜ਼ ਨੇਮ ਨਾਲ ਪਾਠ ਕਰਿਆ ਕਰਨਾ। ਆਪ ਦੀ ਇਸ ਧਾਰਮਿਕ ਜ਼ਿੰਦਗੀ ਦਾ ਪਲਟਨ ਦੇ ਇਸਤ੍ਰੀ ਪੁਰਸ਼ਾਂ 'ਤੇ ਚੰਗਾ ਪ੍ਰਭਾਵ ਸੀ। ਰੱਬ ਦੀ ਕੁਦਰਤ ਨਾਲ ਇਨ੍ਹਾਂ ਦਿਨਾਂ ਵਿਚ ਇਕ ਪਲਟਨੀਆ ਹੌਲਦਾਰ ਪੂਰਾ ਹੋ ਗਿਆ, ਤਾਂ ਉਸ ਦੀ ਵਿਧਵਾ ਆਪ ਦੇ ਸੱਜਣਾਂ-ਮਿੱਤਰਾਂ ਦੀ ਪ੍ਰੇਰਨਾ ਨਾਲ ਸਿੰਘਣੀ ਬੀਬੀ ਰਤਨ ਕੌਰ ਆਪ ਦੇ ਘਰ ਬੈਠ ਗਈ। ਸਿੰਘਾਂ ਨੇ ਗੁਰਦੁਆਰੇ ਵਿਚ ਦੀਵਾਨ ਲਾਇਆ ਅਤੇ ਆਪ ਨੇ ੧੧।) ਸਵਾ ਗਿਆਰਾਂ ਰੁਪਿਆਂ ਦਾ ਕੜਾਹ ਪ੍ਰਸ਼ਾਦਿ ਮਹਾਰਾਜ ਦੀ ਭੇਟਾ ਕੀਤਾ। ਸੰਗਤਾਂ ਵਿਚ ਬੜੇ ਗਹਿਰੇ ਗੱਫੇ ਵਰਤੇ।

ਥੋੜ੍ਹੇ ਸਾਲਾਂ ਪਿੱਛੋਂ ਹੀ ਪੋਹ ਦੇ ਮਹੀਨੇ ਵਿਚ ਆਪ ਦੇ ਘਰ ਬਾਲਕ (ਸ਼ਹੀਦ) ਭਾਈ ਦਰਬਾਰਾ ਸਿੰਘ ਦਾ ਜਨਮ ਹੋਇਆ। ਇਹ ਬੱਚਾ ਅਜੇ ਮਸਾਂ ੨੧ ਦਿਨਾਂ ਦਾ ਹੀ ਹੋਇਆ ਸੀ ਕਿ ਸੂਤਕੀ ਤਾਪ ਨਾਲ ਇਸ ਦੀ ਮਾਤਾ ਚੜ੍ਹਾਈ ਕਰ ਗਈ। ਦਾਦੀ ਨੇ 'ਮੂਲ ਨਾਲੋਂ ਬਿਆਜ ਪਿਆਰਾ ਹੁੰਦਾ ਹੈ' ਦੀ ਅਖੌਤ ਅਨੁਸਾਰ ਇਸ ਬੱਚੇ ਨੂੰ ਰੂੰ ਦੀਆਂ ਵੱਟੀਆਂ ਨਾਲ ਦੁੱਧ ਚੁੰਘਾ ਕੇ ਬੜਿਆਂ ਕਸ਼ਟਾਂ ਤੇ ਵਖਤਾਂ ਨਾਲ ਪਾਲਿਆ।

## ਵਾਹੀ ਕਰਨੀ

ਆਪ ਪਲਟਨ ਦੀ ਪੂਰੀ ਇੱਕੀ ਸਾਲ ਨੌਕਰੀ ਕਰ ਕੇ ਸੱਤ ਰੁਪਏ ਮਹੀਨਾ ਹੌਲਦਾਰੀ ਪੈਨਸ਼ਨ ਲੈ ਕੇ ਘਰ ਆ ਗਏ। ਕੁਝ ਚਿਰ ਪਿੰਡ ਰਹੇ ਅਤੇ ਧਾਰਮਿਕ ਤੇ ਇਤਿਹਾਸਕ ਪੁਸਤਕਾਂ ਪੜ੍ਹਨ ਦਾ ਬੜਾ ਅਭਿਆਸ ਰੱਖਿਆ। ਫੇਰ ਥੋੜ੍ਹੇ ਚਿਰ

ਪਿੱਛੋਂ ਆਪਣੇ ਭਰਾਵਾਂ ਨਾਲ ਮਿਲ ਕੇ ਡੱਲਾ ਚੰਦ ਸਿੰਘ ਚੱਕ ਨੰ: ੮੫ ਵਿਚ ਮੁਰੱਬੇ ਠੇਕੇ 'ਤੇ ਲੈ ਕੇ ਵਾਹੀ ਕਰ ਲਈ। ਬੜੀ ਜਾਨ-ਮਾਰੀ ਨਾਲ ਹੱਡ ਭੰਨ ਕੇ ਜਟਕੀ ਕਾਰ ਕਰਨੀ। ਫਸਲ-ਵਾੜੀ ਐਨੀ ਹੋਣੀ ਕਿ ਕੋਈ ਧੁਰ ਧਜ ਨਾ ਰਹਿਣੀ। ਆਪ ਨੇ ਹਰ ਤੀਜੇ ਦਿਨ ਗਰਮ ਕਰ ਕੇ ਘਿਉ ਦਾ ਇਕ ਗਲਾਸ ਕੰਮ ਜਾਣ ਤੋਂ ਪਹਿਲਾਂ ਖੜ੍ਹਿਆਂ ਖੜੋਤਿਆਂ ਹੀ ਪੀ ਲਿਆ ਕਰਨਾ। ਮੂੰਗਲੀਆਂ ਫੇਰਨੀਆਂ ਅਤੇ ਡੰਡ ਬੈਠਕਾਂ ਕੱਢ ਕੇ ਚੰਗੇ ਚੰਗੇ ਗਭਰੂਆਂ ਨੂੰ ਭੀ ਹੁਸਾ ਦਿਆ ਕਰਨਾ। ਇਸ ਕਸਰਤ ਅਤੇ ਖ਼ੁਰਾਕ ਦੇ ਕਾਰਨ ਹੀ ਇਕਵੰਜਾ ਸਾਲ ਦੀ ਉਮਰ ਵਿਚ ਭੀ ਆਪ ਦਾ ਦਾਹੜਾ ਕਾਲਾ ਸ਼ਾਹ ਅਤੇ ਰੰਗ ਲਾਲ ਸੁਰਖ ਸੀ।

ਆਪ ਨੇ ਭੀ ਭਾਈ ਲਛਮਣ ਸਿੰਘ ਹੁਰਾਂ ਪਾਸ ਸ੍ਰੀ ਨਨਕਾਣਾ ਸਾਹਿਬ ਨੂੰ ਜਾਣ ਵਾਲੇ ਸ਼ਹੀਦੀ ਜਥੇ ਵਿੱਚ ਆਪਣਾ ਨਾਮ ਲਿਖਾਇਆ ਹੋਇਆ ਸੀ। ੮ ਫੱਗਣ ਵਾਲੇ ਦਿਨ ਭਾਈ ਗੁਰਚਰਨ ਸਿੰਘ ਕੋਟਲਾ ਸੰਤਾ ਸਿੰਘ ਵਾਲੇ ਬਾਈਸਿਕਲ 'ਤੇ ਆ ਕੇ ਸ਼ਹੀਦੀ ਪ੍ਰਵਾਨੇ ਦੇ ਗਏ। ਰਾਤੀਂ ਮਾਤਾ ਨੂੰ ਆਖਿਆ ਕਿ ਸਵੇਰੇ ਕੇਸੀਂ ਇਸ਼ਨਾਨ ਲਈ ਦਹੀਂ ਰੱਖਣਾ। ੯ ਫੱਗਣ ਨੂੰ ਚਾਰ ਵਜੇ ਸਵੇਰੇ ਉਠ ਕੇ ਕੇਸੀਂ ਇਸ਼ਨਾਨ ਕੀਤਾ ਅਤੇ ਗੁਰਬਾਣੀ ਦਾ ਕਿਤਨਾ ਚਿਰ ਬਿਰਤੀ ਜੋੜ ਕੇ ਅਖੰਡ ਪਾਠ ਕਰਦੇ ਰਹੇ। ਦਿਨ ਚੜ੍ਹੇ ਕੇਸ ਹਰੇ ਹੋ ਗਏ ਤਾਂ ਕੰਘਾ ਕਰ ਕੇ ਥੱਲੇ ਖੱਟੀ ਦਸਤਾਰ ਅਤੇ ਉੱਪਰ ਕਾਲੀ ਦਸਤਾਰ ਫਿਫਟੀ ਕੱਢ ਕੇ ਸਜਾ ਲਈ। ਅੱਗੇ ਦਾਹੜਾ ਬੰਨ੍ਹ ਕੇ ਰੱਖਦੇ ਸਨ, ਪਰ ਅੱਜ ਸਿੱਧਾ ਧੁੰਨੀ ਤਕ ਨੂਰਾਨੀ ਗੁਰਮੁਖੀ ਦਾਹੜਾ ਤਿੱਲੇ ਦੀਆਂ ਤਾਰਾਂ ਵਾਂਗ ਝਿਮ-ਝਿਮ ਪਿਆ ਕਰਦਾ ਸੀ। ਤੇੜ ਗੋਡਿਆਂ ਤਕ ਲੱਠੇ ਦਾ ਚਿੱਟਾ ਕਛਿਹਰਾ ਸਜਾ ਕੇ ਪੂਰਨ ਸੰਤ-ਸਿਪਾਹੀਆਂ (Saint-Warriors) ਦਾ ਰੂਪ ਧਾਰੀ ਬੈਠੇ ਸਨ।

ਸ਼ਾਮਾਂ ਨੂੰ ਤੁਰਨ ਲੱਗੇ ਤਾਂ ਮਾਤਾ ਨੂੰ ਆਖਣ ਲੱਗੇ ਕਿ ਬੇਬੇ ਜੀ! ਮੇਰੇ ਸਿਰ 'ਤੇ ਹੱਥ ਰੱਖ ਕੇ ਸ਼ਹੀਦੀ ਦਾ ਵਰ ਦਿਓ ਕਿ ਮੈਂ ਭੀ ਕਲਗ਼ੀ ਵਾਲੇ ਦੇ ਸਿਦਕੀ ਸਿੰਘਾਂ ਵਾਂਗ ਸ੍ਰੀ ਨਨਕਾਣੇ ਸਾਹਿਬ ਪੁਰਜ਼ਾ-ਪੁਰਜ਼ਾ ਕੱਟ ਕੇ ਗੁਰੂ ਆਸਰੇ ਸ਼ਹੀਦ ਹੋਵਾਂ! ਮਾਤਾ ਨੇ ਸਿਰ ਵੱਲ ਹੱਥ ਕੀਤਾ। ਪਰ ਕੱਦ ਲੰਮਾ ਹੋਣ ਕਰਕੇ ਹੱਥ ਸਿਰ 'ਤੇ ਨ ਅੱਪੜਿਆ, ਤਾਂ ਲਾਗੇ ਖੜ੍ਹੋਤੇ ਆਪ ਦੇ ਬੇਟੇ ਕਾਕੇ ਦਰਬਾਰਾ ਸਿੰਘ ਨੇ ਪੰਘੂੜੀ ਧੂਹ ਕੇ ਅੱਗੇ ਕਰ ਦਿੱਤੀ ਕਿ ਲੈ ਬੇਬੇ, ਐਹਦੇ 'ਤੇ ਖੜ੍ਹੋ ਕੇ ਹੱਥ ਅਪੜਾ ਲੈ। ਮਾਤਾ ਹੱਸਦੀ ਹੱਸਦੀ ਆਖਣ ਲੱਗੀ, ਚੰਗਾ ਬੱਚਿਆ! ਦਾਦੀ ਨੇ ਪਹਿਲਾਂ ਪੋਤਰੇ ਦਾ ਲਾਡ ਨਾਲ ਮੂੰਹ ਚੁੰਮਿਆ ਤੇ ਫੇਰ ਮੰਜੀ ਤੇ ਖੜ੍ਹੋ ਕੇ ਪੁੱਤਰ ਦਾ ਮੱਥਾ ਚੁੰਮ ਕੇ ਸਿਰ 'ਤੇ ਪਿਆਰ ਦੇ ਕੇ ਆਖਿਆ ਕਿ ਬੱਚਾ! ਤੂੰ ਜਿਸ ਮੁਰਾਦ ਨਾਲ ਘਰੋਂ ਚੱਲਿਆ ਏਂ, ਉਹ ਰੱਬ ਤੇਰੀ ਪੂਰੀ ਕਰੇ! ਧਰਮ ਦੀ ਸ਼ਹੀਦੀ ਸਮੇਂ ਤੇਰਾ ਪੈਰ ਮੁੜ ਪਿਛਾਂਹ ਨ ਪਰਤੇ, ਤਾਂ ਜਵਾਬ ਵਿਚ ਆਖਣ ਲੱਗੇ ਕਿ ਬੇਬੇ ਜੀ! ਤੁਸੀਂ ਕੋਈ ਭਰਮ ਯਾ ਸਹਿੰਸਾ

ਨਾ ਕਰੋ, ਕਰਤਾਰ ਦੇ ਹੁਕਮ ਅੰਦਰ ਸਮਾਂ ਆ ਬਣਨ 'ਤੇ ਸੀਸ ਕੁਰਬਾਨ ਕਰਾਂਗਾ। "ਹੱਛਾ ਬੱਚਿਆ! ਰੱਬ ਤੁਹਾਡਾ ਵਾਲ ਵਿੰਗਾ ਨ ਕਰੇ ਤੇ ਤੁਹਾਡੀ ਮੈਨੂੰ ਠੰਢੀ ਸੋਅ ਆਉਂਦੀ ਰਹੇ।" "ਬੇਬੇ ਜੀ! ਇਹ ਸਿਰ ਤਾਂ ਹੁਣ ਇਉਂ ਜਾਪਦਾ ਹੈ ਜਿਵੇਂ ਕਿਤੇ ਗੁਰੂ ਲੇਖੇ ਲੱਗ ਹੀ ਜਾਣਾ ਹੈ!" ਆਪ ਇਥੋਂ ਕੋਟਲੇ ਕਾਲਵਾਂ ਦੇ ਸ਼ਹੀਦੀ ਜਥੇ ਨੂੰ ਜਾ ਮਿਲੇ। ਨਨਕਾਣੇ ਸਾਹਿਬ ਦੇ ਸ਼ਹੀਦੀ ਵਾਕਿਆ ਵਾਲੇ ਦਿਨ ਜਦ ਪੰਥ ਨਨਕਾਣੇ ਸਾਹਿਬ ਪੁੱਜ ਜਾਂਦਾ ਹੈ ਤਾਂ ਆਪ ਚੌਖੰਡੀ ਦੇ ਅੰਦਰ ਗੋਲੀਆਂ ਤੇ ਛਵ੍ਹੀਆਂ ਨਾਲ ਟੋਟੇ ਟੋਟੇ ਹੋ ਕੇ ਸ਼ਹੀਦ ਹੋਏ ਮਿਲੇ।

ਇਨ੍ਹਾਂ ਦੀ ਮਾਤਾ ਨੂੰ ਜਦ ਸ਼ਹੀਦੀ ਦਾ ਖ਼ਬਰ ਪੁੱਜੀ ਤਾਂ ਆਪ ਦੇ ਅੰਤਮ ਦਰਸ਼ਨਾਂ ਲਈ ਪੁੱਜ ਗਏ। ਸ੍ਰੀ ਜਨਮ ਅਸਥਾਨ ਦੇ ਅੰਦਰ ਸੜੀਆਂ ਹੋਈਆਂ ਲਾਸ਼ਾਂ ਦੇ ਢੇਰ ਲੱਗੇ ਹੋਏ ਸਨ। ਲੱਭਦਿਆਂ-ਲਭਾਉਂਦਿਆਂ ਆਪ ਦੀ ਮਾਤਾ ਨੂੰ ਇਨ੍ਹਾਂ ਦੇ ਸੱਜੇ ਪੈਰ ਦੀ ਨਿਸ਼ਾਨੀ ਮਿਲੀ। ਇਸ ਉੱਤੇ ਫੁਲਹਿਰੀ ਵਾਂਗ ਚਿੱਟੇ ਦਾਗ ਸਨ। ਜਦੋਂ ਆਪ ਚਤ੍ਰਾਲ ਦੀ ਲੜਾਈ ਵਿਚ ਗਏ ਸਨ ਤਾਂ ਉਥੇ ਮੋਰਚੇ ਵਿਚ ਸਾਰੀ ਰਾਤ ਬਰਫ ਨਾਲ ਦੱਬ ਕੇ ਇਹ ਪੈਰ ਚਿੱਟਾ ਹੋ ਗਿਆ ਸੀ। ਮਾਤਾ ਸਾਰਾ ਦਿਨ ਇਸ ਪੈਰ ਨੂੰ ਛਾਤੀ ਨਾਲ ਲਾਈ ਫਿਰਦੀ ਰਹੀ ਤੇ ਸੰਗਤ ਨੂੰ ਦਰਸ਼ਨ ਕਰਾਉਂਦੀ ਰਹੀ ਕਿ ਇਹ ਹੈ ਮੇਰੇ ਸ਼ੇਰਾਂ ਦੇ ਸ਼ਿਕਾਰੀ ਸ਼ੇਰ ਪੁੱਤਰ ਦੀ ਨਿਸ਼ਾਨੀ[੧]!

# ਬਾਲਕ ਸ਼ਹੀਦ ਭਾਈ ਦਰਬਾਰਾ ਸਿੰਘ ਜੀ

*ਫੁੱਲਾਂ ਤਾਂ ਵੀ ਦੋ ਦਿਨ ਖਿੜ ਕੇ ਮਹਿਕ ਬਹਾਰ ਵਿਖਾਈ!*
*ਲੱਖ ਅਫਸੋਸ ਖਿੜਨ ਤੋਂ ਪਹਿਲਾਂ ਮੌਤ ਕਲੀ ਦੀ ਆਈ!*

ਇਹ ਭੁਝੰਗੀ ਭਾਈ ਕੇਹਰ ਸਿੰਘ ਸ਼ਹੀਦ ਦੇ ਇਕਲੌਤੇ ਸਪੁੱਤਰ ਆਪਣੀ ਮਾਂ ਦੇ ਸਾਏ ਤੋਂ ਬਾਲਪਨ ਵਿਚ ਵਾਂਜੇ ਗਏ ਮਾਂ-ਮਹਿਟਰ ਬੇਟੇ ਸਨ। ਇਸ ਬਾਲਕ ਸ਼ਹੀਦ ਦੀ ਮਾਤਾ ਦੇ ਗੁਜ਼ਰ ਜਾਣ ਪਿੱਛੋਂ ਇਨ੍ਹਾਂ ਦੇ ਪਿਤਾ ਤੇ ਦਾਦੀ ਨੇ ਬੜੇ ਵਖਤਾਂ ਤੇ ਕਸ਼ਟਾਂ ਨਾਲ ਪਾਲਿਆ। ਅਜੇ ਮਸਾਂ ਸੂਤਕੋਂ ਨਿਕਲਣ ਹੀ ਲੱਗਾ ਸੀ, ਸਭੋ ਨੌਂ ਕੁ ਸਾਲਾਂ ਦੀ ਬਾਲੜੀ ਬਾਦਸ਼ਾਹੀ ਉਮਰਾ ਹੋਵੇਗੀ ਕਿ ਬੱਚੇ ਵਿਚ ਵੱਡਤ ਦੇ ਲੱਛਣ ਦਿੱਸਣ ਲੱਗ ਪਏ। ਭਾਵੇਂ ਮਾਂ ਦੇ ਪਿਆਰ ਦੀ ਭੁਖ ਲਾਹ ਲਿਆ ਕਰਦਾ ਸੀ। ਪਿਤਾ ਭੀ ਇਸ ਬੱਚੇ ਦੇ ਪਿਆਰ ਦੀ ਡੰਝ ਲਾਹੁਣ ਲਈ ਉਸ ਨੂੰ ਹੱਦੋਂ ਵੱਧ ਪਿਆਰ ਕਰਦਾ

*੧ ਕਮੇਟੀ ਨੇ ਆਪ ਦੀ ਮਾਤਾ ਹਰਨਾਮ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ, ੧੬-੫-੨੧ ਤੋਂ ੫-੧੧-੩੭ ਤਕ ਜਿਸ ਦਾ ਜੋੜ ੨੨੩੪॥=) ਰੁਪਏ ਬਣਦਾ ਹੈ। ਮਾਤਾ ਜੀ ੫ ਨਵੰਬਰ ਸੰ ੧੯੩੭ ਈ: ਨੂੰ ਪੂਰੇ ਹੋ ਗਏ।*

ਸੀ। ਫਿਰ ਵੀ ਮਾਂ ਦਾ ਪਿਆਰ ਕੋਈ ਵੱਖਰੀ ਬਰਕਤ ਹੁੰਦੀ ਹੈ। ਇਸ ਦੀ ਕਸਰ ਪੂਰੀ ਕਰਨ ਲਈ ਦਾਦੀ ਦਾ ਪਿਆਰ ਸੀ ਤੇ ਦਾਦੀ ਨੇ ਇਹ ਗੱਲ ਸਮਝ ਕੇ ਕਿ ਭਾਵੇਂ ਕਿੰਨਾ ਪਿਆਰ ਕਰੋ, ਬੱਚੇ ਦੂਏ ਦੀ ਝਿੜਕ ਝੰਬ ਨਾਲ ਡੂੰਘਾ ਘਾਉ ਖਾਂਦੇ ਹਨ। ਇਸ ਬੱਚੇ ਨੂੰ ਬਹੁਤ ਛਿੰਦਿਆਂ ਰੱਖਿਆ ਹੋਇਆ ਸੀ। ਸਾਰਾ ਸਾਰਾ ਦਿਨ ਇਸ ਦੇ ਹੋਮਨੇ ਚੋਮਨੇ ਕਰਦੀ ਕਦੇ ਥੱਕ ਨਹੀਂ ਜਾਂਦੀ ਸੀ।

ਬੱਚਾ ਜਦੋਂ ਨਵੇਂ ਕਪੜੇ ਪਾਈ ਪਿਤਾ ਨੂੰ ਨਨਕਾਣੇ ਸਾਹਿਬ ਜਾਣ ਲਈ ਤਿਆਰ ਹੁੰਦਿਆਂ ਵੇਖਣ ਲੱਗਾ ਤਾਂ ਝੱਟ ਦਾਦੀ ਦੇ ਪਿਛਲੇ ਬੰਨੇ ਮੌਰਾਂ ਥਾਣੀਂ ਹੋ ਕੇ ਲਾਡ ਨਾਲ ਗਲ ਨੂੰ ਜੱਫੀ ਪਾ ਕੇ ਆਖਣ ਲੱਗਾ—ਬੇਬੇ ! ਬਾਪੂ ਜੀ ਕਿੱਥੇ ਚੱਲੇ ਨੇ ? ਦਾਦੀ ਨੇ ਆਖਿਆ "ਕਿੱਥੇ ਦਾ ਨੱਕ ਵੱਢਣ, ਤੂੰ ਜਾ ਪਰ੍ਹੇ ਹੋ ਕੇ ਖੇਡ।" ਬੱਚਾ ਹੱਸ ਪਿਆ ਤੇ ਆਖਣ ਲੱਗਾ---- "ਨਹੀਂ ਬੇਬੇ, ਊਂ, ਊਂ ਮੈਂ ਭੀ ਬਾਪੂ ਨਾਲੇ ਜਾਣਾ ਏਂ।" ਦਾਦੀ ਨੇ ਬੜਾ ਵਰਚਾਇਆ-ਵੁਰਚੁਇਆ ਕਿ ਮਤਾਂ ਇਹ ਰਿਹਾੜ ਕਰ ਕੇ ਨਾਲ ਹੀ ਨ ਤੁਰ ਪਏ ਤੇ ਆਖਣ ਲੱਗੀ "ਜਾ ਭੱਜ ਕੇ ਅੰਦਰੋਂ ਕੌਲੀ ਲਿਆ, ਮੈਂ ਤੈਨੂੰ ਸ਼ੱਕਰ ਪਾ ਕੇ ਮਲਾਈ ਲਾਹ ਕੇ ਦੇਨੀ ਆਂ।" ਨਾ ਬੇਬੇ, ਮੈਂ ਨਹੀਂ ਮਲਾਈ ਖਾਣੀ, ਮੈਂ ਬਾਪੂ ਨਾਲ ਜਾਣਾ ਏਂ, ਹੋਰ ਕੋਈ ਗੱਲ ਨਹੀਂ ਕਰਨੀ। ਬੇਬੇ ਨੇ ਲਾਰੇ-ਲੱਪੇ ਲਾ ਕੇ ਬਥੇਰਾ ਪਰਚਾਇਆ-ਪੁਰਚੁਇਆ ਪਰ ਬੱਚੇ ਦਾ ਖ਼ਿਆਲ ਹੁੰਦਾ ਹੈ, ਉਸ ਨੂੰ ਜਿੰਨਾ ਕਿਸੇ ਗੱਲ ਵੱਲੋਂ ਹੋੜੋ ਉਹ ਉਨ੍ਹਾ ਹੀ ਉਸ ਵੱਲੇ ਵਧੇਰੇ ਖਿੱਚ ਕਰਦਾ ਹੈ।

ਭਾਈ ਕੇਹਰ ਸਿੰਘ ਨੇ ਭੀ ਅੱਜ-ਪੱਜ ਲਾ ਕੇ ਬਥੇਰਾ ਯਤਨ ਕੀਤਾ ਕਿ ਇਹ ਆਪਣੀ ਦਾਦੀ ਪਾਸ ਹੀ ਰਹਿ ਪਵੇ, ਪਰ ਇਸਤਰੀ ਤੇ ਬਾਲ-ਹਠ ਮਸ਼ਹੂਰ ਹੈ। ਆਖੇ—ਤੁਸੀਂ ਮੈਨੂੰ ਦੱਸੋ ਕਿੱਥੇ ਚੱਲੇ ਜੇ ? ਮੈਂ ਭੀ ਨਾਲੇ ਈ ਜਾਣਾ ਏਂ। ਤਾਂ ਭਾਈ ਕੇਹਰ ਸਿੰਘ ਨੇ ਕਿਹਾ ਕਿ ਕਾਕਾ ! ਤੂੰ ਘਰ ਰਹੁ, ਅਸੀਂ ਤਾਂ ਸ਼ਹੀਦ ਹੋਣ ਚੱਲੇ ਹਾਂ, ਉਥੇ ਗੋਲੀਆਂ ਚੱਲਣੀਆਂ ਨੇ, ਤੂੰ ਕਿੱਥੇ ਜਾਣਾ ਏਂ ? ਬੜਾ ਈ ਦੂਰ ਜਾਣਾ ਏ, ਲੰਮੀ ਮੰਜ਼ਲ ਤੇ ਰਾਤ ਦਾ ਬਿਖੜਾ ਪੈਂਡਾ ਹੈ, ਤੂੰ ਰਾਹ ਵਿਚ ਥੱਕ ਜਾਵੇਂਗਾ ਤੇ ਫੇਰ ਉਥੇ ਤੈਨੂੰ ਕੌਣ ਚੁੱਕ ਕੇ ਤੁਰੇਗਾ ? ਨਾਲੇ ਜਦੋਂ ਉਥੇ ਠਾਹ ਕਰ ਕੇ ਗੋਲੀ ਚੱਲੀ ਤਾਂ ਤੂੰ ਡਰ ਜਾਵੇਂਗਾ। ਤਾਂ ਬਾਲਕ ਆਖਣ ਲੱਗਾ ਕਿ "ਬਾਪੂ ਜੀ, ਮੈਂ ਨਹੀਂ ਥੱਕਦਾ। ਤੁਸੀਂ ਮੈਨੂੰ ਬੇਸ਼ਕ ਨ ਚੁੱਕਣਾ; ਮੈਂ ਸਾਰੇ ਰਾਹੇ ਤੁਹਾਡੇ ਨਾਲ ਭੱਜਾ ਜਾਵਾਂਗਾ। ਮੈਂ ਅਸਤਬਾਜ਼ੀ ਦੇ ਗੋਲੇ ਪਾਸੋਂ ਨਹੀਂ ਡਰਦਾ ਤੇ ਗੋਲੀ ਦੇ ਖੜਾਕ ਪਾਸੋਂ ਕਿੱਦਾਂ ਡਰਾਂਗਾ ? ਭਲਾ ਆਮ ਦੁਨੀਆਂ ਦੇ ਮਾਸੂਮ ਬੱਚਿਆਂ ਨੂੰ ਤਾਂ ਭਾਵੇਂ ਸ਼ਹੀਦੀ ਦਾ ਪਤਾ ਨਾ ਹੋਵੇ ਕਿ ਉਹ ਕੀ ਵਸਤੂ ਹੁੰਦੀ ਹੈ, ਪਰ ਜਿਸ ਕੌਮ ਦੇ ਸਾਜਣਹਾਰੇ ਦੇ ਆਪਣੇ ਮਾਸੂਮ ਬੱਚੇ ਸੱਤ ਤੇ ਨੌਂ ਸਾਲ ਦੀ ਉਮਰ ਵਿਚ ਮੌਤ-ਕੰਧਾਂ ਵਿਚ ਚਿਣੇ ਗਏ, ਉਸ ਵਿਚ ਤਾਂ ਬਾਲਕ ਸ਼ਹੀਦਪੁਣੇ ਦੀ ਸਪਿਰਟ ਆਪਣੇ ਆਪ ਹੀ ਪ੍ਰਗਟ ਹੁੰਦੀ ਹੈ। ਮਾਸੂਮ ਸਾਹਿਬਜ਼ਾਦਿਆਂ ਨੇ ਆਪਣੇ ਪਵਿੱਤਰ ਸ਼ਹੀਦੀ ਖ਼ੂਨ ਦੀ ਲਾਲੀ ਨਾਲ ਕੌਮ ਦੇ

ਬਾਲਕ ਸ਼ਹੀਦਾਂ ਦੇ ਮੱਥੇ 'ਤੇ ਇਹ ਪਵਿੱਤਰ ਸ਼ਹੀਦੀ ਦੀ ਦਾਤ ਭਾਵੀ ਦੀ ਕਲਮ ਨਾਲ ਲਿਖ ਦਿੱਤੀ ਸੀ। ਇਸ ਨੂੰ ਕੌਣ ਟਾਲ ਤੇ ਰੋਕ ਸਕਦਾ ਸੀ ?

ਪਿਤਾ ਦੇ ਸਮਝਾਉਣ 'ਤੇ ਮੌਤ ਦਾ ਡਰ ਦੇਣ 'ਤੇ ਭੀ ਕਰਤਾਰ ਦੀ ਕੁਦਰਤ ਅੰਦਰ, ਕੌਮ ਦੇ ਬਾਲਕ ਸ਼ਹੀਦਾਂ ਦੀ ਬਰਕਤ ਦਾ ਸਦਕਾ, ਭਾਈ ਦਾ ਪ੍ਰੇਰਿਆ ਹੋਇਆ ਲਾਡਲਾ ਤੇ ਨਿਰਛਲ ਬੱਚਾ ਚਾਈਂ ਚਾਈਂ ਆਪਣੇ ਪਿਤਾ ਦੀ ਉਂਗਲੀ ਫੜ ਕੇ ਠੁਮਕ ਠੁਮਕ ਕਰਦਾ ਘਰੋਂ ਬਾਹਰ ਤੁਰ ਪੈਂਦਾ ਹੈ। ਪਿੰਡ ਦੀ ਜੂਹ ਵਿਚੋਂ ਆ ਕੇ ਦਾਦੀ ਨੇ ਵਰਚਾ-ਵੁਰਚੂ ਕੇ ਮੋੜਨ ਲਈ ਬੜੇ ਤਰਲੇ ਲਏ, ਪਰ ਆਪ ਦੀ ਜ਼ਬਾਨ ਵਿਚ ਸਾਹਿਬਜ਼ਾਦਿਆਂ ਦੀ ਪਵਿੱਤਰ ਸ਼ਹੀਦੀ ਦੇ ਜਾਦੂ ਦਾ ਅਸਰ ਹੋਇਆ ਹੋਇਆ ਸੀ। ਜਦੋਂ ਬੋਲੇ ਇਹੋ ਆਖੇ ਕਿ ਮੈਂ ਬਾਪੂ ਦੇ ਨਾਲ ਛ਼ੀਦ (ਸ਼ਹੀਦ) ਹੋਣਾ ਹੈ।

ਸਤਿਗੁਰਾਂ 'ਤੇ ਭਰੋਸਾ ਰਖ ਕੇ ਦੋਵੇਂ ਪਿਤਾ ਪੁੱਤਰ ਸ਼ਹੀਦੀ ਦੇਵੀ ਦੀ ਭੇਟਾ ਹੋਣ ਲਈ ਚੋਹਲ-ਮੋਹਲ ਕਰਦੇ ਤੁਰ ਪੈਂਦੇ ਹਨ। ਕਾਕੇ ਦੇ ਚਿਤ ਵਿਚ ਬੜਾ ਉਤਸ਼ਾਹ ਹੈ। ਸਾਰੇ ਰਾਹੇ ਸਾਰੀ ਰਾਤ ਕੁਦਾੜੇ ਮਾਰਦਾ ਦੌੜਿਆ ਗਿਆ। ਐਡੇ ਮਾਸੂਮ ਬੱਚੇ ਦਾ ਰਾਤ ਦੇ ਸਮੇਂ ਪੰਦਰਾਂ-ਸੋਲਾਂ ਕੋਹ ਪੈਦਲ ਪੈਂਡਾ ਕਰਨਾ ਸਤਿਗੁਰਾਂ ਦੀ ਕਰਾਮਾਤ ਨਹੀਂ ਤਾਂ ਹੋਰ ਕੀ ਹੈ ? ਜਦ ਸ੍ਰੀ ਜਨਮ ਅਸਥਾਨ ਦੇ ਅੰਦਰ ਗੋਲੀਆਂ ਦਾ ਮੀਂਹ ਵਰ੍ਹਨਾ ਸ਼ੁਰੂ ਹੋ ਗਿਆ, ਤਾਂ ਭਾਈ ਕੇਹਰ ਸਿੰਘ ਇਸ ਬੱਚੇ ਨੂੰ ਨਾਲ ਲੈ ਕੇ ਅੰਦਰਲੇ ਚੌਖੰਡੀ ਵਾਲੇ ਸਿੰਘਾਂ ਵਿਚ ਸ਼ਾਮਲ ਸਨ। ਜਦ ਜ਼ਾਲਮਾਂ ਨੇ ਲਹਿੰਦੇ ਦੇ ਦਰਵਾਜ਼ੇ ਵਿਚ ਛੇਕ ਪੁਆ ਕੇ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਗੋਲੀਆਂ ਵਰ੍ਹਾਉਣੀਆਂ ਸ਼ੁਰੂ ਕਰ ਦਿੱਤੀਆਂ, ਤਾਂ ਆਪ ਦੇ ਪਿਤਾ ਤੇ ਅੰਦਰਲੇ ਸਿੰਘਾਂ ਨੇ ਇਹ ਵਿਚਾਰਿਆ ਕਿ ਇਹ ਮਾਸੂਮ ਬੱਚਾ ਐਵੇਂ ਅੰਦਰਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੁਖ-ਆਸਨ ਵਾਲੀ ਬੁਖਾਰਚੀ ਵਿਚ ਵਾੜ ਕੇ ਬਾਹਰੋਂ ਤਾਕੀ ਮਾਰ ਕੇ ਕੁੰਡੀ ਲਾ ਦਿੱਤੀ।

ਜਦ ਚੌਖੰਡੀ ਦੇ ਪਹਾੜ ਵਾਲੇ ਬੂਹੇ ਦੀ ਚੂਬੀ ਪੁੱਟ ਕੇ ਦੁਸ਼ਟਾਂ ਨੇ ਅੰਦਰਲੇ ਸਿੰਘਾਂ ਨੂੰ ਗੋਲੀਆਂ ਨਾਲ ਧਾਣਾਂ ਵਾਂਗ ਭੁੰਨ ਸੁੱਟਿਆ, ਫੇਰ ਜ਼ਖਮੀਆਂ ਨੂੰ ਛਵ੍ਹੀਆਂ ਨਾਲ ਟੋਟੇ-ਟੋਟੇ ਕਰ ਕੇ ਬਲਦੀਆਂ ਚਿਖਾਵਾਂ ਵਿਚ ਸੁੱਟ ਕੇ ਫੂਕ ਦਿੱਤਾ, ਇਸ ਸਮੇਂ ਇਸ ਨੀਚਤਾ ਭਰੇ ਕਾਰੇ ਵਿਚ ਵਧੇਰੇ ਹਿੱਸਾ ਕੋਟ ਸਾਧੂ ਰਾਮ ਦੇ ਬਾਜੇ ਮੁਜ਼ਾਰੇ ਲੈ ਰਹੇ ਸਨ। ਕਈ ਬਾਹਰੋਂ ਪਾਣੀ ਦੇ ਘੜੇ ਲਿਆ ਕੇ ਪਵਿੱਤਰ ਸ਼ਹੀਦੀ ਖ਼ੂਨ ਦੇ ਨਿਸ਼ਾਨ ਮੇਟ ਰਹੇ ਸਨ ਅਤੇ ਕਈ ਲਾਸ਼ਾਂ ਨੂੰ ਧੂਹ ਧੂਹ ਕੇ ਅੱਗ ਦੀ ਭੇਟਾ ਕਰ ਰਹੇ ਸਨ।

ਇਸ ਸਮੇਂ ਜਲਾਦ ਕਪੂਰ ਸਿੰਘ ਇਸੇ ਕੋਟ ਦਾ ਮੁਜ਼ਾਰਾ ਖ਼ੂਨ ਨਾਲ ਲਿੱਬੜੇ ਲੀੜੀਂ ਸ੍ਰੀ ਜਨਮ ਅਸਥਾਨ ਦੀ ਕੰਧ ਨਾਲ ਢੋਹ ਲਾ ਕੇ ਖੜੋਤਾ ਹੈ ਤਾਂ ਲੱਧੂ ਤੇ ਲਾਲ ਦਾਸ ਨੇ ਗਾਲ੍ਹ ਕੱਢ ਕੇ ਛਵ੍ਹੀ ਉਲਾਰ ਕੇ ਆਖਿਆ ਕਿ ਕੰਜਰੋ, ਸੇਵਾ ਕਿਉਂ ਨਈਂ

ਕਰਦੇ ? ਚੰਗਾ ਵਾਹ ਲੈਣੇ ਫੇਰ ਮੁਰੱਬੇ ! ਇਸ ਨੇ ਅੱਗੋਂ ਹੱਥ ਜੋੜ ਕੇ ਆਖਿਆ, ਦੱਸੋ ਬਾਬਾ ਜੀ ਸੇਵਾ ਕਿਉਂ ਨਹੀਂ ਕਰਨੀ, ਹੋਰ ਅਸੀਂ ਇਥੇ ਆਏ ਹੀ ਕੀ ਲੈਣ ਹਾਂ ? ਮੇਰੀਆਂ ਤਾਂ ਸਵੇਰ ਦੀਆਂ ਲਾਸ਼ਾਂ ਧੂਹ-ਧੂਹ ਕੇ ਬਾਹਵਾਂ ਭੀ ਰਹਿ ਗਈਆਂ ਹਨ ਤੇ ਤੁਸੀਂ ਅਜੇ ਭੀ ਨਰਾਜ਼ ਜੇ ? ਸਾਮ੍ਹਣੇ ਵੇਖਦੇ ਨਹੀਂ ਕਿੱਡੇ ਢੋ ਢੋ ਕੇ ਮੁਰਦਿਆਂ ਦੇ ਢੇਰ ਲਾ ਦਿੱਤੇ ਨੇ ? ਬਾਵੇ ਨੇ ਆਖਿਆ ਕਿ ਇਹ ਗੱਲ ਤਾਂ ਠੀਕ ਹੈ, ਪਰ ਹੁਣ ਹੀਲੇ ਨਾਲ ਅੰਦਰ ਦੀ ਸਫ਼ਾਈ ਕਰੋ, ਜਿੰਨਾ ਕੰਮ ਫ਼ੁਰਤੀ ਨਾਲ ਹੋ ਜਾਵੇ, ਓਨਾ ਹੀ ਚੰਗਾ ਹੈ। ਕਪੂਰ ਸਿੰਘ ਭੱਜ ਕੇ ਜਨਮ ਅਸਥਾਨ ਦੇ ਅੰਦਰ ਗਿਆ ਤਾਂ ਬੁਖਾਰਚੀ ਵਿੱਚੋਂ ਬਾਲਕ ਦਰਬਾਰਾ ਸਿੰਘ ਦੀ ਅਵਾਜ ਆਵੇ ਕਿ ਮੈਂ ਬਾਪੂ ਨਾਲ ਸ਼ਹੀਦ ਹੋਣਾ ਹੈ। ਤਾਂ ਲੱਧੂ ਨੇ ਆਖਿਆ ਇਹ ਮੱਧਮ ਜਹੀ ਆਵਾਜ਼ ਸੁਣ ਕੇ ਕਪੂਰ ਸਿੰਘ ਨੇ ਆਖਿਆ ਕਿ ਪਤਾ ਨਹੀਂ ਏਸ ਅਲਮਾਰੀ ਵਿਚ ਕੀ ਬਲਾ ਹੈ ? ਤਾਂ ਲੱਧੂ ਨੇ ਆਖਿਆ ਕਿ ਤੂੰ ਝੱਟ ਕਰ ਕੇ ਤਾਕੀ ਖੋਲ੍ਹ, ਜਦ ਅਸੀਂ ਐਡੀਆਂ ਵੱਡੀਆਂ ੨ ਬਲਾਵਾਂ ਨਹੀਂ ਛੱਡੀਆਂ, ਸਾੜ ਕੇ ਸਭ ਸੁਆਹ ਕਰ ਦਿੱਤੀਆਂ ਨੇ, ਤਾਂ ਭਲਾ ਤੈਨੂੰ ਇਹ ਅਲਮਾਰੀ ਵਾਲੀ ਬਲਾ ਕੀ ਕਹਿੰਦੀ ਏ ? ਤਾਕੀ ਦੀ ਕੁੰਡੀ ਤਾਂ ਖੋਲ੍ਹ, ਸਾਡੇ ਹੁੰਦਿਆਂ ਤੈਨੂੰ ਇਹ ਮੂੰਹ ਵਿਚ ਤਾਂ ਨਹੀਂ ਪਾ ਲੈਂਦੀ ! ਕਪੂਰ ਸਿੰਘ ਨੇ ਇਸ ਬੱਚੇ ਨੂੰ ਧੌਣੋਂ ਫੜ ਕੇ ਬਾਹਰ ਧੂਹ ਲਿਆ। ਮਾਸੂਮ ਬੱਚਾ ਗਲਵਕੜੀ ਪਾ ਕੇ ਉਸ ਦੇ ਗਲ ਨਾਲ ਚੰਬੜ ਗਿਆ ਤੇ ਆਖਣ ਲੱਗਾ, ਮੈਨੂੰ ਏਦਾਂ ਨ ਮਾਰੋ ਮੈਂ ਬਾਪੂ ਨਾਲ ਛ੍ਹੀਦ (ਸ਼ਹੀਦ) ਹੋਣਾ ਹੈ। ਉਸ ਕਾਤਲ ਹੈਂਸਿਆਰੇ ਨੇ ਝੰਜੋੜ ਕੇ ਆਪਣੇ ਗਲ ਨਾਲੋਂ ਜੱਫੀ ਲਾਹ ਕੇ ਉਸ ਦੀਆਂ ਲੱਤਾਂ ਨੂੰ ਅਤੇ ਦੂਜਾ ਹੱਥ ਬਾਹਵਾਂ ਨੂੰ ਪਾ ਕੇ ਹੁਲਾਰਾ ਦੇ ਕੇ ਅੱਗ ਦੇ ਬਲਦੇ ਭਾਂਬੜ ਵਿਚ ਜੀਉਂਦੇ ਨੂੰ ਹੀ ਵਗਾਹ ਕੇ ਮਾਰਿਆ ਤਾਂ ਪਾਸ ਖੜ੍ਹੋਤੇ ਇਕ ਸਾਧ ਨੇ ਗਾਲ੍ਹ ਕੱਢ ਕੇ ਇਹ ਗੱਲ ਆਖੀ ਕਿ "ਸੱਪਾਂ ਦੇ ਪੁੱਤ ਜੰਮਦੇ ਹੀ ਸੱਪ ਹੁੰਦੇ ਨੇ, ਲੈ ਹੋ ਜਾ ਬਾਪੂ ਕੋਲ ਛ੍ਹੀਦ (ਸ਼ਹੀਦ)!" ਉਹ ਮਾਸੂਮ ਤੇ ਭੋਲਾ-ਭਾਲਾ ਬੱਚਾ, ਜਿਸ ਨੂੰ ਇਸ ਦੇ ਪਿਤਾ ਨੇ ਜੰਮਦਿਆਂ ਹੀ ਸ਼ਹੀਦੀ ਦੀ ਦਾਤ ਆਪਣੇ ਖੂਨ ਵਿੱਚੋਂ ਵਿਰਸੇ ਵਿਚ ਦੇ ਛੱਡੀ ਸੀ, ਆਪਣੀ ਤੋਤਲੀ ਜ਼ਬਾਨ ਨਾਲ ਕੀਤੇ ਕੌਲਾਂ ਅਨੁਸਾਰ ਸੱਚਮੁੱਚ ਆਪਣੇ ਸ਼ੇਰ ਮਾਰਨ ਵਾਲੇ ਬਲਵਾਨ ਪਰ ਇਸ ਵੇਲੇ ਸ਼ਾਂਤੀ ਤੇ ਸਹਿਨਸ਼ੀਲਤਾ ਨਾਲ ਸ਼ਹੀਦ ਹੋ ਚੁੱਕੇ ਪਿਤਾ ਦੇ ਨਾਲ ਹੀ ਸ਼ਹੀਦ ਹੋ ਗਿਆ ਅਤੇ ਆਪਣੇ ਪਿਤਾ ਦੀ ਸ਼ਹੀਦੀ ਚਿਖਾ ਵਿਚ ਜੀਉਂਦਾ ਹੀ ਆਪਣੀ ਅਹੂਤੀ ਦੇ ਕੇ ਸਿੱਖ ਬੱਚਿਆਂ ਦੀ ਸ਼ਹੀਦੀ ਯਾਦ ਨੂੰ ਮੁੜ ਤਾਜ਼ਾ ਕਰ ਗਿਆ ਅਤੇ ਇਸ ਗੱਲ ਦਾ ਕੌਮੀ ਬੱਚਿਆਂ ਨੂੰ ਸਬਕ ਦੇ ਗਿਆ ਕਿ ਜਦ ਧਰਮ ਦੀ ਖਾਤਰ ਕੁਰਬਾਨੀ ਕਰਨ ਦੀ ਲੋੜ ਪੈਂਦੀ ਹੈ, ਤਾਂ ਉਸ ਦੇ ਬੱਚੇ ਫੁੱਲਾ ਵਰਗੇ ਸੋਹਲ ਤੇ ਮਖ਼ਮਲ ਵਰਗੇ ਕੂਲੇ ਜੁੱਸਿਆਂ ਨੂੰ ਜ਼ੁਲਮ ਤੇ ਪਾਪਾਂ ਦੀ ਲਟ ਲਟ ਬਲਦੀ ਭੱਠੀ ਵਿਚ ਆਪਣੇ ਆਪ ਨੂੰ ਸਾੜ ਕੇ ਕੁਰਬਾਨ ਕਰ ਦਿੰਦੇ ਹਨ। ਜਿਥੇ ਉਨ੍ਹਾਂ ਦੀ ਇਹ ਅਦੁੱਤੀ ਕੁਰਬਾਨੀ ਕੌਮ ਨੂੰ ਇਕ ਪਵਿੱਤਰ ਬਾਲਕ ਸ਼ਹੀਦੀ

ਦੀ ਦਾਤ ਬਖ਼ਸ਼ ਦਿੰਦੀ ਹੈ, ਉਸ ਦੇ ਨਾਲ ਹੀ ਉਹ ਆਪਣੇ ਪੁਰਾਤਨ ਇਤਿਹਾਸ ਦੇ ਵਰਕਿਆਂ ਨੂੰ ਦੋਹਰਾਅ ਕੇ ਮੁੜ ਨਵੇਂ ਸਿਰੇ ਸਚਿਆਈ ਦਾ ਸਬੂਤ ਦੇ ਕੇ ਸਿੱਖੀ ਦੀ ਵਡਿਆਈ ਦੁਨੀਆਂ 'ਤੇ ਪ੍ਰਗਟ ਕਰ ਦਿੰਦੀ ਹੈ।

ਧੰਨ ਹੈ ਭਾਈ ਕੇਹਰ ਸਿੰਘ ਤੇ ਉਸ ਦੀ ਮਾਤਾ ਦਾ ਜਿਗਰਾ, ਜਿਸ ਨੇ ਆਪਣੇ ਪੁੱਤਰ ਤੇ ਪੋਤਰੇ ਨੂੰ ਸ਼ਹੀਦੀ ਰੰਗਣ ਦਾ ਚੋਲਾ ਪਹਿਨਾ ਕੇ ਮੌਤ ਵਾਟਾਂ ਦੇ ਅੱਮੁਕ ਪੈਂਡੇ ਪਾ ਦਿੱਤਾ। ਦੁਨੀਆਂ ਭਰ ਦਾ ਇਤਿਹਾਸ ਅਜਿਹੀਆਂ ਉੱਚੀਆਂ, ਸੁੱਚੀਆਂ ਤੇ ਮਾਸੂਮ ਸ਼ਹਾਦਤਾਂ ਤੋਂ ਖਾਲੀ ਪਿਆ ਹੈ। ਇਹ ਸਭ ਬਰਕਤਾਂ ਮੇਰੇ ਕਲਗੀਆਂ ਵਾਲੇ ਸ਼ਹਿਨਸ਼ਾਹ ਦੀਆਂ ਹਨ, ਜੋ ਸਿੱਖੀ ਇਤਿਹਾਸ ਅੰਦਰ ਇਸ ਕਿਸਮ ਦੇ ਚਮਤਕਾਰ ਨਜ਼ਰ ਆ ਰਹੇ ਸਨ।

***

# ਭਸੀਣ ਜ਼ਿਲ੍ਹਾ ਲਾਹੌਰ ਦੇ ਸ਼ਹੀਦ

## ਭਾਈ ਰੰਡਾ ਸਿੰਘ ਜੀ

ਆਪ ਦਾ ਜਨਮ ੧੧ ਮੱਘਰ ਰਾਤ ਦੇ ਦਸ ਵਜੇ ਸੰ: ੧੯੫੮ ਬਿ: ਨੂੰ ਮਾਤਾ ਹਰਿ ਕੌਰ ਦੀ ਕੁੱਖੋਂ ਭਾਈ ਕਰਮ ਸਿੰਘ, ਢਿੱਲੋਂ[1] ਦੇ ਘਰ ਭਸੀਣ ਜ਼ਿਲ੍ਹਾ ਲਾਹੌਰ ਵਿਚ ਹੋਇਆ। ਆਪ ਚਾਰ ਭੈਣ ਭਰਾ ਸਨ। ਆਪ ਦਾ ਰੰਗ ਗੋਰਾ, ਅੱਖਾਂ ਮੋਟੀਆਂ ਬਿੱਲੀਆਂ, ਕੱਦ ਦਰਮਿਆਨਾ, ਚਿਹਰਾ ਸੋਹਣਾ ਖ਼ੂਬਸੂਰਤ ਗੋਲ-ਮੋਲ, ਮਸ ਫੁੱਟਦੇ ਚੰਗੇ ਤਾਕਤਵਾਰ ਜਵਾਨ ਸਨ। ਸੁਭੱਾ ਤੇਜ਼ ਸੀ ਤੇ ਆਮ ਰਹਿਣੀ-ਬਹਿਣੀ ਵਿਚ ਬੜੇ ਚੁਸਤ ਅਤੇ ਦਲੇਰ ਸਨ। ਜਿਸ ਕੰਮ ਤੇ ਸਾਥੀਆਂ ਨੇ ਵੰਗਾਹ ਕੇ ਡਾਹ ਦੇਣਾ, ਕਦੇ ਉਸ ਤੋਂ ਪਿਛਾਂਹ ਮੋਢਾ ਨਾ ਮੋੜਨਾ। ਗੁਰਦੁਆਰੇ ਵਿੱਚੋਂ ਮਾਮੂਲੀ ਗੁਰਮੁਖੀ ਪੜ੍ਹੀ। ਸ਼ਬਦ ਪੜ੍ਹਨ ਤੇ ਰੀਝ ਨਾਲ ਢੋਲਕੀ ਵਜਾਉਣ ਦਾ ਬਣਾ ਸ਼ੌਕ ਸੀ। ਗੁਰਬਾਣੀ ਐਡੀ ਲੰਮੀ ਯਾਦ ਨਹੀਂ ਸੀ। ਵਾਹੀ ਦਾ ਵਿਹਾਰ ਚੰਗਾ ਮਿਹਨਤ ਨਾਲ ਕਰਦੇ ਸਨ।

ਸਾਕੇ ਤੋਂ ਅੱਠ ਕੁ ਮਹੀਨੇ ਪਹਿਲਾਂ ਆਪ ਦਾ ਵੱਡਾ ਮਾਮਾ ਗੁਜ਼ਰ ਗਿਆ, ਤਾਂ ਕੰਮ-ਕਾਰ ਵਿਚ ਹੱਥ-ਪੜੱਥੀ ਪਵਾਉਣ ਲਈ ਆਪਣੇ ਨਾਨਕੇ ਡੱਲਾ ਚੰਦਾ ਸਿੰਘ ਵਾਲੇ ਚੱਕ ਨੰਬਰ ੮੫ ਵਿਚ ਚਲੇ ਗਏ। ਉਥੇ ਵਾਹਵਾ ਭੱਜ ਭੱਜ ਕੇ ਹਿੰਮਤ ਨਾਲ ਕੰਮ ਵਿਚ ਮਦਦ ਦੇਣੀ। ਧਾਰੋਵਾਲੀ ਦੀਵਾਨ ਸਜਿਆ ਤਾਂ ਆਪ ਭੀ ਇਸ ਨਗਰ ਦੇ ਸਾਥੀਆਂ ਨਾਲ ਉਥੇ ਚਲੇ ਗਏ। ਸੰਗਤਾਂ ਨੂੰ ਉਤਸ਼ਾਹ ਨਾਲ ਸੇਵਾ ਕਰਦਿਆਂ ਵੇਖ ਕੇ ਨਵੀਂ ਧਰਮ ਦੀ ਰੰਗਣ ਹੀ ਪਾਹ ਚੜ੍ਹ ਗਈ। ਸ੍ਰੀ ਨਨਕਾਣਾ

---

*੧ ਢਿੱਲੋਂ ਇਕ ਜੱਟ ਜ਼ਾਤ ਹੈ। ਇਸ ਦਾ ਨਿਕਾਸ ਸਿਰੋਹਾ ਰਾਜਪੂਤਾਂ ਵਿੱਚੋਂ ਹੈ। ਕਈ ਲੇਖਕਾਂ ਨੇ ਇਨ੍ਹਾਂ ਨੂੰ ਸੂਰਜ ਬੰਸੀ ਰਾਜਪੂਤਾਂ ਵਿੱਚੋਂ ਲਿਖਿਆ ਹੈ। ਸਵਾ ਮਣ ਸੋਨਾ ਰੋਜ਼ ਪੁੰਨ ਕਰ ਕੇ ਪ੍ਰਸ਼ਾਦਿ ਛਕਣ ਵਾਲਾ ਰਾਜਾ ਕਰਣ, ਭਾਈ ਦੇਸ ਰਾਜ, ਚੌਧਰੀ ਲੰਗਾਹ, ਮਾਤਾ ਭਾਗੋ, ਕੁਮੇਦਨ ਜੈ ਸਿੰਘ ਝਬਾਲ,ਸ: ਬ: ਸ: ਕਾਹਨ ਸਿੰਘ ਨਾਭਾ, ਗੁਰਪੁਰਵਾਸੀ ਸ: ਕਰਮ ਸਿੰਘ ਹਿਸਟੋਰੀਅਨ ਤੇ ਭੰਗੀ ਮਿਸਲ ਦਾ ਮੁਖੀਆ ਸ: ਹਰੀ ਸਿੰਘ ਸਾਰੇ ਢਿੱਲੋਂ ਹੀ ਸਨ। ਇਸ ਜ਼ਾਤੀ ਦੇ ਅਨੇਕਾਂ ਪ੍ਰਸਿੱਧ ਨਗਰ ਹਨ।*

ਸਾਹਿਬ ਦੇ ਗੁਰਦੁਆਰੇ ਦੇ ਪ੍ਰਬੰਧ ਸੁਧਾਰ ਲਈ ਆਪਣੇ ਬੇਲੀਆਂ ਨਾਲ ਹੀ ਆਪ ਨੇ ਭੀ ਨਾਮ ਲਿਖਾ ਦਿੱਤਾ।

ਆਪ ਨੂੰ ਇਸ ਤੋਂ ਪਹਿਲਾਂ ਧਾਰਮਕ ਰੰਗਣ ਆਪਣੇ ਮਾਮੇ ਪਾਸੋਂ ਚੜ੍ਹੀ ਸੀ। ਉਨ੍ਹਾਂ ਦੀ ਪ੍ਰੇਰਨਾ ਨਾਲ ਇਸ ਤੋਂ ਪਹਿਲਾਂ ਆਪ ਅਕਾਲੀ ਜਥੇ ਦੇ ਭੀ ਮੈਂਬਰ ਭਰਤੀ ਹੋ ਚੁੱਕੇ ਸਨ। ਆਪ ਸਾਕੇ ਤੋਂ ਕੋਈ ਪੰਦਰਾਂ-ਵੀਹ ਦਿਨ ਪਹਿਲਾਂ ਸ੍ਰੀ ਨਨਕਾਣੇ ਸਾਹਿਬ ਜਾ ਕੇ ਜਨਮ ਅਸਥਾਨ ਵਿਚ ਰਹੇ। ਮਹੰਤ ਦੇ ਚਾਟੜਿਆਂ ਤੇ ਹੋਰ ਬਦਮਾਸ਼ਾਂ ਨਾਲ ਮਿਲ-ਗਿਲ ਕੇ ਸੂਹ ਪਤਾ ਕੱਢਦੇ ਰਹੇ। ਸਾਰਾ ਭੇਦ ਕੱਢ ਕੇ ੫ ਫੱਗਣ ਨੂੰ ਆਪਣੇ ਨਾਨਕੇ ਵਾਪਸ ਆ ਗਏ। ਸਾਰੇ ਪਿੰਡ ਵਿਚ ਦੁਹਾਈ ਦੇ ਕੇ ਇਥੋਂ ਦੀਆਂ ਅੱਖੀਂ ਵੇਖੀਆਂ ਸਾਰੀਆਂ ਗੱਲਾਂਬਾਤਾਂ ਦੱਸੀਆਂ ਕਿ ਉਥੇ ਮਹੰਤ ਵੱਲੋਂ ਮਿੱਟੀ ਦੇ ਤੇਲ ਦੇ ਪੀਪੇ, ਛਵ੍ਹੀਆਂ, ਡਾਂਗਾਂ ਅਤੇ ਗੋਲੀ-ਗੱਨੇ ਦਾ ਚੰਗਾ ਮਾਰੂ ਪ੍ਰਬੰਧ ਹੈ। ਜਾਂਗਲੀ, ਪਠਾਣ ਅਤੇ ਹੋਰ ਬਹੁਤ ਸਾਰੇ ਇਲਾਕੇ ਦੇ ਬਦਮਾਸ਼ ਇਕੱਠੇ ਕੀਤੇ ਹੋਏ ਹਨ। ਜਿਹੜੇ ਸੱਜਣ ਇਥੋਂ ਕਬਜ਼ੇ ਲਈ ਜਾਣਗੇ, ਸਭ ਕਤਲ ਕਰ ਦਿੱਤੇ ਜਾਣਗੇ। ਜਿਨ੍ਹਾਂ ਸ਼ਹੀਦੀਆਂ ਲੈਣੀਆਂ ਹੋਣ ਉਹ ਜਾਣ ; ਦੂਜਾ ਦਬੜੂ ਘੁਸੜੂ ਕੋਈ ਭੁਲੇਖੇ ਵਿਚ ਜਥੇ ਨਾਲ ਨਾ ਜਾਵੇ। ਮੈਂ ਤਾਂ ਜਾਨ ਤਲੀ 'ਤੇ ਰੱਖ ਕੇ ਜਾ ਸ਼ਹੀਦ ਹੋਣਾ ਹੈ। ਉਥੇ ਤਾਂ ਕੋਈ ਵਿਰਲੇ ਵਰਿਆਮ ਦਲੇਰ ਹੀ ਨਿੱਤਰਨਗੇ। ਮਾੜਿਆਂ ਦਾ ਕੋਈ ਕੰਮ ਨਹੀਂ ਹੈ।

ਆਪਣੇ ਹਾਣੀ ਸਾਥੀਆਂ ਨੂੰ ਪੈਲੀ- ਬੰਨੇ 'ਤੇ ਫਿਰਦਿਆਂ-ਤੁਰਦਿਆਂ ਭੀ ਇਹੋ ਆਖਣਾ ਕਿ ਮੈਂ ਨਨਕਾਣੇ ਸਾਹਿਬ ਜਾ ਕੇ ਸ਼ਹੀਦ ਹੋ ਜਾਣਾ ਹੈ। ਮੁੰਡਿਆਂ ਆਖਣਾ ਕਿ ਯਾਰਾ ਤੂੰ ਸਾਨੂੰ ਐਵੇਂ ਪਿਆ ਡਰਾਉਂਦਾ ਹੈਂ! ਵੇਲਾ ਆਉਣ 'ਤੇ ਵੇਖੀ-ਡਿੱਠੀ ਜਾਵੇਗੀ। ਜਿਨ੍ਹਾਂ ਸ਼ਹੀਦ ਹੋਣਾ ਹੈ, ਉਹ ਏਦਾਂ ਟਾਹਰਾਂ ਨਹੀਂ ਮਾਰਦੇ ਹੁੰਦੇ!" ਗੰਡਾ ਸਿੰਘ ਨੇ ਕਿਹਾ, "ਚੰਗਾ ਵੇਖ ਲੈਣਾ, ਫੇਰ ਤੁਸੀਂ ਭੀ ਇਥੇ ਤੇ ਮੈਂ ਭੀ ਇਥੇ ਹੀ ਹਾਂ!"

## ਜਥੇ ਨਾਲ ਤੁਰਨਾ

੯ ਫੱਗਣ ਵਾਲੇ ਦਿਨ ਜਦੋਂ ਸ਼ਾਹ ਕੋਟ ਦੇ ਸਿੰਘਾਂ ਨੇ ਲੰਘਦਿਆਂ ਜਾਂਦਿਆਂ ਨਾਲ ਸ਼ਾਮਲ ਹੋਣ ਲਈ ਆਵਾਜ਼ ਦਿੱਤੀ ਤਾਂ ਮੁਰੱਬੇ ਵਿੱਚੋਂ ਭੱਜ ਕੇ ਘਰ ਨੂੰ ਆ ਗਏ। ਨਾਨੀ ਨੂੰ ਆ ਕੇ ਆਖਿਆ ਕਿ ਬੇਬੇ, ਮੈਨੂੰ ਛੇਤੀ ਨਾਲ ਰੋਟੀ ਦੇਹ, ਜਥਾ ਤੁਰਿਆ ਜਾਂਦਾ ਏ, ਮੈਂ ਉਨ੍ਹਾਂ ਨਾਲ ਸ਼ਹੀਦ ਹੋਣ ਜਾਣਾ ਹੈ। ਉਹ ਟਾਲਮ-ਟੋਲੇ ਕਰ ਕੇ ਐਧਰ-ਓਧਰ ਕੱਖੀਂ-ਪਲਾਹੀਂ ਹੱਥ -ਪੈਰ ਮਾਰ ਕੇ ਵਕਤ ਟਪਾਉਣ ਲੱਗ ਪਈ, ਤਾਂ ਆਪ ਨੇ ਝੱਟ ਚੌਂਕੀ ਵਿੱਚੋਂ ਮੱਕਈ ਦੀ ਰੋਟੀ ਕੱਢ ਲਈ। ਉਸ ਦੇ ਚਾਰ ਚੱਪੇ

ਕੀਤੇ। ਉੱਪਰੋਂ ਥੜੇ 'ਤੇ ਖੜ੍ਹੋਤਿਆਂ ਹੀ ਬਲਦਾਂ ਦੇ ਮਖੇਰਨੇ ਚੁੱਕ ਕੇ ਬੁਚਕਰ ਮਾਰੀ ਤੇ ਮੱਥੇ 'ਤੇ ਪਿਆਰ ਦੇ ਕੇ ਇਕ ਇਕ ਚਪਾ ਰੋਟੀ ਦਾ ਚਾਰ ਦਿੱਤਾ ਤੇ ਆਖਣ ਲੱਗੇ ਕਿ ਲਓ ਭਈ ਮੇਰੇ ਸਾਥੀਓ, ਇਹ ਜਾਂਦੀ ਵੇਰ ਦਾ ਮੇਰੇ ਹੱਥੋਂ ਜੋ ਖਾਣਾ ਹੈ, ਖਾ ਲਓ। ਮੈਂ ਅੱਜ ਬਾਬੇ ਦੇ ਦਰਬਾਰ ਸ਼ਹੀਦ ਹੋਣ ਚਲੇ ਜਾਣਾ ਹੈ। ਤੀਜਾ ਚੱਪਾ ਸੀਟੀ ਮਾਰ ਕੇ ਡੱਬੂ ਕੁੱਤੇ ਨੂੰ ਪਾ ਦਿੱਤਾ ਤੇ ਆਖਿਆ, ਲੈ ਭਈ ਤੂੰ ਭੀ ਆਪਣਾ ਹਿੱਸਾ ਛਕ ਛਕਾ ਲੈ। ਚੌਥਾ ਚੱਪਾ ਏਸ ਤਰ੍ਹਾਂ ਫਿਰਦਿਆਂ-ਤੁਰਦਿਆਂ ਹੀ ਮੂੰਹ ਨਾਲ ਬੁਰਕੀਆਂ ਤੋੜ-ਤੋੜ ਕੇ ਖਾ ਲਿਆ।

ਆਪ ਦੀ ਮਾਮੀ ਸਖ਼ਤ ਬੀਮਾਰ ਸੀ ਅਤੇ ਉਸ ਦੇ ਸਰਹਾਣੇ ਡਾਕਟਰ ਬੈਠਾ ਸੀ। ਸਾਰਾ ਟੱਬਰ ਬੜੀ ਉਦਾਸੀ ਅਤੇ ਚਿੰਤਾ ਵਿਚ ਗ਼ਰਕ ਸੀ, ਪਰ ਆਪ ਨੂੰ ਸ਼ਹੀਦੀ ਜਥੇ ਨਾਲ ਜਾਣ ਦੇ ਚੱਾ ਹੋਏ ਸਨ। ਘਰਦਿਆਂ ਬੜਾ ਰੋਕਿਆ। ਮਕਾਨ ਦੇ ਦੋ ਦਰਵਾਜ਼ੇ ਸਨ, ਜੇ ਇਕ ਅੱਗੇ ਖੜ੍ਹੋ ਕੇ ਘਰ ਵਾਲੇ ਰੋਕਣ ਤਾਂ ਹਰਨ ਵਾਂਗ ਚੁੱਘੀ ਭਰ ਕੇ ਦੂਜੇ ਵੱਲ ਛਾਲ ਮਾਰ ਕੇ ਚਲੇ ਜਾਣ। ਨਾਨੀ ਬੜੇ ਮਿੰਨਤਾਂ-ਤਰਲੇ ਕਰੇ ਕਿ ਬੱਚਿਆ! ਤੂੰ ਨ ਜਾ, ਮੈਂ ਆਪਣੀ ਧੀ ਪਾਸੋਂ ਝੂਠੀ ਪਵਾਂਗੀ। ਤੂੰ ਪਰਾਈ ਅਮਾਨਤ ਏਂ, ਇਕ ਵੇਲੇ ਸੌ ਹਬੀ-ਨਬੀ ਹੋ ਜਾਂਦੀ ਹੈ। ਮੈਂ ਉਸਨੂੰ ਕੀ ਜਵਾਬ ਦੇਵਾਂਗੀ ? ਪਰ ਆਪ ਨੇ ਇਕ ਨ ਮੰਨੀ। ਧਰਮ ਦੇ ਸੁੱਚੇ ਜੋਸ਼ ਵਿਚ ਦੁੜੰਗੇ ਮਾਰਦੇ ਜਥੇ ਦੇ ਮਗਰ ਭੱਜ ਗਏ। ਦੋ ਵੇਰ ਰਾਹ ਵਿੱਚੋਂ ਮੋੜ ਕੇ ਆਂਦਾ। ਅੰਤ ਦੀ ਬਾਕੀ ਤੀਜੀ ਵੇਰ ਕੋਠੇ ਤੋਂ ਪਛਵਾੜੇ ਵੱਲ ਛਾਲ ਮਾਰ ਕੇ ਜਥੇ ਦੇ ਸਿੰਘਾਂ ਨੂੰ ਭੱਜ ਕੇ ਜਾ ਮਿਲੇ ਅਤੇ ਆਪ ਭੀ ਜਨਮ ਅਸਥਾਨ ਅੰਦਰ ਸੂਰਮੇ ਮਰਦਾਂ ਵਾਂਗ ਛਵ੍ਹੀਆਂ ਨਾਲ ਸ਼ਹੀਦੀਆਂ ਪਾ ਗਏ[੧]।

***

*੧ ਕਮੇਟੀ ਨੇ ਆਪ ਦੀ ਮਾਤਾ ਦਿਆਲ ਕੌਰ ਦੇ ਨਾਮ ਪਿੰਨਸ਼ਨ ਲਾ ਦਿੱਤੀ ਜਿਸ ਦਾ ਜੋੜ ੭-੨-੨੨ ਤੋਂ ੩੧-੧੨-੨੬ ਤਕ ੬੭੫) ਰੁਪਏ ਬਣਦਾ ਹੈ। ਅੱਗੋਂ ਪਿੰਨਸ਼ਨ ਬੰਦ ਹੋ ਗਈ।*

# ਡੱਲਾ ਚੰਦਾ ਸਿੰਘ ਚੱਕ ਨੰ: ੮੫
# ਜ਼ਿਲ੍ਹਾ ਸ਼ੇਖ਼ੂਪੁਰਾ ਦੇ ਸ਼ਹੀਦ

## ਭਾਈ ਬਚਿੱਤ੍ਰ ਸਿੰਘ ਜੀ ਗ੍ਰੰਥੀ

ਆਪ ਦਸ-ਬਾਰਾਂ ਸਾਲ ਦੀ ਉਮਰ ਵਿਚ ਇਕ ਨਾਂਗੇ ਸਾਧ ਨਾਲ ਡੱਲਾ ਚੰਦਾ ਸਿੰਘ ਚੱਕ ਨੰਬਰ ੮੫ ਵਿਚ ਆ ਗਏ। ਪਿੰਡ ਵਾਲਿਆਂ ਆਖਿਆ ਕਿ ਤੁਸੀਂ ਸਿੱਖ ਹੋ, ਨਾਂਗੇ ਸਾਧ ਨਾਲ ਕਿਉਂ ਫਿਰਦੇ ਹੋ ? ਸਾਡੇ ਗੁਰਦੁਆਰੇ ਵਿੱਚ ਟਿਕ ਜਾਓ ਤੇ ਇਥੇ ਗ੍ਰੰਥੀ ਸਿੰਘ ਪਾਸੋਂ ਗੁਰਮੁਖੀ ਪੜ੍ਹਿਆ ਕਰੋ। ਆਪ ਇਹ ਗੱਲ ਮੰਨ ਗਏ ਤੇ ਇਥੇ ਹੀ ਰਹਿ ਪਏ। ਆਪ ਥੋੜ੍ਹੇ ਚਿਰ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠੀ ਬਣ ਗਏ। ਪਹਿਲੇ ਗ੍ਰੰਥੀ ਸਿੰਘ ਚਲੇ ਗਏ ਤਾਂ ਨਗਰ ਨਿਵਾਸੀਆਂ ਨੇ ਆਪ ਨੂੰ ਹੀ ਇਸ ਗੁਰਦੁਆਰੇ ਦਾ ਗ੍ਰੰਥੀ ਥਾਪ ਦਿੱਤਾ। ਅਖੰਡ ਪਾਠ ਹੇਕ ਲਾ ਕੇ ਗਾਉਂ ਕੇ ਕਰਦੇ ਸਨ। ਲਾਗੇ-ਬੰਨੇ ਦੇ ਲੋਕੀਂ ਆਪ ਦਾ ਮਿੱਠਾ ਤੇ ਸੁਰੀਲਾ ਪਾਠ ਸੁਣਨ ਲਈ ਆਇਆ ਕਰਦੇ ਸਨ। ਆਪ ਅੱਠ ਨੌਂ ਸਾਲ ਇਥੇ ਰਹੇ। ਪਿੰਡ ਦੀਆਂ ਬੰਦਿਆਂ ਨੇ ਕਈ ਵਾਰ ਆਪ ਨੂੰ ਆਪ ਦਾ ਨਗਰ ਪੁੱਛਿਆ, ਪਰ ਆਪ ਨੇ ਕਦੇ ਦੱਸਿਆ ਨਹੀਂ ਸੀ ਜਿਸ ਦੇ ਕਾਰਨ ਆਪ ਦੇ ਮਾਤਾ ਪਿਤਾ ਤੇ ਜਨਮ ਦਾ ਪੂਰਾ ਵੇਰਵਾ ਦੇਣਾ ਔਖਾ ਹੈ। ਆਪ ਦੀ ਬੋਲੀ ਪੋਠੋਹਾਰ ਦੇ ਇਲਾਕੇ ਦੀ ਸੀ।

ਆਪ ਦਾ ਰੰਗ ਗੋਰਾ, ਚਿਹਰਾ ਗੋਲ, ਕੱਦ ਮਧਰਾ ਸੀ ਅਜੇ ਦਾਹੜੀ ਫੁਟਦੀ ਸੀ। ਬੜੇ ਖ਼ੂਬਸੂਰਤ ਦਰਸ਼ਨੀ ਸਿੰਘ ਸਨ। ਸੁਭੱਾ ਮਿੱਠਾ, ਹਰਮਨ-ਪਿਆਰਾ ਸੀ। ਕੀਰਤਨ ਕਰਨਾ ਤੇ ਵਜਦ ਵਿਚ ਆ ਕੇ ਸੋਹਣੀ ਢੋਲਕੀ ਵਜਾਉਣੀ। ਲੋਕਾਂ ਨਾਲ ਵਰਤਾਅ ਬੜਾ ਚੰਗਾ ਸੀ। ਕਿਸੇ ਦੀ ਚੁਗ਼ਲੀ-ਨਿੰਦਿਆ ਉੱਕੀ ਨਹੀਂ ਕਰਦੇ ਸਨ। ਸਭ ਨੂੰ ਇਕੋ ਜਿਹਾ ਜਾਨਣਾ। ਆਪ ੯ ਫੱਗਣ ਵਾਲੇ ਦਿਨ ਕੋਟਲੇ ਕਾਲਵਾਂ ਦੇ ਅਖੰਡ ਪਾਠ ਵਿਚ ਸ਼ਾਮਲ ਸਨ। ਉਥੋਂ ਰਾਤ ਦੇ ਸਮੇਂ ਭਾਈ ਲਛਮਣ ਸਿੰਘ ਹੁਰਾਂ ਦਾ ਸ਼ਹੀਦੀ ਜੱਥਾ ਲੰਘਿਆ ਤਾਂ ਆਪ ਆਪਣੀ

ਥਾਂ ਦੂਜਾ ਪਾਠੀ ਨਿਯਤ ਕਰ ਕੇ ਜਥੇ ਨਾਲ ਸ਼ਾਮਲ ਹੋ ਕੇ ਜਾ ਸ਼ਹੀਦੀਆਂ ਪ੍ਰਾਪਤ ਕੀਤੀਆਂ[੧]।

***

---

੧ ਕਮੇਟੀ ਨੇ ਕੇਵਲ ੮=) ਆਪ ਦਾ ਕਰਜ਼ਾ ਉਤਾਰਿਆ।

# ਵਨੋਟਿਆਂ ਵਾਲੀ ਚੱਕ ਨੰ: ੩੯
# ਜ਼ਿਲ੍ਹਾ ਸ਼ੇਖ਼ੂਪੁਰਾ ਦੇ ਸ਼ਹੀਦ

## ਭਾਈ ਕੇਸਰ ਸਿੰਘ ਜੀ

੯ ਫੱਗਣ ਨੂੰ ਛਾਹ ਵੇਲੇ ਭਾਈ ਮੂਲ ਸਿੰਘ 'ਬੋਲ਼ਾ' ਡੱਲਾ ਨੰਗਲ ਵਾਲੇ ਚਿੱਠੀ ਲਿਆਏ ਕਿ ਸ੍ਰੀ ਨਨਕਾਣਾ ਸਾਹਿਬ ਗੁਰਦੁਆਰੇ ਦੇ ਸੁਧਾਰ ਲਈ ਭਾਈ ਲਛਮਣ ਸਿੰਘ ਜੀ ਦਾ ਜਥਾ ਜਾ ਰਿਹਾ ਹੈ; ਤੁਸੀਂ ਸਾਰੇ ਇੱਕਠੇ ਹੋ ਕੇ ਕੋਟਲੇ ਕਾਲਵਾਂ ਦੇ ਜਥੇ ਨਾਲ ਚੱਲ ਮਿਲੋ। ਸੋ ਇਸ ਨਗਰ ਵਿੱਚੋਂ ਆਪ ਭਾਈ ਸੋਹਣ ਸਿੰਘ, ਭਾਈ ਵਰਿਆਮ ਸਿੰਘ ਅਤੇ ਭਾਈ ਹੀਰਾ ਸਿੰਘ ਜੀ ਚਾਰੇ ਇੱਕਠੇ ਹੋ ਕੇ ਕੋਟਲੇ ਜਾ ਕੇ ਰਾਤ ਨੂੰ ਜਥੇ ਨਾਲ ਜਾ ਸ਼ਾਮਲ ਹੋਏ।

ਆਪ ਦਾ ਜਨਮ ਸੰ: ੧੯੩੨ ਬਿ: ਨੂੰ ਮਾਤਾ ਭਾਗਣ ਦੀ ਕੁੱਖੋਂ ਭਾਈ ਮੀਹਾਂ ਸਿੰਘ ਦੇ ਘਰ ਭਰੋਕੀ, ਜ਼ਿਲ੍ਹਾ ਗੁਜਰਾਂਵਾਲਾ ਵਿਚ ਹੋਇਆ। ਆਪ ਸਾਧਾਰਨ ਗੁਰਮੁਖੀ ਪੜ੍ਹੇ ਹੋਏ ਸਨ। ਗੁਰਬਾਣੀ ਦੇ ਨਿਤਨੇਮੀ ਅਤੇ ਪ੍ਰੇਮੀ ਸਨ। ਹੱਡ ਭੰਨ ਕੇ ਵਾਹੀ ਦੀ ਚੰਗੀ ਕਾਰ ਕਰਦੇ ਸਨ।

੨੯ ਭਾਦਰੋਂ ਸੰ: ੧੯੬੦ ਬਿ: ਨੂੰ ਬੀਬੀ ਭਾਨ ਕੌਰ ਸਪੁੱਤਰੀ ਭਾਈ ਕ੍ਰਿਪਾਲ ਸਿੰਘ ਨਾਲ ਸਮਸਾ ਢੱਡਾ ਜ਼ਿਲ੍ਹਾ ਗੁਜਰਾਂਵਾਲੇ ਵਿਚ ਅਨੰਦ-ਕਾਰਜ ਹੋ ਗਿਆ। ਆਪ ਦੇ ਘਰ ਨੌਂ ਬੱਚੇ ਜਨਮੇ :- ੧. ਭਾਈ ਮਾਨ ਸਿੰਘ, ੨. ਭਾਈ ਪਿਆਰਾ ਸਿੰਘ, ੩. ਭਾਈ ਗੁਰਬਚਨ ਸਿੰਘ, ੪. ਬੀਬੀ ਹਰਨਾਮ ਕੌਰ, ੫. ਬੀਬੀ ਈਸ਼ਰ ਕੌਰ, ੬. ਬੀਬੀ ਕਰਤਾਰ ਕੌਰ, ੭. ਬੀਬੀ ਪ੍ਰਸਿੰਨ ਕੌਰ, ੮. ਬੀਬੀ ਵੀਰ ਕੌਰ, ੯. ਬੀਬੀ ਮਾਨ ਕੌਰ ਜੀ। ਆਪ ਦਾ ਕੱਦ ਸਾਢੇ ਪੰਜ ਫੁੱਟ, ਸਰੀਰ ਭਾਰਾ, ਮੱਥਾ ਚੌੜਾ, ਨੱਕ ਉੱਚਾ, ਅੱਖਾਂ ਮੋਟੀਆਂ, ਰੰਗ ਸੌਲਾ ਅਤੇ ਸੁਭਾਅ ਸੀਤਲ ਸੀ। ਆਪ ਹਰਮਨ-ਪਿਆਰੇ ਸਨ।

ਆਪ ਪਹਿਲਾਂ ਨਾਮਧਾਰੀਏ ਸਨ, ਪਰ ਗੁਰਦੁਆਰੇ ਸੱਚੇ ਸੌਦੇ ਦੇ ਕਬਜ਼ੇ ਅਤੇ ਧਾਰੋਵਾਲੀ ਦੇ ਦੀਵਾਨ 'ਤੇ ਅਕਾਲੀ ਲਹਿਰ ਦਾ ਪ੍ਰਚਾਰ ਸੁਣ ਕੇ ਭਾਈ ਮੂਲ

ਸਿੰਘ ਜੀ ਗਰਮੂਲਾ ਪਾਸੋਂ ਅੰਮ੍ਰਿਤ ਛਕ ਕੇ ਅਕਾਲੀ ਸਜ ਗਏ। ਆਪ ਗੁਰੂ ਮਹਾਰਾਜ ਦੇ ਬੜੇ ਵਿਸ਼ਵਾਸੀ ਸਿੰਘ ਸਨ। ਹਰ ਸੰਗ੍ਰਾਂਦ ਨੂੰ ੧।) ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਸ਼ਹੀਦ ਹੋਣ ਤਕ ਨੇਮ ਨਾਲ ਕਰਾਉਂਦੇ ਰਹੇ। ਬਰਾਦਰੀ ਨਾਲ ਵਰਤੋਂ-ਵਿਹਾਰ ਬੜਾ ਸੁਚੱਜਾ ਰੱਖਦੇ ਸਨ। ਸਰੀਰ ਚੰਗਾ ਤਾਕਤਵਰ ਸੀ। ਇਕੱਲਿਆਂ ਸੁਹਾਗਾ ਚੁੱਕ ਲੈਣਾ ਤੇ ਬਾਲੇ ਕੱਢੀ ਜਾਣੇ। ਗਊ ਦੀ ਗ਼ਰੀਬ ਕਰਨੀ, ਆਪ ਨੇ ਆਪਣਾ ਅਸੂਲ ਬਣਾਇਆ ਹੋਇਆ ਸੀ।

## ਪਰਉਪਕਾਰ ਕਰਨੇ

ਇਕ ਵੇਰ ਸ਼ਾਮਦ ਕੇ ਵੜੈਚ ਇਕ ਬੁੱਢਾ ਬਲਦ ਲਈ ਜਾਂਦੇ ਸਨ। ਅੱਗੋਂ ਭਾਈ ਵੀਰ ਸਿੰਘ ਨੇ ਪੁੱਛਿਆ ਕਿ ਢੱਗਾ ਕਿਧਰ ਚਾੱ ਲਈ ਜਾਂਦੇ ਜੇ? ਉਨ੍ਹਾਂ ਉੱਤਰ ਦਿੱਤਾ ਕਿ ਇਹ ਬੀਮਾਰ ਹੈ। ਇਸ 'ਤੇ ਤਕਬੀਰ ਚਲਾਉਣ ਚਲੇ ਹਾਂ। ਉਸ ਨੇ ਟੱਕਾਂ 'ਤੇ ਆ ਕੇ ਭਾਈ ਕੇਸਰ ਸਿੰਘ ਹੁਰਾਂ ਨੂੰ ਇਕ ਗੱਲ ਦੱਸੀ। ਇਨ੍ਹਾਂ ਨੇ ਆਪਣੇ ਦੂਜੇ ਸਕੇ ਭਰਾ ਭਾਈ ਕ੍ਰਿਪਾਲ ਸਿੰਘ ਤੇ ਭਾਈ ਖ਼ੁਸ਼ਹਾਲ ਸਿੰਘ ਨੂੰ ਵੰਗਾਰਿਆ ਕਿ ਚੱਲ ਕੇ ਗਊ ਹੱਤਿਆ ਹੁੰਦੀ ਰੋਕੀਏ। ਤਿੰਨੇ ਭਰਾ ਭਾਂਗਾਂ ਲੈ ਕੇ ਚਲੇ ਗਏ ਅਤੇ ਬਲਦ ਨੂੰ ਉਨ੍ਹਾਂ ਪਾਸੋਂ ਛੁਡਾ ਦਿੱਤਾ। ਮੁਰੱਬਿਆਂ ਵਿਚ ਆ ਕੇ ਆਪੋ ਵਿਚ ਬੜਾ ਰੌਲਾ ਪੈਂਦਾ ਰਿਹਾ ਪਰ ਦੂਜੇ ਦਿਨ ਪੰਚਾਇਤ ਵਿਚ ਰਾਜ਼ੀਨਾਮਾ ਹੋ ਗਿਆ।

ਇਸ ਤੋਂ ਬਿਨਾਂ ਆਪ ਦਾ ਆਮ ਸੁਭਾੱ ਬੜਾ ਹੀ ਪਰਉਪਕਾਰੀ ਸੀ। ਆਪੋਂ ਮਾੜੇ ਨਾਲ ਨਿਉਂ ਕੇ ਚੱਲਣਾ ਅਤੇ ਆਕੜ-ਖੋਰ ਨੂੰ ਮਿਲ ਕੇ ਲੈਣਾ। ਜਦ ਜਰਮਨ ਦੀ ਲੜਾਈ ਲੱਗੀ, ਤਾਂ ਉਸ ਸਮੇਂ ਮੱਲਾ ਜ਼ੈਲਦਾਰ ਤੇ ਉਸ ਦੇ ਸੰਬੰਧੀ ਨਿਆਬਤ, ਮੁਹੱਬਤ, ਬਖਸ਼ਾ ਤੇ ਸਲਾਬਤ ਦਾ ਬੜਾ ਜ਼ੋਰ ਸੀ। ਉਨ੍ਹਾਂ ਲੋਕਾਂ ਦੀਆਂ ਘੋੜੀਆਂ ਜ਼ਬਰਦਸਤੀ ਫੜ ਕੇ ਫ਼ੌਜੀ ਸਾਹਿਬ ਪਾਸ ਭਰਤੀ ਕਰਵਾ ਦਿਆ ਕਰਨੀਆਂ। ਆਪੋਂ ਇਨਾਮ ਲੈਣੇ ਤੇ ਕਈਆਂ ਗ਼ਰੀਬਾਂ ਨੂੰ ਤਾਂ ਮੁੱਲ ਭੀ ਅੱਧਾ-ਪਚੱਧਾ ਹੀ ਤਾਰਨਾ। ਇਲਾਕੇ ਵਿਚ ਕੋਈ ਸਾਹਵੇਂ ਹੋ ਕੇ ਚੂੰ ਨਹੀਂ ਕਰਦਾ ਸੀ। ਇਕ ਦਿਨ ਇਹ ਸਾਰਾ ਢੁਮ-ਢਾਣਾਂ ਇਕੱਠੇ ਹੋ ਕੇ ਮੁਰਬਿਆ ਵਿੱਚੋਂ ਘੋੜੀਆਂ ਫੜਨ ਚੜ੍ਹਿਆ ਹੋਇਆ ਸੀ ਤੇ ਭਾਈ ਕੇਸਰ ਸਿੰਘ ਹੁਰਾਂ ਦੀ ਘੋੜੀ ਆ ਫੜੀ। ਇਨ੍ਹਾਂ ਬੜਾ ਸਮਝਾਇਆ, ਪਰ ਉਹ ਕਦ ਟਲਦੇ ਸਨ? ਪੰਝੀਆਂ-ਤੀਹਾਂ ਬੰਦਿਆਂ ਦੀ ਢਾਣੀ ਸੀ। ਆਖਣ ਲੱਗੇ ਕਿ ਸਾਡੇ ਸਾਮ੍ਹਣੇ ਮਜਾਹਮ ਹੋਣ ਵਾਲਾ ਕਿਹੜਾ ਜੰਮਿਆ ਹੈ? ਬੜੇ ਘੁਮੰਡ ਨਾਲ ਘੋੜੀ ਅੱਗੇ ਲਾ ਕੇ ਤੁਰ ਪਏ। ਆਪ ਨੇ ਕੁਹਾੜੀ ਫੜ ਲਈ ਅਤੇ ਲਲਕਾਰਾ ਮਾਰ ਕੇ ਰਾਹ ਵਿਚ ਹੀ ਘੇਰ ਲਿਆ। ਅੱਗੋਂ ਉਹ ਮੁਕਾਬਲੇ ਲਈ ਤਕੜੇ ਹੋਏ। ਭਾਈ

ਕੇਸਰ ਸਿੰਘ ਨੇ ਜੋੜ ਕੇ ਕੁਹਾੜੀ ਮਾਰੀ। ਉਨ੍ਹਾਂ ਵਿੱਚੋਂ ਇਕ ਦੀ ਘੋੜੀ ਦੀ ਪਿੱਠ ਵੱਢੀ ਗਈ ਅਤੇ ਬਾਕੀ ਸਭ ਭੱਜ ਗਏ। ਇਹ ਆਪਣੀ ਘੋੜੀ ਮੋੜ ਕੇ ਘਰ ਲੈ ਆਏ। ਮੁੜ ਉਸ ਦਿਨ ਤੋਂ ਕਿਸੇ ਜ਼ਿਮੀਂਦਾਰ ਦੀ ਘੋੜੀ ਇਸ ਨਗਰ ਵਿੱਚੋਂ ਨਹੀਂ ਫੜੀ ਗਈ ਸੀ।

## ਸ਼ਹੀਦੀ ਲਈ ਤਿਆਰੇ

੯ ਫੱਗਣ ਵਾਲੇ ਦਿਨ ਭਾਈ ਮੂਲ ਸਿੰਘ ਨੇ ਆ ਕੇ ਆਖਿਆ ਕਿ ਸ਼ਹੀਦੀ ਪ੍ਰਵਾਨੇ ਆ ਗਏ ਹਨ, ਤਾਂ ਆਪ ਉਸ ਵੇਲੇ ਕੰਧ ਬਣਵਾ ਰਹੇ ਸਨ। ਆਖਦੇ ਹਨ ਕਿ ਪਿਤਾ ਪਾਸੋਂ ਆਗਿਆ ਲੈ ਆਈਏ। ਅੱਗੋਂ ਪਿਤਾ ਨੇ ਆਗਿਆ ਨ ਦਿੱਤੀ, ਤਾਂ ਭਾਈ ਮੂਲ ਸਿੰਘ ਬੋਲ਼ੇ ਨੇ ਆਖਿਆ ਕਿ ਭਾਈ ਸਾਹਿਬ " ਸਿਰ ਗੁਰੂ ਦਾ ਹੈ ਕਿ ਬਾਪੂ ਦਾ" ? ਤਾਂ ਆਖਦੇ ਹਨ - ਸਿਰ ਗੁਰੂ ਦਾ ਹੈ, ਚਲੋ ਚੱਲਦੇ ਹਾਂ। ਦੂਜੀ ਵੇਰ ਫੇਰ ਪਿਤਾ ਪਾਸ ਗਏ ਤੇ ਆਖਿਆ ਕਿ ਬਾਪੂ ਜੀ ਇਹ ਸਿਰ ਜਦ ਗੁਰੂ ਦਾ ਹੈ, ਤਾਂ ਫੇਰ ਤੁਸੀਂ ਕਿਉਂ ਰੋਕਦੇ ਹੋ ? ਤਾਂ ਉਨ੍ਹਾਂ ਉੱਤਰ ਦਿੱਤਾ ਕਿ ਸ਼ਹੀਦੀ ਬੜੀ ਔਖੀ ਹੈ। ਜੇ ਹੁਣ ਚਾਂਈਂ ਚਾਂਈਂ ਤਿਆਰ ਹੋ ਪਏ ਜੇ ਤਾਂ ਉਥੇ ਜਾ ਕੇ ਪਿੱਠ ਨ ਵਖਾਉਣੀ! ਮਤਾਂ ਇਥੋਂ ਫੁੱਲੇ ਫੁੱਲੇ ਜਾਓ ਤੇ ਉਥੇ ਕੋਈ ਖਤਰਾ ਭਾਸੇ ਤੇ ਮੁੜ ਘਰ ਨੂੰ ਭੱਜਣ ਦੀ ਕਰੋ! ਸਾਡੇ ਟੱਬਰ ਵਿਚ ਅੱਜ ਤਕ ਕੋਈ ਪਿੱਠ ਵਿਖਾਉਣ ਵਾਲਾ ਨਹੀਂ ਜੰਮਿਆ ਹੈ। ਇਨ੍ਹਾਂ ਆਖਿਆ ਕਿ ਸਤ ਬਚਨ ਜੀ।

ਪਿੰਡ ਵਿਚ ਢੰਡੋਰਾ ਫੇਰ ਦਿੱਤਾ ਅਤੇ ਗਲੀਆਂ ਵਿਚ ਉੱਚੀ ਉੱਚੀ ਆਖਦੇ ਫਿਰਨ ਕਿ ਆਓ ! ਜਿਨ੍ਹਾਂ ਸ਼ਹੀਦ ਹੋਣ ਲਈ ਜਾਣਾ ਹੈ ਆ ਜਾਣ। ਫੇਰ ਇਹ ਦੁਰਲੱਭ ਸਮਾਂ ਨਹੀਂ ਲੱਭਣਾ ਹੈ।

ਅੱਜ ਗੁਰੂ ਦੇ ਸ਼ੇਰ ਮੈਦਾਨ ਵਿਚ ਨਿਕਲਣਗੇ, ਮੁੜ ਮੁੜ ਇਹ ਚੰਗੇ ਵੇਲੇ ਗੁਰੂ ਦੇ ਸਿੰਘਾਂ ਨੂੰ ਹੱਥ ਨਹੀਂ ਆਉਣੇ ਹਨ , ਕਿਉਂਕਿ ਸ਼ਹਾਦਤ ਦਾ ਸਮਾਂ ਭੀ ਨਸੀਬਾਂ ਨਾਲ ਹੀ ਮਿਲਦਾ ਹੈ। ਲੋਕਾਂ ਆਖਿਆ ਕਿ ਤੁਹਾਡਾ ਬਾਲ-ਬੱਚਾ ਅਜੇ ਅੰਞਾਣਾ ਹੈ, ਕੌਣ ਪ੍ਰਵਰਿਸ਼ ਕਰੇਗਾ ? ਉੱਤਰ ਦਿੱਤਾ ਕਿ ਪ੍ਰਮਾਤਮਾਂ ਆਪੇ ਇਨ੍ਹਾਂ ਦੀ ਪ੍ਰਿਤਪਾਲਾ ਕਰੇਗਾ। ਏਨੀਆਂ ਗੱਲਾਂ-ਬਾਤਾਂ ਕਰਦੇ ਗੁਰਦੁਆਰੇ ਆ ਗਏ। ਭਾਈ ਵਰਿਆਮ ਸਿੰਘ ਨੇ ਅਰਦਾਸਾ ਸੋਧਿਆ ਕਿ ਅਸੀਂ ਮਹਾਰਾਜ ਸ਼ੇਰ ਬਣ ਕੇ ਛਾਤੀਆਂ ਡਾਹ ਕੇ ਸ਼ਹੀਦ ਹੋਈਏ , ਗਿੱਦੜਾਂ ਵਾਂਗ ਪਿਛਾਂਹ ਭੱਜ ਕੇ ਕੰਡ ਨ ਵਿਖਾਈਏ । ਸਾਨੂੰ ਹੌਂਸਲਾ ਬਖਸ਼ਣਾ ਤੇ ਆਪਣੇ ਦਰੋਂ-ਘਰੋਂ ਤਾਕਤ ਪ੍ਰਦਾਨ ਕਰਨੀ! ਇਥੋਂ ਚੱਲ ਕੇ ਰਾਤ ਦੇ ਸਾਢੇ ਕੁ ਦਸ ਵਜੇ ਨਾਲ ਕੋਟਲੇ ਕਾਲਵਾਂ ਦੇ ਜਥੇ ਨੂੰ ਜਾ ਮਿਲੇ ਅਤੇ ਜਥੇਦਾਰ ਦੇ ਹੁਕਮ ਅਨੁਸਾਰ ਸ਼ਾਂਤਮਈ ਰਹਿੰਦਿਆਂ ਹੋਇਆਂ ਜ਼ਾਲਮਾਂ ਦੀਆਂ ਗੋਲੀਆਂ ਆਪਣੇ ਸੀਨੇ ਵਿਚ ਠੰਡੀਆਂ ਕਰ ਕੇ ਸ਼ਹਾਦਤ ਦਾ

ਪਿਆਲਾ ਗਟਾ-ਗਟ ਪੀ ਗਏ[੧]।

# ਭਾਈ ਸੋਹਣ ਸਿੰਘ ਜੀ

ਆਪ ਦਾ ਜਨਮ ਸੰ: ੧੯੪੮ ਬਿ: ਨੂੰ ਕੌਲੋ ਘੱਕਾ ਜ਼ਿਲ੍ਹਾ ਗੁਜਰਾਂਵਾਲਾ ਵਿਚ ਮਾਤਾ ਜੀਵਨ ਕੌਰ ਦੀ ਕੁਖੋਂ ਭਾਈ ਕੇਸਰ ਸਿੰਘ ਦੇ ਘਰ ਹੋਇਆ। ਆਪ ਅਨਪੜ੍ਹ ਸਨ, ਪਰ ਗੁਰਬਾਣੀ ਚੰਗੀ ਯਾਦ ਸੀ ਤੇ ਸ਼ਬਦ ਕੀਰਤਨ ਨਾਲ ਭੀ ਬੜਾ ਪਿਆਰ ਸੀ।

ਆਪ ਦੀ ਸ਼ਾਦੀ ੨੪ ਹਾੜ ਸੰ: ੧੯੭੩ ਬਿ: ਨੂੰ ਬੀਬੀ ਨਿਹਾਲ ਕੌਰ ਨਾਲ ਗਲੋਟੀਆਂ ਵੱਡੀਆਂ, ਜ਼ਿਲ੍ਹਾ ਸਿਆਲਕੋਟ ਵਿਚ ਹੋਈ। ਉਸ ਦੀ ਕੁੱਖੋਂ ਇਕ ਕਾਕੀ ਦਾ ਜਨਮ ਹੋਇਆ ਅਤੇ ਸੂਤਕ ਵਿਚ ਹੀ ਦੋਵੇਂ ਮਾਵਾਂ-ਧੀਆਂ ਅਕਾਲ ਵਸ ਹੋ ਗਈਆਂ। ਆਪ ਸੰ: ੧੯੧੪ ਈ. ਨੂੰ ਪਲਟਨ ਵਿਚ ਭਰਤੀ ਹੋਏ ਸਨ , ਪਰ ਥੋੜ੍ਹਾ ਚਿਰ ਹੀ ਨੌਕਰੀ ਕਰ ਕੇ ਨਾਮ ਕਟਾ ਆਏ। ਆਪ ਦਾ ਕੱਦ ਸਾਢੇ ਪੰਜ ਫੁੱਟ ਸੀ। ਬੜੇ ਦਰਸ਼ਨੀ ਅਤੇ ਦਲੇਰ ਜਵਾਨ ਸਨ। ਹਮੇਸ਼ਾਂ ਹੀ ਗ਼ਰੀਬਾਂ ਦੀ ਪ੍ਰਿਤਪਾਲਾ ਕਰਨੀ ਅਤੇ ਧਰਮ ਦੇ ਦੋਖੀਆਂ ਨਾਲ ਮੋਰਚਾ ਲਾਈ ਰੱਖਣਾ।

ਆਪ ਨੇ ੨੪ ਹਾੜ ਸੰ: ੧੯੭੭ ਬਿ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅੰਮ੍ਰਿਤ ਛਕਿਆ। ੨੮ ਮਾਘ ਸੰ: ੧੯੭੭ ਬਿ: ਨੂੰ ਆਪ ਭਾਈ ਵਰਿਆਮ ਸਿੰਘ ਨਾਲ ਗੁਰਦੁਆਰਾ ਖਰੇ ਸੌਦੇ ਦੀਵਾਨ 'ਤੇ ਗਏ ਅਤੇ ਉਥੇ ਸ੍ਰੀ ਨਨਕਾਣਾ ਸਾਹਿਬ ਦੇ ਮਹੰਤਾਂ ਦੀਆਂ ਦਿਲ ਹਿਲਾ ਦੇਣ ਵਾਲੀਆਂ ਬੇ-ਅਦਬੀਆਂ ਤੇ ਕੁਰੀਤੀਆਂ ਦੇ ਹਾਲ ਸੁਣੇ। ਮਨ ਤੇ ਚੋਟ ਲੱਗੀ ਤੇ ਉਥੇ ਹੀ ਧਰਮ ਦੇ ਜੋਸ਼ ਵਿਚ ਆ ਕੇ ਸ਼ਹੀਦੀ ਲਈ ਨਾਮ ਲਿਖਵਾ ਦਿੱਤਾ। ਜਦ ਨੌਂ ਫੱਗਣ ਨੂੰ ਸ਼ਹੀਦੀ ਪ੍ਰਵਾਨੇ ਆ ਗਏ ਤਾਂ ਸ਼ਹੀਦੀ ਰੰਗਣ ਵਿਚ ਮਸਤ ਹੋਏ ਨਗਰ ਵਿਚ ਵਾਹੋ-ਦਾਹੀ ਭੱਜੇ ਫਿਰਨ। ਇਕ ਸਿੰਘ ਨੇ ਆਖਿਆ ਕਿ ਭਾਈ ਜੀ ਅੱਜ ਤੁਹਾਡੇ ਨੇਤਰ ਹੋਰ ਹੀ ਤਰ੍ਹਾਂ ਦੇ ਦਿਖਾਈ ਦਿੰਦੇ ਹਨ ; ਕੀ ਗੱਲ ਹੈ ? ਤਾਂ ਅੱਗੋਂ ਉੱਤਰ ਦਿੱਤਾ ਕਿ ਸਾਡਾ ਸ਼ਹੀਦੀ ਸਮਾਂ ਨੇੜੇ ਆ ਗਿਆ ਹੈ। ਆਓ ! ਹੋਰ ਭੀ ਜਿਸ ਨੇ ਸਤਿਗੁਰਾਂ ਦੇ ਚਰਨਾਂ ਵਿਚ ਸੀਸ ਭੇਟ ਕਰਨ ਲਈ ਚੱਲਣਾ ਹੈ! ਤਿੰਨ ਸਰੀਰ ਹੋਰ ਭੀ ਤਿਆਰ ਹਨ। ਆਪ ਨੇ ਆਪਣੇ ਸਾਥੀਆਂ ਨਾਲ ਸ਼ਾਂਤਮਈ ਰਹਿੰਦੇ ਹੋਇਆ ਜ਼ਾਲਮ ਮਹੰਤ ਵੱਲੋਂ ਕਿਰਾਏ 'ਤੇ ਸੱਦੇ ਕਾਤਲਾਂ ਦੇ ਛਵ੍ਹੀਆਂ, ਕੁਹਾੜੀਆਂ, ਬੰਦੂਕਾਂ ਅਤੇ ਪਸਤੌਲਾਂ ਦੇ ਵਾਰ ਆਪਣੀ ਛਾਤੀ

*੧ ਕਮੇਟੀ ਨੇ ਆਪ ਦੀ ਸੁਪਤਨੀ ਬੀਬੀ ਭਾਗਣ ਤੇ ਬੱਚਿਆਂ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੧੮-੫-੨੧ ਤੋਂ ੩-੩-੩੮ ਤਕ ੩੧੧੦) ਰੁਪਏ ਬਣਦਾ ਹੈ ਅਤੇ ਇਸ ਤੋਂ ਵੱਖਰਾ ੩੪੭) ਰੁਪਏ ਕਰਜ਼ਾ ਭੀ ਉਤਾਰਿਆ ਗਿਆ ਸੀ।*

'ਤੇ ਸਹਾਰੇ ਅਤੇ ਦਰਸ਼ਨੀ ਡਿਉੜੀ ਦੇ ਅੰਦਰ ਆਪਣੀ ਅਮੋਲਕ ਕੁਰਬਾਨੀ ਨਾਲ ਗੁਰਦੁਆਰਾ ਦੁਸ਼ਟ ਮਹੰਤਾਂ ਦੇ ਕਬਜ਼ੇ ਵਿੱਚੋਂ ਆਜ਼ਾਦ ਕਰਵਾ ਗਏ।

# ਭਾਈ ਵਰਿਆਮ ਸਿੰਘ ਜੀ

ਆਪ ਦਾ ਜਨਮ ੧੫ ਚੇਤਰ ਸੋਮਵਾਰ ਸੰ: ੧੯੪੧ ਬਿ: ਨੂੰ ਮਾਤਾ ਨੰਦ ਕੌਰ ਦੀ ਕੁੱਖੋਂ ਭਾਈ ਬਲਾਕਾ ਸਿੰਘ ਦੇ ਘਰ ਮੜ੍ਹਯਾਲਾ ਚੱਠਿਆਂ ਵਿਚ ਹੋਇਆ। ਆਪ ਅਨਪੜ੍ਹ ਸਨ। ਸੁਭੌ ਬੜਾ ਖੁਲਾਸਾ ਜਿਹਾ ਸੀ। ਧਰਮ ਵੱਲ ਬਹੁਤੀ ਰੁਚੀ ਰੱਖਣੀ। ਹਰ ਸਾਲ ਸਾਲਾਨਾ ਦੀਵਾਨ ਕਰਨਾ ਤੇ ਬਹੁਤਾ ਖ਼ਰਚ-ਪਰਚ ਆਪਣੇ ਪੱਲਿਓਂ ਹੀ ਕਰਦੇ ਸਨ। ਵਾਹੀ ਦੀ ਦਸਾਂ ਨੰਹੁਆਂ ਦੀ ਕਿਰਤ ਕਰ ਕੇ ਸਾਧ ਸੰਗਤ ਨੂੰ ਛਕਾ ਕੇ ਪ੍ਰਸੰਨ ਹੋਣਾ।

ਫੱਗਣ ਸੰ: ੧੯੫੯ ਬਿ: ਨੂੰ ਗਰਮੂਲੇ ਜਾ ਕੇ ਭਾਈ ਮੂਲ ਸਿੰਘ ਦੀ ਜਥੇਦਾਰੀ ਥਲੇ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ।

੪ ਅੱਸੂ ਸੰ: ੧੯੬੩ ਬਿ: ਵਿਚ ਸ਼ੇਰੋ ਕੀ ਵਲਗਨ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਭਾਈ ਕਾਕਾ ਸਿੰਘ ਦੀ ਸਪੁੱਤਰੀ ਬੀਬੀ ਕੇਸਰ ਕੌਰ ਨਾਲ ਅਨੰਦ ਕਾਰਜ ਹੋ ਗਿਆ। ਆਪ ਦੇ ਘਰ (੧) ਭਾਈ ਹਰਨਾਮ ਸਿੰਘ, (੨) ਭਾਈ ਹਰਬੰਸ ਸਿੰਘ, (੩) ਭਾਈ ਆਸਾ ਸਿੰਘ, (੪) ਬੀਬੀ ਮਾਨ ਕੌਰ ਅਤੇ (੫) ਬੀਬੀ ਆਸ ਕੌਰ ਦਾ ਜਨਮ ਹੋਇਆ।

ਆਪ ਦਾ ਸੁਭੌ ਬੜਾ ਨੇਕ ਤੇ ਦਿਲ ਸਖੀ ਸੀ। ਬਹੁਤੀ ਮਾਇਆ ਧਾਰਮਿਕ ਕੰਮਾਂ ਵਿਚ ਖ਼ਰਚ ਕਰਨੀ। ਧਾਰੋਵਾਲੀ ਦੀਵਾਨ 'ਤੇ ਪ੍ਰਚਾਰ ਸੁਣਿਆ ਤੇ ਕੁਰਬਾਨੀ ਦੀ ਰੰਗਣ ਚੜ੍ਹ ਗਈ। ਉਥੋਂ ਹੀ ਆਪ ਬਾਬੇ ਦੀ ਬੇਰ ਦੇ ਮੋਰਚੇ 'ਤੇ ਸਿੰਘਾਂ ਨਾਲ ਚਲੇ ਗਏ। ੯ ਫੱਗਣ ਵਾਲੇ ਦਿਨ ਆਪ ਨੇ ਪਿੰਡ ਵਿਚ ਇਹ ਹੋਕਾ ਦੇ ਦਿੱਤਾ ਕਿ ਆਓ ! ਜਿਨ ਸੱਚੀ ਸ਼ਹੀਦੀ ਲੈਣੀ ਹੈ, ਸਾਡੇ ਨਾਲ ਆ ਰਲੇ। ਇਥੇ ਕੁੱਤਿਆਂ ਬਿੱਲਿਆਂ ਦੀ ਮੌਤੇ ਮਰਨ ਦਾ ਕੀ ਫਾਇਦਾ ਹੈ ? ਆਪ ਆਪਣੇ ਸਾਥੀਆਂ ਨਾਲ ਜਨਮ ਅਸਥਾਨ ਦੇ ਅੰਦਰ ਛਵ੍ਹੀਆਂ ਨਾਲ ਕੀਮਾਂ-ਕੀਮਾਂ ਕਰ ਕੇ ਸ਼ਹੀਦ ਕੀਤੇ ਗਏ[1]।

---

*੧ ਕਮੇਟੀ ਨੇ ਆਪ ਦੀ ਸਪਤਨੀ ਬੀਬੀ ਕੇਸਰ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੧੮-੫-੨੧ ਤੋਂ ੩੧-੧੨-੨੬ ਤੱਕ ੭੩੦) ਰੁਪਏ ਬਣਦਾ ਹੈ।*

# ਭਾਈ ਹੀਰਾ ਸਿੰਘ ਜੀ

ਆਪ ਦਾ ਜਨਮ ਸੰ: ੧੯੩੭ ਬਿ: ਵਿਚ ਟੌਗਾਂ ਵਾਲੀ ਜ਼ਿਲ੍ਹਾ ਗੁਜਰਾਂਵਾਲੇ ਵਿਚ ਮਾਤਾ ਭਾਗਣ ਦੀ ਕੁੱਖੋਂ ਭਾਈ ਬੂਟਾ ਸਿੰਘ ਦੇ ਘਰ ਹੋਇਆ।

ਆਪ ਦਾ ਭਨਵੱਈਆ ਗੁਜ਼ਰ ਗਿਆ ਤਾਂ ਚਾਰੇ ਭਰਾ ੧. ਭਾਈ ਹੀਰਾ ਸਿੰਘ, ੨. ਭਾਈ ਸ਼ਰਮ ਸਿੰਘ, ੩. ਭਾਈ ਖ਼ੁਸ਼ਹਾਲ ਸਿੰਘ, ੪. ਭਾਈ ਸੁੰਦਰ ਸਿੰਘ। ਆਪਣੀ ਭੈਣ ਬੀਬੀ ਲਛਮਣ ਕੌਰ ਦੀ ਮਦਦ ਲਈ ਉਸ ਦੇ ਪਾਸ ਆ ਗਏ ਅਤੇ ਭਣੇਵਿਆਂ ਨੂੰ ਪਾਲਦੇ ਹੇ। ਆਪ ਬੜੇ ਸਚਿਆਰ ਅਤੇ ਦਲੇਰ ਸਿੰਘ ਸਨ। ਇਥੇ ਚੰਗੇ ਸੂਰਮਿਆਂ ਮਰਦਾਂ ਵਾਂਗ ਦਿਨ ਕਟਦੇ ਸਨ। ਕਦੇ ਬਰਾਦਰੀ ਵਿਚੋਂ ਕਿਸੇ ਗੱਲੇ ਪਿਛਾਂਹ ਨਹੀਂ ਹਟਦੇ ਸਨ। ਜੇ ਇਕ ਵੇਲੇ ਗਰੀਬ ਨੇ ਭੀ ਮੱਦਦ ਲਈ ਵੰਗਾਰਨਾ ਤਾਂ ਸਿਰ ਦੇਣ ਤਕ ਜਾਣਾ। ਕਿਸੇ ਗੱਲੋਂ ਉਕਾ ਹੀ ਖ਼ੌਫ਼ ਨ ਖਾਣਾ ਤੇ ਮਦਦ ਬਿਨਾਂ ਲਾਲਚ ਦੇ ਕਰਨੀ। ਦਿਲ ਵਿਚ ਕਦੀ ਕਿਸੇ ਗੱਲ ਦੀ ਤਮ੍ਹਾਂ ਨਹੀਂ ਰੱਖਦੇ ਸਨ। ਆਪ ਅਨਪੜ੍ਹ ਅਤੇ ਕੁਆਰੇ ਹੀ ਸਨ। ਭਾਈ ਵਰਿਆਮ ਸਿੰਘ ਨਾਲ ਖਰੇ ਸੌਦੇ ਕਬਜ਼ੇ ਸਮੇਂ ਗਏ ਸਨ। ਧਾਰੋਵਾਲੀ ਦੀਵਾਨ 'ਤੇ ਗਏ ਤੇ ਉਥੇ ਹੀ ਮਨ ਪ੍ਰੇਰਿਆ ਗਿਆ। ਲੋਕਾਂ ਮਹੰਤ ਦੀਆਂ ਤਿਆਰੀਆਂ ਦੀਆਂ ਗੱਲਾਂ-ਬਾਤਾਂ ਦੱਸਣੀਆਂ, ਤਾਂ ਆਖਣਾ ਕਿ ਜਾਨਾਂ ਤਲੀ ਉਤੇ ਰੱਖ ਕੇ ਚੱਲਾਂਗੇ। ਗੁਰੂ ਕਾ ਸਿੰਘ ਕੀ ਤੇ ਉਸ ਦੀ ਖੱਲੜੀ ਵਿਚ ਖ਼ੌਫ਼ ਕੀ ਆਖ? ਤੁਰਨ ਸਮੇਂ ਲਲਕਾਰਾ ਮਾਰਿਆ ਕਿ ਆਓ ਪਿਆਰਿਓ, ਅੱਜ ਉਹੋ ਵੇਲਾ ਆਇਆ ਹੈ। ਜਦੋਂ ਗੁਰੂ ਦਸਮੇਸ਼ ਜੀ ਨੇ ਅੰਮ੍ਰਿਤ ਛਕਾਇਆ ਸੀ, ਤਾਂ ਡਰਾਕਲ ਭੱਜ ਗਏ ਸਨ ਪਰ ਪਿੱਛੋਂ ਪਛਤਾਉਂਦੇ ਸਨ। ਅੱਜ ਭੀ ਇਹ ਅਮੋਲਕ ਸਮਾਂ ਹੱਥੋਂ ਨ ਗਵਾਓ। ਆਪ ਆਪਣੇ ਸਾਥੀਆਂ ਨਾਲ ਸਨਮੁਖ ਹੋ ਕੇ ਗੋਲੀਆਂ ਨਾਲ ਵਿੰਨ੍ਹੇ ਗਏ[1] ਅਤੇ ਜਨਮ ਅਸਥਾਨ ਦੀ ਨਿਰਾਦਰੀ ਨੂੰ ਦੂਰ ਕਰ ਗਏ।

***

*੧ ਕਮੇਟੀ ਨੇ ੨੦) ਰੁਪਏ ਕਰਜ਼ਾ ਉਤਾਰਿਆ ਅਤੇ ਮਾਤਾ ਭਾਗਣ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੭-੩-੨੨ ਤੋਂ ੩੧-੧੨-੨੬ ਤਕ ੭੨੧) ਰੁਪਏ ਬਣਦਾ ਹੈ।*

# ਧੰਨੂਆਣਾ ਚੱਕ ਨੰ: ੯੧
# ਜ਼ਿਲ੍ਹਾ ਲਾਇਲਪੁਰ ਦੇ ਸ਼ਹੀਦ

## ਭਾਈ ਸੁੰਦਰ ਸਿੰਘ ਜੀ ਜਥੇਦਾਰ

ਧਾਰੋਵਾਲੀ ਦੀਵਾਨ ਲੱਗਾ ਤਾਂ ਇਸ ਨਗਰ ਦੇ ਪੰਜਾਹ ਕੁ ਬੰਦੇ ਉਥੇ ਗਏ। ਗੁਰਦੁਆਰਾ ਸੁਧਾਰ ਲਹਿਰ ਉੱਤੇ ਪੁਰ-ਅਸਰ ਵਿਖਿਆਨ ਹੋਏ ਇਸ ਪਿੰਡ ਦੇ ਸਿੰਘਾਂ ਦੇ ਦਿਲਾਂ ਉੱਤੇ ਡੂੰਘਾ ਅਸਰ ਹੋਇਆ ! ਇਸ ਦੇ ਪਿੱਛੋਂ ਸਾਕੇ ਤੋਂ ਕੋਈ ਮਹੀਨਾ ਕੁ ਪਹਿਲਾਂ ਭਾਈ ਲਛਮਣ ਸਿੰਘ ਅਤੇ ਭਾਈ ਈਸ਼ਰ ਸਿੰਘ ਜੀ ਧਾਰੋਵਾਲੀ ਆਪਣੇ ਸੰਬਧੀਆਂ, ਭਾਈ ਗੰਗਾ ਸਿੰਘ ਹੁਰਾਂ ਦੇ ਘਰ ਆਏ। ਸਾਰੇ ਪਿੰਡ ਦਿਆਂ ਲੋਕਾਂ ਨੂੰ ਇੱਕਠਾ ਕਰ ਕੇ ਦੀਵਾਨ ਲਾਇਆ ਅਤੇ ਸ੍ਰੀ ਨਨਕਾਣਾ ਸਾਹਿਬ ਦੇ ਮੋਰਚੇ ਲਈ ਸਿੰਘਾਂ ਦੀ ਭਰਤੀ ਲਈ ਅਪੀਲ ਕੀਤੀ। ਸਿੰਘਾਂ ਦੇ ਦਿਲਾਂ ਵਿਚ ਧਾਰੋਵਾਲੀ ਦੀਵਾਨ ਤੋਂ ਹੀ ਬੜਾ ਚੱਾ ਪੈਦਾ ਹੋ ਰਿਹਾ ਸੀ। ਇਸ ਸਕੀਮ ਨੂੰ ਸੁਣ ਕੇ ਤੀਹ ਸਿੰਘਾਂ ਨੇ ਨਾਮ ਲਿਖਾਏ। ਇਨ੍ਹਾਂ ਦੋਹਾਂ ਸੱਜਣਾਂ ਨੇ ਨਾਮ ਲਿਖਾਉਣ ਵਾਲਿਆਂ ਨੂੰ ਭਲੀ ਪ੍ਰਕਾਰ ਦ੍ਰਿੜ੍ਹ ਕਰਵਾ ਦਿੱਤਾ ਕਿ ਉਥੇ ਜ਼ਰੂਰ ਸਿਰ ਲੱਗ ਜਾਣੇ ਹਨ। ਤੁਸੀਂ ਸਾਡੇ ਲਿਹਾਜ਼ ਯਾ ਮੂੰਹ-ਮੁਲਾਹਜੇ ਵਿਚ ਆ ਕੇ ਕੋਈ ਨਾਮ ਨ ਲਿਖਾਓ ! ਭਾਈ ਸੁੰਦਰ ਸਿੰਘ ਹੁਰਾਂ ਨੂੰ ਜਥੇਦਾਰ ਚੁਣ ਦਿੱਤਾ ਗਿਆ। ਉਨ੍ਹਾਂ ਨੇ ਹੋਰ ਸਿੰਘਾਂ ਦੇ ਅੰਗੂਠੇ ਲਵਾਉਣ ਲੱਗਿਆਂ ਭੀ ਇਹ ਗੱਲ ਫੇਰ ਠਕੋਰ ਕੇ ਆਖ ਦਿੱਤੀ ਕਿ ਭਾਈ ਪਿਆਰਿਓ ! ਤੁਸੀਂ ਕਿਸੇ ਦੇ ਛੱਪੇ ਵਿਚ ਆ ਕੇ ਅੰਗੂਠਾ ਨਾ ਲਾਉਣਾ, ਉਥੇ ਤਾਂ ਜਾਨਾਂ ਤਲੀ ਉੱਤੇ ਰਖ ਕੇ ਜਾਣਾ ਪੈਣਾ ਜੇ ! ਖੈਰ ਲੋਕਾਂ ਵਿਚ ਬੜਾ ਜੋਸ਼ ਸੀ। ਜਥੇ ਵਿਚ ਜਾਣ ਵਾਲਿਆਂ ਸਾਰਿਆਂ ਨੇ ਅੰਗੂਠੇ ਲਾ ਦਿੱਤੇ। ੯ ਫੱਗਣ ਨੂੰ ਦੋ ਵਜੇ ਭਾਈ ਈਸ਼ਰ ਸਿੰਘ ਧਾਰੋਵਾਲੀ ਘੋੜੀ 'ਤੇ ਆਏ ਤੇ ਜਥੇਦਾਰ ਨੂੰ ਹੁਕਮ ਦਿੱਤਾ ਕਿ ਸਭ ਜਥਾ ਤਿਆਰ ਕਰ ਲਓ, ਮੈਂ ਬੰਡਾਲੀਆਂ ਨੂੰ ਭੱਜ ਕੇ ਲੈ ਆਵਾਂ ਤੇ ਤੁਸੀਂ ਮੈਨੂੰ ਖਾਓ-ਪੀਓ ਤਕ ਉਡੀਕਣਾ, ਭਲਾ ਜੇ ਕਿਸੇ ਕਾਰਨ ਮੈਂ ਪੱਛੜ ਜਾਵਾਂ ਤਾਂ ਤੁਸੀਂ ਮੋਲਨ ਵਾਲੇ ਬੰਗਲੇ ਨੂੰ ਚਾਲੇ ਪਾ ਦੇਣੇ ਉਥੇ ਭਾਈ

ਲਛਮਣ ਸਿੰਘ ਹੁਰਾਂ ਦਾ ਜਥਾ ਮਿਲੇਗਾ ਤੇ ਮੇਰਾ ਭੀ ਦੂਜੇ ਸਿੰਘਾਂ ਸਮੇਤ ਉਥੇ ਹੀ ਟਾਕਰਾ ਹੋ ਜਾਵੇਗਾ।

ਉਡੀਕਦਿਆਂ-ਕਰਦਿਆਂ ਰਾਤ ਦੇ ਸਾਢੇ ਨੌਂ ਵੱਜ ਗਏ। ਕਈਆਂ ਸਿੰਘਾਂ ਦਾ ਘਰੋਗੀ ਕੰਮਾਂ ਦੇ ਕਾਰਨ ਜਾਣ ਦਾ ਢੋਅ ਨ ਬਣਿਆ। ਮਸਾਂ ਤੇਰ੍ਹਾਂ ਸਿੰਘ ਤਿਆਰ ਹੋਏ। ਭਾਈ ਬੰਤਾ ਸਿੰਘ ਪਿੰਡ ਧਿਹਾੜੇ, ਭਾਈ ਬਿਚਿੰਤ ਸਿੰਘ ਅਤੇ ਭਾਈ ਘੱਨਈਆ ਸਿੰਘ ਚੱਕ ਨੰ: ੨੫੮ ਫਰਾਲਾ, ਉਸ ਦਿਨ ਇਥੇ ਪ੍ਰਾਹੁਣੇ ਆਏ ਹੋਏ ਸਨ। ਇਹ ਭੀ ਨਾਲ ਹੀ ਤਿਆਰ ਹੋ ਪਏ। ਕੁਲ ੧੫ ਸਿੰਘਾਂ ਦਾ ਜਥਾ ਕਾਲੀਆਂ ਦਸਤਾਰਾਂ ਸਜਾ ਕੇ ਤਿਆਰ ਹੋ ਪਿਆ। ਗੁਰਦੁਆਰੇ ਜਾ ਕੇ ਅਰਦਾਸਾ ਸੋਧਿਆ ਤੇ ਸ਼ਬਦ ਪੜ੍ਹਦੇ ਤੁਰ ਪਏ। ਪਿੰਡ ਦੀ ਜੂਹ ਤਕ ਸਿੰਘ ਵਿਦਾ ਕਰਨ ਗਏ। ਨਕੋਦਰ ਰਾਈਆਂ, ਮੀਰ ਪੁਰ ਰਾਈਆਂ ਤੇ ਬੁਰਾਲਾ ਜਾਂਗਲੀਆਂ ਥਾਣੀਂ ਹੋ ਕੇ ਵਾਸ਼ ਲਾਈਨੇ ਪੈ ਕੇ ਭੋਲੇ ਚੱਕ ਨੂੰ ਗਏ। ਰਾਹ ਵਿਚ ਹਰ ਪਿੰਡ ਦੇ ਨੇੜੇ ਪੁੱਜ ਕੇ ਜੈਕਾਰੇ ਛੱਡਦੇ ਗਏ। ਜਥਾ ਇਕ ਵਜੇ ਦਸ ਕੋਹ ਪੰਧ ਨਿਬੇੜ ਕੇ ਮੋਲਨ ਵਾਲੇ ਬੰਗਲੇ ਪੁੱਜ ਗਿਆ। ਉਥੇ ਭਾਈ ਲਛਮਣ ਸਿੰਘ ਹੋਰਾਂ ਦੇ ਕੁਝ ਆਦਮੀ ਬੈਠੇ ਸਨ। ਉਨ੍ਹਾਂ ਨੇ ਚੁੱਪ ਰਹਿਣ ਦਾ ਇਸ਼ਾਰਾ ਕਰ ਕੇ ਸਭ ਨੂੰ ਰਾਹੋਂ ਲਾਂਭੇ ਕਰ ਕੇ ਵਣਾਂ ਥੱਲੇ ਬਿਠਾ ਲਿਆ ਕਿ ਮਤਾਂ ਮਹੰਤ ਦੇ ਸੂਹੀਆਂ ਨੂੰ ਪਤਾ ਲੱਗ ਜਾਵੇ। ਅੱਧੇ ਕੁ ਘੰਟੇ ਪਿੱਛੋਂ ਭਾਈ ਲਛਮਣ ਸਿੰਘ ਹੋਰਾਂ ਦਾ ਜਥਾ ਭੀ ਆ ਗਿਆ ਅਤੇ ਇਹ ਸਿੰਘ ਭੀ ਉਨ੍ਹਾਂ ਨਾਲ ਸ਼ਾਮਲ ਹੋ ਕੇ ਤੁਰ ਪਏ। ਇਨ੍ਹਾਂ ਪੰਦਰਾਂ ਵਿੱਚੋਂ ਤੇਰ੍ਹਾਂ ਤਾਂ ਅੰਦਰ ਸ਼ਹੀਦ ਹੋ ਗਏ ਅਤੇ ਇਹ ਦੋ ਬਚ ਰਹੇ। ੧. ਭਾਈ ਫ਼ੌਜਾ ਸਿੰਘ ਪੁੱਤਰ ਭਾਈ ਬੂਟਾ ਸਿੰਘ ਅੰਦਰੋਂ ਦਾਅ ਬਚਾ ਕੇ ਕਾਤਲਾਂ ਦੇ ਨਾਲ ਹੀ ਦਰਸ਼ਨੀ ਡਿਉੜੀ ਥਾਣੀਂ ਬਾਹਰ ਆ ਗਏ ਅਤੇ ਭਾਈ ਧੀਰ ਸਿੰਘ ਮਹਿਰਾ ਚੰਦਰ ਕੋਟ ਦੀ ਝਾਲ 'ਤੇ ਝੱਬਰ ਦਾ ਪਤਾ ਲੈਣ ਗਏ ਸਿੰਘਾਂ ਦੇ ਨਾਲ ਹੀ ਭੱਜ ਗਿਆ ਸੀ।

## ਖ਼ਾਨਦਾਨ ਦੇ ਪੁਰਾਣੇ ਹਾਲ

ਆਪ ਦਾ ਜਨਮ ਸੰ. ੧੮੬੯ ਈ. ਵਿਚ ਮਾਤਾ ਇੰਦਰ ਕੌਰ ਦੀ ਕੁੱਖੋਂ ਭਾਈ ਬਿਸ਼ਨ ਸਿੰਘ ਦੇ ਘਰ ਢੁਡਿਆਲ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਦੇ ਵੱਡੇ-ਵਡੇਰੇ ਬੰਡਾਲਾ ਜ਼ਿਲ੍ਹਾ ਅੰਮ੍ਰਿਤਸਰ ਦੇ ਰਹਿਣ ਵਾਲੇ ਸਨ। ਸ: ਬਘੇਲ ਸਿੰਘ[1] ਝੁਬਾਲੀਏ ਨੇ ਗੁਰਦਾਸਪੁਰ ਕਿਲ੍ਹਾ ਬਣਾਇਆ। ਮਾਝੇ ਵਿਚ ਸਿੰਘਾਂ ਦਾ ਬਹੁਤ ਜ਼ੋਰ ਹੋ ਗਿਆ। ਦੁਆਬੇ ਵਿੱਚੋਂ ਭੈੜੀਆਂ ਖ਼ਬਰਾਂ ਆਉਣ ਲੱਗ ਪਈਆਂ ਕਿ ਨੂੰਹਾਂ-ਧੀਆਂ ਦੀ ਬੇਪਤੀ ਹੁੰਦੀ ਹੈ। ਮੁਸਲਮਾਨ ਆਮ ਜਨਤਾ ਦੇ ਘਰਾਂ ਅੱਗੇ ਗਊਆਂ

*੧ ਆਪ ਕਰੋੜਾ ਸਿੰਘੀ ਮਿਸਲ ਦੇ ਮਾਲਕ ਸਨ। ਇਨ੍ਹਾਂ ਨੇ ਸੰ: ੧੮੨੦ ਬਿ: ਵਿਚ ਬਹੁਤ ਸਾਰੇ ਸਿੰਘ ਆਪਣੀ ਜਥੇਦਾਰੀ ਥੱਲੇ ਲੈ ਜਾ ਕੇ ਗੁਰੂ ਮਾਰੀ ਸਰਹੰਦ ਦੀ ਇੱਟ ਨਾਲ ਇੱਟ ਖੜਕਾ*➤

ਬਧ ਕਰਦੇ ਸਨ। ਦੁਆਬੇ ਵਿੱਚੋਂ ਹਿੰਦੂਆਂ ਤੇ ਸਿੱਖਾਂ ਦੀ ਪੰਚਾਇਤ ਸ: ਬਘੇਲ ਸਿੰਘ ਪਾਸ ਆਈ ਕਿ ਚੱਲ ਕੇ ਜ਼ਾਲਮਾਂ ਦੀ ਸੁਧਾਈ ਕਰਨੀ ਹੈ। ਉਸੇ ਹੱਲੇ ਨਾਲ ੧੨ ਸਵਾਰ ਬੰਡਾਲੀਏ ਹੁੰਦਲ ਆ ਗਏ। ਰਿਹਾਣਾ, ਹੁਣਿਆਰਪੁਰ, ਬੁਜਵਾੜਾ, ਸ਼ਾਮ ਚੁਰਾਸੀ ਆਦਿ ਚੁਰਾਸੀ ਪਿੰਡਾਂ ਤੇ ਰੰਘੜ ਰਾਜ ਕਰਦੇ ਸਨ ਅਤੇ ਆਪਣੇ ਆਪ ਨੂੰ 'ਤੇਗ ਕੇ' ਸਦਾਉਂਦੇ ਸਨ ਪਰ ਜਦ ਸਿੰਘਾਂ ਸੂਰਮਿਆਂ ਨੇ ਤੇਗਾਂ ਧੂਹੀਆਂ ਤਾਂ ਇਹ ਤੇਗ ਕੇ ਅਖਵਾਉਣ ਵਾਲੇ ਅੱਗੇ ਲੱਗ ਕੇ ਉਠ ਨੱਸੇ। ਤੇਗ਼ਾਂ ਦੇ ਧਨੀਆਂ ਨੇ ਜਲੰਧਰ, ਭਲਵਨ, ਨੂਰ ਮਹਿਲ, ਬੰਗਾ, ਹਰਯਾਨਾ, ਗੜ੍ਹਦੀ ਵਾਲਾ, ਹੁਸਿਆਰਪੁਰ, ਗੜ੍ਹ ਸ਼ੰਕਰ ਅਤੇ ਰਾਹੋਂ ਸਰ ਕਰ ਕੇ ਲੁਧਿਆਣੇ ਤੇ ਅੰਬਾਲੇ ਦਾ ਇਲਾਕਾ ਜਾ ਫ਼ਤਹ ਕੀਤਾ। ਉਥੋਂ ਦਿੱਲੀ ਭੀ ਫ਼ਤਹ ਕਰ ਲਈ ਅਤੇ ਸ਼ਾਹ ਆਲਮ ਸਾਨੀ ਪਾਸੋਂ ਤਿੰਨ ਲੱਖ ਰੁਪਿਆ ਭੇਟਾ ਲੈ ਕੇ ਆਪਣੇ ਨਾਲ ਚਾਰ ਸੌ ਝੁਬਾਲੀਏ ਸਵਾਰ ਰੱਖ ਕੇ ਬਾਕੀ ਸਭ ਨੂੰ ਪਿੱਛੇ ਮੋੜ ਦਿੱਤਾ। ਇਹ ਵੱਡੀ ਰਕਮ ਤੇ ਸ਼ਹਿਰ ਦਾ ਸਾਰਾ ਚੁੰਗੀ ਦਾ ਮਹਿਸੂਲ ਉਗਰਾਹ ਕੇ ਉਸ ਨਾਲ ਮਸਾਲਾ ਖ਼ਰੀਦਿਆ ਗਿਆ। ਗੁਰਦੁਆਰਿਆਂ ਵਾਲੀਆਂ ਥਾਵਾਂ 'ਤੇ ਬਣ ਚੁੱਕੀਆਂ ਮਸੀਤਾਂ, ਢਾਹ ਕੇ ਮੁੜ ਨਵੇਂ ਸਿਰੇ ਨੌਂ ਗੁਰਦੁਆਰੇ ਬਣਵਾ ਕੇ ਉਨ੍ਹਾਂ ਦੇ ਨਾਮ ਜਾਗੀਰਾਂ ਲਾ ਕੇ ਆਪ ਵਾਪਸ ਮੁੜੇ ਤਾਂ ਜ਼ਿਲ੍ਹਾ ਅੰਬਾਲਾ ਵਿਚ

---

*➤ ਦਿੱਤੀ। ਆਪ ਦੀ ਬੀਰਤਾ, ਉੱਚੇ ਜੀਵਨ ਤੇ ਸਿੱਖੀ ਦੇ ਬਹੁਤ ਵਿਸ਼ਵਾਸੀ ਹੋਣ ਦਾ ਇਹ ਅਸਰ ਸੀ ਕਿ ਵੱਡੇ-ਵੱਡੇ ਘਰਾਣੇ ਆਪ ਦੇ ਜਥੇ ਪਾਸੋਂ ਅੰਮ੍ਰਿਤ ਛਕਣਾ ਸੀ। ਇਸ ਤੋਂ ਬਿਨਾਂ ਅੰਦਰ ਇਕ ਹੋਰ ਭੀ ਬੜੀ ਸੋਹਣੀ ਰੌ ਚੱਲੀ ਹੋਈ ਸੀ ਕਿ ਜਿਸ ਸੱਜਣ ਨੂੰ ਇਹ ਆਪਣੇ ਜਥੇ ਪਾਸੋਂ ਅੰਮ੍ਰਿਤ ਛਕਾਇਆ ਕਰਦੇ ਸਨ, ਸਦਾ ਲਈ ਆਪ ਉਸ ਦੀ ਧਿਰ ਬਣ ਜਾਇਆ ਕਰਦੇ ਸਨ ਤੇ ਹਰ ਔਕੜ ਸਮੇਂ ਪੂਰੇ ਅੰਗ-ਪਾਲ ਹੋਣ ਦਾ ਸਬੂਤ ਦਿਆ ਕਰਦੇ ਸਨ। ਇਤਿਹਾਸ ਵਿਚ ਇਨ੍ਹਾਂ ਗੱਲਾਂ ਦਾ ਬਹੁਤ ਸਬੂਤ ਮਿਲਦਾ ਹੈ। ਨਮੂਨੇ ਲਈ ਨਜੀਰ-ਉਲ-ਦੌਲਾ ਗੰਗਾ ਤੇ ਜਮਨਾ ਦੇ ਵਿਚਕਾਰਲੇ ਹਿੱਸੇ ਤੇ ਕਾਬਜ਼, ਸ: ਬਘੇਲ ਸਿੰਘ ਦੇ ਗਵਾਂਢ ਰਹਿੰਦਾ ਸੀ। ਇਸ ਦੇ ਮਰਨ ਮਗਰੋਂ ਉਸ ਦਾ ਪੁੱਤਰ ਜ਼ਾਬਤਾ ਖਾਂ ਗੱਦੀ 'ਤੇ ਬੈਠਾ। ਇਸ ਨੂੰ ਸ਼ਹਿਨਸ਼ਾਹ ਦਿੱਲੀ ਵੱਲੋਂ ਸਹਾਰਨਪੁਰ ਦੇ ਇਲਾਕੇ ਦੀ ਹਕੂਮਤ ਮਿਲੀ। ਜ਼ਾਬਤਾ ਖਾਂ ਨੇ ਸਿੱਖਾਂ ਦੀ ਓਟ ਲੈਣ ਖਾਤਰ ਸਿੱਖ ਧਰਮ ਧਾਰਨ ਕਰ ਕੇ ਅੰਮ੍ਰਿਤ ਛਕ ਲਿਆ। ਇਸ ਦਾ ਨਾਮ ਧਰਮ ਸਿੰਘ ਰੱਖਿਆ ਗਿਆ। ਵੇਖੋ ੧. ਕਨਿੰਘਮ, ਸਫਾ ੧੨੪, "Cunnigham page 124", ੨. ਫਰੰਟੀਅਰ ਦਾ ਸਫ਼ਰਨਾਮਾ, ਹਿੱਸਾ ਪਹਿਲਾ, ਸਫਾ ੩੨੫. ੩. ਬਰਾਊਨ ਇੰਡੀਆ ਟ੍ਰੈਕਟ ਹਿੱਸਾ ਦੂਜਾ ਸਫਾ ੨੯. "Brown India Tracts Part II Page 29", ੪. ਫਰਾਂਕੇਲਨ ਦਾ ਸ਼ਾਹ ਆਲਮ, ਸਫ਼ਾ ੭੨, ਤੇ ੫. ਸੈਰਉਲ-ਮਤਾਖ਼ਰੀਨ ਜਿਲਦ ਤੀਜੀ, ਸਫ਼ਾ ੧੪੪)।*

*ਸੰ: ੧੮੫੯ ਬਿ: ਵਿਚ ਇਹ ਅਦੁੱਤੀ ਜੋਧਾ ਸ੍ਰੀ ਅੰਮ੍ਰਿਤਸਰ ਵਿਖੇ ਗੁਰਪੁਰੀ ਨੂੰ ਸਿਧਾਰ ਗਿਆ ਤੇ ਚੰਨਣ ਦੀ ਚਿਖਾ ਤਿਆਰ ਕਰ ਕੇ ਆਪ ਦਾ ਸਸਕਾਰ ਕੀਤਾ ਗਿਆ।*

ਆਪਣਾ ਗੜ੍ਹ ਬਣਾ ਕੇ ਸਿੰਘਾਂ ਨੂੰ ਹੁਕਮ ਦਿੱਤਾ ਕਿ ਜਿਥੇ ਕਿਸੇ ਦਾ ਚਿੱਤ ਕਰਦਾ ਹੈ, ਦੇਸ ਮੱਲ ਲਓ। ਇਹ ਤੁਹਾਨੂੰ ਬਹਾਦਰੀ ਦੀਆਂ ਜਾਗੀਰਾਂ ਬਖ਼ਸ਼ੀਆਂ ਜਾਂਦੀਆਂ ਹਨ। ਹੁਣ ਤੁਹਾਡੀ ਵੱ ਵੱਲ ਕੋਈ ਵੇਖਣ ਵਾਲਾ ਨਹੀਂ ਜੰਮਿਆਂ ਹੈ! ਕੁਝ ਸਿੰਘਾਂ ਨੇ ਮੈਨ-ਦੁਆਬ ਵਿਚ ਪਿੰਡ ਆ ਮੱਲੇ । ਬਾਕੀ ਦਿਆਂ ਨੇ ਦੁਆਬਾ ਆ ਮੱਲਿਆ । ਇਨ੍ਹਾਂ ਦੇ ਵੱਡਿਆਂ ਨੇ ਢੁਡਿਆਲ, ਸਾਰੋਬਾਦ, ਮਹੱਦੀ ਪੁਰ, ਜਲ ਭੇ, ਕੋਟਲੀ, ਕੌਜੇ ਭੋਲ, ਸਫੀਪੁਰ, ਦੂਧਪੁਰ ਅਤੇ ਸੇਧਮ ਦਸ ਪਿੰਡ ਜ਼ਿਲ੍ਹਾ ਜਲੰਧਰ ਵਿਚ ਮੱਲ ਕੇ ਜਗੀਰਦਾਰ ਬਣ ਬੈਠੇ। ਇਨ੍ਹਾਂ ਦਸਾਂ ਪਿੰਡਾਂ ਵਿੱਚੋਂ ਸਾਰੋਵਾਦ, ਮਹੱਦੀਪੁਰ, ਕੋਟਲੀ, ਢੁਡਿਆਲ ਅਤੇ ਜਲ ਭੇ ਵਿਚ ਤਾਂ ਇਸ ਵੇਲੇ ਇਹ ਵੱਸਦੇ ਹਨ, ਪਰ ਬਾਕੀ ਦੇ ਪੰਜ ਪਿੰਡ ਅੰਗ੍ਰੇਜ਼ੀ ਅਮਲਦਾਰੀ ਸਮੇਂ ਇਨ੍ਹਾਂ ਪਾਸੋਂ ਖੁੱਸ ਗਏ ਹਨ। ਇਨ੍ਹਾਂ ਦਾ ਖ਼ਾਨਦਾਨ ਪਿਛਲੇ ਬੰਡਾਲੇ ਵਿਚ ਭੀ ਅਜੇ ਸੌ ਵਿਘੇ ਜ਼ਮੀਨ ਦਾ ਮਾਲਕ ਹੈ।

ਬਹੁਤ ਜੋਰ ਹੋ ਗਿਆ ਕਿ ਦੁਆਬੇ ਵਿੱਚੋਂ ਭੈੜੀਆਂ ਖਬਰਾਂ ਆਉਣ ਲੱਗ ਪਈਆਂ ਕਿ ਨੂੰਹਾਂ-ਧੀਆਂ ਦੀ ਬੇਪਤੀ ਹੁੰਦੀ ਹੈ, ਮੁਸਲਮਾਨ ਆਮ ਜਨਤਾ ਦੇ ਘਰਾਂ ਅੱਗੇ ਗਊਆਂ ਬਧ ਕਰਦੇ ਸਨ। ਦੁਆਬੇ ਵਿੱਚੋਂ ਹਿੰਦੂਆਂ ਸਿੱਖਾਂ ਦੀ ਪੰਚਾਇਤ ਸ: ਬਘੇਲ ਸਿੰਘ ਜੀ ਪਾਸ ਆਈ ਕਿ ਸਾਡੀ ਰੱਛਿਆ ਕਰੋ । ਆਪ ਨੇ ਮਾਝੇ ਵਿਚ ਢੰਡੋਰਾ ਫੇਰ ਦਿੱਤਾ ਕਿ ਦੁਆਬੇ ਚੱਲ ਕੇ ਜਾਲਮਾਂ ਦੀ ਸੁਧਾਈ ਕਰ ਨੀ ਹੈ। ਉਸੇ ਸਮੇਂ ਨਾਲ ੧੨ ਸਵਾਰ ਬੰਡਾਲੀਏ ਹੁੰਦਲ ਆ ਗਏ। ਹਰਿਆਣਾ, ਹੁਸ਼ਿਆਰਪੁਰ, ਬੁਜਵਾੜਾ, ਸ਼ਾਮ ਚੁਰਾਸੀ ਆਦਿ ਚੁਰਾਸੀ ਪਿੰਡਾਂ 'ਤੇ ਰੰਘੜ ਰਾਜ ਕਰਦੇ ਰਹੇ ਤੇ ਆਪਣੇ ਆਪ ਨੂੰ 'ਤੇਗ ਕੇ' ਸਦਾਉਂਦੇ ਸਨ । ਪਰ ਜਦ ਸਿੰਘਾਂ ਸੂਰਮਿਆਂ ਨੇ ਤੇਗਾਂ ਧੂਹੀਆਂ ਤਾਂ ਤੇਗ ਕੇ ਅਖਵਾਉਣ ਵਾਲੇ ਅੱਗੇ ਲੱਗ ਕੇ ਉਠ ਨੱਸੇ।ਤੇਗਾਂ ਦੇ ਧਨੀਆਂ ਨੇ ਜਲੰਧਰ ਭਲਵਨ,ਨੂਰ ਮਹਿਲ, ਬਘਾ, ਹਰਯਾਨਾ,ਗੜ੍ਹਦੀ ਵਾਲਾ, ਹੁਸ਼ਿਆਰਪੁਰ, ਗੜ ਸੈਂਕਰ ਅਤੇ ਰਾਹੋਂ ਸਰ ਕਰ ਲੁਧਿਆਣੇ ਤੇ ਅੰਬਾਲੇ ਦਾ ਇਲਾਕਾ ਜਾ ਫਤਹ ਕੀਤਾ। ਉਥੋਂ ਦਿੱਲੀ ਜਾ ਚੜ੍ਹਾਈ ਕੀਤੀ। ਸੰਮਤ ੧੮੭੪ ਬਿਕਰਮੀ ਵਿਚ ਆਪ ਨੇ ਭੀ ਫਤਿਹ ਕਰ ਲਈ ਅਤੇ ਸ਼ਾਹ ਆਲਮ ਸਾਨੀ ਪਾਸੋਂ ਤਿੰਨ ਹਜ਼ਾਰ ਰੁਪਿਆ ਭੇਟਾ ਲੈ ਕੇ ਆਪਣੇ ਨਾਲ ਚਾਰ ਸੌ ਝਬਾਲੀਏ ਸਵਾਰ ਰੱਖ ਲਏ।

ਸੰ.੧੮੯੨ ਈ: ਵਿਚ ਜ਼ਿਲ੍ਹਾ ਜਲੰਧਰ ਦੇ ਡਿਪਟੀ ਕਮਿਸ਼ਨਰ ਨੇ ਆਦਮਪੁਰ ਦੇ ਠਾਣੇ ਸੱਦ ਕੇ ਲੋਕਾਂ ਨੂੰ ਆਬਾਦਗਾਰਾਂ ਵਿਚ ਮੁਰੱਬੇ ਦਿੱਤੇ, ਤਾਂ ਇਹ ਅੱਠਾਂ ਪਿੰਡਾਂ ਵਿੱਚੋਂ ਆ ਕੇ ਹੇਠ ਲਿਖੇ ਅਨੁਸਾਰ ਮੁਰੱਬੇ ਲੈ ਕੇ ਧੰਨੂਆਣਾ ਚੱਕ ਨੰ: ੯੧ ਵਿਚ ਸੰ: ੧੮੯੭ ਈ: ਨੂੰ ਪੱਕੀ ਤਰ੍ਹਾਂ ਆਬਾਦ ਹੋ ਗਏ ਸਨ। ਢੁਡਿਆਲ ੮, ਨਿੱਝਰਾਂ ਦੀ ਪੰਡੋਰੀ ੮, ਉਧੋਸੀ ੮, ਹਰੀਪੁਰ ੮, ਡੀਂਗਰੀਆਂ

੪, ਦਿਅੰਤ ਪੁਰ ੬, ਜਮਸ਼ੇਰ ੪, ਗੜ੍ਹੀ ੧। ਕੁੱਲ ੪੭ ਮੁਰੱਬਿਆਂ ਦਾ ਇਹ ਚੱਕ ਹੈ।

## ਮੁਢਲਾ ਜੀਵਨ

ਆਪ ਦਾ ਰੰਗ ਪੱਕਾ, ਕੱਦ ਲੰਮਾ ਅਤੇ ਸਰੀਰ ਮੋਟਾ-ਤਾਜ਼ਾ ਸੀ। ਨਿੱਕੇ ਹੁੰਦਿਆਂ ਹੀ ਡੰਗਰ ਚਾਰਦਿਆਂ ਗੁਰਦੁਆਰਿਓਂ ਗੁਰਮੁਖੀ ਪੜ੍ਹ ਲਈ। ਦਿਮਾਗ ਚੁਸਤ ਹੋਣ ਕਰਕੇ ਕਾਫ਼ੀ ਗੁਰਬਾਣੀ ਕੰਠ ਕਰ ਲਈ। ਸ਼ਬਦ ਪੜ੍ਹਨ ਤੇ ਗੁਰਦੁਆਰੇ ਜਾਣ ਦਾ ਆਪ ਦਾ ਨਿਤ ਕਰਮ ਸੀ। ਸੰਗਤਾਂ ਨੂੰ ਇਤਿਹਾਸ ਬੜੀ ਖਿੱਚ ਨਾਲ ਸੁਣਾਉਣਾ। ਖ਼ਾਸ ਕਰਕੇ ਬੰਦਾ ਸਿੰਘ ਬਹਾਦਰ ਤੇ ਰਾਜ ਖ਼ਾਲਸਾ ਬੜੀ ਹੇਕ ਨਾਲ ਪੜ੍ਹ ਕੇ ਸੁਣਾਇਆ ਕਰਦੇ ਸਨ। ਦੀਵਾਨਾਂ ਵਿਚ ਬੜੇ ਸ਼ੌਕ ਨਾਲ ਸ਼ਬਦ ਪੜ੍ਹਨੇ ਤੇ ਹੋਰ ਗੁਰਸਿੱਖੀ ਦਾ ਖੋਲ੍ਹ ਕੇ ਉਮਾਹ ਨਾਲ ਪ੍ਰਚਾਰ ਕਰਨਾ। ਵੱਡਿਆਂ ਹੋਕੇ ਚੰਗੀ ਘੁਕਾ ਕੇ ਵਾਹੀ ਕੀਤੀ। ਆਪ ਦਾ ਸੁਭੱਾ ਮਿਲਣਸਾਰ, ਸੱਚਾ ਅਤੇ ਹਰ ਇਕ ਨਾਲ ਹਮਦਰਦੀ ਕਰਨ ਵਾਲਾ ਸੀ। ਹਰ ਇਕ ਵੱਡੇ-ਛੋਟੇ ਨਾਲ ਮੇਲ-ਮੁਲਾਕਾਤ ਰੱਖਣੀ। ਧਾਰਮਕ ਕੰਮਾਂ ਵਿਚ ਸਦਾ ਰੁੱਝਿਆਂ ਰਹਿਣਾ ਆਪ ਦੀ ਖ਼ਾਸ ਆਦਤ ਗਿਣੀ ਜਾਂਦੀ ਸੀ। ਆਪ ਰਹਿਤ-ਬਹਿਤ ਵਿਚ ਪੱਕੇ, ਖਾੜਕੂ ਅਤੇ ਦਲੇਰ ਸਿੰਘ ਸਨ। ਪੰਦਰਾਂ ਸਾਲ ਦੀ ਉਮਰ ਵਿਚ ਸ੍ਰੀ ਅਨੰਦਪੁਰ ਸਾਹਿਬ ਤੋਂ ਅੰਮ੍ਰਿਤ ਛਕਿਆ। ਸ: ਸ਼ਮਸ਼ੇਰ ਸਿੰਘ ਜਾਗੀਰਦਾਰ ਦੀ ਸਪੁੱਤਰੀ ਬੀਬੀ ਹਰਨਾਮ ਕੌਰ ਨਾਲ ਠਕਰ ਵੱਲ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਅਨੰਦ ਕਾਰਜ ਹੋ ਗਿਆ। ਇਸ ਦੀ ਕੁੱਖੋਂ ਭਾਈ ਹਾਕਮ ਸਿੰਘ ਪੈਦਾ ਹੋਇਆ। ਇਸ ਦੇ ਪਿੱਛੋਂ ਆਪ ਦਾ ਛੋਟਾ ਭਰਾ ਭਾਈ ਇੰਦਰ ਸਿੰਘ ਗੁਜਰ ਗਿਆ ਤਾਂ ਉਸ ਦੀ ਸਿੰਘਣੀ ਬੀਬੀ ਸਵਰਨ ਕੌਰ ਭੀ ਆਪ ਦੇ ਘਰ ਬਿਠਾ ਦਿੱਤੀ ਗਈ। ਉਸ ਦੀ ਕੁੱਖੋਂ ਬੀਬੀ ਸਵਰਨ ਕੌਰ ਅਤੇ ਕਾਕਾ ਸਵਰਨ ਸਿੰਘ ਦਾ ਜਨਮ ਹੋਇਆ। ਆਪ ਨੇ ਨਾਨਕੇ ਕਠਾਣੀਆਂ ਜ਼ਿਲ੍ਹਾ ਅੰਮ੍ਰਿਤਸਰ ਵਿਚ ਹਨ।

## ਜਥੇ ਦੀ ਤਿਆਰੀ

ਜਥਾ ਤੁਰਨ ਸਮੇਂ ਨਾਲ ਦੇ ਸਿੰਘ ਮਖੌਲ ਕਰਨ ਲੱਗੇ ਕਿ ਜਥੇਦਾਰ ਜੀ! ਕੁਝ ਖਾਣ-ਪੀਣ ਦਾ ਭੀ ਪ੍ਰਬੰਧ ਕਰਨਾ? ਐਵੇਂ ਕਿਤੇ ਭੁੱਖਿਆਂ ਹੀ ਨ ਮਾਰਿਆ ਜੇ! ਆਪ ਨੇ ਸਭ ਦੇ ਸਾਹਮਣੇ ਸੌ ਰੁਪਏ ਦਾ ਨੋਟ ਲਿਆ ਕੇ ਫਤੂਹੀ ਦੇ ਖੀਸੇ ਵਿਚ ਪਾ ਲਿਆ ਤੇ ਹੱਸ ਕੇ ਆਖਿਆ ਕਿ ਲਓ ਪਿਆਰਿਓ, ਜੋ ਮਰਜ਼ੀ ਹੈ ਸਾਧ-ਸੰਗਤ ਦੀ ਖੁਲ੍ਹੇ ਦਿਲ ਖਾਂਦੀ-ਪੀਂਦੀ ਚੱਲੇ, ਕਿਤੇ ਮੁੱਕ ਚੱਲਿਆ ਏ! ਇਥੇ ਕਿਸੇ ਗੱਲ ਦੀ

ਕੋਈ ਪ੍ਰਵਾਹ ਹੈ! ਰੁਪਏ ਹੋਰ ਕਿਹੜਿਆਂ ਕੰਮਾਂ ਲਈ ਹੁੰਦੇ ਹਨ? ਜਦੋਂ ਸੀਸ ਹੀ ਗੁਰਾਂ ਤੋਂ ਵਾਰਨ ਚੱਲੇ ਹਾਂ ਫੇਰ ਨਗੂਣਿਆਂ ਚਵ੍ਹਾਂ ਛਿੱਲੜਾਂ ਲਈ ਕੀ ਝਿੱਸੀਆਂ ਵੱਟਣੀਆਂ ਹੋਈਆਂ! ਇਥੋਂ ਦੇ ਮੀਲ ਦੀ ਵਿੱਥ ਤੇ ਚੱਕ ਨੰ: ੯੪ ਭਾਈ ਨੱਥਾ ਸਿੰਘ ਮਹੰਤ ਨਰੈਣ ਦਾਸ ਦਾ ਮੇਲੀ ਗੇਲੀ ਰਹਿੰਦਾ ਸੀ। ਉਸ ਨੇ ਸਾਕੇ ਤੋਂ ਚਾਰ ਕੁ ਦਿਨ ਪਹਿਲਾਂ ਆ ਕੇ ਮਹੰਤ ਦੀਆਂ ਸਭ ਤਿਆਰੀਆਂ ਦਾ ਪਤਾ-ਸਤਾ ਦਿੱਤਾ ਤੇ ਕਈ ਤਰ੍ਹਾਂ ਨਾਲ ਇਨ੍ਹਾਂ ਨੂੰ ਰੋਕਣ ਦਾ ਯਤਨ ਕੀਤਾ; ਪਰ ਇਨ੍ਹਾਂ ਨੇ ਸਾਫ਼ ਨਿਸ਼ੰਗ ਹੋ ਕੇ ਉੱਤਰ ਦਿੱਤਾ ਕਿ ਭਾਈ ਜੀ, ਸਾਨੂੰ ਕਾਹਦਾ ਡਰ ਹੈ! ਜਦੋਂ ਪਹਿਲੇ ਦਿਨੋਂ ਹੀ ਸੀਸ ਗੁਰੂ ਨੂੰ ਹਾਜ਼ਰ ਕਰ ਚੁਕੇ ਹਾਂ, ਤਾਂ ਸੋਚਾਂ ਫੇਰ ਹੋਰ ਹੁਣ ਕਾਹਦੀਆਂ ਹਨ? ਅੱਗੇ ਜੋ ਕਰਤਾਰ ਕਰੇ ਸੋ ਹੋਏ! ਜਿਹੜਾ ਜਥਾ ਮੈਂ ਹੁਣ ਬੰਨ੍ਹ ਚੁਕਾ ਹਾਂ, ਇਹ ਤਾਂ ਜ਼ਰੂਰ ਜਾਵੇਗਾ। ਇਹ ਜਾਨਾਂ ਦੇਣੋਂ ਭੌਣ ਵਾਲੇ ਸੂਰਮੇ ਨਹੀਂ ਹਨ!

## ਸ਼ਹੀਦੀ

ਆਪ ਜਨਮ ਅਸਥਾਨ ਦੇ ਅੰਦਰ ਭਾਈ ਲਛਮਣ ਸਿੰਘ ਹੁਰਾਂ ਨਾਲ ਬੂਹਾ ਬੰਦ ਕਰ ਕੇ ਮਹਾਰਾਜ ਦੀ ਬੇਅਦਬੀ ਨੂੰ ਰੋਕਣ ਲਈ ਬੈਠੇ ਸਨ, ਜੋ ਜ਼ਾਲਮਾਂ ਨੇ ਬੂਹਾ ਤੋੜ ਦਿੱਤਾ ਤੇ ਅੰਦਰ ਵੜ ਕੇ ਵੱਢਣਾ-ਟੁੱਕਣਾ ਸ਼ੁਰੂ ਕਰ ਦਿੱਤਾ, ਤਾਂ ਆਪ ਨੇ ਸੌ ਰੁਪਏ ਦਾ ਨੋਟ ਕੱਢ ਕੇ ਸ਼ੇਰ ਸਿੰਘ ਪੁੱਤਰ ਜਵਾਲਾ ਸਿੰਘ ਨੂੰ ਦਿੱਤਾ ਕਿ ਲਓ ਇਹ ਕਿਉਂ ਐਵੇਂ ਜਾਏ? ਤੁਹਾਡੇ ਕਿਸੇ ਕੰਮ ਆ ਜਾਵੇਗਾ। ਉਹ ਨੋਟ ਸ਼ੇਰ ਪਾਸੋਂ ਲੱਧੂ[1] ਨੇ ਖੋਹ ਲਿਆ। ਭਾਈ ਸੁੰਦਰ ਸਿੰਘ ਹੁਰਾਂ ਦੀਆਂ ਮੌਰਾਂ ਵਿਚ ਜੋੜ ਕੇ ਕੁਹਾੜੀ ਮਾਰੀ। ਉਹ ਵਾਹਿਗੁਰੂ! ਵਾਹਿਗੁਰੂ ਉਚਾਰਦੇ ਜ਼ਮੀਨ 'ਤੇ ਡਿੱਗ ਪਏ। ਜਦ ਉਸ ਨੇ ਪੈਰ ਪੱਬ ਦਾ ਉੜੱਤਣਾ ਦੇ ਕੇ ਕੁਹਾੜੀ ਪੁੱਟੀ ਤਾਂ ਦੋ ਬੰਦਿਆਂ ਜਿੰਨੀ ਉਚੀ ਲਹੂ ਦੀ ਧਾਰ ਵਗੀ, ਜੋ ਗੁਰਦੁਆਰਾ ਜਨਮ ਅਸਥਾਨ ਦੇ ਮੰਦਰ ਦੀ ਕਲਸ ਨੂੰ ਜਾ ਲੱਗੀ ਸੀ। ਦੌਲੇ ਨਾਈ ਨੇ ਲੰਗੋਟਾ ਕੱਸਿਆ ਹੋਇਆ ਸੀ। ਉਸ ਨੇ ਆਪ ਨੂੰ ਕੇਸਾਂ ਤੋਂ ਧੂਹ ਕੇ ਅੱਗ ਦੇ ਢੇਰ 'ਤੇ ਲੈ ਜਾ ਸੁੱਟਿਆ ਤੇ ਉਥੇ ਦੂਜੇ ਸਾਥੀਆਂ ਦੇ ਨਾਲ ਹੀ ਹੋਲਾਂ ਵਾਂਗ ਭੁੰਨ ਸੁੱਟਿਆ[2]।

---

*੧ ਮੁਕੱਦਮਾ ਕਤਲ ਵਿਚ ਲੱਧੂ ਵਾਹਦਾ ਮਾਫ਼ ਗਵਾਹ ਬਣਿਆ ਸੀ।*

*੨ ਕਮੇਟੀ ਨੇ ੫੦੨॥) ਰੁਪਏ ਕਰਜ਼ਾ ਉਤਾਰਿਆ। ਬੀਬੀ ਮਾਹੋ ਤੇ ਹਰਨਾਮ ਕੌਰ ਦੋਵਾਂ ਸੁਪਤਨੀਆਂ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੭-੨-੨੨ ਤੋਂ ੨੮-੨-੩੮ ਤਕ ੩੧੭੧) ਰੁਪਏ ਬਣਦਾ ਹੈ।*

# ਨਗਰ ਦੇ ਸ਼ਹੀਦ ਗੰਜ ਬਨਾਉਣਾ

ਇਸ ਨਗਰ ਦੇ ਦਸਾਂ ਸਿੰਘਾਂ ਦੀਆਂ ਸ਼ਹੀਦੀਆਂ ਪਿੱਛੋਂ ਕੋਈ ਤਿੰਨੀਂ ਕੁ ਸਾਲੀਂ ਬਾਦ ਮਾਘੀ ਦਾ ਦੀਵਾਨ ਸਜਿਆ। ਗਿਆਨੀ ਇੰਦਰ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਮਾਲ ਜੀ ਸਾਹਿਬ ਇਥੇ ਆਏ ਹੋਏ ਸਨ। ਉਨ੍ਹਾਂ ਨੇ ਸਾਰੇ ਨਗਰ ਨਿਵਾਸੀਆਂ ਨੂੰ ਇਕੱਤਰ ਕਰ ਕੇ ਪ੍ਰੇਰਨਾ ਕੀਤੀ ਕਿ ਸਾਰੇ ਪਿੰਡ ਨੂੰ ਮਿਲ ਕੇ ਇਥੇ ਸ਼ਹੀਦਾਂ ਦੀ ਯਾਦਗਾਰ ਵਿਚ ਇਕ ਸ਼ਹੀਦ ਗੰਜ ਬਣਾਉਣਾ ਚਾਹੀਦਾ ਹੈ। ਹਰ ਇਕ ਸ਼ਹੀਦ ਦੇ ਵਾਰਸ ਨੇ ਇਕ ਸੌ ਰੁਪਿਆ ਪਾ ਕੇ ਇਕ ਹਜ਼ਾਰ ਰੁਪਿਆ ਜਮ੍ਹਾਂ ਕਰ ਦਿੱਤਾ ਅਤੇ ਬਾਕੀ ਨਗਰ ਨੇ ਇਕ ਹਜ਼ਾਰ ਹੋਰ ਉਗਰਾਹੀ ਨਾਲ ਇਕੱਠਾ ਕਰ ਕੇ ਕਿਸੇ ਦਿਨ ਪੰਜਾਂ ਪਿਆਰਿਆਂ ਦੇ ਹੱਥੋਂ ਸ਼ਹੀਦ ਗੰਜ ਦੀ ਨੀਂਹ ਰਖਾ ਦਿੱਤੀ ਅਤੇ ਸ੍ਰੀ ਨਨਕਾਣਾ ਸਾਹਿਬ ਤੋਂ ਸ਼ਹੀਦਾਂਦੀਆਂ ਅਸਥੀਆਂ ਤੇ ਬਿਭੂਤੀ ਲਿਆ ਕੇ ਅੰਦਰ ਦੱਬੀ ਗਈ। ਸ਼ਹੀਦਾਂ ਦੀ ਬਰਕਤ ਨਾਲ ਬੜਾ ਸ਼ਾਨਦਾਰ ਸ਼ਹੀਦ ਗੰਜ ਤਿਆਰ ਹੋ ਗਿਆ। ਇਹ ਸਭ ਤੋਂ ਪਹਿਲਾ ਸ਼ਹੀਦ ਗੰਜ ਹੈ, ਜੋ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦਗਾਰ ਵਿਚ ਬਣਿਆ। ਸਾਰੇ ਸ਼ਹੀਦਾਂ ਦੇ ਨਾਮ ਸੰਗ-ਮਰਮਰ ਦੀ ਸਿਲ ਉੱਤੇ ਉੱਕਰ ਕੇ ਕੰਧ ਵਿਚ ਲਾਏ ਹੋਏ ਹਨ। ਇਸ ਦੇ ਬਣਨ ਦਾ ਲੋਕਾਂ ਵਿਚ ਬੜਾ ਉਤਸ਼ਾਹ ਵਧਿਆ। ਭਾਈ ਹੀਰਾ ਸਿੰਘ ਜੀ ਨੇ ਇਕ ਸੌ ਰੁਪਏ ਦਾ ਸਰਬ-ਲੋਹ ਦਾ ਬਤਾਲੀ ਹੱਥ ਲੰਮਾ ਨਿਸ਼ਾਨ ਸਾਹਿਬ ਚੜ੍ਹਾਇਆ ਜੋ ਤਿੰਨਾਂ-ਚਵ੍ਹਾਂ ਮੀਲਾਂ ਤੋਂ ਦੂਰੋਂ ਹੀ ਝੂਲਦਾ ਨਜ਼ਰ ਆਉਂਦਾ ਹੈ।

ਇਥੇ ਹਰ ਸਾਲ ਸ਼ਹੀਦੀ ਜੋੜ ਮੇਲਾ ਲਗਦਾ ਹੈ। ਲਾਗੇ-ਬੰਨੇ ਬਾਹਰੇ ਵਿਚ ਸ਼ਹੀਦਾਂ ਦੀ ਬੜੀ ਭਾਰੀ ਮਨੌਤ ਹੈ। ਹਰ ਐਤਵਾਰ ਨੂੰ ਸੁੱਖਣਾ ਤੇ ਮਨੌਤਾਂ ਵਾਲੇ ਦੁੱਧ ਚੜ੍ਹਾਉਂਦੇ ਤੇ ਰਾਤ ਨੂੰ ਘਿਉ ਦੇ ਦੀਵੇ ਜਗਾਉਂਦੇ ਹਨ। ਤਿੰਨਾਂ-ਤਿੰਨਾਂ ਮੀਲਾਂ ਤੋਂ ਲੋਕੀ ਮਨਤਾ ਵਾਲੇ ਆ ਕੇ ਆਪਣੀਆਂ ਮਨੋ-ਕਾਮਨਾਂ ਪੂਰੀਆਂ ਕਰ ਕੇ ਚੜ੍ਹਾਵੇ ਚੜ੍ਹਾਉਂਦੇ ਹਨ।

# ਭਾਈ ਸੋਹਣ ਸਿੰਘ ਜੀ

ਆਪ ਦਾ ਜਨਮ ਸੰ.੧੮੯੦ ਈ: ਵਿਚ ਮਾਤਾ ਗਾਬੋ ਦੀ ਕੁੱਖੋਂ ਭਾਈ ਸ਼ੇਰ ਸਿੰਘ ਦੇ ਘਰ ਡੀਂਗਰੀਆਂ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਛੇ ਭੈਣ ਭਰਾ ਸਨ :- ੧. ਭਾਈ ਜਵੰਦ ਸਿੰਘ, ੨. ਬੀਬੀ ਪ੍ਰਤਾਪ ਕੌਰ, ੩. ਭਾਈ ਪ੍ਰਤਾਪ ਸਿੰਘ, ੪. ਭਾਈ ਹਰਨਾਮ ਸਿੰਘ, ੫. ਬੀਬੀ ਹਰਨਾਮ ਕੌਰ, ੬. ਭਾਈ ਸੋਹਣ ਸਿੰਘ।

ਆਪ ਦਾ ਵਿਆਹ ਭਾਈ ਪਾਲ ਸਿੰਘ ਜੀ ਦੀ ਪੁੱਤਰੀ ਬੀਬੀ ਰੂੜੀ ਨਾਲ

ਖੰਚੀ ਵਾਲੇ ਢਡੇ ਹੋਇਆ। ਸ਼ਹੀਦੀ ਦੇ ਛੇ ਮਹੀਨੇ ਪਿੱਛੋਂ ਇਕ ਲੜਕੀ ਹੋਈ ਤੇ ਗੁਜ਼ਰ ਗਈ। ਆਪ ਦੇ ਨਾਨਕੇ ਸੂਸਾਂ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹਨ।

ਆਪ ਦਾ ਰੰਗ ਕਣਕ-ਭਿੰਨਾ, ਚਿਹਰਾ-ਮੋਹਰਾ ਖ਼ੂਬਸੂਰਤ, ਸੁਭੌ ਅਣਖੀ, ਸਰੀਰ ਚੰਗਾ ਮੋਟਾ-ਤਾਜ਼ਾ ਤਾਕਤਵਰ ਸੀ। ਇੱਕੀ ਮਣ ਕੱਚੇ ਦੀ ਮੁੰਗਲੀ ਜ਼ਮੀਨ ਉੱਤੇ, ਬਾਰਾਂ ਮਣ ਕੱਚੇ ਦੀ ਮੁੰਗਲੀ ਪਟੜੀ 'ਤੇ ਖੜ੍ਹੋ ਕੇ ਚੁਕ ਲਿਆ ਕਰਦੇ ਸਨ। ਇਨ੍ਹਾਂ ਦੇ ਮੁਕਾਬਲੇ ਵਿਚ ਨੇੜੇ-ਤੇੜੇ ਇਲਾਕੇ ਵਿਚ ਕੋਈ ਇਹ ਕਰਤਬ ਨਹੀਂ ਕਰ ਸਕਦਾ ਸੀ। ਨਿੱਕੀਆਂ ਮੁੰਗਲੀਆਂ ਦੇ ਜੋੜੇ ਪਹਿਰ ਪਹਿਰ ਪੱਕਾ ਫੇਰਦਿਆਂ ਰਹਿਣਾ ਤੇ ਕਦੇ ਥੱਕ ਨ ਜਾਣਨਾ। ਭੱਜਣ ਅਤੇ ਲਾਠੀ ਚਲਾਉਣ ਵਿਚ ਭੀ ਬਹੁਤ ਹੁਸ਼ਿਆਰ ਸਨ।

ਸੋਲ੍ਹਾਂ ਸਾਲ ਦੀ ਉਮਰ ਵਿਚ ਪਲਟਨ ਨੰਬਰ ੭੬ ਵਿਚ ਨੌਕਰ ਹੋ ਕੇ ਅਟਕ ਚਲੇ ਗਏ। ਉਥੇ ਹੀ ਗੁਰਮੁਖੀ ਪੜ੍ਹੀ ਤੇ ਅੰਮ੍ਰਿਤ ਛਕਿਆ। ਇਸ ਤੋਂ ਪਹਿਲਾਂ ਨਾਮ ਦਾਰਾ ਸਿੰਘ ਹੁੰਦਾ ਸੀ। ਪੰਜ ਸਾਲ ਪਲਟਨ ਦੀ ਨੌਕਰੀ ਕੀਤੀ। ਪਿੱਛੋਂ ਘਰ ਦਾ ਕੰਮ ਨ ਚੱਲੇ। ਘਰਦਿਆਂ ਦੇ ਖਿੱਚ ਨਾਲ ਲਿਖਣ 'ਤੇ ਨਾਮ ਕਟਾ ਆਏ। ਦੋ ਸਾਲ ਚੰਗੀ ਘੂੰਕਰੀਂ ਵਾਹੀ ਕੀਤੀ। ਇੰਨੇ ਚਿਰ ਨੂੰ ਜਰਮਨ ਦੀ ਲੜਾਈ ਲੱਗ ਗਈ, ਤਾਂ ਫੇਰ ਪਲਟਨ ਨੰਬਰ ੨੭ ਵਿਚ ਜਾ ਭਰਤੀ ਹੋਏ। ਫਰਾਂਸ ਦੇ ਮੋਰਚੇ ਵਿਚ ਗਏ। ਮੈਦਾਨਿ-ਜੰਗ ਵਿਚ ਪਲਟਨ ਨੰਬਰ ੫੮ ਦਾ ਕਮਾਨ ਅਫ਼ਸਰ ਫੱਟੜ ਹੋ ਕੇ ਡਿੱਗ ਪਿਆ। ਉਸ ਨੂੰ ਮੋਢਿਆਂ 'ਤੇ ਚੁੱਕ ਕੇ ਵਰ੍ਹਦੀਆਂ ਗੋਲੀਆਂ ਵਿਚ ਹਸਪਤਾਲ ਲੈ ਆਏ। ਉਸ ਸਾਹਿਬ ਨੇ ਆਖਿਆ ਕਿ "ਸੋਹਣ ਸਿੰਘ, ਹਮ ਰਾਜ਼ੀ ਹੋਨੇ 'ਪਰ ਤੁਮ ਕੋ ਸਰਕਾਰ ਕੇ ਘਰ ਸੇ ਬੜਾ ਇਨਾਮ ਦਿਵਾਏਗਾ"; ਪਰ ਉਹ ਸਾਹਬ ਅਗਲੇ ਦਿਨ ਹੀ ਹਸਪਤਾਲ ਵਿਚ ਚੜ੍ਹਾਈ ਕਰ ਗਿਆ। ਇਨ੍ਹਾਂ ਦੀ ਖੱਬੀ ਬਾਂਹ 'ਤੇ ਬੰਬ ਵੱਜਾ ਤੇ ਬਾਂਹ ਆਰੀ ਹੋ ਗਈ। (੮) ਰੁਪਏ ਮਹੀਨਾ ਪੈਨਸ਼ਨ ਲੈ ਕੇ ਘਰ ਆ ਗਏ। ਆਪ ੨੫ ਸਾਲ ਦੀ ਉਠਦੀ ਜਵਾਨੀ ਵਿਚ ਹੀ ਸ਼ਹੀਦੀਆਂ ਪ੍ਰਾਪਤ ਕਰ ਗਏ।

ਸਰੀਰ ਵਿਚ ਇਤਨਾ ਬੇ-ਸਤਾ ਪਹਿਲਵਾਨੀ ਬਲ ਤੇ ਤਾਣ ਹੁੰਦਿਆਂ ਹੋਇਆਂ ਭੀ ਕਿਸੇ ਨੂੰ ਜ਼ਰਾ ਜਿੰਨੀ ਭੀ ਅਵਾਂ ਨ ਪਹੁੰਚਾਈ। ਪੂਰਨ ਸ਼ਾਂਤਮਈ ਦੇ ਪ੍ਰਣ ਨੂੰ ਨਿਭਾਉਂਦਿਆਂ ਹੋਇਆਂ ਆਪਣੇ ਆਪ ਦਾ ਬਲੀਦਾਨ ਕਰ ਦਿੱਤਾ[1]।

---

*੧ ਕਮੇਟੀ ਨੇ ੬੬੩) ਰੁਪਏ ਕਰਜ਼ਾ ਉਤਾਰਿਆ ਅਤੇ ਪਿਤਾ ਸ਼ੇਰ ਸਿੰਘ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੭-੨-੨੨ ਤੋਂ ੧੧-੧੧-੩੧ ਤਕ ੮੮੫) ਰੁਪਏ ਬਣਦਾ ਹੈ। ਇਸੇ ਤਾਰੀਖ਼ ਨੂੰ ਗੁਜ਼ਰ ਜਾਣ 'ਤੇ ਪੈਨਸ਼ਨ ਬੰਦ ਹੋ ਗਈ।*

# ਭਾਈ ਹੁਕਮ ਸਿੰਘ ਜੀ

ਆਪ ਦਾ ਜਨਮ ਪਿੰਡ ਹਜ਼ਾਰਾ ਜ਼ਿਲ੍ਹਾ ਜਲੰਧਰ ਵਿਚ ਨਾਨਕੇ ਘਰ ਮਾਤਾ ਹਰ ਕੌਰ ਦੀ ਕੁੱਖੋਂ ਢਿੱਲੋਂ ਖ਼ਾਨਦਾਨ ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਭਾਈ ਘਨ੍ਹਈਆ ਸਿੰਘ ਸੀ। ਆਪ ਪੰਜ ਭਰਾ ਸਨ ੧. ਭਾਈ ਹੁਕਮ ਸਿੰਘ, ੨. ਭਾਈ ਨਗੀਨਾ ਸਿੰਘ, ੩. ਭਾਈ ਬਤਨ ਸਿੰਘ, ੪. ਭਾਈ ਜਵਾਲਾ ਸਿੰਘ, ੫. ਭਾਈ ਬਿਸ਼ਨ ਸਿੰਘ।

ਆਪ ਨਿੱਕੇ ਹੁੰਦੇ ਕੁਝ ਸਮਾਂ ਆਪਣੇ ਨਾਨੇ ਭਾਈ ਸ਼ਾਮ ਸਿੰਘ ਪਾਸ ਰਹੇ। ਆਪ ਦੇ ਨਾਨਾ ਜੀ ਬੜੇ ਗੁਰਮੁਖ ਅਤੇ ਵਿਦਵਾਨ ਸਨ, ਪ੍ਰੰਤੂ ਇਹ ਪ੍ਰਮਾਤਮਾ ਦੀ ਅਸਚਰਜ ਖੇਡ ਹੈ ਕਿ ਆਪ ਉਨ੍ਹਾਂ ਦੀ ਸੰਗਤ ਵਿਚ ਰਹਿੰਦੇ ਹੋਏ ਭੀ ਅਨਪੜ੍ਹ ਹੀ ਰਹੇ। ਜ਼ਰਾ ਕੁ ਵਡੇਰੀ ਉਮਰ ਦੇ ਹੋਏ ਤਾਂ ਆਪਣੇ ਪਿੰਡ ਡੀਂਗਰੀਆਂ ਜ਼ਿਲ੍ਹਾ ਜਲੰਧਰ ਵਿਚ ਆ ਗਏ। ਪਿੰਡ ਡੀਂਗਰੀਆਂ ਢਿੱਲੋਂ ਜੱਟ ਸਿੱਖਾਂ ਦਾ ਨਿੱਕਾ ਜਿਹਾ ਨਗਰ ਹੈ, ਜੋ ਇਕ ਵੱਡੇ ਪਿੰਡ ਮਾਣਕੋ ਵਿੱਚੋਂ ਨਿਕਲ ਕੇ ਆਬਾਦ ਹੋਇਆ ਹੈ। ਇਹ ਸਾਰੇ ਦਾ ਸਾਰਾ ਸਿੱਖ ਜ਼ਿਮੀਂਦਾਰਾਂ ਦੀ ਮਾਲਕੀ ਹੈ। ਇਸ ਦਾ ਮੁਗਲ ਬਾਦਸ਼ਾਹੀਆਂ ਤੋਂ ਪਿੱਛੋਂ ਸਿੱਖ ਰਾਜ ਦੇ ਸਮੇਂ ਦਾ ਇਤਿਹਾਸ ਬਹੁਤ ਅਨੋਖਾ ਹੈ, ਪ੍ਰੰਤੂ ਵਿਸਥਾਰ ਦੇ ਡਰ ਕਰਕੇ ਉਹ ਜ਼ਿਕਰ ਇਥੇ ਛੱਡ ਦਿੱਤਾ ਗਿਆ ਹੈ।

ਆਪ ਦਾ ਰੰਗ ਪੱਕਾ, ਕੱਦ ਪੰਜ ਫੁੱਟ ਨੌਂ ਇੰਚ। ਸਰੀਰ ਭਾਰਾ ਤਾਕਤਵਾਰ ਸੋਹਣਾ ਭਰਵਾਂ ਤੇ ਲੰਮਾ ਸਿੱਧਾ ਗੁਰਮੁਖੀ ਦਾਹੜਾ ਹੁੰਦਾ ਸੀ! ਦਰਸ਼ਨ ਕੀਤਿਆਂ ਭੁੱਖ ਲੱਥਦੀ ਸੀ। ਆਪ ਦਾ ਪਹਿਲਾ ਵਿਆਹ ਪਿੰਡ ਜੰਡੀ,ਭਾਈ ਗੁਲਾਬ ਸਿੰਘ ਦੀ ਸਪੁੱਤਰੀ ਨਾਲ ੧੪ ਸਾਲ ਦੀ ਉਮਰ ਵਿਚ ਹੋਇਆ। ਇਸ ਬੀਬੀ ਦੀ ਕੁੱਖੋਂ ਇਕ ਕਾਕੀ ਦਾ ਜਨਮ ਹੋਇਆ ਤਾਂ ਦੋਵੇਂ ਮਾਵਾਂ ਧੀਆਂ ਸ਼ੀਘਰ ਹੀ ਤਪਦਿਕ ਦੀ ਨਾ-ਮੁਰਾਦ ਬੀਮਾਰੀ ਨਾਲ ਗੁਜ਼ਰ ਗਈਆਂ।

ਦੂਜਾ ਵਿਆਹ ਛੇਤੀ ਹੀ ਬੀਬੀ ਮਾਲਾਂ ਪੁੱਤਰੀ ਭਾਈ ਨਿਹਾਲ ਸਿੰਘ ਨਾਲ ਪਿੰਡ ਢਕੀ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਬਹੁਤ ਸਮਾਂ ਪਹਿਲਾਂ ਸਾਰੇ ਭਰਾ ਘਰੋਂ ਇਕੱਠੇ ਹੀ ਸਨ। ਟੱਬਰ ਦਾ ਇਕ ਵਾਕ ਤੇ ਇਤਫਾਕ ਚੰਗਾ ਸੀ। ਘਰ ਦੀ ਜ਼ਮੀਨ ਪੰਦਰਾਂ ਘੁਮਾਂ ਮਾਲਕੀ ਸੀ, ਜਿਸ ਨਾਲ ਕਿ ਸਾਦਾ ਜੀਵਨ ਮਾੜਾ-ਮੋਟਾ ਗੁਜ਼ਾਰਾ ਹੁੰਦਾ ਸੀ। ਆਪ ਜਵਾਨ ਹੋ ਕੇ ਆਪਣੇ ਪਿਤਾ ਲਈ ਵਾਹੀ ਜੋਤੀ ਦੇ ਕੰਮ-ਕਾਜ ਵਿਚ ਵੱਡਾ ਸਹਾਰਾ ਬਣ ਗਏ। ਪਿੰਡ ਦੇ ਲੋਕੀ ਦੱਸਦੇ ਹਨ ਕਿ ਜਦ ਤੋਂ ਹੁਕਮ ਸਿੰਘ ਨੇ ਹਲ ਦੀ ਜੰਗੀ ਫੜੀ ਸੀ, ਇਸ ਘਰ ਵਿਚ ਰਿਜ਼ਕ ਦੀ ਬੇਪ੍ਰਵਾਹੀ ਹੋ ਗਈ ਸੀ। ਪ੍ਰਮਾਤਮਾ ਦੇ ਹੁਕਮ ਅਨੁਸਾਰ ਦੂਜੇ ਭਰਾ ਭੀ ਜੁਆਨ ਹੋਏ ਤੇ ਪ੍ਰਵਾਰ ਵਧਣਾ ਸ਼ੁਰੂ ਹੋ ਗਿਆ।

# ਬਾਰ ਵਿਚ ਆਉਣਾ

ਇਨ੍ਹਾਂ ਦਿਨਾਂ ਵਿਚ ਹੀ ਬਾਰ ਵਿਚ ਜ਼ਮੀਨ ਮਿਲਣੀ ਸ਼ੁਰੂ ਹੋ ਗਈ। ਪਿੰਡ ਡੀਂਗਰੀਆਂ ਦੇ ਲੋਕ ਕਸਬੇ ਆਦਮਪੁਰ ਵਿਚ ਜ਼ਮੀਨ ਲੈਣ ਲਈ ਪੁੱਜੇ। ਇਨ੍ਹਾਂ ਦੇ ਨਾਲ ਹੀ ਭਾਈ ਹੁਕਮ ਸਿੰਘ ਨੇ ਭੀ ਜ਼ਮੀਨ ਵਾਸਤੇ ਦਰਖਾਸਤ ਦੇ ਦਿੱਤੀ। ਇਸ ਗੱਲ ਦਾ ਪਤਾ ਲੱਗਣ 'ਤੇ ਆਪ ਦੇ ਪਿਤਾ ਜੀ ਬਹੁਤ ਨਰਾਜ਼ ਹੋਏ, ਪਰ ਫੇਰ ਛੇਤੀ ਹੀ ਰਜ਼ਾਮੰਦ ਹੋ ਗਏ; ਕਿਉਂਕਿ ਉਨ੍ਹਾਂ ਨੂੰ ਖ਼ਿਆਲ ਸੀ ਕਿ ਵਧੇਰੇ ਜ਼ੋਰ ਪਾਇਆ ਤਾਂ ਮਤਾਂ ਇਹ ਫ਼ੌਜ ਵਿਚ ਹੀ ਭਰਤੀ ਨ ਹੋ ਜਾਣ! ਪਿੱਛੋਂ ਘਰ-ਬਾਰ ਦਾ ਧੰਦਾ ਸੰਭਾਲਣਾ ਮੁਸ਼ਕਲ ਹੋਵੇਗਾ! ਉਨ੍ਹਾਂ ਦਿਨਾਂ ਵਿਚ ਸਰਕਾਰ ਜ਼ਮੀਨ ਆਬਾਦ ਕਰਾਉਣ ਲਈ ਬੜੀ ਉਤਾਵਲੀ ਸੀ। ਮਹੀਨੇ-ਮਹੀਨੇ ਪਿੱਛੋਂ ਤਹਿਸੀਲੋਂ ਸੰਮਨ ਆਉਂਦੇ ਰਹਿੰਦੇ ਸਨ ਕਿ ਬਾਰ ਵਿਚ ਪੁੱਜ ਕੇ ਜ਼ਮੀਨਾਂ ਦੇ ਕਬਜ਼ੇ ਲਓ। ਲੋਕੀ ਬਾਰ ਵੱਲ ਮੂੰਹ ਨਹੀਂ ਕਰਦੇ ਸਨ ਤੇ ਦਰਖਾਸਤਾਂ ਦਿੱਤੀਆਂ ਦੇ ਸਮੇਂ ਨੂੰ ਪਛਤਾਉਂਦੇ ਸਨ। ਮਸਾਂ ਮਸਾਂ ਪਿਆਦਿਆਂ ਦੀਆਂ ਮੁੱਠੀਆਂ ਗਰਮ ਕਰ ਕੇ ਉਨ੍ਹਾਂ ਨੂੰ ਮਗਰੋਂ ਲਾਹੁੰਦੇ ਸਨ, ਪਰ ਪਿੱਛੋਂ ਫੇਰ ਸਖ਼ਤ ਹੁਕਮ ਆਉਣੇ ਸ਼ੁਰੂ ਹੋ ਗਏ ਕਿ ਇਕ ਵੇਰ ਸਭ ਨੂੰ ਸਰਕਾਰ ਬਾਰ ਵਿਚ ਜ਼ਮੀਨਾਂ 'ਤੇ ਖੜੇਗੀ, ਭਾਵੇਂ ਵਰੰਟਾਂ ਨਾਲ ਹੀ ਨ ਖੜੇ! ਇਸ ਗੱਲੋਂ ਲੋਕੀ ਡਰ ਗਏ ਤੇ ਬਾਰ ਵਿਚ ਆਉਣ ਦਾ ਪ੍ਰਬੰਧ ਕਰਨ ਲੱਗ ਪਏ।

ਇਹ ਹਾਲਤ ਵੇਖ ਕੇ ਇਨ੍ਹਾਂ ਦੇ ਪਿਤਾ ਨੇ ਭਰੇ ਹੋਏ ਦਿਲ ਨਾਲ ਦੂਜੇ ਸਾਥੀਆਂ ਨਾਲ ਇਨ੍ਹਾਂ ਨੂੰ ਭੀ ਤੋਰ ਦਿੱਤਾ ਅਤੇ ਤੁਰਨ ਸਮੇਂ ਸਖ਼ਤ ਤਾਕੀਦ ਕੀਤੀ ਕਿ ਕਾਕਾ, ਜ਼ਮੀਨ ਦਾ ਬਿਲਕੁਲ ਲਾਲਚ ਨਹੀਂ ਕਰਨਾ। ਪਿੱਛੇ ਦਾ ਖ਼ਿਆਲ ਰੱਖਣਾ ਅਤੇ ਲੱਗਦੀ ਵਾਹ ਜਿਥੋਂ ਤਕ ਹੋ ਸਕੇ, ਜ਼ਮੀਨ ਛੱਡ ਕੇ ਪਿੱਛੇ ਮੁੜਨ ਦੀ ਕਰਨੀ। ਹੁਣ ਹਾਕਮਾਂ ਦਾ ਹੁਕਮ ਜੁ ਹੋਇਆ, ਇਸ ਦਾ ਤੇ ਵਲ ਨਹੀਂ ਨ ਹੁੰਦਾ! ਰਿਜ਼ਕ ਸਭ ਜੀਆਂ ਦੇ ਨਾਲ ਹੈ:

*ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥*
*ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥*
*ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥*
*ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥ ੩ ॥*

ਮਨ ਨੂੰ ਨਾ ਭਟਕਾਉਣਾ, ਪਰ ਕਰਤਾਰ ਦੀਆਂ ਕੁਦਰਤਾਂ ਬੇਅੰਤ ਹਨ। ਨਿਰ-ਲੋਭ ਦਿਲ ਭੀ ਪ੍ਰੇਰੇ ਗਏ ਜਦ ਲਾਹੌਰ ਤੋਂ ਉਤਰ ਕੇ ਪੈਦਲ, ਭਿਖੀ, ਪਰੋਜ ਅਤੇ ਮਾਨਾਂ ਵਾਲੇ ਦੇ ਵਿਚ ਦੀ ਹੋ ਕੇ ਸ਼ਾਹ ਕੋਟ ਪੁੱਜੇ ਅਤੇ ਜ਼ਮੀਨ ਵਿਚ ਲੋਹੜੇ ਦੀਆਂ ਫ਼ਸਲਾਂ ਵੇਖੀਆਂ ਤਾਂ ਕੁਦਰਤ ਨੇ ਦਿਲ ਲੋਭ-ਮਾਨ ਕਰ ਦਿੱਤਾ। ਦੂਜੇ

ਸਾਥੀਆਂ ਦੇ ਨਾਲ ਮੌਕੇ ਦੇ ਅਫਸਰਾਂ (Mr Raja) ਰਾਜਾ ਸਾਹਿਬ ਤੇ (Mr Young) ਯੰਗ ਸਾਹਿਬ ਨੂੰ ਜ਼ਮੀਨਾਂ ਦੀ ਮਨਜ਼ੂਰੀ ਲਈ ਦਰਖ਼ਾਸਤਾਂ ਦੇ ਦਿੱਤੀਆਂ। ਪਿੰਡਾਂ ਤੋਂ ਜਾ ਕੇ ਗੱਡਿਆਂ 'ਤੇ ਅਸਬਾਬ ਲੈ ਆਂਦਾ ਤੇ ਉਸ ਦਿਨ ਤੋਂ ਇਥੇ ਹੀ ਰਿਹਾਇਸ਼ ਕਰ ਲਈ।

ਸੰ: ੧੯੮੮ ਬਿ: ਦੇ ਲਗਪਗ ਆਪ ਨੇ ਸ੍ਰੀ ਅਨੰਦਪੁਰ ਸਾਹਿਬ ਪੁੱਜ ਕੇ ਹੋਲੇ ਮਹੱਲੇ ਦੇ ਮੌਕੇ 'ਤੇ ਅੰਮ੍ਰਿਤ ਛਕਿਆ। ਸੁਭਾਉ ਵਿਚ ਗੁਰੂ ਘਰ 'ਤੇ ਵਿਸ਼ਵਾਸ਼ ਹੋਰ ਭੀ ਦ੍ਰਿੜ੍ਹ ਹੋ ਗਿਆ।

ਸੁਭਾਉ ਦੇ ਬੜੇ ਸ਼ਾਂਤ ਤੇ ਹੱਸਮੁਖ ਸਨ। ਜੀਵਨ ਸਾਦਾ ਤੇ ਭੋਲਾ-ਭਾਲਾ ਜਿਹਾ ਬਹੁਤ ਹੀ ਬੇ-ਪ੍ਰਵਾਹਿਆ ਜਿਹਾ ਸੀ। ਨਗਰ ਦੇ ਲੋਕੀਂ ਹਾਸੇ-ਠੱਠੇ ਵਿਚ ''ਫੂਲਾ ਸਿੰਘ'' ਕਰ ਕੇ ਸੱਦਿਆ ਕਰਦੇ ਸਨ, ਕਿਉਂਕਿ ਆਪ ਬੜੇ ਦ੍ਰਿੜ੍ਹ-ਵਿਸ਼ਵਾਸੀ ਤੇ ਕੰਮ- ਕਾਜ ਵਿਚ ਹਠੀਲੇ ਸਨ।

ਦੂਜੀ ਸ਼ਾਦੀ ਹੋਣ ਪਿੱਛੋਂ ਆਪ ਦੇ ਪਿਤਾ ਜੀ ਚੜ੍ਹਾਈ ਕਰ ਗਏ ਤੇ ਘਰ ਦੀ ਸਾਰੀ ਜ਼ਿਮੇਵਾਰੀ ਦਾ ਭਾਰ ਜੇਠੇ ਪੁੱਤਰ ਹੋਣ ਕਰਕੇ ਆਪ ਦੇ ਸਿਰ 'ਤੇ ਆ ਪਿਆ ਜੋ ਆਪ ਨੇ ਬੜੀ ਚੰਗੀ ਜ਼ਿਮੇਵਾਰੀ ਨਾਲ ਨਿਭਾਇਆ।

ਆਪ ਦੇ ਨਿਕੇ ਭਰਾ ਨੇ ਆਪਣੀ ਮਾਂ ਨੂੰ ਆਖਿਆ ਕਿ ਅੱਗੇ ਬਾਪੂ ਜੀ ਹਰ ਰੋਜ਼ ਮੈਨੂੰ ਆਦਮਪੁਰ ਦੇ ਸਕੂਲੋਂ ਛੁੱਟੀ ਹੋਣ ਸਮੇਂ ਅਗਲਵਾਂਢੀ ਲੈਣ ਜਾਇਆ ਕਰਦੇ ਸਨ, ਹੁਣ ਮੈਨੂੰ ਕੌਣ ਅੱਗੋਂ ਲੈਣ ਜਾਇਆ ਕਰੇਗਾ? ਇਹ ਗੱਲ ਜਦ ਮਾਤਾ ਜੀ ਵੱਲੋਂ ਭਾਈ ਹੁਕਮ ਸਿੰਘ ਦੇ ਕੰਨੀਂ ਪਈ ਤਾਂ ਉਸ ਦਿਨ ਤੋਂ ਉਸੇ ਹੀ ਤਰ੍ਹਾਂ ਆਪ ਨਿੱਕੇ ਭਰਾ ਨੂੰ ਸੌ ਕੰਮ ਛੱਡ ਕੇ ਭੀ ਸਕੂਲੋਂ ਲਿਆਉਣ ਲਈ ਨੇਮ ਨਾਲ ਜਾਂਦੇ ਰਹੇ। ਉਸ ਨਾਲ ਦਿਲੋਂ ਪਿਆਰ ਕਰਨਾ ਆਪ ਦਾ ਕੁਦਰਤੀ ਸੁਭੌਂ ਬਣ ਗਿਆ ਸੀ।

## ਸੰਤਾਨ ਤੇ ਸਾਕਾਂ-ਅੰਗਾਂ ਨਾਲ ਵਰਤੋਂ-ਵਰਤਾਅ

ਆਪ ਦੇ ਘਰ ਸੱਤ ਬੱਚੇ ਪੈਦਾ ਹੋਏ :- ੧.ਬੀਬੀ ਅਮਰ ਕੌਰ, ੨.ਭਾਈ ਇੰਦਰ ਸਿੰਘ, ੩ .ਭਾਈ ਅਮਰ ਸਿੰਘ, ੪.ਭਾਈ ਕਰਤਾਰ ਸਿੰਘ, ੫.ਬੀਬੀ ਕਰਤਾਰੋ, ੬.ਭਾਈ ਜੋਧ ਸਿੰਘ ਤੇ ੭.ਬੀਬੀ ਨਸੀਬ ਕੌਰ। ਭਾਈ ਇੰਦਰ ਸਿੰਘ ਤੇ ਕਰਤਾਰ ਸਿੰਘ ਤਾਂ ਛੋਟੀ ਉਮਰੇ ਹੀ ਗੁਜ਼ਰ ਗਏ ਤੇ ਬੀਬੀ ਕਰਤਾਰੋ ਚੌਦਾਂ ਸਾਲਾਂ ਦੀ ਹੋ ਕੇ ਅਪ੍ਰੈਲ ਸੰ: ੧੯੩੩ ਈ: ਵਿਚ ਚਲਾਣਾ ਕਰ ਗਈ। ਇਸ ਵੇਲੇ ਇਨ੍ਹਾਂ ਦੇ ਵੱਡੇ ਪੁੱਤਰ ਭਾਈ ਅਮਰ ਸਿੰਘ ਦੀ ਉਮਰ ੩੨ ਸਾਲ ਦੀ ਹੈ। ਸਾਰੇ ਬੱਚਿਆਂ ਦੇ ਅਨੰਦ ਕਾਰਜ ਆਪ ਦੀ ਸ਼ਹੀਦੀ ਦੇ ਪਿੱਛੋਂ ਹੀ ਹੋਏ।

ਆਪ ਦੇ ਨਰਮ, ਮਿਲਣਸਾਰ, ਹੱਸਮੁਖ ਤੇ ਨਿਰ-ਲੋਭ ਸੁਭੱਾ ਦੇ ਗੁਣਾਂ ਨੂੰ ਆਪ ਨਾਲ ਵਰਤੋਂ ਕਰਨ ਵਾਲੇ ਹੀ ਠੀਕ ਸਮਝ ਸਕਦੇ ਹਨ। ਆਪ ਦੀ ਮੇਲ-ਮੁਲਾਕਾਤ ਲਈ ਸਬੰਧੀਆਂ ਤੇ ਯਾਰਾਂ-ਦੋਸਤਾਂ ਵਿਚ ਇਤਨੀ ਖਿੱਚ ਸੀ ਕਿ ਜਦ ਤੋਂ ਉਨ੍ਹਾਂ ਨੇ ਸੁਰਤ ਸੰਭਾਲੀ ਸੀ, ਹਰ ਦੂਜੇ ਵਰ੍ਹੇ ਸ੍ਰੀ ਅਨੰਦਪੁਰ ਸਾਹਿਬ ਹੋਲੇ ਮਹੱਲੇ ਤੇ ਆਪਣੇ ਮਿੱਤਰਾਂ ਤੇ ਸੰਬੰਧੀਆਂ ਨੂੰ ਨਾਲ ਲੈ ਕੇ ਜਾਇਆ ਕਰਦੇ ਸਨ। ਜਦ ਤੋਂ ਬਾਰ ਵਿਚ ਆਏ ਸਨ ਤਾਂ ਲਗਦੀ ਵਾਹੇ ਹਰ ਸਾਲ ਪੂਰਨਮਾਸ਼ੀ ਦੇ ਮੇਲੇ ਉਪਰ ਸ੍ਰੀ ਨਨਕਾਣਾ ਸਾਹਿਬ ਗੱਡੇ ਉਪਰ ਪ੍ਰਵਾਰ ਨੂੰ ਲੈ ਕੇ ਆਉਣਾ ਤੇ ਪਿੰਡ ਦੇ ਹੋਰ ਸਾਥੀਆਂ ਨਾਲ ਮਿਲ ਕੇ ਗੁਰੂ ਦਾ ਲੰਗਰ ਚਲਾਉਣਾ। ਇਸ ਮੌਕੇ 'ਤੇ ਦੇਸ ਦੁਆਬੇ ਵੱਲੋਂ ਆਏ ਸੰਬੰਧੀਆਂ ਤੇ ਯਾਰਾਂ-ਦੋਸਤਾਂ ਨੂੰ ਬੜੀ ਖਿੱਚ ਨਾਲ ਆਪਣੇ ਚੱਕ ਧਨੂੰਆਣੇ ਲੈ ਜਾਣਾ। ਆਪਣੇ ਘਰ ਰੱਖ ਕੇ ਕਈ ਕਈ ਦਿਨ ਪੁੱਜ ਕੇ ਚੰਗੀ ਖ਼ਾਤਰ-ਤਵਾਜ਼ਾ ਕਰਨੀ ਤੇ ਫੇਰ ਹੋਰਨਾਂ ਪਿੰਡਾਂ ਵਿਚ ਨਾਲ ਜਾ ਕੇ ਉਨ੍ਹਾਂ ਦੇ ਸੱਜਣਾਂ ਨੂੰ ਮਿਲਾਉਣਾ। ਪੰਜ ਪੰਜ, ਛੇ ਛੇ ਚੰਗੀਆਂ ਘੋੜੀਆਂ ਤੇ ਸੱਤ ਸੱਤ, ਅੱਠ ਅੱਠ ਵਧੀਆ ਮੱਝਾਂ ਆਪਣੇ ਲਈ ਚੁਣ ਕੇ ਰੱਖਣੀਆਂ। ਕਦੇ ਸਾਰੀ ਉਮਰ ਵਿਚ ਕੋਈ ਪਸ਼ੂ ਵੇਚਿਆ ਨਹੀਂ ਸੀ। ਜੇ ਕਿਸੇ ਮੁੱਲ ਪੁੱਛਣਾ ਤਾਂ ਇਕ ਦਾ ਪੰਜ ਸੌ ਰੁਪਏ ਕਰ ਛੱਡਣਾ। ਲੋਕਾਂ ਹੱਸ ਕੇ ਆਖਣਾ, ਭਾਈ ਹੁਕਮ ਸਿੰਘਾ! ਤੇਰੀ ਵੇਚਣ ਦੀ ਮਰਜ਼ੀ ਨਹੀਂ ਹੈ। ਇਹ ਤਾਂ ਗੱਡ ਨਾਲ ਕੱਟਾ ਬੰਨ੍ਹਣ ਵਾਲੀ ਗੱਲ ਹੈ। ਜਦ ਕਿਸੇ ਆਪਣੇ ਸਾਕ-ਸੰਬੰਧੀ ਨੂੰ ਪਸ਼ੂ ਦੀ ਲੋੜ ਪੈਂਦੀ ਤਦ ਉਸ ਦੇ ਮੰਗਣ 'ਤੇ ਆਖਣਾ ਕਿ ਜਿਹੜਾ ਡੰਗਰ ਮਰਜ਼ੀ ਹੈ ਖੁਰਲੀ ਤੋਂ ਖੋਹਲ ਲਵੋ। ਬਿਲਕੁਲ ਸਤਿਜੁਗੀ ਪੁਰਸ਼ਾਂ ਵਾਲਾ ਵਰਤਾਅ ਸੀ। ਕਦੇ ਕਿਸੇ ਨਾਲ ਵਾਧਾ-ਵੱਟਾ ਕਰਨਾ ਤੇ ਜਾਣਦੇ ਹੀ ਨਹੀਂ ਸਨ।

ਪਹਿਲੇ ਸਾਲਾਂ ਵਿਚ ਇਨ੍ਹਾਂ ਦੇ ਨਿੱਕੇ ਭਰਾ ਭਾਈ ਜਵਾਲਾ ਸਿੰਘ ਹੁਰਾਂ ਆਖਣਾ ਕਿ ਭਾਈਆ ਜੀ! ਹੋਰ ਮੁਰੱਬੇ ਲੈ ਲਈਏ, ਤਾਂ ਹੱਸ ਕੇ ਇਹ ਆਖ ਛੱਡਣਾ ਕਿ ਇਹੋ ਹੀ ਚੰਗੀ ਤਰ੍ਹਾਂ ਕਮਾਓ, ਇਨ੍ਹਾਂ ਵਿਚ ਹੀ ਬਹੁਤ ਕੁਝ ਹੈ। ਉਨ੍ਹਾਂ ਦਿਨਾਂ ਵਿਚ ਜ਼ਮੀਨ ਨਵੀਂ ਤੇ ਪਾਣੀ ਚੰਗਾ ਲਗਦਾ ਸੀ। ਲੋਕੀ ਭੀ ਮਿਹਨਤ ਚੰਗੀ ਕਰਦੇ ਸਨ। ਜਿਸ ਦੇ ਕਾਰਨ ਬਹੁਤ ਪੈਦਾਵਾਰ ਹੁੰਦੀ ਸੀ। ਰੇਲਵੇ ਸਟੇਸ਼ਨ ਪਹਿਲੇ ਲਾਹੌਰ ਹੀ ਨੇੜੇ ਸੀ। ਕੁਝ ਚਿਰ ਪਿੱਛੋਂ ਸਾਂਗਲਾ ਲਾਇਲਪੁਰ ਲਾਈਨ ਨਿਕਲੀ। ਤਦ ਪੈਦਾਵਾਰ ਸਾਂਗਲੇ ਮੰਡੀ ਵਿਚ ਜਾਣ ਲੱਗ ਪਈ। ਉਨ੍ਹਾਂ ਦਿਨਾਂ ਵਿਚ ਇਨ੍ਹਾਂ ਦੇ ਡੇਢ ਮੁਰੱਬੇ ਉੱਤੇ ਸਾਰੇ ਭਰਾਵਾਂ ਦੇ ਚਾਲੀ ਚਾਲੀ ਡੰਗਰ ਮਹੀਆਂ, ਗਾਈਆਂ ਤੇ ਘੋੜੀਆਂ ਹੁੰਦੇ ਸਨ। ਘੋੜੀਆਂ ਦੀ ਚੰਗੀ ਨਸਲ ਵਧਾ ਲੈਣ ਦੇ ਕਾਰਨ ਇਰਦ-ਗਿਰਦ ਬਾਰ ਵਿਚ ਆਪ ਦਾ ਨਾਮ ਬੜਾ ਮਸ਼ਹੂਰ ਸੀ।

ਆਪ ਦੀ ਮਾਤਾ ਦਾ ਇਨ੍ਹਾਂ ਨਾਲ ਬਹੁਤ ਪਿਆਰ ਹੁੰਦਾ ਸੀ। ਚੰਗਾ ਖਵਾਉਣ ਪਿਆਉਣ ਲਈ ਉਨ੍ਹਾਂ ਦਾ ਸੁਭੱਾ ਬਹੁਤ ਖੁਲ੍ਹਾ ਸੀ। ਪੁਰਾਣੇ ਜੱਟ-ਸਿੱਖ

ਘਰਾਣਿਆਂ ਵਾਂਗ ਉਹ ਘਿਉ ਵੇਚਣ ਨੂੰ ਬੜੀ ਭਾਰੀ ਹੱਤਕ ਸਮਝਦੇ ਸਨ। ਇਨ੍ਹਾਂ ਦੀ ਮਾਤਾ ਸਰੀਰ ਦੀ ਬੜੀ ਮਜਬੂਤ, ਹਠੀਲੀ ਤੇ ਅਥੱਕ ਕੰਮ ਕਰਨ ਵਾਲੀ ਸਿੱਖ ਇਸਤਰੀ ਸੀ। ਉਹ ਕੰਮ ਦੇ ਦਿਨਾਂ ਵਿਚ ਸਵਾ-ਸਵਾ ਮਣ ਕੱਚਾ ਆਟਾ ਚੱਕੀ ਨਾਲ ਪੀਹ ਸਕਦੀ ਸੀ। ਰੋਜ਼ਾਨਾ ਕੰਮ ਸ਼ੁਰੂ ਕਰਨ ਵੇਲੇ ਅਕਾਲ ਪੁਰਖ ਅੱਗੇ ਪ੍ਰਾਰਥਨਾ ਕਰਦੀ ਹੁੰਦੀ ਸੀ ਕਿ "ਹੇ ਵਾਹਿਗੁਰੂ ! ਟੱਬਰ ਵਿਚ ਸੁਖ ਸੰਤੋਖ ਬਖਸ਼ੀ"। ਉਸ ਦੀ ਇਸ ਅਰਦਾਸ ਦਾ ਅਸਰ ਸਾਰੇ ਪ੍ਰਵਾਰ ਵਿਚ ਬੜਾ ਚੰਗਾ ਪਿਆ ਅਤੇ ਖਾਸ ਕਰਕੇ ਭਾਈ ਹੁਕਮ ਸਿੰਘ ਹੋਰਾਂ ਵਿਚ ਜਿਹੜੀ ਅਸਚਰਜ ਕਰਨ ਵਾਲੀਆਂ ਖੂਬੀਆਂ ਸਨ, ਉਹ ਸਭ ਇਨ੍ਹਾਂ ਦੀ ਬਰਕਤ ਦਾ ਹੀ ਸਦਕਾ ਸੀ। ਜਦ ਮਾਰਚ ਸੰ: ੧੯੦੭ ਈ: ਵਿਚ ਖਾਲਸਾ ਹਾਈ ਸਕੂਲ ਲਾਇਲਪੁਰ ਖੁੱਲ੍ਹਿਆ ਤਦ ਇਨ੍ਹਾਂ ਦੇ ਛੋਟੇ ਭਰਾ ਮਾਸਟਰ ਬਿਸ਼ਨ ਸਿੰਘ ਪੰਥਕ ਸੇਵਾ ਜਾਣ ਕੇ ੧੫)ਉਪਰ ਇਕ ਸਾਲ ਲਈ ਗੁਜਾਰਾ ਲੈ ਕੇ ਸੇਵਾ ਕਰਨ ਦਾ ਇਕਰਾਰ ਕਰ ਕੇ ਆਪਣੇ ਘਰ ਨੂੰ ਅਸਬਾਬ ਲੈਣ ਲਈ ਗਏ ਤਾਂ ਆਪ ਨੇ ਇਸ ਗੱਲ ਨੂੰ ਬੜਾ ਚੰਗਾ ਸਮਝਿਆ ਤੇ ਨਿੱਕੇ ਭਰਾ ਨੂੰ ਬੜਾ ਹੌਸਲਾ ਦਿੱਤਾ। ਜਦ ਤਕ ਇਹ ਲਾਇਲਪੁਰ ਪੜ੍ਹਦੇ ਰਹੇ, ਉਸ ਸਮੇਂ ਤੱਕ ਘਰੋਂ ਇਨ੍ਹਾਂ ਦੇ ਦੁੱਧ ਲਈ ਸੱਜਰ ਸੂਈ ਮੱਝ ਯਾ ਗਊ ਭੇਜਦੇ ਰਹੇ ਜਿਸ ਕਰਕੇ ਉਨ੍ਹਾਂ ਦੇ ਆਸਰੇ ਨਿੱਕੇ ਭਰਾ ਦਾ ਭੀ ਚੰਗਾ ਗੁਜਾਰਾ ਹੁੰਦਾ ਰਿਹਾ।

## ਤਬੀਅਤ ਦੀ ਬੇਪ੍ਰਵਾਹੀ ਤੇ ਖੁਲ੍ਹ-ਦਿਲੀ

ਸੰ. ੧੯੧੦ ਈ: ਵਿਚ ਮਕਾਨ ਛੱਡਣ ਲਈ ਆਪ ਨੇ ਗਾਰਡਰ ਖਰੀਦੇ ਜਿਨ੍ਹਾਂ ਵਿੱਚੋਂ ਤਿੰਨ ਬਚੇ ਪਏ ਰਹੇ।ਜਰਮਨ ਦੀ ਲੜਾਈ ਸਮੇਂ ਸੰਨ ੧੯੧੪ ਗਾਰਡਰ ਦੀ ਕੀਮਤ ਤਿੰਨ ਸੌ ਰੁਪਏ ਤਕ ਹੋ ਗਈ ਸੀ। ਤਦ ਆਪ ਦੇ ਭਰਾਤਾ ਭਾਈ ਬਿਸ਼ਨ ਸਿੰਘ ਹੋਰਾਂ ਆਖਿਆ ਡੇਢ ਸੌ ਦੇ ਖਰੀਦੇ ਗਾਰਡਰ ਤਿੰਨ ਸੌ ਨੂੰ ਵਿਕਦੇ ਹਨ; ਸਾਢੇ ਸੱਤ ਸੌ ਰੁਪਏ ਮੁਨਾਫਾ ਖੱਟ ਕੇ ਵੇਚ ਦਈਏ। ਸਾਨੂੰ ਤਾਂ ਹੁਣ ਇਸ ਵੇਲੇ ਲੋੜ ਭੀ ਨਹੀਂ ਹੈ। ਤਦ ਹੱਸ ਕੇ ਆਖਣ ਲੱਗੇ, ਬਿਸ਼ਨ ਸਿੰਘਾ, ਹੁਣ ਇਕ ਵਾਰ ਖਰੀਦ ਚੁੱਕੇ ਹਾਂ, ਫੇਰ ਕੌਣ ਮੁੱਲ ਲੈਂਦਾ ਫਿਰੇਗਾ; ਘਰ ਵਿਚ ਕਿਸੇ ਵੇਲੇ ਲੋੜ ਪੈ ਹੀ ਜਾਂਦੀ ਹੈ। ਆਪੇ ਕਦੇ ਵਰਤੋਂ ਵਿਚ ਆ ਜਾਣਗੇ। ਤਬੀਅਤ ਦੀ ਬੇਪਰਵਾਹੀ ਵਿਚ ਹੀ ਇਸ ਗੱਲ ਨੂੰ ਆਊਂ-ਗਊਂ ਕਰ ਛੱਡਿਆ। ਪਿਤਾ ਗੁਜਰ ਜਾਣ ਕਰਕੇ ਸਾਰਾ ਖਰਚ ਪੱਲਿਓਂ ਹੀ ਕਰਕੇ ਛੋਟੇ ਭਰਾ ਨੂੰ ਬੜੀ ਰੀਝ ਨਾਲ ਐਫ.ਏ.ਤਕ ਪੜ੍ਹਾਇਆ ਤੇ ਕਦੇ ਕਿਸੇ ਗੱਲੋਂ ਔਖਿਆਂ ਨਹੀ ਹੋਣ ਦਿੱਤਾ ਸੀ। ਰਿਸ਼ਤੇਦਾਰਾਂ ਵਿੱਚੋਂ ਭੀ ਜੋ ਕਦੇ ਘਰ ਤੁਰ ਕੇ ਆਇਆ ਤੈ ਜਿਹੜੀ ਚੀਜ਼ ਮੰਗੀ, ਉਸ ਨੂੰ ਕਦੇ ਇਨਕਾਰ ਨਹੀਂ ਕੀਤਾ ਸੀ। ਜੇ ਭਲਾ ਕਿਸੇ ਸੰਬੰਧੀ ਨੇ ਬਿਨਾਂ ਮੰਗਿਆਂ ਭੀ ਕਿਸੇ ਚੀਜ਼ ਨੂੰ ਹੱਥ ਪਾ ਲੈਣਾ ਤਦ ਭੀ ਉਸ ਦੀ ਲੋੜ ਪੂਰੀ ਕਰ ਦਿਆ ਕਰਦੇ ਸਨ। ਲਗਦੀ ਵਾਹੇ

ਸਵਾਲੀ ਦਾ ਕਦੇ ਸੁਆਲ ਨਹੀਂ ਮੋੜਦੇ ਸਨ ਤੇ ਲੋੜਵੰਦਾਂ ਦੀ ਗਰਜ਼ ਪੂਰੀ ਕਰ ਕੇ ਖੁਸ਼ ਹੋਇਆ ਕਰਦੇ ਸਨ। ਇਨ੍ਹਾਂ ਗੱਲਾਂ ਕਰਕੇ ਭੀ ਜਿਥੇ ਆਪ ਦੀ ਤਬੀਅਤ ਬੇਪ੍ਰਵਾਹ ਸੀ, ਉਸ ਦੇ ਨਾਲ ਹੀ ਖੁਲ੍ਹ -ਦਿਲੀ ਦੇ ਕਾਰਨ ਭੀ ਲੋਕੀ ਆਪ ਦੀ ਬਹੁਤ ਵੱਡਿਆਈ ਕਰਿਆ ਕਰਦੇ ਸਨ।

## ਸ਼ਹੀਦੀ ਲਈ ਤਿਆਰੀ

ਜਿਸ ਦਿਨ ਜਥੇ ਦੀ ਤਿਆਰੀ ਦਾ ਹੁਕਮ ਆਇਆ ਤਾਂ ਉਸ ਸਮੇਂ ਆਪ ਆਪਣੇ ਮੁਰੱਬੇ ਵਿਚ ਗੁਲਾਬ ਦੀਆਂ ਕਲਮਾਂ ਲਾ ਰਹੇ ਸਨ। ਸੁਨੇਹਾ ਪੁੱਜਣ 'ਤੇ ਉਸੇ ਵੇਲੇ ਹੀ ਆਪ ਦੇ ਨਿੱਕੇ ਭਰਾ ਨੂੰ ਤਾਕੀਦ ਕੀਤੀ ਕਿ ਇਨ੍ਹਾਂ ਨੂੰ ਪਾਣੀ-ਪਾਣੀ ਦੇਣ ਦਾ ਖਿਆਲ ਰੱਖਣਾ। ਅਸੀਂ ਹੁਣ ਜਥੇ ਨਾਲ ਚਲਦੇ ਹਾਂ। ਪਿੰਡ ਪੁੱਜੇ ਤਾਂ ਕੁਝ ਸੱਜਣ ਵਰਜਣ ਲੱਗੇ ਕਿ ਨਨਕਾਣੇ ਸਾਹਿਬ ਮਹੰਤ ਵੱਲੋਂ ਬੜੀਆਂ ਭਾਰੀਆਂ ਤਿਆਰੀਆਂ ਹੋ ਰਹੀਆਂ ਹਨ ਤੇ ਜਿੰਨੇ ਸਿੰਘ ਭੀ ਜਾਣਗੇ ਉਨਾਂ ਨੂੰ ਜਾਨ ਦਾ ਧੋਖਾ ਹੈ, ਆਪ ਦਾ ਜੀਆ-ਜੰਤ ਬਹੁਤ ਨਿੱਕਾ ਹੈ। ਤਦ ਉੱਤਰ ਦਿੱਤਾ ਕਿ ਕੋਈ ਗੱਲ ਨਹੀਂ ਹੈ, ਇਹ ਬੱਚੇ ਆਪੇ ਵੱਡੇ ਹੋ ਜਾਣਗੇ , ਕਿਉਂਕਿ ਇਨ੍ਹਾਂ ਦੇ ਗੁਰੂ ਮਹਾਰਾਜ ਜੀ ਆਪੇ ਹੀ ਸਹਾਈ ਹੋਣਗੇ।

ਇਸ ਸਮੇਂ ਭਾਈ ਬੰਤਾ ਸਿੰਘ ਥਿਆੜੇ ਜੋ ਚੱਕ ਨੰ: ੭੬ ਵਿੱਚੋਂ ਇਨ੍ਹਾਂ ਪਾਸ ਕਮਾਦ ਪੀੜਾਉਣ ਲਈ ਆਏ ਸਨ, ਉਹ ਵੀ ਆਖਣ ਲੱਗੇ" ਮਾਸੜਾ! ਮੈਂ ਭੀ ਤੁਹਾਡੇ ਨਾਲ ਹੀ ਸ਼ਹੀਦੀ ਜਥੇ ਵਿਚ ਚੱਲਣਾ ਹੈ। ਮੈਨੂੰ ਭੀ ਨਾਲ ਲੈ ਚੱਲੋ। ਬੋਲੇ, ਬਹੁਤ ਅੱਛਾ ! ਤਿਆਰ ਹੋ ਜਾਓ !

ਇਸ ਜਥੇ ਵਿਚ ਜਾਣ ਲਈ ਭਾਈ ਸੋਹਣ ਸਿੰਘ ਨੇ ਭੀ ਆਪ ਦਾ ਨਾਮ ਦਿੱਤਾ ਹੋਇਆ ਸੀ। ਇਸ ਦਾ ਵਿਆਹ ਹੋਏ ਨੂੰ ਕੋਈ ਦੋ ਤਿੰਨ ਮਹੀਨੇ ਹੀ ਹੋਏ ਸਨ। ਇਸ ਜਥੇ ਦੀ ਤਿਆਰੀ ਸਤੇਂ ਉਸ ਦੀ ਜਵਾਨ ਸਿੰਘਣੀ ਘਰ ਆਈ ਹੋਈ ਸੀ। ਉਸ ਨੂੰ ਜਦ ਆਪਣੇ ਪਤੀ ਦੇ ਜਥੇ ਨਾਲ ਜਾਣ ਦੀ ਖ਼ਬਰ ਮਿਲੀ ਤਾਂ ਉਸ ਨੇ ਸਣੇ ਆਪਣੇ ਪਤੀ ਦੇ ਸੁਫੇ ਦਾ ਅੰਦਰੋਂ ਜੰਦਰਾ ਮਾਰ ਲਿਆ। ਜਦ ਇਸ ਗੱਲ ਦਾ ਪਤਾ ਭਾਈ ਹੁਕਮ ਸਿੰਘ ਨੂੰ ਲੱਗਾ ਤਾਂ ਗਵਾਂਢੀ ਹੋਣ ਕਰ ਕੇ ਛੇਤੀ ਨਾਲ ਭੱਜ ਕੇ ਉਸ ਦੇ ਘਰ ਚਲੇ ਗਏ ਤੇ ਕੜਕ ਕੇ ਆਖਣ ਲੱਗੇ :- "ਭਾਈ ਸੋਹਣ ਸਿੰਘਾ! ਹੌਸਲਾ ਨਹੀਂ ਹਾਰਨਾ , ਪਰ੍ਹੇ ਵਿਚ ਬਚਨ ਦਿਤਾ ਹੋਇਆ ਹੈ। ਹੁਣ ਸ਼ਹੀਦੀ ਜਥੇ ਵਿਚ ਜ਼ਰੂਰ ਚੱਲੋ , ਤਦੇ ਹੀ ਸਾਡੀ ਰਹਿ ਆਵੇਗੀ। ਜੋ ਕਰੇ ਕਰਤਾਰ ਸੋ ਹੋਇ।"

ਆਪ ਦੇ ਇਨ੍ਹਾਂ ਬਚਨਾਂ ਦਾ ਭਾਈ ਸੋਹਣ ਸਿੰਘ ਦੇ ਬੀਰ ਦਿਲ ਉਤੇ ਬਿਜਲੀ ਵਾਂਗ ਅਸਰ ਹੋਇਆ। ਅੰਦਰੋਂ ਹੀ ਗੱਜ-ਵੱਜ ਕੇ ਬੋਲੇ ਕਿ ਭਾਈਆ ਜੀ, ਮੈਂ ਆਇਆ ਜੇ, ਤੁਸੀਂ ਕੋਈ ਫ਼ਿਕਰ ਨ ਕਰੋ ! ਮੈਂ ਬਿਲਕੁਲ ਤਿਆਰ ਹਾਂ। ਝੱਟ

ਚੂਥੀ ਪੁੱਟ ਕੇ ਜਵਾਨ ਸਿੰਘਣੀ ਨੂੰ ਰੱਬ ਆਸਰੇ ਛੱਡ ਕੇ ਬਾਹਰ ਨਿਕਲ ਆਇਆ ਤੇ ਜਥੇ ਨਾਲ ਆ ਸ਼ਾਮਲ ਹੋਇਆ ਆਪ ਸਭ ਨੇ ਭਾਈ ਲਛਮਣ ਸਿੰਘ ਦੀ ਜਥੇਦਾਰੀ ਥੱਲੇ ਸ੍ਰੀ ਜਨਮ ਅਸਥਾਨ ਦੇ ਅੰਦਰ ਬੜੇ ਸਿਦਕ ਨਾਲ ਸੀਸ ਭੇਟਾ ਕਰ ਦਿੱਤੇ ਤੇ ਸਿੱਖੀ ਸਿਦਕ ਨਾ ਹਾਰਿਆ।

## ਸ਼ਹੀਦੀ ਦੇ ਪਿੱਛੋਂ

ਸ਼ਹੀਦ ਹੋਣ ਦੇ ਥੋੜ੍ਹੇ ਚਿਰ ਪਿੱਛੋਂ ਸ਼੍ਰੋ:ਗੁ:ਪ੍ਰ: ਕਮੇਟੀ ਅੰਮ੍ਰਿਤਸਰ ਵੱਲੋਂ ਇਕ ਡੈਪੂਟੈਸ਼ਨ ਸ਼ਹੀਦ ਸਿੰਘਾਂ ਦੇ ਟੱਬਰਾਂ ਤੇ ਬਾਲ-ਬੱਚੇ ਦਾ ਹਾਲ ਵੇਖਣ -ਚਾਖਣ ਲਈ ਧੰਨੂੰਆਣੇ ਪੁੱਜਾ। ਲੋੜਵੰਦ ਪ੍ਰਵਾਰਾਂ ਨੂੰ ਯੋਗ ਸਹਾਇਤਾ ਵਜੋਂ ਪੈਨਸ਼ਨਾਂ ਦੇ ਕੇ ਸਭ ਦੇ ਕਰਜ਼ੇ ਉਤਾਰੇ ਗਏ,ਪਰ ਆਪ ਦੀ ਸੁਪਤਨੀ ਬੀਬੀ ਮਾਲਾ ਨੇ ਆਪਣਾ ਝਟ ਚੰਗਾ ਲੰਘਦਾ ਵੇਖ ਕੇ ਕੋਈ ਸਹਾਇਤਾ ਲੈਣੀ ਪ੍ਰਵਾਨ ਨਾ ਕੀਤੀ ਤੇ ਆਪਣੇ ਚਿਤ ਨੂੰ ਬਿਲਕੁਲ ਅਡੋਲ ਰੱਖਿਆ।

ਸਾਡੇ ਵੀਰ ਇਨ੍ਹਾਂ ਪਵਿੱਤਰ ਸ਼ਹੀਦਾਂ ਸਿੰਘਾਂ ਦੇ ਜੀਵਨਾਂ ਤੋਂ ਸ਼ੁਭ ਸਿੱਖਿਆ ਲੈ ਕੇ ਆਪਣੇ ਜੀਵਨਾਂ ਨੂੰ ਗੁਰੂ-ਆਸ਼ੇ ਅਨੁਸਾਰ ਢਾਲਣ ਦਾ ਯਤਨ ਅਰੰਭ ਕਰਨਗੇ ਤੇ ਉਸ ਗੁਰੂ ਮਹਾਰਾਜ ਦੀਆਂ ਖੁਸ਼ੀਆਂ ਪ੍ਰਾਪਤ ਕਰਨਗੇ, ਜਿਨ੍ਹਾਂ ਦੀ ਉੱਚੀ ਤੇ ਸੁੱਚੀ ਹਸਤੀ ਨੇ ਸੰਸਾਰ ਵਿਚ ਇਕ ਅਨੋਖਾ ਜੁਗ ਪਲਟਾ ਕੰਮ ਕਰ ਕੇ ਇਸ ਸੰਸਾਰੀ-ਜੀਵ ਨੂੰ ਨਵੇਂ ਸੰਚੇ ਵਿਚ ਢਾਲ ਕੇ ਪ੍ਰਮਾਤਮਾ ਮਾਰਗ ਦਾ ਸਿੱਧਾ ਰਸਤਾ ਦੱਸਿਆ ਹੈ।

# ਭਾਈ ਵਰਿਆਮ ਸਿੰਘ ਜੀ

ਆਪ ਦਾ ਜਨਮ ਸੰ. ੧੮੮੩ ਈ: ਵਿਚ ਮਾਤਾ ਮਹਿਤਾਬ ਕੌਰ ਦੀ ਕੁੱਖੋਂ ਭਾਈ ਬੂਟਾ ਸਿੰਘ ਦੇ ਘਰ ਹਰੀਪੁਰ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਛੇ ਭੈਣ ਭਰਾ ਸਨ:- ੧.ਭਾਈ ਦਲੀਪ ਸਿੰਘ, ੨.ਬੀਬੀ ਰੁਕਮਨ ਕੌਰ, ੩.ਭਾਈ ਹਰਨਾਮ ਸਿੰਘ, ੪.ਭਾਈ ਵਰਿਆਮ ਸਿੰਘ, ੫.ਭਾਈ ਤਾਰਾ ਸਿੰਘ, ੬.ਭਾਈ ਫੌਜਾ ਸਿੰਘ।

ਆਪ ਬੜੇ ਖੂਬਸੂਰਤ ਜਵਾਨ ਸਨ। ਕੱਦ ਪੰਜ ਫੁੱਟ ਗਿਆਰਾਂ ਇੰਚ ਸੀ। ਲੋਕਾਂ ਨਾਲ ਵਰਤੋਂ -ਵਿਹਾਰ ਵਿਚ ਕਮਾਲ ਦੀ ਸਫ਼ਾਈ ਰੱਖਣੀ ਆਪ ਦਾ ਖ਼ਾਸ ਗੁਣ ਸੀ। ਸ਼ਬਦ ਪੜ੍ਹਨੇ ਅਤੇ ਆਹਲਾ ਦਰਜੇ ਦੀ ਢੋਲਕੀ ਵਜਾਉਣੀ, ਪੰਜ ਜਮਾਤਾਂ ਉਰਦੂ ਤੇ ਗੁਰਮੁਖੀ ਪਿੰਡ ਹੀ ਪੜ੍ਹ ਗਏ। ਜਵਾਨੀ ਵਿਚ ਤੇਰ੍ਹਾਂ ਹੱਥ ਲੰਮੀ ਛਾਲ ਮਾਰਿਆ ਕਰਦੇ ਸਨ। ਆਪ ਦਾ ਅਨੰਦ ਕਾਰਜ ਬੀਬੀ ਬਚਿੰਤ ਕੌਰ

ਸਪੁੱਤਰੀ ਭਾਈ ਸ਼ੇਰ ਸਿੰਘ ਨਾਲ ਬੜਿੰਗ ਵਿਚ ਹੋਇਆ। ਆਪ ਦੇ ਘਰ ਦੋ ਲੜਕੇ ਪੈਦਾ ਹੋਏ :- ੧ ਭਾਈ ਹਰੀ ਸਿੰਘ ਤੇ ੨. ਭਾਈ ਜਸਵੰਤ ਸਿੰਘ।

ਸੋਲ੍ਹਾਂ ਸਾਲ ਦੀ ਉਮਰ ਵਿਚ ਪਲਟਨ ਨੰਬਰ੨੨ ਪੰਜਾਬੀ ਵਿਚ ਭਰਤੀ ਹੋ ਗਏ। ਉਥੇ ਹੀ ਅੰਮ੍ਰਿਤ ਛਕ ਲਿਆ ਤੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਪੰਜ ਸਾਲ ਨੌਕਰੀ ਕੀਤੀ। ਸਿੰਘਣੀ ਦੀ ਬਿਮਾਰੀ ਦੀ ਖ਼ਬਰ ਗਈ। ਛੁੱਟੀ ਨ ਮਿਲੀ ਤੇ ਨਾਮ ਕਟਾ ਕੇ ਘਰ ਆ ਗਏ। ਇਸ ਦੇ ਪਿੱਛੋਂ ਸਿੰਘਾਪੁਰ ਮਿਲਟਰੀ ਪੁਲਸ ਵਿਚ ਦਸ ਸਾਲ ਨੌਕਰੀ ਕੀਤੀ ਅਤੇ ਨਾਇਕ ਬਣ ਗਏ। ਉਥੇ ਬਿਮਾਰੀ ਹੋ ਜਾਣ 'ਤੇ ਨੌਕਰੀ ਛੱਡ ਕੇ ਨਗਰ ਨੂੰ ਆ ਗਏ ਅਤੇ ਨਾਇਕ ਬਣ ਗਏ। ਪਿੰਡ ਆ ਕੇ ਪੰਸਾਰੀ ਦੀ ਹੱਟੀ ਪਾ ਲਈ ਜੋ ਚੰਗੀ ਚਲਦੀ ਰਹੀ। ਸਹਿਜੇ-ਸਹਿਜੇ ਕੰਮ ਵਧਦਾ ਗਿਆ ਤੇ ਪੰਸਾਰੀ ਹੱਟੀ ਬਜਾਜੀ ਦੀ ਚੰਗੀ ਦੁਕਾਨ ਵਿਚ ਬਦਲ ਗਈ। ਦੁਕਾਨ ਦੀ ਕਾਮਯਾਬੀ ਦਾ ਵੱਡਾ ਗੁਣ ਇਹ ਸੀ ਕਿ ਆਪ ਦਾ ਸੁਭਾਅ ਡਾਢਾ ਮਿਲਣਸਾਰ, ਸਾਊ ਅਤੇ ਹਰ ਇਕ 'ਤੇ ਭਰੋਸਾ ਰੱਖਣ ਵਾਲਾ ਸੀ। ਬਜਾਜੀ ਦੀ ਦੁਕਾਨ ਖੋਲ੍ਹੀ ਨੂੰ ਅਜੇ ਮਸਾਂ ਸਾਲ-ਕੁ ਹੋਇਆ ਸੀ ਜੋ ੩੭ ਸਾਲ ਦੀ ਉਮਰ ਵਿਚ ਸ੍ਰੀ ਜਨਮ ਅਸਥਾਨ ਅੰਦਰ ਦੁਸ਼ਟਾਂ ਹੱਥੋਂ ਗੋਲੀਆਂ ਨਾਲ ਸ਼ਹੀਦ ਕੀਤੇ ਗਏ[੧]।

# ਭਾਈ ਦੀਵਾਨ ਸਿੰਘ ਜੀ

ਆਪ ਦਾ ਜਨਮ ਸੰ: ੧੮੯੮ ਈ: ਵਿਚ ਮਾਤਾ ਭਾਨ ਕੌਰ ਦੀ ਕੁੱਖੋਂ ਭਾਈ ਹੀਰਾ ਸਿੰਘ ਦੇ ਘਰ ਪੰਡੋਰੀ ਨਿੱਜਰਾਂ, ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਸੱਤ ਭੈਣ ਭਰਾ ਸਨ :- ੧. ਭਾ: ਮੱਲਾ ਸਿੰਘ, ੨. ਭਾ: ਲਾਭ ਸਿੰਘ, ੩. ਭਾ: ਮੰਗਲ ਸਿੰਘ, ੪. ਭਾ: ਭਗਵਾਨ ਸਿੰਘ, ੫. ਭਾ: ਦੀਵਾਨ ਸਿੰਘ, ੬. ਭਾ: ਬਾਬੂ ਸਿੰਘ, ੭. ਬੀਬੀ ਸੰਤ ਕੌਰ।

ਆਪ ਕੁਆਰੇ ਤੇ ਅਨਪੜ੍ਹ ਸਨ। ਛੋਟੇ ਹੁੰਦਿਆਂ ਡੰਗਰ-ਵੱਛਾ ਚਾਰਿਆ। ਵੱਡੇ ਹੋ ਕੇ ਪਹਿਲਵਾਨੀ ਕੀਤੀ। ਲਾਗੇ-ਬੰਨੇ ਚੰਗੀ ਮਸ਼ਹੂਰੀ ਸੀ। ਗੁੱਸੇ ਦੀ ਹਾਲਤ ਵਿਚ ਕਦੇ ਕਿਸੇ ਨੂੰ ਅੱਖ ਥੱਲੇ ਨ ਲਿਆਉਣਾ, ਭਾਵੇਂ ਵੀਹ ਵੀਹ ਆਦਮੀ ਭੀ ਕਿਉਂ ਨ ਮੁਕਾਬਲੇ ਵਿਚ ਆ ਜਾਣ! ਸਭ ਨੂੰ ਲਲਕਾਰ ਕੇ ਵੰਗਾਰ ਕੱਢਣਾ, ਪਰ ਕਿਸੇ ਦਾ ਅੱਗੇ ਵਧ ਕੇ ਆਪ ਦੇ ਗਲ ਪੈਣ ਦਾ ਹੀਆ ਨਹੀਂ ਪਿਆ ਕਰਦਾ ਸੀ। ਆਪ ਬਾਹਰੇ ਵਿਚ ਨਿਰਭੈ, ਸਿਰਲੱਥ ਤੇ ਦਲੇਰ ਸੂਰਮੇ ਮਿੱਥੇ ਹੋਏ ਸਨ।

---

*੧ ਕਮੇਟੀ ਨੇ ਦੋਹਾਂ ਕਾਕਿਆਂ ਹਰੀ ਸਿੰਘ ਤੇ ਜਸਵੰਤ ਸਿੰਘ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੩੧-੧੨-੨੫ ਤੋਂ ੨੮-੨-੩੮ ਤਕ ੨੨੩੫) ਰੁਪਏ ਬਣਦਾ ਹੈ।*

ਆਪ ਨੂੰ ਸ਼ਿਕਾਰ ਖੇਡਣ ਦਾ ਬੜਾ ਸ਼ੌਕ ਸੀ। ਆਪ ਦੇ ਜਹਾਜ਼ੀ ਕੁੱਤੇ ਜਲੰਧਰ ਅਤੇ ਲਾਇਲਪੁਰ ਦੀਆਂ ਦੌੜਾਂ ਵਿਚ ਬੜੇ ਅੱਗੇ ਅੱਗੇ ਰਹਿੰਦੇ ਸਨ। ਆਪ ਦਾ ਦਿਲ ਸਫਾ ਅਤੇ ਤਬੀਅਤ ਤੇਜ਼ ਸੀ। ਪਿੰਡ ਦਾ ਕੋਈ ਭੀ ਸਾਂਝਾ ਕੰਮ ਹੋਣਾ ਤਾਂ ਸਭ ਤੋਂ ਅੱਗੇ ਵਧ ਕੇ ਹਿੱਸਾ ਲੈਣਾ ਪਿੰਡ ਵਿਚ ਅੰਮ੍ਰਿਤ ਪ੍ਰਚਾਰ ਹੋਇਆ ਤਾਂ ਆਪ ਨੇ ਭੀ ਅੰਮ੍ਰਿਤ ਛਕ ਲਿਆ। ਜਥੇ ਨਾਲ ਜਾਣ ਵਾਲੇ ਦਿਨ ਤਕ ਕੁਸ਼ਤੀਆਂ ਘੁਲਦੇ ਸਨ, ਪਰ ਕੇਸਾਂ ਦੀ ਕਦੇ ਬੇਅਦਬੀ ਨਹੀਂ ਕੀਤੀ ਸੀ। ਲਾਗੇ, ਬੰਨੇ-ਚੰਨੇ ਬੜਾ ਧਮਾਂ ਤੇ ਜਬ੍ਹਾ ਸੀ। ਆਪ ਪਾਸੋਂ ਰਾਈਆਂ ਦੇ ਤਿੰਨੇ ਪਿੰਡ ਖ਼ੌਫ ਖਾਂਦੇ ਸਨ। ਹਰ ਇਕ ਮੁਕਾਬਲੇ ਦੇ ਕੰਮ ਵਿਚ ਡਟ ਜਾਣਾ। ਇਹ ਆਦਤ ਆਪ ਨੂੰ ਮੁੱਢੋਂ ਹੀ ਵਿਰਸੇ ਵਿਚ ਮਿਲੀ ਹੋਈ ਸੀ। ਇਸੇ ਹਠੀਏ ਸੁਭਾੱ ਦੇ ਕਾਰਨ ਹੀ ਨਿੱਕਿਆ ਹੁੰਦਿਆਂ ਹਾਣੀਆਂ ਨੇ ਨਾਮ "ਭੇੜੂ" ਰੱਖਿਆ ਹੋਇਆ ਸੀ। ਆਪ ਦੀ ਖੱਲੜੀ ਵਿਚ ਕਿਸੇ ਕਿਸਮ ਦਾ ਡਰ ਜਾਂ ਖ਼ੌਫ ਉੱਕਾ ਨਹੀਂ ਹੋਇਆ ਕਰਦਾ ਸੀ। ਭਾਵੇਂ ਕਿਤਨਾ ਭੀ ਖ਼ੌਫਨਾਕ ਕੰਮ ਕਿਉਂ ਨ ਹੋਵੇ ਉਸ ਸਬੰਧੀ ਫੈਸਲਾ ਕਰ ਕੇ ਮੁੜ ਕਦੇ ਟਲਿਆ ਨਹੀ ਕਰਦੇ ਸਨ। ਸਾਕੇ ਤੋਂ ਦਸ ਕੁ ਦਿਨ ਪਹਿਲਾਂ ਜੜ੍ਹਾਂ ਵਾਲੇ ਕਪਾਹ ਦਾ ਗੱਡਾ ਵੇਚਣ ਲਈ ਲੈ ਕੇ ਗਏ। ਉਥੇ ਕਿਸੇ ਗੱਲੋਂ ਲੜਾਈ ਹੋ ਪਈ। ਉਨ੍ਹੀਂ ਬੰਦੇ ਇਕ ਬੰਨੇ ਤੇ ਆਪ ਡਾਂਗ ਫੜ ਕੇ ਇਕੱਲੇ ਇਕ ਬੰਨੇ ਹੋ ਗਏ। ਸਭ ਨੂੰ ਅੱਗੇ ਲਾ ਕੇ ਧਮਕੜੇ ਪਾ ਲਿਆ। ਸ੍ਰੀ ਨਨਕਾਣਾ ਸਾਹਿਬ ਜਾਣ ਵਾਲੇ ਜਥੇ ਵਿਚ ਆਪ ਨੇ ਭੀ ਨਾਮ ਲਿਖਾ ਦਿੱਤਾ। ਸਾਰੇ ਲੋਕੀਂ ਵਰਜਣ ਕਿ ਤੈਥੋਂ ਭਾਈ ਦੀਵਾਨ ਸਿੰਘ ਸ਼ਾਂਤਮਈ ਨਹੀਂ ਰਿਹਾ ਜਾਣਾ ਤਾਂ ਆਖਣ ਲੱਗੇ ਕਿ ਭਰਾਓ! ਇਹ ਗੱਲ ਨ ਆਖੋ। ਮੈਂ ਤੁਹਾਡੇ ਨਾਲੋਂ ਕਿਹੜੀ ਗੱਲੇ ਰਹਿ ਚੁਕਾਂ ਹਾਂ? ਭਰਾਵਾਂ ਦੇ ਨਾਲ ਹੀ ਹਾਂ! ਜਿਥੇ ਤੁਸੀਂ ਸਿਰ ਦੇ ਦਿਓਗੇ ਉਥੇ ਮੈਂ ਦੇ ਦਿਆਂਗਾ। ਜੇ ਪਿੱਛੇ ਰਹਾਂਗਾ ਤਾ ਇਹ ਗੱਲ ਜਤੌਣੀ, ਅੱਗੋਂ ਐਵੇਂ ਹਵਾੜੇ ਉਡਾਉਣ ਦਾ ਕੀ ਫਾਇਦਾ ਹੈ? ਜੇ ਜੜ੍ਹਾਂ ਵਾਲੇ ਉਸ ਦਿਨ ਹਟਵਾਣੀਏ ਕੜਾਹੀਆਂ ਵਿੱਚੋਂ ਤੱਤਾ ਤੇਲ ਪਾ ਕੇ ਮਾਰ ਦਿੰਦੇ ਤਾਂ ਕਿਹੜੇ ਲੇਖੇ ਮਰਨਾ ਸੀ? ਹੁਣ ਤਾਂ ਗੁਰੂ ਲੇਖੇ ਲੱਗਣਾ ਹੈ! ਸ਼ਹਿਰੀਆਂ ਦੇ ਤੱਤੇ ਤੇਲ ਨਾਲੋਂ ਮਹੰਤ ਦਾ ਤੇਲ ਕੋਈ ਬਹੁਤਾ ਤੱਤਾ ਹੈ? ਸਾਕੇ ਤੋਂ ਪੰਜ ਕੁ ਦਿਨ ਪਹਿਲਾਂ ਭਰਾਵਾਂ ਨੇ ਆਖਿਆ, ਚੱਲ ਮਣਛਿੱਟੀਆਂ ਵੱਢੀਏ ਤਾਂ ਆਖਣ ਲੱਗੇ, ਜਦ ਹੁਣ ਸ਼ਹੀਦੀਆਂ ਲਈ ਹੀ ਨਾਮ ਲਿਖਾ ਦਿੱਤਾ ਹੈ ਤਾਂ ਫੇਰ ਕਿਹੜੀ ਗੱਲ ਬਦਲੇ ਮੁੱਢੀਆਂ ਨਾਲ ਲੱਤਾਂ ਪਾੜੀਏ? ਹੁਣ ਤਾਂ ਚੱਲ ਕੇ ਗੁਰੂ ਨਾਨਕ ਸਾਹਿਬ ਦੀਆਂ ਮਣਛਿੱਟੀਆਂ ਹੀ ਵੱਢਾਂਗੇ। ਤੁਸੀਂ ਜਾਓ ਆਪਣਾ ਕੰਮ ਕਰੋ। ਆਪ ੩੨ ਸਾਲ ਦੀ ਉਮਰ ਵਿਚ ਤੇਲ ਪਾ ਕੇ ਸਾੜ ਕੇ ਸ਼ਹੀਦ ਕੀਤੇ ਗਏ[੧]।

*੧ ਕਮੇਟੀ ਨੇ ਆਪ ਦੀ ਮਾਤਾ ਭਾਨੋ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੪-੬-੨੨ ਤੋਂ ੪-੪-੩੮ ਤੱਕ ੧੨੭੯) ਰੁਪਏ ਬਣਦਾ ਹੈ।*

# ਭਾਈ ਇੰਦਰ ਸਿੰਘ ਜੀ

ਆਪ ਦਾ ਜਨਮ ੧੫ ਮਾਘ ਸੰ.੧੯੩੭ ਬਿ: ਨੂੰ ਸ਼ਾਮ ਵੇਲੇ ਮਾਤਾ ਸੁਖਦਈ ਦੀ ਕੁੱਖੋਂ ਭਾਈ ਸਰਮੁਖ ਸਿੰਘ ਦੇ ਘਰ ਪੰਡੋਰੀ ਨਿੱਜਰਾਂ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਪੰਜ ਭੈਣ ਭਰਾ ਸਨ :- ੧. ਭਾਈ ਅਮਰ ਸਿੰਘ, ੨. ਭਾਈ ਜੀਵਨ ਸਿੰਘ, ੩. ਬੀਬੀ ਇੰਦਰ ਕੌਰ, ੪. ਭਾਈ ਇੰਦਰ ਸਿੰਘ, ੫. ਭਾਈ ਸੁੰਦਰ ਸਿੰਘ। ਨਿੱਕਿਆਂ ਹੁੰਦਿਆਂ ਗੁਰਮੁਖੀ ਪੜ੍ਹ ਗਏ। ਗੁਰਦੁਆਰੇ ਜਾਣ ਦਾ ਬੜਾ ਸ਼ੌਕ ਸੀ। ਪਿੰਡੋਂ ਹੀ ਅੰਮ੍ਰਿਤ ਛਕ ਲਿਆ। ਭਾਈ ਵਜ਼ੀਰ ਸਿੰਘ ਦੀ ਪੁੱਤਰੀ ਬੀਬੀ ਬਿਅੰਤ ਕੌਰ ਨਾਲ ਖੜੋਦੀ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਅਨੰਦ ਕਾਰਜ ਹੋ ਗਿਆ। ਆਪ ਦੇ ਦੋ ਬੱਚੇ ਹੋਏ :- ੧. ਭਾਈ ਉਜਾਗਰ ਸਿੰਘ ੨ ਬੀਬੀ ਰਾਏ ਕੌਰ। ਪਹਿਲਾਂ ਵਾਹੀ ਕੀਤੀ। ਫੇਰ ਪਲਟਨ ਨੰ: ੩੬ ਵਿਚ ਦੋ ਸਾਲ ਨੌਕਰੀ ਕੀਤੀ। ਆਪ ਭਲੇ ਮਾਣਸ ਤੇ ਨੇਕ ਪੁਰਸ਼ ਸਨ। ਭਾਈਚਾਰੇ ਨਾਲ ਵਰਤੋਂ-ਵਿਹਾਰ ਚੰਗਾ ਰੱਖਣਾ। ਕੱਦ ਲੰਮਾ, ਸਰੀਰ ਭਾਰਾ, ਰੰਗ ਕਣਕ ਰੰਗਾ ਅਤੇ ਚਿਹਰਾ ਵਾਹਵਾ ਖ਼ੂਬਸੂਰਤ ਸੀ। ਛੇ-ਸੱਤ ਮਣ ਕੱਚਾ ਭਾਰ ਸਹਿਜ ਸੁਭੱਾ ਚੁੱਕ ਲੈਣਾ। ਬੜਾ ਤਾਕਤਵਰ ਸਰੀਰ ਸੀ। ਗੁਰਦੁਆਰੇ ਦੀ ਬੜੀ ਸੇਵਾ ਕਰਨੀ। ਜਿਥੇ ਕਿਤੇ ਵੀ ਅੰਬ ਦਾ ਬੂਟਾ ਦੇਖਣਾ, ਝੱਟ ਰੰਬੇ ਨਾਲ ਖੱਗ ਕੇ ਗਾਚੀ ਗੁਰਦੁਆਰੇ ਲਿਆ ਲਾਉਣੀ। ਇਨ੍ਹਾਂ ਦੀ ਹੱਥਾਂ ਦੀ ਲਾਈ ਹੋਈ ਗੁਰਦੁਆਰੇ ਵਿਚ ਅਜੇ ਤਕ ਵਾਹਵਾ ਸੋਹਣੀ ਬਗੀਚੀ ਹੈ। ਉਸ ਦੇ ਅੰਬ ਦੀ ਪੰਡੀ ਤੀਹ ਰੁਪਏ ਵਟਤ ਹਰ ਸਾਲ ਗੁਰਦੁਆਰੇ ਨੂੰ ਹੋ ਜਾਂਦੀ ਹੈ। ਗਰਮੀਆਂ ਵਿਚ ਜਦ ਇਸ ਬਗੀਚੀ ਦੇ ਬੂਟਿਆਂ ਥਲੇ ਪਿੰਡ ਦੇ ਲੋਕੀਂ ਆ ਕੇ ਸੁਖ ਲੈਂਦੇ ਹਨ, ਤਾਂ ਸੁੱਤੇ ਸਿਧ ਹੀ ਆਪ ਦੀ ਸੋਹਣੀ ਯਾਦ ਅੱਖਾਂ ਸਾਮ੍ਹਣੇ ਫਿਲਮ ਵਾਂਗ ਘੁੰਮ ਜਾਂਦੀ ਹੈ। ਆਪ ਚਾਲ੍ਹੀ ਸਾਲ ਦੀ ਉਮਰ ਵਿਚ ਗੋਲੀਆਂ ਨਾਲ ਜਨਮ ਅਸਥਾਨ ਅੰਦਰ ਸ਼ਹੀਦ ਹੋ ਗਏ[੧]।

# ਭਾਈ ਦਸੌਂਧਾ ਸਿੰਘ ਜੀ

ਆਪ ਨੂੰ ਸ਼ਹੀਦੀ ਦੀ ਪਵਿੱਤਰ ਦਾਤ ਮੁੱਢੋਂ ਹੀ ਆਪਣੇ ਵੱਡਿਆਂ ਪਾਸੋਂ ਵਿਰਸੇ ਵਿਚ ਮਿਲੀ ਜਾਪਦੀ ਹੈ। ਆਪ ਦੇ ਦਾਦਾ ਭਾਈ ਦਿਆਲ ਸਿੰਘ ਸ੍ਰੀ ਕਰਤਾਰਪੁਰੋਂ ਭਾਈ ਬਾਗ ਸਿੰਘ ਦੇ ਜਥੇ ਨਾਲ ਜਾ ਕੇ ਸ਼ਹੀਦ ਹੋਏ ਸਨ ਜਦੋਂ ਕਿ ਸੋਢੀ ਵਡਭਾਗ ਸਿੰਘ ਜੀ ਨੂੰ ਕੁਤਬ ਦੀਨ ਜਲੰਧਰੀਏ ਦੇ ਮੁਸਲਮਾਨੀ ਦਲ ਨੇ ਭਜਾ

*੧ ਕਮੇਟੀ ਨੇ ਲੜਕੇ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੧੯-੪-੨੨ਤੋਂ ੧੨-੧੦-੩੬ ਤਕ ੧੧੫੦ ਰੁਪਏ ਬਣਦਾ ਹੈ।*

ਕੇ ਥੰਮ ਸਾਹਿਬ ਨੂੰ ਅੱਗ ਲਾ ਦਿੱਤੀ ਸੀ।

ਆਪ ਦਾ ਜਨਮ ੧੫ ਭਾਦੋਂ ਸੰ. ੧੮੯੨ ਈ: ਵਿਚ ਮਾਤਾ ਮਾਨ ਕੌਰ ਦੀ ਕੁੱਖੋਂ ਭਾਈ ਹੀਰਾ ਸਿੰਘ ਦੇ ਘਰ ਹਰੀਪੁਰ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਤਿੰਨ ਭੈਣ ਭਰਾ ਸਨ। ੧ ਬੀਬੀ ਭਾਨ ਕੌਰ, ੨. ਭਾਈ ਭਗਵਾਨ ਸਿੰਘ, ੩. ਭਾਈ ਦਸੌਂਧਾ ਸਿੰਘ।

ਆਪ ਨੇ ਪਿੰਡ ਹੀ ਪੰਜ ਜਮਾਤਾਂ ਉਰਦੂ ਦੀਆਂ ਪੜ੍ਹੀਆਂ। ਪੜ੍ਹਾਈ ਵਿਚ ਵਿਚਲਾ ਮੇਲ ਹੀ ਹੁੰਦੇ ਸਨ। ਸਰੀਰ ਲੰਮਾ ਪਤਲਾ ਨਰੋਆ ਤੇ ਖ਼ੂਬਸੂਰਤ ਸੀ। ਅੱਠ-ਅੱਠ ਨੌਂ ਨੌਂ ਮਣ ਕੱਚਾ ਭਾਰਾ ਸ਼ਰਤਾਂ ਲਾ ਕੇ ਚੁੱਕ ਲੈਣਾ ਅਤੇ ਸੇਰ-ਸੇਰ ਕੱਚਾ ਘਿਉ ਸੁਭਾਵਕ ਹੀ ਪੀ ਜਾਣਾ।

ਆਪਣੇ ਪਿੰਡੋਂ ਹੀ ਭਾਈ ਬਦਨ ਸਿੰਘ ਦੀ ਜਥੇਦਾਰੀ ਥੱਲੇ ਅੰਮ੍ਰਿਤ ਛਕ ਲਿਆ। ਬੜੀ ਲਗਨ ਤੇ ਖਿੱਚ ਨਾਲ ਗੁਰਬਾਣੀ ਦਾ ਪਾਠ ਕਰਨਾ। ਆਪ ਦਾ ਵਿਆਹ ਬੀਬੀ ਬਸੰਤ ਕੌਰ ਸਪੁੱਤਰੀ ਭਾਈ ਸੁੰਦਰ ਸਿੰਘ ਨਾਲ, ਕਾਵਾਂ ਵਾਲੀ ਸਿੱਖਾਂ ਵਿਚ ਹੋਇਆ ਆਪ ਦੇ ਘਰ ਦੋ ਬੱਚੇ ਪੈਦਾ ਹੋਏ :- ੧.ਬੀਬੀ ਚੰਨਣ ਕੌਰ, ੨.ਭਾਈ ਜੋਗਿੰਦਰ ਸਿੰਘ।ਆਪ ਸੁਭਾਅ ਦੇ ਬੜੇ ਹੀ ਗੁਰਮੁਖ ਤੇ ਦੇਵਤਾ ਪੁਰਸ਼ ਸਨ। ਹਰ ਇਕ ਨਾਲ ਚੰਗਾ ਮਿਲਵਰਤਨ ਰਖਣਾ। ਆਪ ੩੦ ਸਾਲ ਦੀ ਉਮਰ ਵਿਚ ਸ੍ਰੀ ਜਨਮ ਅਸਥਾਨ ਅੰਦਰ ਗੋਲੀਆਂ ਨਾਲ ਸ਼ਹੀਦ ਹੋ ਗਏ[੧]।

# ਭਾਈ ਹਰੀ ਸਿੰਘ ਜੀ

ਆਪ ਦਾ ਜਨਮ ਮੱਘਰ ਦੇ ਮਹੀਨੇ ਤੜਕੇ ਐਤਵਾਰ ਸੰ. ੧੮੮੯ਈ: ਵਿਚ ਮਾਤਾ ਅਤਰ ਕੌਰ ਦੀ ਕੁੱਖੋਂ, ਭਾਈ ਸੇਵਾ ਸਿੰਘ ਦੇ ਘਰ, ਪੰਡੋਰੀ ਨਿੱਜਰਾਂ ਜ਼ਿਲ੍ਹਾ ਜਲੰਧਰ ਵਿਚ ਹੋਇਆ।

ਆਪ ਦਾ ਰੰਗ ਕਣਕ-ਭਿੰਨਾ ਤੇ ਸਰੀਰ ਲੰਮਾ ਸੀ। ਆਪ ਖ਼ੂਬਸੂਰਤ ਛੀਟਕੇ ਜਵਾਨ ਸਨ। ਆਪ ਪੰਜ ਭੈਣ ਭਰਾ ਸਨ। ੧.ਭਾਈ ਜਵਾਲਾ ਸਿੰਘ, ੨.ਬੀਬੀ ਜਵਾਲਾ ਕੌਰ ੩. ਭਾਈ ਹਰੀ ਸਿੰਘ, ੪. ਭਾਈ ਪੰਜਾਬ ਸਿੰਘ, ੫.ਬੀਬੀ ਮਹਾਂ ਕੌਰ।

---

*੧ ਕਮੇਟੀ ਨੇ ਆਪ ਦੇ ਪਿਤਾ ਭਾਈ ਹੀਰਾ ਸਿੰਘ ਦੇ ਨਾਮ ਪੈਨਸਨ ਲਾ ਦਿੱਤੀ ਜਿਸ ਦਾ ਜੋੜ ੨੪-੪-੨੨ ਤੋਂ ੧੦-੩-੨੫ ਤੱਕ ੪੮੫ ਰੁਪਏ ਬਣਦਾ ਹੈ। ਇਸੇ ਤਾਰੀਕ ਨੂੰ ਚਲਾਣਾ ਕਰ ਗਏ ਤਾਂ ਪੈਨਸ਼ਨ ਬੰਦ ਹੋ ਗਈ।*

ਆਪ ਦਾ ਸੁਭੱਾ ਨਿੱਘਾ ਸੀ। ਲੋਕਾਂ ਨਾਲ ਵਾਹਵਾ ਮੇਲ-ਮੁਲਾਕਾਤ ਰੱਖਣੀ ਆਪੰ ਨੂੰ ਸ਼ਿਕਾਰ ਖੇਡਣ ਦਾ ਭੀ ਚੰਗਾ ਸ਼ੌਕ ਸੀ। ਆਪ ਕੁਆਰੇ ਹੀ ਸਨ ਕਿ ਸੋਲ੍ਹਾਂ ਸਾਲ ਦੀ ਉਮਰ ਵਿਚ ਆਪ ਪਲਟਨ ਨੰਬਰ ੩੬ ਵਿਚ ਭਰਤੀ ਹੋ ਗਏ। ਉਥੇ ਹੀ ਅੰਮ੍ਰਿਤ-ਪਾਨ ਕੀਤਾ ਅਤੇ ਸਧਾਰਨ ਜਿਹੀ ਗੁਰਮੁਖੀ ਸਿੱਖ ਲਈ। ਜਰਮਨ ਦੀ ਲੜਾਈ ਵਿਚ ਗਏ। ਪੈਰ ਦੇ ਪੱਬ ਵਿਚ ਗੋਲੀ ਲੱਗ ਕੇ ਦੁਸਾਰ ਨਿਕਲ ਗਈ। ਲੱਤ ਕੁਝ ਕਮਜ਼ੋਰ ਹੋ ਗਈ। ਪੂਰੇ ਸੱਤੀਂ ਸਾਲੀ ੬)ਮਹੀਨਾ ਪੈਨਸ਼ਨ ਲੈ ਕੇ ਘਰ ਆ ਗਏ। ਕੁਝ ਚਿਰ ਪਿੱਛੋਂ ਪੈਰ ਦੇ ਵੱਲ ਹੋ ਜਾਣ 'ਤੇ ਫੇਰ ਵਾਹੀ ਕਰ ਲਈ ਚੰਗਾ ਲਾਣਾ ਬਾਣਾ ਕਰ ਲਿਆ। ਰਾਤ ਦਿਨੇ ਆਪਣੇ ਚੰਗੇ ਕੰਮ ਵਿਚ ਰੁੱਝੇ ਰਹਿੰਦੇ ਸਨ। ਆਪ ਪਿੰਡਾਂ ਦੇ ਝਗੜਿਆਂ-ਝਾਂਝਿਆਂ ਤੋਂ ਕੋਹਾਂ ਦੂਰ ਭੱਜਦੇ ਸਨ। ਸ਼ਰੀਕੇ ਨਾਲ ਹਮੇਸ਼ਾਂ ਮਿਲ ਕੇ ਚਲਦੇ ਸਨ। ਆਪ ਇਕੱਤੀ ਸਾਲ ਦੀ ਨੌਜਵਾਨ ਉਮਰ ਵਿਚ ਜਨਮ ਅਸਥਾਨ ਦੇ ਅੰਦਰ ਗੋਲੀਆਂ ਨਾਲ ਸ਼ਹੀਦੀਆਂ ਪ੍ਰਾਪਤ ਕਰ ਗਏ[1]।

# ਭਾਈ ਢੇਰਾ ਸਿੰਘ ਜੀ

ਆਪ ਦਾ ਜਨਮ ੧੫ ਭਾਦਰੋਂ ਬੁੱਧਵਾਰ ਵਾਲੇ ਦਿਨ ਸੰ. ੧੯੪੭ ਬਿ: ਨੂੰ ਮਾਤਾ ਜੀਵਨ ਕੌਰ ਦੀ ਕੁੱਖੋਂ, ਭਾਈ ਜੈਮਲ ਸਿੰਘ ਦੇ ਘਰ ਪੰਡੋਰੀ ਨਿੱਜਰਾਂ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਪੰਜ ਭੈਣ ਭਰਾ ਸਨ:- ੧.ਬੀਬੀ ਜਵਾਲਾ ਕੌਰ, ੨.ਭਾ: ਭਗਵਾਨ ਸਿੰਘ। ੩ .ਭਾ: ਢੇਰਾ ਸਿੰਘ, ੪.ਬੀਬੀ ਭਾਨ ਕੌਰ ੫.ਬੀਬੀ ਬਿਸ਼ਨ ਕੌਰ।

ਆਪ ਅਨਪੜ੍ਹ ਅਤੇ ਕੁਆਰੇ ਹੀ ਸਨ। ਪਿੰਡੋਂ ਹੀ ਅੰਮ੍ਰਿਤ ਛਕਿਆ। ਆਪ ਦਾ ਰੰਗ ਪੱਕਾ, ਕੱਦ ਲੰਮਾ, ਸਰੀਰ ਦਰਮਿਆਨਾ। ਸੁਭੱਾ ਅਸੀਲ। ਲੋਕਾਂ ਨਾਲ ਬੜਾ ਭਰੱਪਣ ਰੱਖਣਾ। ਵਾਹੀ-ਜੋਤੀ ਦੀ ਕਾਰ ਚੰਗੀ ਖੜਕਾ ਕੇ ਕਰਨੀ। ਜ਼ਿਮੀਂਦਾਰੇ ਦਾ ਕੰਮ ਬੜੀ ਹੁਸ਼ਿਆਰੀ ਤੇ ਹਿੰਮਤ ਨਾਲ ਕਰਨਾ। ਆਲਸ ਤਾਂ ਕਦੇ ਨੇੜੇ ਨਹੀਂ ਸੀ ਢੁਕਿਆ। ਸਾਰੇ ਘਰ ਦੇ ਲਾਣੇ-ਬਾਣੇ ਦੇ ਮੋਹਰੀ ਸਨ। ਸਾਕਾਂ-ਅੰਗਾਂ ਨਾਲ ਸੋਹਣਾ ਵਰਤੋਂ-ਵਿਹਾਰ ਰਖਦੇ ਸਨ। ਆਪਣੇ ਭੈਣ ਭਾਈ ਨੂੰ ਵੇਖ ਕੇ ਬਾਗ ਬਾਗ ਹੋ ਜਾਣਾ। ਆਪ ਦੀ ਬਰਾਦਰੀ ਨਾਲ ਚੰਗੀ ਮਿੱਠੀ ਵਰਤੋਂ ਰੱਖਣੀ। ਦੁਖੀਆਂ ਦਾ ਦਰਦ ਬੜੇ ਉਤਸ਼ਾਹ ਨਾਲ ਵੰਡਾਉਣਾ। ਨਿਰੋਲ ਸੰਤਾਂ

---

*੧ ਕਮੇਟੀ ਨੇ ਆਪ ਦੀ ਮਾਤਾ ਅਤਰ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੨੨-੧੦-੨੧ ਤੋਂ ੨੮-੨-੩੮ ਤੱਕ ੧੮੮੪) ਰੁਪਏ ਬਣਦਾ ਹੈ।*

ਵਰਗਾ ਨਿਰਛਲ ਜਿਹਾ ਸੁਭੌਂ ਸੀ। ਕਦੇ ਭਾਈਚਾਰੇ ਵਿਚ ਬਹਿ ਕੇ ਕਿਸੇ ਦੀ ਵਧ ਕੇ ਗੱਲ-ਕਥ ਨ ਕਰਨੀ। ਇਸ ਸੁਚੇ ਆਚਰਨ, ਸਾਦਗੀ ਤੇ ਦਾਨਾਈ ਦੇ ਕਾਰਨ ਜਿਥੇ ਨਗਰ ਵਿਚ ਆਪ ਦੀ ਬਹੁਤ ਸਾਰੀ ਇਜ਼ਤ ਹੁੰਦੀ ਸੀ ਉਸ ਦੇ ਨਾਲ ਹੀ ਬਰਾਦਰੀ ਦੇ ਕਈਆਂ ਕੰਮਾਂ ਵਿਚ ਆਪ ਦੀ ਸਲਾਹ ਵੀ ਲਈ ਜਾਂਦੀ ਸੀ। ਰਿਸ਼ਤੇਦਾਰਾਂ ਤੇ ਘਰ-ਬਾਰ ਵਿਚ ਸਭ ਆਪ ਦਾ ਹੀ ਤੋਰਾ-ਟਿੱਕਾ ਸੀ। ਆਪ ਤੀਹਾਂ ਸਾਲਾਂ ਦੀ ਉਮਰ ਵਿਚ ਗੋਲੀਆਂ ਨਾਲ ਬਾਰਾਂਦਰੀ ਦੇ ਅੰਦਰ ਸ਼ਹੀਦ ਹੋ ਗਏ[੧]।

---

*੧ ਕਮੇਟੀ ਨੇ ੧੩੫ ਰੁਪਏ ਕਰਜ਼ਾ ਉਤਾਰਿਆ ਅਤੇ ਮਾਤਾ ਜੀਵੀ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੭-੨-੨੨ ਤੋਂ ੩੦-੧੧-੩੮ ਤੱਕ ੧੨੬੦ ਰੁਪਏ ਬਣਦਾ ਹੈ।*

# ਜਿਲ੍ਹਾ ਜਲੰਧਰ ਦੇ ਸ਼ਹੀਦ

## ਭਾਈ ਠਾਕਰ ਸਿੰਘ ਜੀ

ਆਪ ਦਾ ਜਨਮ ਮਾਤਾ ਅਤਰ ਕੌਰ ਦੀ ਕੁੱਖੋਂ ਭਾਈ ਇੰਦਰ ਸਿੰਘ ਦੇ ਘਰ ਸੰ: ੧੯੪੭ ਬਿ: ਵਿਚ ਮਾਣਕ ਘੁੰਮਣ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਦੇ ਨਾਨਕੇ ਚਾਨਥੂ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਨ। ਆਪ ਆਪਣੇ ਮਾਪਿਆਂ ਦੇ ਘਰ ਇਕਲੌਤੇ ਕੁਆਰੇ ਪੁੱਤਰ ਸਨ। ਆਪ ਦਾ ਰੰਗ ਕਣਕ-ਭਿੰਨਾ, ਕੱਦ ਸਾਢੇ ਛੁੱਟ ਸੀ। ਚੰਗੇ ਤਾਕਤਵਰ ਭਰਵੇਂ ਜਵਾਨ ਸਨ। ਨਿੱਕੇ ਹੁੰਦਿਆਂ ਡੰਗਰ ਚਾਰਦਿਆਂ ਹੀ ਗੁਰਦੁਆਰੇ ਵਿੱਚੋਂ ਸਾਧਾਰਨ ਜਹੀ ਗੁਰਮੁਖੀ ਪੜ੍ਹ ਲਈ।

ਵੱਡਿਆਂ ਹੋ ਕੇ ਚੰਗੀ ਸੋਹਣੀ ਵਾਹੀ ਕੀਤੀ ਅਤੇ ਸਾਕੇ ਤੋਂ ਕੁਝ ਚਿਰ ਪਹਿਲਾਂ ਆਪ ਨੇ ਧਨੂੰਆਣ ਕੇ ਚੱਕ ਨੰ: ੯੧ ਵਿਚ ਮੁਰੱਬਾ ਠੇਕੇ 'ਤੇ ਲੈ ਕੇ ਵਾਹੀ ਸ਼ੁਰੂ ਕੀਤੀ ਹੋਈ ਸੀ। ਇਸ ਨਗਰ ਦੇ ਸਿੰਘਾਂ ਨਾਲ ਆਪ ਨੂੰ ਚੰਗੇ ਪੁਰਸ਼ਾਂ ਦਾ ਸੰਗ ਪ੍ਰਾਪਤ ਹੋ ਗਿਆ ਜਿਸ ਦੇ ਕਾਰਨ ਆਪ ਦੇ ਸੁਭੱਾ ਵਿਚ ਖਾਸ ਕਿਸਮ ਦਾ ਪਲਟਾ ਆ ਗਿਆ ਸੀ। ਦੂਜੇ ਪਿੰਡ ਵਿਚ ਅਬਾਦ ਹੋ ਕੇ ਭੀ ਆਪਣੇ ਸ਼ੁਭ ਗੁਣਾਂ ਦੇ ਕਾਰਨ ਬਿਲਕੁਲ ਓਪਰੇ ਨਹੀਂ ਲਗਦੇ ਸਨ। ਕਦੀ ਕਿਸੇ ਨੂੰ ਆਪ ਦੇ ਓਪਰੇ ਹੋਣ ਦਾ ਗੁਮਾਨ ਨਹੀਂ ਹੋਇਆ ਕਰਦਾ ਸੀ ਕਿਉਂਕਿ ਆਪ ਹਰ ਇਕ ਭਰਾ ਦੇ ਦੁੱਖ ਸਮੇਂ ਮੋਹਰਲੀਆਂ ਵਿਚ ਹੋ ਕੇ ਨਿਸ਼ਕਾਮ ਸੇਵਾ ਕਰਿਆ ਕਰਦੇ ਸਨ। ਕੱਤਕ ਪੂਰਨਮਾਸ਼ੀ ਦੇ ਮੇਲੇ ਵਿਚ ਸ੍ਰੀ ਨਨਕਾਣਾ ਸਾਹਿਬ ਜਾ ਕੇ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਆਪ ਦਾ ਸੁਭੱਾ ਹਲੀਮੀ-ਖੋਰਾ, ਬਹੁਤਾ ਲਿਹਾਜ਼ੀ ਤੇ ਮਿੱਠਾ ਜਿਹਾ ਸੀ। ਆਪ ਉਪਰੋਕਤ ਚੱਕ ਦੇ ਸਿੰਘਾਂ ਦੇ ਜਥੇ ਨਾਲ ਜਾ ਕੇ ਗੁਰਦੁਆਰਾ ਸ੍ਰੀ ਜਨਮ ਅਸਥਾਨ ਦੇ ਅੰਦਰ ਗੋਲੀਆਂ ਨਾਲ ਸ਼ਹੀਦ ਹੋ ਗਏ ਅਤੇ ਸਦਾ ਲਈ ਆਪਣਾ ਨਾਮ ਕੌਮੀ ਇਤਿਹਾਸ ਵਿਚ ਚਮਕਾ ਗਏ।

*****

# ਫਰਾਲਾ ਚੱਕ ਨੰ:੨੫੮
# ਜ਼ਿਲ੍ਹਾ ਲਾਇਲਪੁਰ ਦੇ ਸ਼ਹੀਦ

## ਭਾਈ ਬਚਿੰਤ ਸਿੰਘ ਜੀ

ਆਪ ਆਪਣੇ ਚਾਚੇ ਦੇ ਪੁਤੱਰ ਭਰਾ ਭਾਈ ਘਨੱਈਆ ਸਿੰਘ ਨਾਲ ਧੰਨੂਆਣੇ ਚੱਕ ਨੰਬਰ ੯੧ ਵਿਚ ਭਾਈ ਬੁਧ ਸਿੰਘ ਦੇ ਘਰ ਮਕਾਣੇ ਗਏ ਹੋਏ ਸਨ। ਉਥੋਂ ਜਥਾ ਤਿਆਰ ਹੋਇਆ ਤਾਂ ਇਹ ਦੋਵੇਂ ਸੱਜਣ ਭੀ ਉਸ ਵਿਚ ਸ਼ਾਮਲ ਹੋ ਕੇ ਤੁਰ ਪਏ।

ਆਪ ਭਾਈ ਜੂਪਾ ਜੀ ਦੇ ਪੁੱਤਰ ਭਾਈ ਸੁੰਦਰ ਜੀ ਦੇ ਘਰ ਮਾਤਾ ਸਾਹਿਬ ਕੌਰ ਦੀ ਕੁੱਖੋਂ ਸੰਮਤ ੧੯੨੯ ਬਿ: ਵਿਚ ਫਰਾਲਾ ਜ਼ਿਲ੍ਹਾ ਜਲੰਧਰ ਵਿਚ ਪੈਦਾ ਹੋਏ।

ਨਿੱਕੇ ਹੁੰਦਿਆਂ ਕੋਈ ਵਿਦਿਆ ਪ੍ਰਾਪਤ ਨਹੀਂ ਕੀਤੀ। ਜਵਾਨ ਹੋਏ ਤਾਂ ਪਿਤਾ ਨਾਲ ਵਾਹੀ ਦੇ ਕੰਮ ਵਿਚ ਲੱਗ ਗਏ। ਆਪ ਦਾ ਰੰਗ ਪੱਕਾ, ਸਰੀਰ ਚੁਸਤ, ਕੱਦ ਪੰਜ ਫੁੱਟ ਨੌ ਇੰਚ ਸੀ। ਆਪ ਚਾਰ ਭਰਾ ਸਨ :- ੧.ਭਾਈ ਵਰਿਆਮ ਸਿੰਘ, ੨.ਭਾਈ ਮੱਘਰ ਸਿੰਘ, ੩ .ਭਾਈ ਬਚਿੰਤ ਸਿੰਘ, ੪.ਭਾਈ ਜਿਉਣ ਸਿੰਘ। ਆਪ ਦੇ ਨਾਨਕੇ ਸ੍ਹੀਂਹ ਜ਼ਿਲ੍ਹਾ ਜਲੰਧਰ ਵਿਚ ਸਨ ਅਤੇ ਨਾਨੇ ਦਾ ਨਾਮ ਭਾਈ ਸ਼ੀਹਾਂ ਸਿੰਘ ਸੀ।

ਭਰ ਜਵਾਨੀ ਵਿਚ ਸੰ: ੧੯੮੫ ਬਿ: ਵਿਚ ਆਪ ਦੀ ਸ਼ਾਦੀ ਭਾਈ ਗੁਲਾਬ ਦੀ ਪੁੱਤਰੀ ਬੀਬੀ ਰਤਨ ਕੌਰ ਨਾਲ ਹੋ ਗਈ। ਇਹ ਬੀਬੀ ਗੁਰੂ-ਘਰ ਦੀ ਬੜੀ ਪ੍ਰੇਮਣ ਸੀ। ਇਥੇ ਇਹ ਦੱਸ ਦੇਣਾ ਭੀ ਜਰੂਰੀ ਹੈ ਕਿ ਇਸ ਪਿੰਡ ਦੇ ਵਾਸੀ ਸਖੀ ਸਰਵਰ ਦੇ ਉਪਾਸ਼ਕ ਸਨ, ਪਰ ਇਸ ਬੀਬੀ ਦੇ ਘਰ ਆਉਣ ਨਾਲ ਪ੍ਰਵਾਰ ਨੂੰ ਗੁਰੂ-ਘਰ ਦੀ ਸੂਝ ਹੋਣ ਲੱਗ ਪਈ। ਇਸ ਬੀਬੀ ਦੀ ਕੁੱਖੋਂ ਤਿੰਨ ਬੱਚੇ ਪੈਦਾ ਹੋਏ ਜੋ ਨਿੱਕੇ ਹੁੰਦੇ ਹੀ ਗੁਜ਼ਰ ਗਏ।

ਆਪ ਦੇ ਪਿਤਾ ਨੂੰ ਸੰ.੧੯੪੯ ਬਿ:ਵਿਚ ਫਰਾਲਾ ਚੱਕ ਨੰਬਰ ੨੫੮

ਵਿਚ ਜ਼ਮੀਨ ਮਿਲੀ ਤਾਂ ਆਪ ਭੀ ਉਨ੍ਹਾਂ ਦੇ ਨਾਲ ਹੀ ਇਥੇ ਆ ਗਏ ।

## ਜੀਵਨ ਵਿਚ ਪਲਟਾ ਆਉਣਾ

ਆਪ ਦੀ ਸਿੰਘਣੀ ਸੰ: ੧੯੬੪ ਬਿ: ਵਿਚ ਸਵਰਗਵਾਸ ਹੋ ਗਈ ਜਿਸ ਦੇ ਫੁੱਲ ਲੈ ਕੇ ਆਪ ਹਰਦਵਾਰ ਗਏ। ਉਥੋਂ ਵਾਪਸੀ 'ਤੇ ਵੈਰਾਗੀ ਹੋਏ ਦੋ ਮਹੀਨੇ ਸ੍ਰੀ ਅੰਮ੍ਰਿਤਸਰ ਰਹਿ ਪਏ । ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਵਿਚ ਸੰਤ ਕ੍ਰਿਪਾਲ ਸਿੰਘ ਜੀ ਕਥਾ ਕਰਿਆ ਕਰਦੇ ਸਨ। ਆਪ ਸੰਸਕ੍ਰਿਤ ਤੇ ਗੁਰਮਤਿ ਦੇ ਚੰਗੇ ਜਾਣੂੰ ਸਨ । ਉਨ੍ਹਾਂ ਦੀ ਸੰਗਤ ਕੀਤੀ ਤੇ ਉਨ੍ਹਾਂ ਪਾਸੋਂ ਅੰਮ੍ਰਿਤ ਛਕ ਲਿਆ। ਸੰਤਾਂ ਨਾਲ ਅਜਿਹਾ ਪ੍ਰੇਮ ਹੋਇਆ ਕਿ ਉਨ੍ਹਾਂ ਨੂੰ ਨਾਲ ਹੀ ਬਾਰ ਵਿਚ ਲੈ ਆਏ। ਆਪਣੇ ਮੁਰੱਬੇ ਵਿਚ ਇਕ ਸੁੰਦਰ ਗੁਫਾ ਬਣਾ ਕੇ ਸੰਤਾਂ ਦਾ ਡੇਰਾ ਲਵਾ ਕੇ ਪਾਠ ਸ਼ੁਰੂ ਕਰ ਦਿੱਤਾ। ਸੰਤਾਂ ਦੀ ਵਧੇਰੇ ਸੰਗਤ ਨੇ ਆਪ ਦੇ ਜੀਵਨ ਵਿਚ ਅਜਿਹਾ ਪਲਟਾ ਆਂਦਾ ਕਿ ਆਪ ਭੀ ਉਨ੍ਹਾਂ ਦੇ ਸੰਗ ਲੱਗ ਕੇ ਭਜਨ ਮੂਰਤੀ ਹੀ ਬਣ ਗਏ। ਆਪ ਦੇ ਉੱਚ ਆਚਰਨ ਦਾ ਨਗਰ ਨਿਵਾਸੀਆਂ 'ਤੇ ਅਜਿਹਾ ਪ੍ਰਭਾਵ ਪਿਆ ਕਿ ਸਾਰੇ ਅਨਮਤੀ ਸਖੀ ਸਰਵਰ ਦੇ ਉਪਾਸ਼ਕ, ਗੁਰੂ ਘਰ ਵੱਲ ਪ੍ਰੇਰਤ ਹੋਣ ਲੱਗ ਪਏ । ਆਪ ਨੇ ਇਥੇ ਗੁਰਦੁਆਰੇ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ। ਹੱਥੀਂ ਚੱਕੀ ਪੀਹ ਕੇ ਚੂਨੇ ਦੀਆਂ ਤਗਾਰੀਆਂ ਢੋਣੀਆਂ। ਆਪ ਦੇ ਹੱਥੀਂ ਸੇਵਾ ਕਰਨ ਦੇ ਪ੍ਰੇਮ ਨੇ ਨਗਰ ਨਿਵਾਸੀਆਂ ਦੇ ਦਿਲਾਂ ਵਿਚ ਇਕ ਖਾਸ ਕਿਸਮ ਦੀ ਖਿੱਚ ਪੈਦਾ ਕਰ ਦਿੱਤੀ ਜਿਸ ਦੇ ਕਾਰਨ ਬੜਾ ਆਲੀਸ਼ਾਨ ਗੁਰਦੁਆਰਾ ਤਿਆਰ ਹੋ ਗਿਆ। ਇਥੇ ਹਮੇਸ਼ਾਂ ਗੁਰੂ-ਆਸ਼ੇ ਦੇ ਪ੍ਰਚਾਰ ਦੀ ਮਹਿਮਾ ਬਣੀ ਰਿਹਾ ਕਰੇ । ਸਹਿਜੇ-ਸਹਿਜੇ ਸਾਰਾ ਨਗਰ ਹੀ ਅੰਮ੍ਰਿਤਧਾਰੀ ਸਿੰਘ ਸਜ ਗਿਆ ।

## ਹੋਰ ਵਧੇਰੇ ਸੰਤ ਮਤੇ ਵੱਲ

ਸੰਤ ਕ੍ਰਿਪਾਲ ਸਿੰਘ ਜੀ ਦੀ ਸੰਗਤ ਕਰਕੇ ਆਪ ਨੂੰ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਸੇਵਕ ਸੰਤ ਕਾਲਾ ਸਿੰਘ ਹੁਰਾਂ ਦੇ ਦਰਸ਼ਨ ਹੋ ਗਏ। ਉਹ ਮਸਤੂਆਣੇ ਹੀ ਰਹਿੰਦੇ ਸਨ। ਉਨ੍ਹਾਂ ਦੀ ਸੰਗਤ ਕਰਕੇ ਜਦੋਂ ਉਥੋਂ ਦਾ ਤਲਾਬ ਅਤੇ ਗੁਰਦੁਆਰਾ ਬਣਨਾ ਸ਼ੁਰੂ ਹੋਇਆ ਤਾਂ ਆਪ ਨੇ ਆਪਣੀ ਹੱਥੀਂ ਬੜੀ ਭਾਰੀ ਸੇਵਾ ਕੀਤੀ। ਇਸ ਸੇਵਾ ਸਮੇਂ ਹੀ ਆਪ ਦਾ ਸੰਤ ਅਤਰ ਸਿੰਘ ਜੀ ਹੁਰਾਂ ਨਾਲ ਭੀ ਚੰਗਾ ਪਿਆਰ ਬਣ ਗਿਆ। ਜਦ ਖ਼ਾਲਸਾ ਕਾਲਜ ਲਾਇਲਪੁਰ ਦਾ ਬੁਨਿਆਦੀ ਪੱਥਰ ਰੱਖਣ ਲਈ ਇਥੇ ਸੰਤ ਅਤਰ ਸਿੰਘ ਜੀ ਆਏ ਤਾਂ ਆਪ ਭੀ ਉਥੇ ਪੁੱਜ ਕੇ ਸੰਤਾਂ ਦੇ ਦਰਸ਼ਨ ਲਈ ਗਏ। ਇਸ ਸਮੇਂ ਦਿਲ ਵਿਚ ਉਮੰਗ

ਪੈਦਾ ਹੋਈ ਕਿ ਇਹ ਸਾਡੀ ਮੰਗ ਹੈ ਕਿ ਸੰਤ ਜੀ ਮਹਾਰਾਜ ਬੁਲਾ ਕੇ ਪ੍ਰਸ਼ਾਦ ਦੇਣ। ਇਨ੍ਹਾਂ ਦੇ ਮਨ ਦੇ ਪ੍ਰੇਮ ਦਾ ਅਜਿਹਾ ਅਸਰ ਹੋਇਆ ਕਿ ਸੰਤਾਂ ਨੇ ਹੁਕਮ ਕੀਤਾ ਕਿ ਓਸ ਸਿੰਘ ਨੂੰ ਬੁਲਾ ਕੇ ਪ੍ਰਸ਼ਾਦ ਦਿਓ ! ਇਨ੍ਹਾਂ ਦਾ ਚਿਤ ਅੱਗੇ ਹੀ ਅਡੋਲ ਸੀ। ਫਿਰ ਪੂਰਨ ਸੰਤਾਂ ਦੀ ਸੰਗਤ ਕਰ ਕੇ ਤਾਂ ਪੂਰਨ ਸੰਤ ਰੂਪ ਹੀ ਹੋ ਗਏ। ਇਨ੍ਹਾਂ ਦੇ ਘਰ ਆਪ ਦੀ ਸੰਤ ਅਤਰ ਸਿੰਘ ਜੀ ਅਤੇ ਸੰਤ ਕਾਲਾ ਸਿੰਘ ਜੀ ਹੁਰਾਂ ਦੀ ਇਕੱਠੀ ਤਸਵੀਰ ਹੁੰਦੀ ਸੀ, ਪਰ ਅਫ਼ਸੋਸ ਕਿ ਉਹ ਇਸ ਵੇਲੇ ਨਹੀਂ ਮਿਲ ਸਕੀ।

## ਆਪ ਦਾ ਨਿਤ ਕਰਮ

ਆਪ ਗੁਰਬਾਣੀ ਦੇ ਬੜੇ ਪਿਆਰੇ ਸਨ। ਪੰਜਾਂ ਬਾਣੀਆਂ ਦਾ ਨਿਤਨੇਮ ਕਰਨਾ। ਸਵੇਰੇ ਦੋ ਵਜੇ ਤੜਕੇ ਉਠ ਬੈਠਣਾ। ਸੌਚ ਇਸ਼ਨਾਨ ਕਰ ਕੇ ਸਮਾਧੀ ਲਾ ਕੇ ਭਜਨ ਕਰਨ ਬੈਠ ਜਾਣਾ। ਜਦ ਜਾਨਵਰਾਂ ਨੇ ਚੁਕਣਾ ਸ਼ੁਰੂ ਕਰਨਾ ਤਦ ਆਪ ਨੇ ਗੁਰਬਾਣੀ ਦਾ ਪਾਠ ਸ਼ੁਰੂ ਕਰ ਦੇਣਾ। ਇਸ ਦੇ ਪਿੱਛੋਂ ਆਪਣੇ ਕਿਸੇ ਹੋਰਸ ਵਿਹਾਰ-ਕਾਰ ਵਿਚ ਲੱਗਣਾ। ਬਾਰਾਂ ਵਜੇ ਇਕ ਘੰਟਾ ਰੋਜ਼ ਚੌਕੜੀ ਮਾਰ ਕੇ ਭਜਨ ਕਰਨਾ। ਉਸ ਦੇ ਪਿੱਛੋਂ ਫੇਰ ਘਰ ਦਾ ਵਿਹਾਰ ਕਰਨਾ। ਰਹਰਾਸਿ ਸਾਹਿਬ ਦੇ ਵੇਲੇ ਢਾਈ ਤਿੰਨ ਸੌ ਕਰਮ ਪਿੰਡੋਂ ਬਾਹਰ ਦੁਰੇਡੇ ਨਿਕਲ ਜਾਣਾ। ਉਥੇ ਬੈਠ ਕੇ ਪਾਠ ਕਰਨਾ ਅਤੇ ਖਾਉ-ਪੀਏ ਘਰ ਵਾਪਸ ਮੁੜ ਕੇ ਪ੍ਰਸ਼ਾਦ ਛਕਣਾ। ਇਤਨੇ ਨੂੰ ਸੰਗਤ ਨੇ ਆ ਦਰਸ਼ਨ ਦੇਣੇ। ਗੁਰ-ਇਤਿਹਾਸ, ਸ਼ਬਦਾਂ ਦੇ ਅਰਥਾਂ ਦੀ ਵਿਚਾਰ ਸੁਨਾਉਣੀ ਅਤੇ ਫੇਰ ਨਾਮ-ਸਿਮਰਨ ਅਭਿਆਸ ਕਰਨ ਦਾ ਉਪਦੇਸ਼ ਦੇਣਾ। ਆਪ ਨੇ ਇਹ ਨਿਤ ਨਿਯਮ ਸਾਰੀ ਜ਼ਿੰਦਗੀ ਹੀ ਨਿਭਾ ਦਿੱਤਾ।

ਆਖੰਡ ਪਾਠ ਕਰਾਉਣੇ ਤੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਅੰਮ੍ਰਿਤ ਪ੍ਰਚਾਰ ਕਰਨਾ। ਆਪਣੀ ਸੁਰਤੀ ਸਦਾ ਨਾਮ-ਸਿਮਰਨ ਨਾਲ ਜੋੜੀ ਰੱਖਣੀ। ਜੇ ਕਿਸੇ ਨੇ ਆ ਕੇ ਦੁਨੀਆਦਾਰੀ ਦੀਆਂ ਬਹੁਤੀਆਂ ਗੱਲਾਂ ਕਰਨੀਆਂ ਤਾਂ ਕੋਈ ਹੁੰਗਾਰਾ ਨਾ ਦੇਣਾ। ਜੇ ਕੋਈ ਗੁਰੂ-ਘਰ ਦੀ ਗੱਲ ਹੋਣੀ ਤਾਂ ਬੜੇ ਧਿਆਨ ਨਾਲ ਹੁੰਗਾਰਾ ਭਰਨਾ, ਜਿਸ ਦੇ ਕਾਰਨ ਆਪ ਦੇ ਸਤਸੰਗੀ ਭੀ ਆਪ ਦੇ ਆਸ-ਪਾਸ ਐਸੀਆਂ ਵੈਸੀਆਂ ਗੱਲਾਂ ਬਹੁਤ ਘੱਟ ਕਰਿਆ ਕਰਦੇ ਸਨ। ਆਪ ਦੀ ਤਬੀਅਤ ਇਨਸਾਫ਼-ਪੰਸਦ ਅਤੇ ਫ਼ਕੀਰਾਨਾ ਜਹੀ ਸੀ। ਹਮੇਸ਼ਾਂ ਪਿੰਡ ਵਿੱਚੋਂ ਫ਼ਸਾਦ ਨੂੰ ਰੋਕਣ ਦੀ ਕੋਸ਼ਿਸ਼ ਕਰਨੀ। ਲੋਕਾਂ ਨੂੰ ਇਹੋ ਦ੍ਰਿੜ ਕਰਾਉਂਦਿਆਂ ਰਹਿਣਾ ਕਿ ਬਖਾਂਦ ਵਿਚੋਂ ਕੋਈ ਖੱਟੀ ਨਹੀਂ ਹੈ। ਸੁਭੌਂ ਬੜਾ ਮਿੱਠਾ ! ਬਾਹਰੋਂ ਆਏ ਸਾਧਾਂ-ਸੰਤਾਂ ਦੀ ਪੁੱਜ ਕੇ ਸੇਵਾ ਕਰਨੀ। ਆਪ ਦੀ ਕੁਟੀਆ ਵਿਚ ਕੋਈ ਨ ਕੋਈ

ਮਹਾਤਮਾ ਪੁਰਸ਼ ਟਿਕਿਆ ਹੀ ਰਹਿੰਦਾ ਸੀ।

## ਗੁਰਦੁਆਰਿਆਂ ਦੀ ਸੇਵਾ ਦਾ ਚਾਅ

ਆਪ ਅੰਦਰ ਗੁਰੂ-ਘਰ ਦਾ ਪਿਆਰ ਘਰ ਕਰ ਚੁੱਕਾ ਸੀ। ਗੁਰਦੁਆਰਿਆਂ ਵਿਚ ਕੁਰੀਤੀਆਂ ਵੇਖ ਕੇ ਆਪ ਦਾ ਮਨ ਬੜਾ ਦੁਖੀ ਹੋਇਆ ਕਰਦਾ ਸੀ। ਜਦ ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਕੰਧ ਸਰਕਾਰ ਵੱਲੋਂ ਢਾਹੀ ਗਈ, ਤਾਂ ਆਪ ਦੇ ਦਿਲ ਉਤੇ ਬੜਾ ਡੂੰਘਾ ਅਸਰ ਹੋਇਆ। ਅਕਾਲੀ ਅਖ਼ਬਾਰ ਵਿਚ ਸੌ ਸਿੰਘਾਂ ਦੀ ਸ਼ਹੀਦੀ ਦੀ ਮੰਗ ਹੋਈ ਤਾਂ ਆਪ ਨੇ ਭੀ ਉਨ੍ਹਾਂ ਸੌ ਸਿੰਘਾਂ ਵਿਚ ਸ਼ਹੀਦੀਆਂ ਲਈ ਆਪਣਾ ਨਾਮ ਲਿਖਾਇਆ। ਧਾਰੋਵਾਲੀ ਦੀਵਾਨ 'ਤੇ ਗੁਰਦੁਆਰਾ ਬਾਬੇ ਦੀ ਬੇਰ ਦੇ ਸੁਧਾਰ ਲਈ ਅਪੀਲ ਹੋਈ ਤਾਂ ਉਥੋਂ ਭੀ ਸਿੰਘਾਂ ਨਾਲ ਤਿਆਰ ਹੋ ਕੇ ਸੇਵਾ ਲਈ ਸਿਆਲਕੋਟ ਗਏ।

ਜਦ ਸ੍ਰੀ ਨਨਕਾਣੇ ਸਾਹਿਬ ਦਾ ਸਾਕਾ ਹੋਇਆ ਤਾਂ ਆਪ ਭੀ ਆਪਣੇ ਪਿਛਲੇ ਪਿੰਡ ਗਏ ਹੋਏ ਸਨ। ਉਥੋਂ ਸ੍ਰੀ ਤਰਨ ਤਾਰਨ ਸਾਹਿਬ ਪੁੱਜ ਗਏ। ਇਨ੍ਹਾਂ ਦੇ ਸਾਮ੍ਹਣੇ ਭਾਈ ਹਜ਼ਾਰਾ ਸਿੰਘ ਤੇ ਭਾਈ ਹੁਕਮ ਸਿੰਘ ਉਥੇ ਸ਼ਹੀਦ ਹੋਏ ਸਨ। ਜਦ ਉਥੋਂ ਮੁੜ ਕੇ ਘਰ ਆਏ ਤਾਂ ਭਰਾ ਨੇ ਪੁੱਛਿਆ, 'ਤੁਹਾਡਾ ਚਿਹਰਾ ਉਦਾਸ ਜਿਹਾ ਕਿਉਂ ਹੈ?' ਤਾਂ ਉੱਤਰ ਦਿੱਤਾ ਕਿ "ਸ਼ਹਾਦਤ ਦਾ ਨੰਬਰ ਸ੍ਰੀ ਤਰਨ ਤਾਰਨ ਦੇ ਸਿੰਘ ਲੈ ਗਏ ਹਨ। ਵਾਰੀ ਤਾਂ ਸਾਡੀ ਸੀ।"

ਪੋਹ ਦੇ ਮਹੀਨੇ ਇਕ ਦਿਨ ਭਰਾ ਨੇ ਪੁੱਛਿਆ ਕਿ ਅੱਗੋਂ ਕਮਾਦ ਕਿਸ ਪੈਲੀ ਵਿਚ ਬੀਜਣਾ ਹੈ, ਤਾਂ ਜੋ ਹਲ ਵਾਹੁਣੇ ਸ਼ੁਰੂ ਕਰ ਦਈਏ। ਤਾਂ ਉੱਤਰ ਦਿੱਤਾ, "ਭਾਈ! ਐਤਕੀਂ ਅਸੀਂ ਨਹੀਂ ਕਮਾਦ ਬੀਜਣਾ, ਜਿਥੇ ਮਰਜ਼ੀ ਹੈ ਬੀਜੋ! ਸਾਡਾ ਸਰੀਰ ਹੁਣ ਗੋਲੀ ਦਾ ਸ਼ਿਕਾਰ ਹੋਊ ਯਾ ਛਵ੍ਹੀ ਵਿੱਚੋਂ ਦੀ ਨਿਕਲੂ।"

੧੫ ਮਾਘ ਦੀ ਗੱਲ ਹੈ ਕਿ ਨਿੱਕੇ ਭਰਾ ਭਾਈ ਜੀਉਣ ਸਿੰਘ ਨੂੰ ਪਾਸ ਸੱਦਿਆ ਤੇ ਆਖਿਆ ਕਿ "ਆਹ ਲੈ ਤਿੰਨ ਸੌ ਰੁਪਿਆ ਪਿੰਡ ਦੀ ਅਮਾਨਤ ਮੇਰੇ ਪਾਸ ਹੈ, ਜਦ ਭਾਈਚਾਰੇ ਦੇ ਸਿੰਘ ਮੰਗਣ, ਦੇ ਦੇਣਾ ਅਤੇ ਪਿੰਡ ਦੇ ਭਾਈ ਬਿਸ਼ਨ ਸਿੰਘ ਤੇ ਬੀਰ ਸਿੰਘ ਪਾਸੋਂ ਇਕ ਸੌ ਰੁਪਿਆ ਲੈਣਾ ਹੈ, ਉਨ੍ਹਾਂ ਪਾਸੋਂ ਉਗ੍ਰਾਹ ਲੈਣਾ। ਹੋਰ ਕਾਰ-ਵਿਹਾਰ ਸੰਭਾਲ ਕੇ ਕਰਨਾ! ਕਿਸੇ ਨਾਲ ਵਿਗਾੜਨੀ ਨਹੀਂ। ਮਿੱਠਾ ਬੋਲਣਾ, ਨਿਉਂ ਕੇ ਚੱਲਣਾ! ਵਾਹਿਗੁਰੂ ਦਾ ਭਜਨ ਕਰਨਾ! ਜਿਥੋਂ ਤਕ ਹੋ ਸਕੇ, ਸਾਰੇ ਕੁਟੰਬ ਨੂੰ ਏਸੇ ਪਾਸੇ ਲਾਉਣਾ!"

ਆਪ ਪਹਿਲਾਂ ਹੀ ਸ਼ਹੀਦੀ ਲਈ ਤਿਆਰੀ ਕਰ ਚੁਕੇ ਸਨ। ਧੰਨੂਆਣੇ ਚੱਕ ਨੰਬਰ ੯੧ ਵਿਚ ਜਦ ਇਹ ਮਕਾਣੇ ਗਏ ਹੋਏ ਸਨ ਤਾਂ ਉਥੇ ਜਦ ਸੀਸ ਦੀ ਮੰਗ ਲਈ ਸੱਦਾ ਆਇਆ ਸੁਣਿਆ, ਤਾਂ ਨਾਲ ਦੇ ਸਾਥੀ ਨੂੰ ਪ੍ਰੇਰਨਾ ਕਰ ਕੇ

ਨਾਲ ਹੀ ਲੈ ਗਏ ਅਤੇ ਗੋਲੀਆਂ ਤੇ ਛਵ੍ਹੀਆਂ ਨਾਲ ਗੁਰਦੁਆਰੇ ਦੇ ਅੰਦਰ ਜਾ ਸ਼ਹੀਦੀ ਪ੍ਰਾਪਤ ਕੀਤੀ[੧]।

# ਭਾਈ ਕਨ੍ਹੱਈਆ ਸਿੰਘ ਜੀ

ਆਪ ਦਾ ਜਨਮ ਸੰ: ੧੮੮੧ ਈ: ਵਿਚ ਮਾਤਾ ਅਤਰ ਕੌਰ ਦੀ ਕੁੱਖੋਂ ਭਾਈ ਸੁੰਦਰ ਸਿੰਘ ਦੇ ਘਰ ਫਰਾਲੇ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਦਾ ਰੰਗ ਗੋਰਾ, ਕੱਦ ਮਧਰਾ, ਸਰੀਰ ਪਤਲਾ ਅਤੇ ਸੁਭੱਾ ਮਿੱਠਾ ਸੀ। ਆਪ ਤਿੰਨ ਭੈਣ ਭਰਾ ਸਨ :- ੧. ਬੀਬੀ ਬਸੰਤ ਕੌਰ, ੨. ਭਾਈ ਕਨ੍ਹੱਈਆ ਸਿੰਘ, ੩. ਭਾਈ ਚਿੰਤ ਰਾਮ ਜੋ ਉਦਾਸੀ ਸਾਧ ਹੋ ਗਏ। ਆਪ ਅਨਪੜ੍ਹ ਸਨ। ਪਿੰਡ ਹੀ ਗੁਰਦੁਆਰੇ ਵਿੱਚੋਂ ਅੰਮ੍ਰਿਤ ਛਕ ਲਿਆ।

ਸੋਲ੍ਹਾਂ ਸਾਲ ਦੀ ਉਮਰ ਵਿਚ ਆਪ ਦਾ ਅਨੰਦ ਕਾਰਜ ਭਾਈ ਹਰਨਾਮ ਸਿੰਘ ਦੀ ਸਪੁੱਤਰੀ ਸੰਤ ਕੌਰ ਨਾਲ ਜਮਸ਼ੇਰ ਪੁਰਾਣੇ ਜ਼ਿਲ੍ਹਾ ਜਲੰਧਰ ਵਿਚ ਹੋਇਆ। ਆਪ ਦੇ ਘਰ ਤਿੰਨ ਬੱਚੇ ਪੈਦਾ ਹੋਏ :- ੧. ਭਾਈ ਉਜਾਗਰ ਸਿੰਘ ੨. ਬੀਬੀ ਕਰਤਾਰ ਕੌਰ, ੩. ਭਾਈ ਮੋਹਨ ਸਿੰਘ।

ਆਪ ਪੰਚਾਇਤ ਵਿਚ ਬਹਿਣ ਉਠਣ ਵਾਲੇ ਚੰਗੇ ਨੇਕ ਬੰਦੇ ਸਨ। ਸਾਰੀ ਉਮਰ ਵਿਚ ਕਦੇ ਕਿਸੇ ਦਾ ਗਾਲ੍ਹ-ਉਲਾਂਭਾ ਨਹੀਂ ਲਿਆ ਸੀ। ਬੜੇ ਹੀ ਸਤਸੰਗੀ ਪੁਰਸ਼ ਸਨ। ਗੁਰਬਾਣੀ ਦੇ ਨਿਤਨੇਮੀ ਸਨ। ਆਪ ਚਾਲ੍ਹੀ ਸਾਲ ਦੀ ਉਮਰ ਵਿਚ ਜਨਮ ਅਸਥਾਨ ਦੇ ਅੰਦਰ ਗੋਲੀਆਂ ਨਾਲ ਸ਼ਹੀਦ ਹੋ ਗਏ[੨]।

*****

---

*੧ ਕਮੇਟੀ ਪਾਸੋਂ ਕੇਵਲ ਵਾਰ ੧੦) ਰੁਪਏ ਪ੍ਰਵਾਰ ਨੇ ੧੮-੫-੨੧ ਨੂੰ ਸਹਾਇਤਾ ਲਈ।*

*੨ ਕਮੇਟੀ ਨੇ ੧੬੪੫) ਰੁਪਏ ਕਰਜ਼ਾ ਉਤਾਰਿਆ ਅਤੇ ਬੀਬੀ ਤੇਜ ਕੌਰ, ਉਜਾਗਰ ਸਿੰਘ ਤੇ ਊਧਮ ਸਿੰਘ ਦੇ ਨਾਮ ਪਿੰਨਸ਼ਨ ਲਾ ਦਿੱਤੀ, ਜਿਸਦਾ ਜੋੜ ੧੯-੫-੨੧ ਤੋਂ ੩੧-੦੧੦-੩੭ ਤਕ ੧੭੯੪) ਰੁਪਏ ਬਣਦਾ ਹੈ।*

# ਥਿਹਾੜੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਸ਼ਹੀਦ

## ਭਾਈ ਬੰਤਾ ਸਿੰਘ ਜੀ

ਆਪ ਦਾ ਜਨਮ ੧੦ ਕੱਤਕ ਸੰ. ੧੮੯੪ ਈ: ਨੂੰ ਸਵੇਰੇ ਚਾਰ ਵਜੇ ਮਾਤਾ ਭਾਗ ਕੌਰ ਦੀ ਕੁੱਖੋਂ ਭਾਈ ਭੋਲਾ ਸਿੰਘ ਢਿੱਲੋਂ ਦੇ ਘਰ ਥਿਹਾੜੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੋਇਆ। ਆਪ ਪੰਜ ਭੈਣ ਭਰਾ ਸਨ :- ੧. ਭਾਈ ਧੰਨਾ ਸਿੰਘ, ੨. ਭਾਈ ਵੀਰ ਸਿੰਘ, ੩.ਭਾਈ ਗੁਰਮੁਖ ਸਿੰਘ, ੪. ਭਾਈ ਬੰਤਾ ਸਿੰਘ, ੫. ਬੀਬੀ ਰਤਨ ਕੌਰ। ਨਿੱਕੇ ਹੁੰਦਿਆਂ ਹੀ ਆਪ ਦਾ ਸੁਭੱਾ ਬੜਾ ਹੱਸਮੁਖਾ ਸੀ। ਕੁਝ ਕੁਝ ਰੁਚੀ ਸ਼ਿਕਾਰ ਖੇਡਣ ਅਤੇ ਕੁਸ਼ਤੀਆਂ ਘੁਲਣ ਵੱਲ ਭੀ ਲੱਗੀ ਰਹਿੰਦੀ ਸੀ। ਸਹਿਜੇ ਸਹਿਜੇ ਆਪ ਗੁਰਮੁਖੀ ਪੜ੍ਹ ਗਏ ਅਤੇ ਆਪ ਦੀ ਬਿਰਤੀ ਦਾ ਵਧੇਰੇ ਝੁਕਾਅ ਕੀਰਤਨ ਅਤੇ ਸਿੱਖੀ ਧਰਮ ਦੇ ਪ੍ਰਚਾਰ ਵੱਲ ਹੋ ਗਿਆ। ਆਪ ਦਾ ਇਸ ਸਮੇਂ ਆਮ ਸੁਭੱਾ ਬੜਾ ਨਰਮ ਸੀ ਅਤੇ ਹਰ ਇਕ ਨਾਲ ਮਿਲਣ ਸਾਰੀ ਦੀਆ ਗੱਲਾਂ-ਬਾਤਾਂ ਕਰਿਆਂ ਸਨ।

ਆਪ ਪੁੱਜ ਕੇ ਛੈਲ ਅਤੇ ਚੰਗੇ ਦਰਸ਼ਨੀ ਜਵਾਨ ਸਨ। ਰੰਗ ਗੋਰਾ, ਕੱਦ ਪੰਜ ਫੁੱਟ ਸੱਤ ਇੰਚ ਅਤੇ ਛਾਤੀ ੩੫ ਇੰਚ ਚੌੜੀ ਸੀ।

ਆਪ ਮਈ ਸੰ: ੧੯੧੧ ਈ: ਨੂੰ ੧੫ ਸਾਲ ਦੀ ਉਮਰ ਵਿਚ ਪਲਟਨ ਨੰਬਰ ੨੮ ਪੰਜਾਬੀ ਵਿਚ ਭਰਤੀ ਹੋ ਗਏ। ਇਥੇ ਹੀ ਆਪ ਨੇ ਅੰਮ੍ਰਿਤ ਛਕ ਲਿਆ। ਫੁੱਟਬਾਲ, ਹਾਕੀ ਖੇਡਣ ਅਤੇ ਦੌੜਨ ਵਿਚ ਆਪ ਪਹਿਲੇ ਨੰਬਰ ਦੇ ਜਵਾਨਾਂ ਵਿਚ ਗਿਣੇ ਜਾਇਆ ਕਰਦੇ ਸਨ।

੨੬ ਨਵੰਬਰ ਸੰ. ੧੯੧੩ ਈ: ਵਿਚ ਆਪ ਦੀ ਪਲਟਨ ਬਦਲ ਕੇ ਲੰਕਾ ਚਲੀ ਗਈ। ਉਥੇ ਦੂਜੀਆਂ ਕੌਮਾਂ ਦੇ ਪਲਟਨੀਏ ਜਵਾਨਾਂ ਦੇ ਮੁਕਾਬਲੇ ਵਿਚ ਆਪ ਨੇ ਖੇਡਾਂ ਵਿਚ ਕਈ ਇਨਾਮ ਪ੍ਰਾਪਤ ਕੀਤੇ।

ਸੰ. ੧੯੧੫ ਈ: ਵਿਚ ਆਪ ਬਸਰੇ ਲੜਾਈ ਵਿਚ ਚਲੇ ਗਏ। ਉਥੇ ੧੩ ਜਨਵਰੀ ਸੰ: ੧੯੧੫ ਈ: ਨੂੰ ਆਪ ਦਾ ਸੱਜਾ ਹੱਥ ਜ਼ਖਮੀ ਹੋ ਗਿਆ। ਉਥੋਂ ਆਪ ਨੂੰ ਸੀਖ ਕਰ ਕੇ ਪਿੱਛੇ ਛਾਉਣੀ ਜੇਹਲਮ ਵੱਲ ਘੱਲ ਦਿੱਤਾ। ਇਥੋਂ ਡਾਕਟਰੀ

ਰਿਪੋਰਟ ਅਨੁਸਾਰ ਅਗਸਤ ਸੰ. ੧੯੧੬ ਈਸਵੀ ਨੂੰ ੬) ਰੁਪਏ ਮਹੀਨਾ ਪਿੰਨਸ਼ਨ ਲੈ ਕੇ ਘਰ ਆ ਗਏ ।

ਪਿੰਡ ਆ ਕੇ ੨੫ ਮਾਘ ਸੰ. ੧੯੭੬ ਬਿ: ਨੂੰ ਬੀਬੀ ਸੁਰਜੀਤ ਕੌਰ ਸਪੁੱਤਰੀ ਭਾਈ ਸ਼ਾਮ ਸਿੰਘ ਮਿਰਜ਼ਾਪੁਰ ਨਾਲ ਅਨੰਦ ਕਾਰਜ ਹੋ ਗਿਆ, ਪਰ ਆਪ ਦੇ ਘਰ ਕੋਈ ਸੰਤਾਨ ਪੈਦਾ ਨ ਹੋਈ ।

ਆਪ ਮਿੰਟਗੁਮਰੀ ਆਪਣੇ ਚੱਕ ਨੰ: ੭੬ ਵਿਚ ਵਾਹੀ ਕਰਾਉਣ ਲਈ ਆਏ ਹੋਏ ਸਨ । ਇਥੋਂ ਧੰਨੂਆਣੇ ਚੱਕ ਨੰਬਰ ੯੧ ਵਿਚ ਆਪਣੇ ਰਿਸ਼ਤੇਦਾਰ ਭਾਈ ਹੁਕਮ ਸਿੰਘ ਜੀ ਦੇ ਘਰ ਮਿਲਣ-ਗਿਲਣ ਲਈ ਗਏ ਹੋਏ ਸਨ । ਉਥੋਂ ਜਦ ਸ਼ਹੀਦੀ ਜਥਾ ਤਿਆਰ ਹੋਇਆ ਤਾਂ ਆਪ ਦੇ ਦਿਲ ਵਿਚ ਭੀ ਧਰਮ ਦੀ ਕੁਰਬਾਨੀ ਲਈ ਉਬਾਲ ਉਠਿਆ ਤਾਂ ਉਨ੍ਹਾਂ ਸਿੰਘਾਂ ਨਾਲ ਸ਼ਾਮਲ ਹੋ ਕੇ ੨੫ ਸਾਲ ਦੀ ਉਮਰ ਵਿਚ ਜਾ ਕੇ ਸ੍ਰੀ ਜਨਮ ਅਸਥਾਨ ਅੰਦਰ ਸ਼ਹੀਦ ਹੋ ਗਏ[੧] ।

*****

*੧ ਕਮੇਟੀ ਨੇ ਆਪ ਦੇ ਪਿਤਾ ਭਾਈ ਭੋਲਾ ਸਿੰਘ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੩੧-੧੨-੨੫ ਤੋਂ ੩੧-੮-੩੭ ਤਕ ੧੩੧੮) ਰੁਪਏ ਬਣਦਾ ਹੈ ।*

# ਕਰਤਾਰਪੁਰ ਜ਼ਿਲ੍ਹਾ ਸਿਆਲਕੋਟ ਦੇ ਸ਼ਹੀਦ

# ਭਾਈ ਬੁਧ ਸਿੰਘ ਜੀ

## ਖ਼ਾਨਦਾਨ ਤੇ ਪੁਰਾਤਨ ਇਤਿਹਾਸ 'ਪਰ ਇਕ ਨਜ਼ਰ

ਆਪ ਦਾ ਖ਼ਾਨਦਾਨ ਸਿੱਖ ਇਤਿਹਾਸ ਵਿਚ ਬਹੁਤ ਉੱਘਾ ਹੈ। ਇਨ੍ਹਾਂ ਦੇ ਵੱਡੇ- ਵਡੇਰਿਆਂ ਨੇ ਧਰਮ, ਕੌਮ ਅਤੇ ਮੁਲਕ ਲਈ ਅਦੁੱਤੀ ਘਾਲਾਂ ਘਾਲੀਆਂ ਹਨ ਜਿਸ ਦਾ ਪੂਰਾ ਹਾਲ ਸਮਝਣ ਲਈ ਜਿਸ ਸਮੇਂ ਦੇ ਆਮ ਸਿੱਖ ਇਤਿਹਾਸ ਦਾ ਸੰਖੇਪ ਜਿਹਾ ਜ਼ਿਕਰ ਕਰਨਾ ਜ਼ਰੂਰੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਤਖ਼ਤ ਬੈਠਣ ਦੇ ਸਮੇਂ ਤਕ, ਸਿੱਖ ਸੂਰਬੀਰਾਂ ਅਤੇ ਕੌਮੀ ਸ਼ਹੀਦਾਂ ਦਾ ਸਮਾਂ ਦੇਗਾਂ ਵਿਚ ਉਬਲਣ, ਰੰਬੀਆਂ ਨਾਲ ਖੋਪਰੀਆਂ ਲੁਹਾਉਣ, ਬੰਦ ਬੰਦ ਕਟਾਉਣ, ਸੰਨ੍ਹੀਆਂ ਨਾਲ ਸਰੀਰ ਦਾ ਮਾਸ ਤੁੜਾਉਣ, ਸੂਰਬੀਰ ਜਰਨੈਲਾਂ ਦਾ ਆਪਣੇ ਬੱਚੇ ਪੱਟਾਂ 'ਤੇ ਰਖਾ ਕੇ ਜ਼ਿਬਾਹ ਕਰਾਉਣ, ਕਲੇਜੇ ਮੂੰਹ ਵਿਚ ਦਵਾਉਣ, ਸਿਦਕੀ ਤੇ ਧਰਮੀ ਮਾਤਾਵਾਂ ਦਾ ਆਪਣੇ ਮਾਸੂਮ ਦੁੱਧ ਚੁੰਘਦੇ ਬੱਚਿਆਂ ਨੂੰ ਨੇਜ਼ਿਆਂ 'ਤੇ ਟੰਗਾਉਣ, ਬੋਟੀ ਬੋਟੀ ਕਰਵਾ ਕੇ ਗਲਾਂ ਦੇ ਹਾਰ ਬਨਾਉਣ, ਅਠੀਂ ਪਹਿਰੀਂ ਚੱਪਾ ਚੱਪਾ ਤੇ ਖੰਨੀ ਖੰਨੀ ਜਵਾਂ ਦੀ ਸੁੱਕੀ ਰੋਟੀ ਖਾ ਕੇ ਤੇ ਮਿਣਤੀ ਦਾ ਇਕ ਇਕ ਪਿਆਲਾ ਪਾਣੀ ਦਾ ਪੀ ਕੇ, ਸਵਾ ਸਵਾ ਮਣ ਪੀਸਣਾ ਪੀਸਣ, ਧਰਮੀ ਬਹਾਦਰਾਂ ਦਾ ਆਰਿਆਂ ਨਾਲ ਤਨ ਚਿਰਾਉਣ, ਹਾਥੀਆਂ ਦੇ ਪੈਰਾਂ ਨਾਲ ਬੱਝ ਕੇ ਦੋ ਫਾੜਾਂ ਹੋਣ, ਸ਼ਾਂਤੀ ਪੂਰਬਕ ਦ੍ਰਿੜ੍ਹਤਾ ਅਤੇ ਧੀਰਜ ਨਾਲ ਧਰਮ ਖ਼ਾਤਰ ਪੁੱਠੀਆਂ ਖੱਲਾਂ ਲੁਹਾਉਣ ਦੀਆਂ ਹੁਕਮੀ-ਖੇਡਾਂ ਵਿਚ ਗੁਜ਼ਰ ਗਿਆ।

ਇਸ ਤੋਂ ਬਿਨਾਂ ਹੋਰ ਕਈ ਮੁਖੀ ਧਰਮੀ ਬੀਰਾਂ ਨੂੰ ਸੂਲੀ 'ਤੇ ਟੰਗ ਕੇ ਸਾਰੇ ਸਰੀਰ ਵਿਚ ਲੋਹੇ ਦੇ ਕਿੱਲ ਠੋਕੇ। ਸੰਗੋ ਸਾਰ ਕੀਤਾ। ਚੰਮ ਦੀਆਂ ਵੱਧਰਾਂ ਬਗਲਾਂ

ਹੇਠ ਬੰਨ੍ਹ ਕੇ ਮਧਾਣੀ ਵਾਂਗ ਰਿੜਕ ਰਿੜਕ ਚੂਰ ਕਰਕੇ ਮਾਰਿਆ। ਮੁੰਗਲੀਆਂ ਨਾਲ ਮੁੰਜ ਵਾਂਗ ਸਿਰ ਕੁੱਟੇ ਗਏ। ਘਸੀਟ ਘਸੀਟ ਪਾਣੀ ਵਿਚ ਗੋਤੇ ਦੇ ਦੇ ਕੇ ਜਾਨਾਂ ਕੱਢੀਆਂ ਗਈਆਂ। ਧਰਤੀ ਵਿਚ ਲੱਕ ਤਕ ਗੱਡ ਕੇ ਥੋਥੇ ਤੀਰਾਂ ਦੇ ਨਸ਼ਾਨੇ ਬਣਾਇਆ ਗਿਆ, ਕੁੱਤਿਆਂ ਤੋਂ ਬੇਰਹਿਮੀ ਨਾਲ ਪੜਵਾਇਆ, ਸੜਦਾ ਬਲਦਾ ਤੱਤਾ ਤੇਲ ਸੰਘ ਵਿਚ ਪਾ ਕੇ ਮਾਰਿਆ, ਫਾਹੇ ਲਾਇਆ, ਛੁਰੀਆਂ ਤੇ ਟੋਕਿਆਂ ਨਾਲ ਕੁਤਰਾ ਕੁਤਰਾ ਕੀਤਾ ਗਿਆ ਜਿਸ ਦਾ ਜ਼ਿਕਰ ਕਈਆਂ ਇਤਿਹਾਸਕ ਪੁਸਤਕਾਂ ਵਿਚ ਆਉਂਦਾ ਹੈ :-

*ਕਈ ਚਰਖ, ਕਈ ਫਾਂਸੀ ਮਾਰੇ।ਕਈ ਟੋਕਨ ਕਈ ਛੁੱਰੀ ਕਟਾਰੇ।*
*ਕਈ ਅਨਕ ਸਿਰ ਮੁੰਗਲੀ ਕੁੱਟੇ। ਕਈ ਡੋਬੇ ਕਈ ਘਸੀਟ ਸੇ ਸੁੱਟੇ।*
*ਦਬੇ ਕਟੇ ਬੰਦੂਕਨ ਦਏ ਮਾਰ। ਕੌਣ ਗਿਣੇ ਜੋ ਮਾਰੇ ਹਜ਼ਾਰ।*
*ਪਾਤ ਪਾਤ ਕਈ ਪਕੜ ਬਹਾਏ। ਸਾਥ ਤੇਗਨ ਕੇ ਸੀਸ ਉਡਾਏ।*
*ਕਿਸੇ ਹੱਥ ਕਿਸੇ ਟੰਗ ਕਟਵਾਏ। ਅਖ ਕੱਢ ਕਿਸੇ ਖੱਲ ਲੁਹਾਏ।*
*ਕੇਸਨ ਵਾਲਾ ਜੋ ਨਰ ਹੋਈ। ਬਾਲ ਬ੍ਰਿਧ ਸਭ ਛਡਿਓ ਨ ਕੋਈ।*
*(ਪ੍ਰਾਚੀਨ ਪੰਥ ਪ੍ਰਕਾਸ਼ ਸਫ਼ਾ ੨੭੮ ਰਚਿਤ ਗਿ: ਰਤਨ ਸਿੰਘ ਭੰਗੂ)*

ਇਸ ਤਰ੍ਹਾਂ ਸੌ ਨਹੀਂ, ਹਜ਼ਾਰ ਨਹੀਂ ਪੂਰੇ ਢਾਈ ਲੱਖ ਸਿੰਘਾਂ ਦਾ ਸੀਸ ਕਟਿਆ ਗਿਆ ! (ਸਫ਼ਾ ੨੯੬ ਪੰਥ ਪ੍ਰਕਾਸ਼ ਭੰਗੂ)

ਇਹ ਸਾਰੇ ਜ਼ੁਲਮੀ ਕਾਰੇ (ਚੌਕ ਨਿਖ਼ਾਸ) ਗੁਰਦੁਆਰਾ ਸ਼ਹੀਦ ਗੰਜ ਲਾਹੌਰ ਵਾਲੀ ਥਾਂ 'ਤੇ ਹੁੰਦੇ ਰਹੇ ਤੇ ਇਸ ਤੋਂ ਬਿਨਾਂ ਮਾਰਚ ਸੰ: ੧੭੧੬ ਈ: ਵਿਚ ਸੱਤ ਸੌ ਅੱਸੀ ਦੇ ਕਰੀਬ ਧਰਮੀ ਸਿੰਘ ਦਿੱਲੀ ਅੰਦਰ ਚਾਂਦਨੀ ਚੌਂਕ ਦੇ ਸਾਹਮਣੇ ਬੋਟੀ-ਬੋਟੀ ਤੇ ਟੁਕੜੇ ਟੁਕੜੇ ਕਰ ਕੇ ਸ਼ਹੀਦ ਕੀਤੇ ਗਏ। ਉਸੇ ਜੂਨ ਦੇ ਮਹੀਨੇ ਵਿਚ ਅਨੇਕਾਂ ਸਿੰਘਾਂ ਨੇ ਕੁਤਬ-ਦੀਨ ਬਖ਼ਤਿਆਰ ਕਾਕੀ ਦੇ ਮਕਬਰੇ ਪਾਸ ਲਾਲ ਭਖਦੀਆਂ ਲੋਹੇ ਦੀਆਂ ਗਰਮ ਸੀਖ਼ਾਂ ਨਾਲ ਸੋਹਲ ਸਰੀਰ ਭੜਥਾ ਕਰਵਾ ਲਏ। ਚਿਮਟੀਆਂ ਤੇ ਜੰਬੂਰਾਂ ਨਾਲ ਆਪਣੇ ਤਨ ਦੀਆਂ ਬੋਟੀਆਂ ਬੋਟੀਆਂ ਤੁੜਵਾ ਲਈਆਂ ਅਤੇ ਅੱਖੀਆਂ ਵਿਚ ਤਿੱਖੇ ਗਰਮ ਸੂਏ ਫਿਰਵਾ ਕੇ ਦ੍ਰਿੜ੍ਹਤਾ ਅਤੇ ਸਹਿਨਸ਼ੀਲਤਾ ਦਾ ਪੂਰਨ ਅਮਲੀ ਸਬੂਤ ਦਿੱਤਾ। ਆਪਣੇ ਮਾਸੂਮ ਤੇ ਨਿਰਛਲ ਬੱਚਿਆਂ ਨੂੰ ਜ਼ਿਬਾਹ ਹੁੰਦਿਆਂ ਆਪਣੇ ਸੋਹਲ ਨੇਤ੍ਰਾਂ ਦੇ ਸਾਹਮਣੇ ਤੱਕਿਆ ਅਤੇ ਇਨ੍ਹਾਂ ਅਜਰ ਕਸ਼ਟਾਂ ਨੂੰ ਗੁਰੂ 'ਤੇ ਭਰੋਸਾ ਰੱਖ ਕੇ ਖਿੜੇ ਮੱਥੇ ਸਹਾਰਿਆ। ਪੰਜਾਬ ਵਿਚ ਸਾਲ ਦੋ ਸਾਲ ਨਹੀਂ ਇਕਸਾਰ ਪੂਰੇ ਚਾਲ੍ਹੀ ਵਰ੍ਹੇ ਸਿੰਘਾਂ ਦੀਆਂ ਭਿਆਨਕ ਕਤਲ-ਆਮਾਂ ਹੁੰਦੀਆਂ ਰਹੀਆਂ। ਜਿਨ੍ਹਾਂ ਜੰਗਲਾਂ ਤੇ ਬੇਲਿਆਂ ਵਿਚ ਜਾ ਕੇ ਇਨ੍ਹਾਂ ਧਰਮੀ ਦੂਲਿਆਂ ਨੇ ਜ਼ਰਾ ਕੁ ਸਿਰ ਲੁਕਾਉਣ ਦਾ ਯਤਨ ਕੀਤਾ ਉਨ੍ਹਾਂ ਸਭ ਨੂੰ ਅੱਗ ਲਾ ਕੇ ਬੇਗਿਣਤ ਗੁਰੂ ਖ਼ਾਲਸੇ ਨੂੰ ਸਾੜ ਕੇ ਭਸਮ ਕੀਤਾ ਗਿਆ। ਇਸ

ਤੋਂ ਬਿਨਾਂ ਅਣਗਿਣਤ ਸਿਦਕੀ ਸੂਰਮੇ ਘੱਲੂਘਾਰਿਆਂ ਦੇ ਰਣ-ਤਤਿਆਂ ਵਿਚ ਮਰਦੇ ਮੈਦਾਨ ਸਨਮੁਖ ਜੂਝ ਕੇ ਸ਼ਹਾਦਤਾਂ ਪਾ ਗਏ। ਇਸ ਸਮੇਂ ਦੀ ਜ਼ਾਲਮ ਅਤੇ ਮੁਤਅੱਸਬ ਹਕੂਮਤ ਨੇ ਪੂਰੇ ਜ਼ੋਰ ਨਾਲ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦਾ ਫ਼ੈਸਲਾ ਕਰ ਲਿਆ ਸੀ।

ਇਕ ਇਕ ਸਿੱਖ ਦੇ ਸਿਰ ਦਾ ਮੁੱਲ ਸ਼ਾਹੀ ਹੁਕਮਾਂ ਅਨੁਸਾਰ ਅੱਸੀ ਅੱਸੀ ਰੁਪਏ ਪੈਂਦਾ ਸੀ[੧]। ਲੱਖਾਂ ਸਿੱਖਾਂ ਦੇ ਸਿਰ ਵੱਢ ਕੇ ਖੂਹ ਭਰੇ ਗਏ ਅਤੇ ਉਸਾਰੇ ਗਏ। ਸਿੰਘਾਂ ਨੂੰ ਮਾਰਨ ਤੇ ਫੜਨ ਲਈ ਗਸ਼ਤੀ ਫ਼ੌਜਾਂ ਪਿੰਡੋ ਪਿੰਡ ਹਰਲ ਹਰਲ ਕਰਦੀਆਂ ਫਿਰਦੀਆਂ ਸਨ। ਅਠ੍ਹਾਰਵੀਂ ਸਦੀ ਦੇ ਇਹ ਖ਼ੂਨੀ ਵਰ੍ਹੇ ਜੰਗਾਂ, ਜੁੱਧਾਂ, ਭਾਜੜਾਂ, ਉਜਾੜਾਂ ਅਤੇ ਜੰਗਲ ਬੀਆਬਾਨਾਂ ਵਿਚ ਸਿੰਘਾਂ ਨੂੰ ਫਲ ਫੁੱਲ ਖਾਂਦੇ ਗੁਜ਼ਰ ਗਏ। ਖ਼ਾਲਸੇ ਨੇ ਅਸਹਿ ਤੇ ਅਕਹਿ ਕਸ਼ਟਾਂ ਦਾ ਹੰਸੂ-ਹੰਸੂ ਕਰਦਿਆਂ ਖਿੜੇ-ਮੱਥੇ ਸ਼ੇਰ ਮਰਦਾਂ ਵਾਂਗ ਮੁਕਾਬਲਾ ਕੀਤਾ ਤੇ ਸਿੱਖੀ ਸਿਦਕ ਕੇਸਾਂ-ਸਵਾਸਾਂ ਸਮੇਤ ਨਿਬਾਹ ਵਿਖਾਇਆ। ਇਸ ਹਫੜਾ-ਦਫੜੀ ਦੇ ਕਾਰਨ

---

*੧ ਖਾਨ ਬਹਾਦਰ ਦੇ ਸਮੇਂ ਸਿੰਘਾਂ ਦੀ ਫੜੋ ਫੜੀ ਬਾਬਤ ਜੋ ਹੁਕਮ ਚੌਧਰੀਆ ਪਾਸ ਆਉਂਦੇ ਸਨ ਉਨ੍ਹਾ ਵਿਚੋਂ ਇਕ ਸਾਹੀ-ਪ੍ਰਵਾਨਾ ਪਿੰਡ ਨੌਸ਼ਹਿਰਾ ਖੰਨੂਆ ਜ਼ਿਲ੍ਹਾ ਅੰਮ੍ਰਿਤਸਰ ਦੇ ਚੌਧਰੀਆ ਪਾਸ ਇਸ ਵੇਲੇ ਹੈ।*

*The Governor Yahiya Khan, Now issued a general proclamation for a general massacre of all Sikhs. Wherever they could be found, death was to be the punishment of all persons who invoked the name of Guru Govind (Singh) and a reward was offered for the heads of the Sikhs; thousands were put to death daily and their heads brought before the Subedar of Lahore for reward. (History of the Punjab, Page 213)*

*ਇਸ ਦੀ ਪੁਸ਼ਟੀ ਅਲੀਉਦੀਨ ਇਬਰਤਨਾਮੇ ਵਿਚ ਇਸ ਤਰ੍ਹਾਂ ਕਰਦਾ ਹੈ :-*

*A Proclamation was issued in the name of Governor Yahiya Khan denouncing death to all persons who invoked the name of Guru Gobind (Singh) and a reward was offered for the head of his disciples.*

ਧਰਮੀ ਦੂਲਿਆਂ ਦੇ ਖ਼ੂਨੀ ਇਤਿਹਾਸ ਦੇ ਅਣਗਿਣਤ ਸਾਕੇ ਨਹੀਂ ਲਿਖੇ ਜਾ ਸਕੇ। ਇਹੋ ਕਾਰਨ ਹੈ ਕਿ ਪੰਜਾਂ ਪਿਆਰਿਆਂ ਦੀ ਬੰਸਾਵਲੀ, ਚਾਲੀ ਮੁਕਤਿਆਂ ਦਾ ਪਿੰਡ-ਪੀੜ, ਦਸਮੇਸ਼ ਜੀ ਦੇ ਬਵੰਜਾ ਹਜ਼ੂਰੀ ਕਵੀਆਂ ਦਾ (ਤਿੰਨਾਂ-ਚਵ੍ਹਾਂ ਨੂੰ ਛੱਡ ਕੇ) ਖ਼ਾਨਦਾਨ ਤੇ ਹੋਰ ਥਾਂ ਟਿਕਾਣਾ ਦੱਸਣ ਵੱਲੋਂ ਇਤਿਹਾਸ ਚੁੱਪ ਹੈ। ਇਨ੍ਹਾਂ ਖਾਸ ਉੱਘੀਆਂ ਹਸਤੀਆਂ ਤੋਂ ਬਿਨਾਂ ਹੋਰ ਬਿਅੰਤ ਹਠੀਆਂ, ਜਪੀਆਂ, ਤਪੀਆਂ, ਸ਼ਹੀਦਾਂ ਅਤੇ ਧਰਮ-ਮੂਰਤ ਬਹਾਦਰ ਸਿੰਘ ਸਿੰਘਣੀਆਂ ਦੇ ਥਹੁ ਪਤੇ ਤੇ ਹੋਰ ਜ਼ਰੂਰੀ ਸਮਾਚਾਰ ਬੇ-ਦਰਦ ਸਮੇਂ ਨੇ ਲੰਮੇ ਨਖੇੜੇ ਦੇ ਹਨੇਰੇ ਵਿਚ ਅਜਿਹੇ ਗੁੰਮ-ਸੁੰਮ ਕਰ ਦਿੱਤੇ ਹਨ ਕਿ ਜਿਨ੍ਹਾਂ ਨੂੰ ਇਸ ਵੇਲੇ ਵਿਦਿਆ ਦੀ ਰੌਸ਼ਨੀ ਤੇ ਸਮਕਾਲੀ ਇਤਿਹਾਸ ਦੀ ਮਦਦ ਨਾਲ ਸੌ ਟੱਕਰਾਂ ਮਾਰ ਕੇ ਭੀ ਲੱਭਣਾ ਕਠਨ ਹੋ ਰਿਹਾ ਹੈ। ਇਹ ਬੜੀ ਦੁੱਖ ਅਤੇ ਅਫ਼ਸੋਸ ਵਾਲੀ ਗੱਲ ਹੈ ਕਿ ਜਿਸ ਸਿੱਖ ਇਤਿਹਾਸ ਲਈ ਗੁਰੂ ਕੇ ਸੰਤ-ਸਿਪਾਹੀ ਸ਼ਹੀਦਾਂ ਨੇ ਆਪਣੇ ਸਿਰਾਂ ਤੇ ਧੜਾ ਨੂੰ ਵਿਛਾ ਕੇ ਇਸ ਧਰਤੀ ਉੱਤੇ ਨਵੀਂ ਭੋਂ ਦੀ ਤਹਿ ਬਣਾ ਕੇ ਉਸ ਵਿਚ ਗੁਰਸਿੱਖ-ਵਾੜੀ ਨੂੰ ਲਾ ਕੇ ਪ੍ਰਫੁਲਤ ਕੀਤਾ ਹੋਵੇ ਤੇ ਇਸ ਕੌਮੀ ਫੁਲਵਾੜੀ ਵਿੱਚੋਂ ਸਾਰੇ ਸੰਸਾਰ ਅੰਦਰ ਬੀਰਤਾ ਦੀ ਮਹਿਕ ਖਿਲਾਰਨ ਲਈ ਆਪਣੇ ਪਵਿੱਤਰ ਖ਼ੂਨ ਦੀਆਂ ਨਹਿਰਾਂ ਨਾਲ ਸਿੰਜਿਆ ਹੋਵੇ, ਅਸੀਂ ਉਨ੍ਹਾਂ ਦੀ ਔਲਾਦ ਨੇ ਇਸ ਵਿਦਿਆ ਅਤੇ ਰੌਸ਼ਨੀ ਦੀ ਵੀਹਵੀਂ ਸਦੀ ਵਿਚ ਭੀ ਅਜੇ ਤਕ ਉਸ ਦੀ ਸੰਭਾਲ ਤੇ ਰੱਖਿਆ ਲਈ ਪੂਰੀ ਤਰ੍ਹਾਂ ਸਾਂਝੇ ਬਲ ਤੇ ਉਦਮ ਨਾਲ ਯਤਨ ਨ ਕੀਤਾ ਹੋਵੇ।ਜਿਨ੍ਹਾਂ ਸਿੱਖ ਗੁਰੂ ਸਾਹਿਬਾਂ ਨੇ ਆਪਣੇ ਇਤਿਹਾਸ ਦੀ ਲੋੜ ਅਤੇ ਵਡਿਆਈ ਨੂੰ ਅਨੁਭਵ ਕੀਤਾ ਹੈ ਓਨਾ ਬਹੁਤ ਘੱਟ ਦੁਨੀਆਂ ਵਿਚ ਹੋਰ ਕਿਸੇ ਨੇ ਇਸ ਸਬੰਧੀ ਖਿਆਲ ਕੀਤਾ ਹੈ ਜਿਸ ਦਾ ਪ੍ਰਤੱਖ ਤੇ ਪ੍ਰਗਟ ਸਬੂਤ ਸਾਡੀ ਹਰ ਵੇਲੇ ਦੀ ਪਵਿੱਤਰ ਅਰਦਾਸ ਹੈ। ਸਵੇਰੇ ਤੇ ਸ਼ਾਮ ਨੂੰ, ਪਾਠ ਤੇ ਭਜਨ ਬੰਦਗੀ ਪਿੱਛੋਂ ਅਤੇ ਦਿਨ ਦੇ ਹਰ ਉਸ ਸਮੇਂ ਜਦੋਂ ਕਿ ਗੁਰਸਿੱਖ ਕਿਸੇ ਜ਼ਰੂਰੀ ਕੰਮ ਨੂੰ ਅਰੰਭ ਕਰਨ ਲੱਗਦਾ ਹੈ ਤਾ ਗੁਰੂ ਪ੍ਰਮੇਸ਼ੁਰ ਦਾ ਧਿਆਨ ਕਰ ਕੇ ਆਪਣੇ ਸਾਰੇ ਸ਼ਾਨਦਾਰ ਕੁਰਬਾਨੀਆਂ ਭਰੇ ਸਿੱਖੀ ਇਤਿਹਾਸ ਨੂੰ ਆਪਣੀਆਂ ਅੱਖਾਂ ਸਾਮ੍ਹਣੇ ਫ਼ਿਲਮ ਵਾਂਗ ਲਿਆ ਕੇ ਬਲ, ਦ੍ਰਿੜ੍ਹਤਾ ਅਤੇ ਉਤਸ਼ਾਹ ਦਾ ਹੁਲਾਰਾ ਪ੍ਰਾਪਤ ਕਰਦਾ ਹੈ। ਉਹ ਇਸ ਅਵਸਥਾ ਵਿਚ ਆਪਣੇ ਆਪ ਨੂੰ ਪੰਥ ਤੋਂ ਘੋਲ ਘੁਮਾਉਣ ਲਈ ਹਰ ਸਮੇਂਤਤਪਰ ਹੋ ਕੇ ਤਿਆਰ-ਬਰ-ਤਿਆਰ ਰਹਿੰਦਾ ਹੈ। ਇਹੋ ਸ਼ੁਭ ਪੂਰਨੇ ਤੇ ਪਵਿੱਤਰ ਵਿਚ ਆਦਰਸ਼ ਹਨ, ਜਿਨ੍ਹਾਂ ਦੇ ਆਸਰੇ ਕਿ ਅੱਜ ਅਸੀਂ ਦੁਨੀਆਂ ਵਿਚ ਜੀਉਂਦੇ ਨਜ਼ਰ ਆਉਂਦੇ ਹਾਂ। ਸਿੱਖਾਂ ਦਾ ਇਤਿਹਾਸ ਜਿੰਨਾ ਬੇਮਿਸਾਲ, ਸ਼ਾਨਦਾਰ ਤੇ ਮੁਰਦਾ ਕੌਮ ਵਿਚ ਨਵੀਂ ਜ਼ਿੰਦਗੀ ਪੈਦਾ ਕਰਨ ਵਾਲਾ ਹੈ ਹੁਣ ਤਕ ਸਿੱਖ ਓਨੇ ਹੀ ਉਸ ਵੱਲੋਂ ਬੇ-ਪ੍ਰਵਾਹ ਤੇ ਅਵੇਸਲੇ ਹੋਏ ਰਹੇ ਹਨ। ਇਸ ਕੌਮ-ਬਣਾਊ ਨਿੱਗਰ ਕੰਮ ਲਈ ਪੰਥ ਦਾ ਹੁਣ

ਤਕ ਕੋਈ ਪੱਕਾ ਖਿਆਲ ਨ ਬੱਝਣ ਦੇ ਕਾਰਨ ਪੂਰਨ ਸਫਲਤਾ ਪ੍ਰਾਪਤ ਨਹੀਂ ਹੋਈ ਹੈ ਹਾਲਾਂ ਕਿ ਕਿਸੇ ਭੀ ਸਿਆਣੇ ਤੇ ਪੰਥ ਦਰਦੀ ਪੁਰਸ਼ ਨੂੰ ਇਸ ਗੱਲ ਤੋਂ ਬਿਲਕੁਲ ਇਨਕਾਰ ਨਹੀਂ ਹੋ ਸਕਦਾ ਹੈ ਕਿ ਇਤਿਹਾਸ ਹੀ ਕੌਮਾਂ ਦੀ ਜਿੰਦ-ਜਾਨ ਤੇ ਹੋਰ ਸਭ ਕੁਝ ਹੋਇਆ ਕਰਦਾ ਹੈ। ਇਤਿਹਾਸ ਦੀ ਉੱਚੀ ਸ਼ਾਨ ਕਾਇਮ ਰੱਖਣ ਨਾਲ ਹੀ ਕੌਮਾਂ ਦਾ ਜੀਵਨ ਬਣਦਾ, ਸੰਵਰਦਾ ਤੇ ਉਜਾਗਰ ਹੋਇਆ ਕਰਦਾ ਹੈ। ਇਸ ਤੋਂ ਪ੍ਰਾਪਤ ਹੋ ਰਹੀ ਬੀਰਤਾ, ਧੀਰਤਾ, ਬਲ ਤੇ ਉਤਸ਼ਾਹ ਨਾਲ ਕੌਮਾਂ ਸੰਸਾਰ ਵਿਚ ਵਧ ਫੁਲ ਕੇ ਆਪਣੀ ਹੋਂਦ ਦਾ ਸਬੂਤ ਦਿਆ ਕਰਦੀਆਂ ਹਨ। ਜਿਨ੍ਹਾਂ ਜਿਨ੍ਹਾਂ ਕੌਮਾਂ ਦਾ ਇਤਿਹਾਸ ਉਨ੍ਹਾਂ ਪਾਸ ਅਸਲੀ ਹਾਲਤ ਵਿਚ ਮੌਜੂਦ ਹੈ, ਉਹ ਕੌਮਾਂ ਦੁਨੀਆਂ ਅੰਦਰ ਸਦਾ ਚੜ੍ਹਦੀਆਂ ਕਲਾ ਵਿਚ ਰਹਿੰਦੀਆਂ ਹਨ। ਉਹ ਉਸ ਦੀ ਰੌਸ਼ਨੀ ਨਾਲ ਆਪਣੇ ਕੌਮੀ ਸਿਖਿਆਦਾਇਕ ਗੁਜ਼ਰ ਚੁੱਕੇ ਜ਼ਮਾਨੇ ਨੂੰ ਵੇਖਦਿਆਂ ਹੋਇਆਂ ਆਪਣੇ ਸਾਹਮਣੇ ਆਉਣ ਵਾਲੀਆਂ ਔਕੜਾਂ ਦਾ ਡੱਟ ਕੇ ਮੁਕਾਬਲਾ ਕਰਨ ਨੂੰ ਤਿਆਰ ਹੋ ਜਾਂਦੀਆਂ ਹਨ। ਇਸ ਦਾ ਇਹ ਪ੍ਰਤੱਖ ਸਬੂਤ ਹੈ ਕਿ ਮਿਸਲਾਂ ਦੇ ਸਮੇਂ ਸਿੱਖਾਂ ਨੇ ਮੁਕਾਬਲੇ ਵਿਚ ਬਹੁਤ ਥੋੜ੍ਹੀ ਗਿਣਤੀ ਵਿਚ ਹੁੰਦਿਆਂ ਹੋਇਆਂ ਭੀ ਦੁਰਾਨੀਆਂ ਦੀਆਂ ਟ੍ਰੇਂਡ ਜਥੇਬੰਦ ਫ਼ੌਜਾਂ ਦੇ ਦੰਦ ਖੱਟੇ ਕਰ ਕੇ ਭਾਜੜਾਂ ਪਾ ਦਿੱਤੀਆਂ ਸਨ। ਇਸ ਘੱਟ ਗਿਣਤੀ ਦੀ ਹਾਲਤ ਵਿਚ ਭੀ ਜਦੋਂ ਕਦੇ ਦੀਨਾਂ ਅਤੇ ਦੁਖੀਆਂ ਦੀ ਪੁਕਾਰ ਬਾਹੁੜੀ ਕਰਨ ਲਈ ਪੰਥ-ਖ਼ਾਲਸੇ ਦੇ ਦਰਬਾਰ ਵਿਚ ਪੁੱਜੀ ਤਾਂ ਖ਼ਾਲਸਾ-ਦਲ ਸੂਰਮਿਆਂ ਵਾਂਗ ਲਲਕਾਰ ਕੇ ਸੋਹਦਰੇ, ਕਸੂਰ, ਜਲਾਲਾਬਾਦ, ਲੁਹਾਰੀ ਤੇ ਰੁਹਤਾਸ ਦੀਆਂ ਰਣਭੂਮੀਆਂ ਵਿਚ ਸ਼ੇਰਾਂ ਵਾਂਗ ਜਾ ਗੱਜਿਆ ਦੁਖੀਆਂ ਅਤੇ ਮਜ਼ਲੂਮਾਂ ਦੀ ਆਪਣੇ ਆਪ ਨੂੰ ਸਖ਼ਤ ਮੁਸ਼ਕਲਾਂ ਅਤੇ ਖ਼ਤਰਿਆਂ ਵਿਚ ਪਾ ਕੇ ਭੀ ਸਹਾਇਤਾ ਕੀਤੀ। ਸਿੱਖ-ਰਾਜ ਦੀ ਆਪਣੇ ਜ਼ਮਾਨੇ ਦੀ ਮਿਸਾਲ ਭੀ ਅਦੁੱਤੀ ਆਖੀ ਜਾ ਸਕਦੀ ਹੈ ਜਿਸ ਦੀ ਧਾਂਕ ਤੇ ਦਬਦਬੇ ਤੋਂ ਅਫ਼ਗਾਨਿਸਤਾਨ ਤੇ ਈਰਾਨ ਤਕ ਦੇ ਸੂਰਮੇਂ ਖ਼ੌਫ਼ ਖਾਂਦੇ ਸਨ। ਇਸ ਤੋਂ ਬਿਨਾਂ ਖ਼ਾਲਸੇ ਦੀ ਦਾਨਸ਼ਮੰਦੀ ਤੇ ਪੋਲੀਟੀਕਲ ਪੇਚਾਂ ਤੋਂ ਈਸਟ ਇੰਡੀਆ ਕੰਪਨੀ ਦੇ ਪਾਲੀਟੀਸ਼ਨ ਭੀ ਭੈ ਖਾ ਕੇ ਘਬਰਾ ਜਾਂਦੇ ਸਨ। ਕਈਆਂ ਉੱਘੇ ਅੰਗ੍ਰੇਜ਼ ਲਿਖਾਰੀਆਂ ਦੀ ਲਿਖਤ ਅਨੁਸਾਰ ਜੇ ਸਿੱਖਾਂ ਤੇ ਅੰਗ੍ਰੇਜ਼ਾਂ ਦੀ ਪਹਿਲੀ ਲੜਾਈ ਵਿਚ ਸਿੱਖ ਫ਼ੌਜਾਂ ਦੇ ਗ਼ੈਰ-ਪੰਜਾਬੀ ਜਰਨੈਲਾਂ ਦੀ ਨੀਯਤ ਦਿਆਨਤਦਾਰੀ ਨਾਲ ਪੂਰੀ ਤਰ੍ਹਾਂ ਸਾਫ਼ ਰਹਿੰਦੀ ਤਾਂ ਅੱਜ ਪੰਜਾਬ ਦਾ ਨਕਸ਼ਾ ਹੀ ਪਲਟਿਆ ਹੁੰਦਾ ! ਸਾਡੀਆਂ ਕੁਰਬਾਨੀਆਂ ਅਤੇ ਸ਼ਹਾਦਤਾਂ ਦੀਆਂ ਇਤਿਹਾਸਕ ਕਹਾਣੀਆਂ ਦੁਨੀਆਂ ਭਰ ਦੇ ਵਿਦਵਾਨਾਂ ਸਾਹਮਣੇ ਰੱਖੀਆਂ ਜਾਂਦੀਆਂ। ਖ਼ੈਰ, ਹੁਣ ਮੈਂ ਅਸਲ ਮਤਲਬ ਵੱਲ ਆਉਂਦਾ ਹਾਂ। ਸਤਿਗੁਰ ਸੱਚੇ ਪਾਤਸ਼ਾਹ ਦੀ ਬਰਕਤ ਦਾ ਸਦਕਾ ਸੰ. ੧੬੪੭ ਬਿ: ਤੋਂ ਲੈ ਕੇ ਅੱਜ ਤਕ ੩੪੭

ਸਾਲ ਦੇ ਪੁਰਾਣੇ ਹਾਲਾਤ ਦੀ ਪੁਣ-ਛਾਣ ਕਰ ਕੇ ਹੇਠਾਂ ਲਿਖੇ ਮਸਾਲੇ ਦੇ ਆਧਾਰ 'ਤੇ ਇਸ ਖ਼ਾਨਦਾਨ ਦੀ ਬੰਸਾਵਲੀ ਤੇ ਹੋਰ ਹੱਲ ਲੱਭੇ ਹਨ, ਜੋ ਆਪਣੇ ਆਪ ਵਿਚ ਸਭ ਤੋਂ ਪਹਿਲੀ ਤੇ ਨਵੀਂ ਖੋਜ ਹੈ। (ਮਾਈ ਸੋਭਾਂ ਉਮਰ ਸੌ ਸਾਲ, ਭਾਈ ਅਤਰ ਸਿੰਘ ਉਮਰ ਇਕ ਸੌ ਪੰਝੀ ਸਾਲ ਤੇ ਭਾਈ ਦਇਆ ਸਿੰਘ ਉਮਰ ਇਕ ਸੌ ਦਸ ਸਾਲ ਦੇ ਲਿਖਤੀ ਬਿਆਨ । ਸਾਂਸੀ ਅਤੇ ਮਰਾਸੀ ਕਬੀਲਿਆਂ ਦੀਆਂ ਕਲਾਣਾਂ। ਇਨ੍ਹਾਂ ਦੇ ਖ਼ਾਨਦਾਨੀ ਬੰਦਿਆਂ ਪਾਸੋਂ ਸੁਣੀਆਂ ਰਵਾਇਤਾਂ। ਸੰ: ੧੮੬੫ ਈ: ਤਕ ਦੇ ਸਰਕਾਰੀ ਬੰਦੋਬਸਤ ਦੇ ਕਾਗ਼ਜ਼ਾਤ । ਭਾਈ ਟਹਿਲ ਸਿੰਘ ਪੁੱਤਰ ਸੰਤੂ ਸਿੰਘ ਯਾਤਰੀ ਗੱਦੀ ਖਟਵਾਲੀ ਧਰਮਸਾਲਾ ਭਾਈ ਗੁਰਦਾਸ ਸਿੰਘ ਦਾ ਲਿਖਤੀ ਬਿਆਨ। ਪਿੰਡ ਕ੍ਰਿਸਿੰਧੂ, ਰਿਆਸਤ ਜੀਂਦ ਦੇ ਭਾਈ ਮਾਨ ਸਿੰਘ ਤੇ ਸੰਤਾ ਸਿੰਘ ਭੱਟਾਂ ਦੀਆਂ ਵਹੀਆਂ[੧] । ਪੰਡਾ ਚੂਨੀ ਲਾਲ ਹਰਦਵਾਰ ਦੀਆਂ ਫੁਲ ਤਾਰਨ ਵਾਲੀਆਂ ਵਹੀਆਂ) ।

ਇਸ ਤੋਂ ਪਤਾ ਲਗਦਾ ਹੈ ਕਿ ਭਾਈ ਬੁਧ ਸਿੰਘ ਦੇ ਵੱਡੇ-ਵਡੇਰੇ ਮਾਰਵਾੜ ਦੇ ਰਹਿਣ ਵਾਲੇ ਸਨ। ਇਹ ਪੰਜਾਬ ਵਿਚ ਸਭ ਤੋਂ ਪਹਿਲਾਂ ਪਿੰਡ ਸੋਧਰੇ ਜ਼ਿਲ੍ਹਾ ਗੁਜਰਾਂਵਾਲਾ ਵਿਚ ਆ ਕੇ ਆਬਾਦ ਹੋਏ। ੧੨ ਜੇਠ ਪ੍ਰਵਿਸ਼ਟੇ ਸੰ: ੧੬੪੭ ਬਿ: ਨੂੰ ਭਾਈ ਹਰਦਾਸ ਅਤੇ ਉਦੈ ਕਰਨ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਿੱਖੀ ਧਾਰਨ ਕੀਤੀ। ਕੜਾਹ ਪ੍ਰਸ਼ਾਦ ਦੀ ਦੇਗ ਸਤਿਗੁਰਾਂ ਦੀ ਭੇਟਾ ਲੈ ਕੇ ਆਏ ਅਤੇ ਸੋਧਰੇ ਤੋਂ ਉਠ ਕੇ ਪਿੰਡ ਦੁਬੁਰਜੀ ਜ਼ਿਲ੍ਹਾ ਗੁਜਰਾਂਵਾਲਾ ਵਿਚ ਆਬਾਦ ਕੀਤਾ। ਆਪ ਨੇ ਭੱਟਾਂ ਨੂੰ ਇਕ ਘੋੜਾ ਅਤੇ ਦੁਸ਼ਾਲਾ ਵਧਾਈ ਦਾ ਦਿੱਤਾ। ਮਾਨ ਸਿੰਘ ਭੱਟ ਦੀ ਵਹੀ ਦੇ ਪੰਨਾ ੧੫੮ ਤੋਂ ਲੈ ਕੇ ਪੰਨਾ ੧੬੨ ਤਕ । ਸੰਗਤੀਆ, ਹਨਵੰਨਤ, ਨਾਰ ਸਿੰਘ, ਗੁਰਦਾਸ ਸਿੰਘ ਅਤੇ ਆਲਮ ਸਿੰਘ ਦੇ ਸਾਰੇ ਖ਼ਾਨਦਾਨ ਦੀ ਬੰਸਾਵਲੀ ਦੂਰਗੂ ਤੋਂ ਲੈ ਕੇ ਭਾਈ ਬੁਧ ਸਿੰਘ ਤਕ ਦਰਜ ਹੈ[੨]।

---

*੧ ਇਹ ਰਾਜਪੂਤ ਚੁਹਾਣਾਂ ਦੇ ਪੁਰਾਣੇ ਖ਼ਾਨਦਾਨੀ ਭੱਟ ਹਨ ਜੋ ਅਜੇ ਤਕ ਹਰ ਸਾਲ ਇਸ ਇਲਾਕੇ ਵਿਚ ਆ ਕੇ ਇਨ੍ਹਾਂ ਦੇ ਖ਼ਾਨਦਾਨ ਦੇ ਬੰਦਿਆਂ ਪਾਸੋਂ ਇਕ ਰੁਪਿਆ ਸ਼ਾਦੀ ਅਤੇ ਇਕ ਰੁਪਿਆ ਪੁੱਤਰ ਜਨਮੇ ਦੀ ਵਧਾਈ ਦਾ ਲੈ ਜਾਂਦੇ ਹਨ। ਇਹ ਭੱਟ ਉਸ ਸਮੇਂ ਤੋਂ ਲੈ ਕੇ ਅੱਜ ਤਕ ਵਧਾਈ ਦੇਣ ਵਾਲੇ ਸੱਜਣ ਦਾ ਨਾਮ ਉਸ ਦੇ ਖ਼ਾਨਦਾਨ ਦੇ ਖਾਤੇ ਵਿਚ ਵਹੀ 'ਤੇ ਦਰਜ ਕਰਦੇ ਚਲੇ ਆਏ ਹਨ। ਇਹ ਪਹਿਲਾਂ ਮੋਨੇ ਸਨ, ਪ੍ਰੰਤੂ ਜਦੋਂ ਅਕਾਲੀ ਲਹਿਰ ਚੱਲੀ ਤਾਂ ਇਸ ਇਲਾਕੇ ਦੇ ਸਿੰਘਾਂ ਨੇ ਜ਼ੋਰ ਦੇ ਕੇ ਇਨ੍ਹਾਂ ਨੂੰ ਭੀ ਸਿੰਘ ਸਜਾ ਲਿਆ ਇਨ੍ਹਾਂ ਪਾਸ ਬਹੁਤ ਪੁਰਾਣੀਆਂ ਵਹੀਆਂ ਮਿਲਦੀਆਂ ਹਨ ਜਿਨ੍ਹਾਂ ਤੋਂ ਕਈਆਂ ਖ਼ਾਨਦਾਨਾ ਦੇ ਹਾਲਾਤ ਦਾ ਪਤਾ ਸਤਾ ਲੱਗ ਸਕਦਾ ਹੈ।*

*੨ ਇਸ ਸਾਰੇ ਮਸਾਲੇ ਨੂੰ ਇਨ੍ਹਾਂ ਕਿਤਾਬਾਂ ਨਾਲ ਮੇਲ ਕੇ ਵਾਚਿਆ ਹੈ ਅਤੇ ਫੇਰ ਸਮਕਾਲੀ ਇਤਿਹਾਸ ਦਾ ਸਹਾਰਾ ਲੈ ਕੇ ਸਾਰੇ ਹਾਲ ਲੜੀ ਵਾਰ ਕਰ ਕੇ ਸੰਨ ਅਤੇ ਤਾਰੀਖਾਂ ਦੀ ਪੜਚੋਲ* →

ਆਪ ਦੇ ਬਜ਼ੁਰਗ ਸਿੱਖੀ-ਮੰਡਲ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਚੁਹਾਣ ਜ਼ਾਤੀ ਦੇ ਰਾਜਪੂਤ ਜ਼ਿਮੀਂਦਾਰ ਸਨ। ਆਪ ਦੀ ਬੰਸਾਵਲੀ ਉੱਤੇ ਪੜਚੋਲ ਨਾਲ ਡੂੰਘੀ ਨਜ਼ਰ ਮਾਰਨ ਤੋਂ ਪਤਾ ਲਗਦਾ ਹੈ ਕਿ ਇਸ ਸੁਲੱਖਣੀ ਪੀਹੜੀ ਨੇ ਮੁੱਢ ਤੋਂ ਹੀ ਗੁਰੂ ਮਹਾਰਾਜ ਦੇ ਸਮੇਂ ਬੜੀਆਂ ਭਾਰੀਆਂ ਕੁਰਬਾਨੀਆਂ ਕੀਤੀਆਂ ਹਨ।

ਆਪ ਦਾ ਖ਼ਾਨਦਾਨ ਜਿੱਡਾ ਤੇਗ਼ ਦਾ ਧਨੀ ਸੀ ਉਸ ਦੇ ਨਾਲ ਹੀ ਉਹ ਕਲਮ ਦਾ ਭੀ ਉਡੱਾ ਹੀ ਧਨੀ ਸੀ, ਕਿਉਂਕਿ ਉਸ ਸਮੇਂ ਭਾਈ ਚੌਪਾ ਸਿੰਘ, ਭਾਈ ਆਲਮ ਸਿੰਘ ਅਤੇ ਭਾਈ ਗੁਰਦਾਸ ਸਿੰਘ[1] ਜੀ ਵਰਗੇ ਉਚ ਕੋਟੀ ਦੇ ਵਿਦਵਾਨ ਤੇ ਕੋਮਲ ਭਾਵਾਂ ਦੇ ਚਿਤ੍ਰਕਾਰ ਆਪ ਦੀ ਕੁਲ ਦਾ ਚਾਨਣ ਸਨ।

---

*→ ਕੀਤੀ ਹੈ :-*

*੧. ਸ੍ਰੀ ਦਸਮ ਗ੍ਰੰਥ, ੨. ਮੈਕਾਲਫ, ੩. ਸ਼ਹੀਦੀ ਹਫ਼ਤਾ, ੪. ਬੰਦਾ ਸਿੰਘ ਬਹਾਦਰ, ਕ੍ਰਿਤ ਪ੍ਰੋ: ਗੰਡਾ ਸਿੰਘ 'ਕੇਵਲ' ੫. ਸੂਰਜ ਪ੍ਰਕਾਸ਼, ੬. ਪੰਥ ਪ੍ਰਕਾਸ਼ ਸ: ਰਤਨ ਸਿੰਘ ਭੰਗੂ, ੭. ਤਵਾਰੀਖ਼ ਗੁਰੂ ਖ਼ਾਲਸਾ, ੮. ਪੰਥ ਪ੍ਰਕਾਸ਼ ਗਿ: ਗਿਆਨ ਸਿੰਘ, ੯. ਗੁਰ ਸ਼ਬਦ ਰਤਨਕਾਰ ਮਹਾਨ ਕੋਸ਼, ੧੦. ਬੰਦਾ ਕੌਨ ਥਾ ? ੧੧. ਬੰਦਾ ਬਹਾਦਰ ਕ੍ਰਿਤ ਕਰਮ ਸਿੰਘ, ਹਿਸਟੋਰੀਅਨ ਝੁਬਾਲੀਆ, ੧੨. ਗੁਰ ਸੋਭਾ, ੧੩. ਲਤੀਫ਼ ਦੀ ਹਿਸਟਰੀ, ੧੪. ਮਹਿਮਾ ਪ੍ਰਕਾਸ਼, ੧੫. ਬਾਵਾ ਸੁਮੇਰ ਸਿੰਘ ਭੱਲੇ ਦੀਆਂ ਸਾਖੀਆਂ ਅਤੇ ੧੬. ਗੁਰ ਬਿਲਾਸ ਪਾਤਸਾਹੀ ੧੦. ਭਾਈ ਸੁੱਖਾ ਸਿੰਘ।*

*੧ ਆਪ ਤੋਂ ਬਿਨਾਂ ਇਤਿਹਾਸ ਵਿਚ ਦੋ ਹੋਰ ਪ੍ਰਸਿੱਧ ਗੁਰਦਾਸ ਹੋਏ ਹਨ। ੧. ਬੀਬੀ ਭਾਨੀ ਦੇ ਨੇੜਿਓਂ ਭਰਾ ਸਨ। ਇਨ੍ਹਾਂ ਨੇ ਸ੍ਰੀ ਗੁਰੂ ਰਾਮ ਦਾਸ ਜੀ ਦੇ ਸਮੇਂ ਸੰ: ੧੬੩੬ ਬਿ: ਵਿਚ ਸਿੱਖ ਧਰਮ ਧਾਰਨ ਕੀਤਾ ਅਤੇ ਗੁਰਬਾਣੀ ਦਾ ਸਿਧਾਂਤ ਸ੍ਰੀ ਪੰਚਮ ਪਾਤਸ਼ਾਹ ਜੀ ਪਾਸੋਂ ਸਮਝਿਆ। ਆਪ ਸਿੱਖ-ਧਰਮ ਦੇ ਉੱਘੇ ਵਿਦਵਾਨ ਪ੍ਰਚਾਰਕ ਸਨ। ਆਪ ਨੇ ਲਾਹੌਰ, ਆਗਰੇ ਅਤੇ ਕਾਂਸ਼ੀ ਵਿਚ ਸਿੱਖੀ ਦਾ ਬੜਾ ਭਾਰਾ ਪ੍ਰਚਾਰ ਕੀਤਾ ਸੀ। ਆਪ ਦੇ ਪਵਿੱਤਰ ਹੱਥੀਂ ਪੰਜਵੇਂ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਭ ਤੋਂ ਪਹਿਲੀ ਬੀੜ ਲਿਖਾਈ ਸੀ। ਜੋ ਅੱਜ-ਕਲ੍ਹ ਸ੍ਰੀ ਕਰਤਾਰਪੁਰ ਵਿਚ ਵਿਦਮਾਨ ਹੈ। ਆਪ ਦੀਆਂ ਰਚਿਤ ਚਾਲ੍ਹੀ ਵਾਰਾਂ ਅਤੇ ੫੫੬ ਕਬਿਤ ਸਵੈਯੇ ਸਿੱਖ-ਧਰਮ ਦੇ ਨਿਯਮਾਂ ਦਾ ਚੰਗਾ ਭੰਡਾਰ ਹਨ। ਆਪ ਛੇਵੀਂ ਪਾਤਸ਼ਾਹੀ ਦੇ ਸਮੇਂ ਭਾਦੋਂ ਸੁਦੀ ਅੱਠ ਸੰ: ੧੬੯੪ ਬਿ: ਨੂੰ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਗੁਰਪੁਰੀ ਨੂੰ ਸਿਧਾਰ ਗਏ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਪਵਿੱਤਰ ਹਸਤ-ਕਮਲਾਂ ਨਾਲ ਆਪ ਦਾ ਦਾਹ-ਸੰਸਕਾਰ ਕੀਤਾ ਸੀ।*

*੨. ਭਾਈ ਬਹਿਲੋ ਦੀ ਅੰਸ ਵਿੱਚੋਂ ਭਾਈ ਗੁਰਦਾਸ ਮਸੰਦ ਹੋਏ ਹਨ। ਆਪ ਬਾਬਾ ਰਾਮ ਰਾਇ ਜੀ ਦੇ ਮੁਸਾਹਿਬ ਸਨ। ਬਾਬਾ ਜੀ ਦੇ ਪਰਲੋਕ ਗਮਨ ਕਰਨ ਪਿੱਛੋਂ ਆਪ ਸ੍ਰੀ ਦਸਮੇਸ਼ ਜੀ ਦੀ ਸੇਵਾ ਵਿਚ ਰਹੇ।*

ਭਾਈ ਗੁਰਦਾਸ ਸਿੰਘ ਜੀ ਨੇ ਭਾਈ ਗੁਰਦਾਸ ਦੀਆਂ ਵਾਰਾਂ ਨਾਲ ਆਪਣੀ ਰਚਨਾ ੪੧ ਵੀਂ ਜੋੜੀ ਸੀ ਜਿਸ ਵਿਚ ਪਾਠ ਆਉਂਦਾ ਹੈ :-

*"ਪੀਓ ਪਹੁਲ ਖੰਡ ਧਾਰ ਹੋਇ ਜਨਮ ਸੁਹੇਲਾ ।*
*ਵਾਹ ! ਵਾਹ !! ਗੋਬਿੰਦ ਸਿੰਘ ਆਪੇ ਗੁਰੂ ਚੇਲਾ" ॥*

ਵਿਸਥਾਰ ਦੇ ਡਰ ਤੋਂ ਇਹ ਕੇਵਲ ਇਸ਼ਾਰੇ ਮਾਤ੍ਰ ਕੁਝ ਸਤਰਾਂ ਹੀ ਲਿਖ ਰਿਹਾ ਹਾਂ । ਜੇਕਰ ਵੇਰਵੇ ਨਾਲ ਇਹ ਕੌਮ ਨੂੰ ਉਜਾਗਰ ਕਰਨ ਵਾਲੇ ਸਾਰੇ ਹਾਲ ਲਿਖੇ ਜਾਣ, ਤਦ ਇਹੋ ਸਤਰਾਂ ਵਧ ਕੇ ਇਕ ਵੱਖਰੀ ਪੁਸਤਕ ਬਣ ਸਕਦੀ ਹੈ ।

ਭਾਈ ਹਰਦਾਸ ਅਤੇ ਉਧੈ ਕਰਨ ਦੇ ਪਿੱਛੋਂ ਭਾਈ ਦੁਰਗੂ, ਭਾਈ ਲਾਲੂ ਅਤੇ ਭਾਈ ਜਗੂ ਦਾ ਪਤਾ ਲਗਦਾ ਹੈ ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਅਨਿੰਨ ਸਿੱਖਾਂ ਵਿੱਚੋਂ ਸਨ । ਭਾਈ ਜਗੂ ਦੇ ਦੋ ਪੁੱਤਰ ਭਾਈ ਸੰਗਤੀਆ ਸਿੰਘ ਅਤੇ ਭਾਈ ਹਨਵੰਤ ਸਿੰਘ ਭੰਗਾਣੀ ਅਤੇ ਨਦੌਣ ਦੇ ਜੰਗ ਪਿੱਛੋਂ ਸੰ: ੧੭੪੬ ਬਿ: ਦੇ ਏੜ-ਗੇੜ ਵਿਚ ਗੁਲੇਰ ਦੇ ਜੰਗ ਵਿਚ ਸ਼ਹੀਦ ਹੋ ਗਏ ਸਨ :-

*ਸਿੰਘ ਸੰਗਤੀਆ ਤਹਾਂ ਪਠਾਏ । ਗੁਪਾਲੇ ਸੋ ਧਰਮ ਦੇ ਲਿਖਾਏ ।*
*(ਬਚਿੱਤ੍ਰ ਨਾਟਕ ਅਧਿਆਇ ੧੧)*

*ਯਥਾ :- ਸ੍ਰੀ ਕਲਗੀਧਰ ਸੁਨਤ ਬਿਚਾਰਾ ।*
*ਸੰਗਤੀਆ ਸਿੰਘ ਨਿਕਟ ਹਕਾਰਾ ।*
*ਸਪਤ ਸਊਰ ਤਾਂਹਿ ਸੰਗ ਕੀਨੇ ।*
*ਗਮਨਹੁ ਨ੍ਰਿਪ ਗੁਪਾਲ ਢਿਗ ਚੀਨੇ ।*
*(ਗੁ: ਪ੍ਰ: ਸੂ: ਗ੍ਰੰਥ ਰੁਤ ੨ ਅੰਸੂ ੪੯)*

ਭਾਈ ਦੁਰਗੂ ਦੇ ਚਾਰ ਸਪੁੱਤਰ ਹੋਏ ਹਨ :- ਭਾਈ ਵੀਰ ਸਿੰਘ, ਭਾਈ ਆਲਮ ਸਿੰਘ, ਭਾਈ ਚੌਪਾ ਸਿੰਘ ਅਤੇ ਭਾਈ ਗੁਰਦਾਸ ਸਿੰਘ । ਜਦ ਦਸਮੇਸ਼-ਪਿਤਾ ਜੀ ਪੂਰਬ ਤੋਂ ਵਾਪਸ ਆ ਕੇ ਮੁਨਸ਼ੀ ਪੀਰ ਮੁਹੰਮਦ ਪਾਸ ਪੜ੍ਹਨੇ ਬੈਠੇ ਤਾਂ ਭਾਈ ਆਲਮ ਸਿੰਘ ਅਤੇ ਭਾਈ ਸੰਗਤੀਆ ਸਿੰਘ ਦੋਵੇਂ ਭਰਾ ਮਹਾਰਾਜ ਨਾਲ ਪੜ੍ਹਦੇ ਰਹੇ ਸਨ ।

ਜਦ ਭੰਗਾਣੀ ਦਾ ਜੁੱਧ ਹੋਇਆ, ਤਦ ਭਾਈ ਆਲਮ ਸਿੰਘ ਜਥੇਦਾਰ ਨਿਯਤ ਹੋਏ ਸਨ । ਸਭ ਤੋਂ ਪਹਿਲਾਂ ਜਦ ਤੁਰਕਾਂ ਨੇ ਸ੍ਰੀ ਅਨੰਦਪੁਰ ਸਾਹਿਬ 'ਤੇ ਚੜ੍ਹਾਈ ਕੀਤੀ ਤਾਂ ਆਪ ਨੇ ਦਸਮੇਸ਼ ਪਿਤਾ ਜੀ ਨੂੰ ਰਾਤੀਂ ਸੁੱਤਿਆਂ ਪਿਆਂ ਨੂੰ ਜਗਾ ਕੇ ਇਸ ਗੱਲ ਦੀ ਖ਼ਬਰ ਦਿੱਤੀ ਸੀ:

*ਜਬ ਦਲ ਪਾਰ ਨਦੀ ਕੇ ਆਯੋ ॥*
*ਆਨ ਆਲਮੈ ਹਮੈ ਜਗਾਯੋ ॥ (ਬਚਿਤ੍ਰ ਨਾਟਕ, ਅਧਿ. ੧੦)*

ਪਹਿਲੀ ਵੈਸਾਖ ਸੰ: ੧੭੫੬ ਬਿ: ਨੂੰ ਜਦ ਸ੍ਰੀ ਕੇਸਗੜ੍ਹ ਵਿਚ ਦਸਮੇਸ਼-ਪਿਤਾ ਜੀ ਨੇ ਸੀਸ ਮੰਗ ਕੇ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਤਾਂ ਉਨ੍ਹਾਂ ਨੂੰ ਮੁਕਤੇ ਦਾ ਖ਼ਿਤਾਬ ਦਿੱਤਾ ਗਿਆ। ਇਨ੍ਹਾਂ ਪੰਜਾਂ ਦੇ ਬਾਅਦ ੧੧ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਤਦ ਉਨ੍ਹਾਂ ਨੂੰ ਦੀਦਾਰੀ ਦਾ ਖ਼ਿਤਾਬ ਦਿੱਤਾ ਗਿਆ। ਇਨ੍ਹਾਂ ੧੧ ਵਿਚ ਹੀ ਭਾਈ ਆਲਮ ਸਿੰਘ ਨੇ ਸ੍ਰੀ ਦਸਮੇਸ਼ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ ਸੀ।

ਇਨ੍ਹਾਂ ਦੇ ਮਗਰੋਂ ਵੀਹ ਹਜ਼ਾਰ ਖ਼ਾਲਸੇ ਨੇ ਅੰਮ੍ਰਿਤ ਛਕਿਆ ਜਿਨ੍ਹਾਂ ਵਿਚ ਪੰਜੇ ਭਰਾ ਭਾਈ ਬਚਿਤ੍ਰ ਸਿੰਘ ਹੁਰੀਂ ਤੇ ਤਿੰਨੇ ਭਰਾ ਭਾਈ ਗੁਰਦਾਸ ਸਿੰਘ, ਭਾਈ ਵੀਰ ਸਿੰਘ, ਅਤੇ ਭਾਈ ਚੌਪਾ ਸਿੰਘ ਜੀ ਸ਼ਾਮਲ ਸਨ। ਇਨ੍ਹਾਂ ਨੂੰ ਮਹਾਰਾਜ ਨੇ ਅਪਰ-ਅਪਾਰੀ ਦਾ ਖ਼ਿਤਾਬ ਬਖ਼ਸ਼ਿਆ।

ਭਾਈ ਗੁਰਦਾਸ ਸਿੰਘ ਦਾ ਪਹਿਲਾ ਨਾਮ ਭਾਈ ਗੁਰਦਾਸ ਹੀ ਪ੍ਰਚਲਤ ਰਿਹਾ--- ਜਿਦਾਂ ਕਿ ਬੰਦਾ ਸਿੰਘ ਬਹਾਦਰ ਦਾ "ਬੰਦਾ ਬਹਾਦਰ ਸਾਹਿਬ" ਗੁਰਬਖ਼ਸ਼ ਸਿੰਘ ਦਾ "ਸਾਹਿਬ ਰਾਮ ਕੌਰ" ਅਤੇ ਭਾਈ ਸਾਹਿਬ ਸਿੰਘ ਸਪੁੱਤਰ ਭਾਈ ਮਤੀ ਦਾਸ ਦਾ "ਸਾਹਿਬ ਚੰਦ" ਆਦਿਕ ਪ੍ਰਚਲਤ ਸਨ।

ਭਾਈ ਆਲਮ ਸਿੰਘ ਦੀ ਸ਼ਾਦੀ ਭਾਈ ਬਜਰ ਸਿੰਘ ਦੀ ਪੁੱਤਰੀ ਬੀਬੀ ਭਿੱਖਾਂ ਨਾਲ ਪਿੰਡ ਸੋਧਰੇ ਜ਼ਿਲ੍ਹਾ ਗੁਜਰਾਂਵਾਲਾ ਵਿਚ ਹੋਈ। ਆਪ ਨੂੰ ਸ੍ਰੀ ਕਲਗੀਧਰ ਮਹਾਰਾਜ "ਨਚੱਣਾ ਆਲਮ ਸਿੰਘ" ਕਰ ਕੇ ਬੁਲਾਉਂਦੇ ਸਨ ਕਿਉਂਕਿ ਇਹ ਬਹੁਤ ਚਪਲ ਅਤੇ ਲੜਾਈ ਦੇ ਕਰਤਬਾਂ ਵਿਚ ਨਿਪੁੰਨ ਸਨ :-

*ਆਲਮ ਸਿੰਘ ਨਚਨਾ ਗੁਰ ਕਹੈਂ।*
*ਸਿਯਾਲਕੋਟ ਕੀ ਵਾਸੀ ਅਹੈ ॥੨੪॥*
*ਜ਼ਾਤਿ ਹੁਤੀ ਰਜਪੂਤ ਤਿਸੀ ਕੀ।*
*ਸੀਖ ਰਹਿਤ ਲੇ ਪਾਹੁਲ ਨੀਕੀ।*

*(ਗੁ: ਪ੍ਰ: ਸੂ: ਗ੍ਰੰਥ ਰੁਤ ੩ ਅੰਸੂ ੨੦)*

ਇਸ ਦੰਪਤੀ ਨੇ ਗੁਰੂ ਕੇ ਲੰਗਰ ਦੀ ਅਟੁੱਟ ਨਿਸ਼ਕਾਮ ਸੇਵਾ ਕਰਨੀ। ਇਥੋਂ ਤਕ ਕਿ ਆਪ ਪ੍ਰਸ਼ਾਦ ਭੀ ਗੁਰੂ ਕੇ ਲੰਗਰੋਂ ਨ ਛਕਣਾ ਅਤੇ ਇਸ ਸੇਵਾ ਵਿੱਚੋਂ ਕੁਝ ਸਮਾਂ ਕੱਢ ਕੇ ਕੇਵਲ ਆਪਣੇ ਪ੍ਰਸ਼ਾਦ ਜੋਗੀ ਮਜ਼ੂਰੀ ਕਰ ਲੈਣੀ। ਇਸੇ ਨਾਲ ਹੀ ਆਪਣਾ ਸਾਰਾ ਨਿਰਬਾਹ ਕਰਨਾ। ਇਸ ਸੇਵਾ ਦੇ ਸਮੇ ਵਿਚ ਹੀ ਰੱਬ ਵੱਲੋਂ ਬੀਬੀ ਭਿੱਖਾਂ ਦੀਆਂ ਅੱਖਾਂ ਬੰਦ ਹੋ ਗਈਆਂ, ਪਰ ਆਪ ਨੇ ਇਸ ਸੇਵਾ ਵਿਚ ਫਰਕ ਨਹੀਂ ਆਉਣ ਦਿੱਤਾ ਸੀ। ਪ੍ਰੇਮ ਨਾਲ ਸਾਰਾ ਦਿਨ ਸੰਗਤਾਂ ਦੇ ਜੂਠੇ ਭਾਂਡੇ ਮਾਂਜਦਿਆਂ ਰਹਿਣਾ ਤੇ ਗੁਰਬਾਣੀ ਦਾ ਪਾਠ ਕਰੀ ਜਾਣਾ। ਸ੍ਰੀ ਕਲਗੀਧਰ ਸੱਚੇ ਪਾਤਸ਼ਾਹ ਆਪ ਦੀ ਇਸ ਅਦੁੱਤੀ ਸੇਵਾ ਤੋਂ ਬਹੁਤ ਖੁਸ਼ ਹੋਏ

ਅਤੇ ਨਦਰੀ ਨਦਰ ਨਿਹਾਲ ਕਰ ਕੇ ਬਚਨ ਕੀਤਾ ਕਿ ਅੱਜ ਸਤਿਗੁਰ ਤੁਹਾਡੇ 'ਤੇ ਤੁਠੇ ਹਨ, ਜੋ ਵਰ ਮੰਗਣਾ ਜੇ ਮੰਗ ਲਓ। ਤਾਂ ਆਪ ਨੇ ਸਿੱਖੀ ਸਿਦਕ ਦਾਨ ਮੰਗਿਆ, ਪਰ ਇਹ ਭੀ ਇਕ ਰਵਾਇਤ ਹੈ ਕਿ ਮਾਈ ਸੁਲੱਖਣੀ ਵਾਂਗ ਬੀਬੀ ਭਿੱਖਾਂ ਨੇ ਇਸ ਮੰਗ ਦੇ ਨਾਲ ਹੀ ਇਹ ਲਾਲਸਾ ਜ਼ਾਹਰ ਕੀਤੀ ਸੀ ਕਿ :-

*"ਸੋਨੇ ਦੀ ਮਧਾਣੀ ਹੋਵੇ, ਨੂੰਹ ਰਿੜਕਦੀ ਦਿੱਖਾ।*
*ਜੇ ਸਤਿਗੁਰ ਤੁਠੇ ਮੇਰੇ 'ਤੇ ਇਹ ਵਰ ਮੰਗੇ ਭਿੱਖਾਂ।"*

ਦੱਸਿਆ ਜਾਂਦਾ ਹੈ ਕਿ ਆਪ ਨੇ ਨੇਤ੍ਰ ਨੌਂ-ਬਰ ਨੌਂ ਹੋ ਗਏ। ਇਸ ਦੇ ਪਿੱਛੋਂ ਬੀਬੀ ਭਿੱਖਾਂ ਸ੍ਰੀ ਦਸਮੇਸ਼ ਪਿਤਾ ਜੀ ਦੇ ਮਹਿਲਾਂ ਦੀ ਸੇਵਾ ਕਰਦੇ ਰਹੇ ਅਤੇ ੨੧ ਦਸੰਬਰ ਸੰ: ੧੭੦੪ ਈ: ਨੂੰ ਸਰਸੇ ਦੇ ਕੰਢੇ ਹੋਏ ਜੰਗ ਵਿਚ ਸ਼ਹੀਦ ਹੋ ਗਏ।

੬ ਪੋਹ ਸੰ: ੧੭੬੧ ਬਿ: ਨੂੰ ਜਦ ਸਿੱਖ ਬੇਦਾਵਾ ਲਿਖ ਕੇ ਦੇਣ ਲੱਗੇ, ਤਦ ਆਪ ਨੇ ਇਸ ਤੋਂ ਇਨਕਾਰ ਕੀਤਾ :-

*ਉਦੈ ਸਿੰਘ[1] ਆਲਮ ਸਿੰਘ ਆਦਿ।*
*ਸੁਨ ਪਿਖ ਕੇ ਬਿਸਮੇਂ ਸੰਬਾਦ।*
*ਕਹਿਨ ਲਗੇ ਹਮ ਲਿਖੇ ਨ ਕੋਈ।*
*ਘਾਲੀ ਘਾਲ ਯਾਦ ਹੋਇ ਸੋਈ॥ ੨੮॥*

*(ਗੁ: ਪ੍ਰ: ਸੂ: ਗ੍ਰੰਥ ੬ ਅੰਸੂ ੩੦)*

੭ ਪੋਹ ਸੰ: ੧੭੬੧ ਬਿ: ਨੂੰ ਸਰਸੇ ਦੇ ਕਿਨਾਰੇ ਜੰਗ ਵਿਚ ਕੁੱਦ ਪਏ। ਅਗਲੇ ਦਿਨ ੮ ਪੋਹ ਨੂੰ ਸ੍ਰੀ ਚਮਕੌਰ ਦੇ ਜੰਗ ਵਿਚ ਭਾਈ ਅਮੋਲਕ ਸਿੰਘ, ਭਾਈ ਮੋਹਰ ਸਿੰਘ ਪੁੱਤਰ ਭਾਈ ਆਲਮ ਸਿੰਘ ਅਤੇ ਭਾਈ ਰਾਮ ਸਿੰਘ ਪੁੱਤਰ ਭਾਈ ਵੀਰ ਸਿੰਘ ਸ਼ਹੀਦ ਹੋ ਗਏ। ਇਨ੍ਹਾਂ ਦੇ ਪਿੱਛੋਂ ਭਾਈ ਆਲਮ ਸਿੰਘ ਅਤੇ ਭਾਈ ਵੀਰ ਸਿੰਘ ਭੀ ਇਸੇ ਜੁੱਧ ਵਿਚ ਹੀ

---

*੧ ਅਲੀਪੁਰ ਜ਼ਿਲ੍ਹਾ ਮੁਲਤਾਨ ਦਾ ਇਕ ਮਾਈਦਾਸ ਦਾ ਪੁੱਤਰ ਮਨੀ ਰਾਮ ਰਾਜਪੂਤ ਹੋਇਆ ਹੈ। ਇਸ ਦੇ ਘਰ ਪੰਜ ਪੁੱਤਰ ਪੈਦਾ ਹੋਏ :- ਉਦੈ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਅਨਕ ਸਿੰਘ ਅਤੇ ਬਚਿੱਤ੍ਰ ਸਿੰਘ। ਨਿੱਕੇ ਹੁੰਦਿਆਂ ਨੂੰ ਹੀ ਇਨ੍ਹਾਂ ਦਾ ਪਿਤਾ ਪੰਜਾਂ ਭਰਾਵਾਂ ਨੂੰ ਸ੍ਰੀ ਕਲਗੀਧਰ ਜੀ ਮਹਾਰਾਜ ਦੀ ਸੇਵਾ ਵਿਚ ਅਰਪਨ ਕਰ ਗਿਆ। ਸਤਿਗੁਰਾਂ ਨੇ ੧ ਵੈਸਾਖ ਸੰ: ੧੭੪੬ ਬਿ: ਨੂੰ ਇਨ੍ਹਾਂ ਪੰਜਾਂ ਨੂੰ ਅੰਮ੍ਰਿਤ ਛਕਾਇਆ ਤੇ ਸਿੰਘ ਸਜਾ ਕੇ ਸਿੱਖ-ਧਰਮ ਦੀ ਸਿਖਿਆ ਦਿੱਤੀ।*

*ਸਾਹਿਬਜ਼ਾਦਾ ਅਜੀਤ ਸਿੰਘ ਨਾਲ ਸ਼ਹੀਦ ਹੋ ਗਏ।*

*"ਪੁਰਿ ਮੁਲਤਾਨ ਅਲੀਪੁਰਿ ਨੇਰੇ। ਮਾਈਦਾਸ ਰਜਪੂਤ ਬਸੇਰੇ॥੨੫॥*
*ਤਿਸ ਕੇ ਮਨੀ ਰਾਮ ਸੁਤ ਹੋਯੋ। ਆਇ ਤਹਾਂ ਗੁਰ ਦਰਸ਼ਨ ਜੋਯੋ।*



ਭਾਈ ਸੰਤੋਖ ਸਿੰਘ ਨੇ ਆਪ ਦੀ ਸਿਫ਼ਤ ਵਿਚ ਇਕ ਬਹੁਤ ਸੁੰਦਰ ਭਾਵਪੂਰਤ ਸਵੱਯਾ ਲਿਖਿਆ ਹੈ, ਜਿਸ ਵਿਚ ਆਪ ਦੀ ਸਾਰੀ ਰਹਿਣੀ-ਬਹਿਣੀ ਦਾ ਜ਼ਿਕਰ ਆਉਂਦਾ ਹੈ :-

---

➤ *ਪੰਚ ਪੁੱਤ੍ਰ ਲੈ ਅਪਨੇ ਸਾਥ । ਸ਼ਰਨੀ ਪ੍ਰਰਜੋ ਰਹਜੋ ਗੁਰਨਾਥ ॥੨੬॥*
*ਸੋ ਪੰਚਹੁ ਭ੍ਰਾਤਾ ਕਰਿ ਖਰੇ । ਸਿੰਘ ਨਾਮ ਗੁਰ ਤਿਨ ਕੇ ਧਰੇ ।*
*ਬਡੋ ਬਚਿੱਤ੍ਰ ਸਿੰਘ ਭਟ ਭਯੋ । ਉਦੇ ਸਿੰਘ ਦੂਸਰ ਸਿਦਤਯੋ ॥੨੭॥*
*ਅਨਕ ਸਿੰਘ ਅਰੁ ਅਜਬ ਸਿੰਘ ਪੁਨ । ਪੰਚਮ ਭਯੋ ਅਜਾਇਬ ਸਿੰਘ ਗੁੰਨਿ ।*
*ਅੰਮ੍ਰਿਤ ਖੰਡੇ ਕੋ ਤਿੰਨ ਦੀਨਾ । ਮਨਹੁ ਪੰਚ ਪਾਡਵ ਬਲ ਪੀਨਾ ॥੨੮॥*
*(ਗੁ: ਪ੍ਰ: ਸੂ: ਗ੍ਰੰਥ ਰੁਤ ੩ ਅੰਸੂ ੨੦)*

*ਯਥਾ :- 'ਭਯੋ ਆਲਮ ਸਿੰਘ ਨਚੱਣਾ, ਸਿਆਲਕੋਟ ਰਜਪੂਤ ।*
*ਫੇਰ ਮਾਈ ਦਾਸ ਸੁਤ ਰਜਪੂਤ ਅਤ ਮਜਬੂਤ ।*
*ਨਿਕਟ ਹੈ ਮੁਲਤਾਨ ਕੇ ਇਕ ਅਲੀਗਢ ਅਸਥਾਨ ।*
*ਤਹਿ ਕੇ ਸੁਤ ਪਾਂਚ ਪਾਚੋਂ ਭਏ ਸਿੰਘ ਸੁਜਾਨ ।*
*ਅਜਬ ਸਿੰਘ, ਅਜਾਇਬ ਸਿੰਘ ਯੇਹ ਪਾਂਚ ਹੀ ਮਤਧੀਰ ।'*
*(ਗੁਰਪਦ ਪ੍ਰੇਮ ਪ੍ਰਕਾਸ਼ ਰਚਿਤ ਬਾਵਾ ਸੁਮੇਰ ਸਿੰਘ ਭੱਲਾ*
*ਸਾਖੀ ੧੭ ਸਫ਼ਾ ੧੬੨ ਰਚਨਾ ਸ: ੧੯੮੨ ਬਿ:)*

*ਭਾਈ ਉਦੈ ਸਿੰਘ ਨੇ ਇਕ ਵੇਰ ਸ਼ੇਰ ਮਾਰ ਕੇ ਉਸ ਦੀ ਖੱਲ ਸ੍ਰੀ ਦਸਮੇਸ਼ ਜੀ ਦੇ ਪੇਸ਼ ਕੀਤੀ । ਚੋਜੀ ਪਿਤਾ ਜੀ ਨੇ ਇਹ ਖੱਲ ਇਕ ਖੋਤੇ ਨੂੰ ਪੁਆ ਕੇ ਖੇਤੀਆਂ ਵਿਚ ਚਰਨਾ ਛੱਡ ਦਿੱਤਾ । ਖੋਤਾ ਬੜੀਆਂ ਲੇੜਾਂ ਪਿਆ ਕਰੇ ਤੇ ਪੈਲੀ ਵਾਲਾ ਕੋਈ ਡਰਦਾ ਨੇੜੇ ਨਾ ਆਵੇ । ਇਕ ਦਿਨ ਉਹ ਖੋਤਾ ਆਪਣੀ ਆਦਤ ਅਨੁਸਾਰ ਹੀਂਗਣ ਲੱਗ ਪਿਆ । ਤਦ ਘੁਮਿਆਰ ਫੜ ਕੇ ਘਰ ਨੂੰ ਲੈ ਗਿਆ । ਮੁੜ ਪਹਿਲਾਂ ਵਾਂਗ ਹੀ ਛੱਟਾਂ ਥੱਲੇ ਧਰ ਦਬੱਲਿਆ । ਮਹਾਰਾਜ ਨੇ ਇਸ ਖੋਤੇ ਦੀ ਮਿਸਾਲ ਦੇ ਕੇ ਸਾਰੀ ਸੰਗਤ ਨੂੰ ਇਹ ਉਪਦੇਸ਼ ਦਿੱਤਾ ਕਿ ਜੇ ਸਿੰਘ ਸਜ ਕੇ ਮੁੜ ਆਪਣੀ ਪਹਿਲੀ ਜ਼ਾਤ-ਪਾਤ ਵਿਚ ਧਸਣਗੇ, ਉਨ੍ਹਾਂ ਦਾ ਮੁੜ ਇਹੋ ਹਾਲ ਹੋਵੇਗਾ ।*

*ਉਦੈ ਸਿੰਘ ਸੰ: ੧੭੪੮ ਬਿ: ਦੇ ਜੰਗ ਵਿਚ ਰਾਜਾ ਕੇਸਰੀ ਚੰਦ ਜੱਸਵਾਲੀਏ ਦਾ ਸਿਰ ਵੱਢ ਕੇ ਨੇਜ਼ੇ ਵਿਚ ਪ੍ਰੋ ਕੇ ਦਸਮੇਸ਼ ਜੀ ਦੀ ਹਜ਼ੂਰੀ ਵਿਚ ਲਿਆਇਆ ਸੀ । ਜਦ ਸਤਿਗੁਰਾਂ ਨੇ ਸ੍ਰੀ ਅਨੰਦਪੁਰ ਛੱਡਿਆ, ਤਦ ਇਹ ਕਲਗੀਧਰ ਜੀ ਦੇ ਨਾਲ ਸਨ । ਚਮਕੌਰ ਦੇ ਰਸਤੇ ਵਿਚ ੭ ਪੋਹ ਬੁੱਧਵਾਰ ਸੰ: ੧੭੬੧ ਬਿ: ਨੂੰ ਬੜੀ ਬਹਾਦਰੀ ਨਾਲ ਦੁਸ਼ਮਣਾਂ ਦਾ ਮੁਕਾਬਲਾ ਕਰਦੇ ਸ਼ਹੀਦ ਹੋ ਗਏ ।*

*"ਪਹਰ ਏਕ ਲੌਂ ਰਣ ਪਰਜੋ ਮਹਾਂ ਪਰਬਲ ਇਕ ਸਾਰ ।*
*ਉਦੈ ਸਿੰਘ ਜੂਝੈ ਤਬੈ ਸਤਿਗੁਰ ਸਰਨ ਵਿਚਾਰ ।" ("ਗੁਰ ਸੋਭਾਂ')*

*ਇਨ੍ਹਾਂ ਪੰਜਾਂ ਭਰਾਵਾਂ ਦੀ ਸੇਵਾ ਤੋਂ ਖੁਸ਼ ਹੋ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ੨* ➤

"ਆਲਿਮ ਸਿੰਘ ਧਰੇ ਸਭ ਆਯੁਧ ਜਾਤ ਜਿਸੀ ਰਾਜਪੂਤ ਭਲੇਰੀ ।
ਖਾਸ ਮੁਸਾਹਿਬ ਦਾਸ ਗੁਰੂ ਕੋ ਪਾਸ ਰਹੇ ਨਿਤ ਸ੍ਰੀ ਮੁਖ ਹੇਰੀ ।
ਬੋਲਨ ਕੇਰ ਬਲਾਸ ਕਰੇਂ ਜਿੰਹ ਸੰਗ ਸਦਾ ਕਰੁਨਾ ਬਹੁਤੇਰੀ ।
ਆਇਸ ਲੈ ਹਿਤ ਸੰਘਰ ਕੇ ਮਨ ਹੋਇ ਅਨੰਦ ਚਲਜੋ ਤਿਸ ਬੇਰੀ ॥੧੫ ॥

(ਗੁ: ਪ੍ਰ: ਸੂ: ਗ੍ਰੰਥ ਰੁਤ ੬ ਅੰਸੂ ੩੯)

ਭਾਈ ਆਲਮ ਸਿੰਘ ਦੇ ਦੂਜੇ ਪੁੱਤਰ ਭਾਈ ਬਾਘੜ ਸਿੰਘ ਅਤੇ ਭਾਈ ਵੀਰ ਸਿੰਘ ਦੇ ਪੁੱਤਰ ਭਾਈ ਤੇਗਾ ਸਿੰਘ ਤੇ ਭਾਈ ਮੇਹਰ ਸਿੰਘ, ਬੰਦਾ ਸਿੰਘ ਬਹਾਦਰ ਦੀ ਕਮਾਨ ਥੱਲੇ ਲੜ ਕੇ ਗੁਰਦਾਸ ਨੰਗਲ ਜ਼ਿਲ੍ਹਾ ਗੁਰਦਾਸਪੁਰ ਵਿਚ ਸੰ: ੧੭੧੫ ਈ: ਵਿਚ ਸ਼ਹੀਦ ਹੋ ਗਏ ।

---

*➤ਕੱਤਕ ਸੰ: ੧੭੬੦ ਬਿ: ਨੂੰ ਇਕ ਹੁਕਮਨਾਮਾ ਭੀ ਬਖਸ਼ਿਆ ਸੀ ਜਿਸ ਵਿਚ ਕਿ ਆਪ ਦੀ ਸੇਵਾ ਦੀ ਚੰਗੀ ਪ੍ਰਸੰਸਾ ਕੀਤੀ ਹੋਈ ਹੈ। ਇਹ ਹੁਕਮਨਾਮਾ ਹੋਰ ਵਾਕਫੀਅਤ ਲੱਭਦਿਆਂ ਇਨ੍ਹਾਂ ਦੇ ਖ਼ਾਨਦਾਨ ਦੇ ਬੰਦਿਆਂ ਪਾਸੋਂ ਮਿਲ ਗਿਆ, ਜੋ ਸੂਸੀ ਦੀ ਟਾਕੀ ਵਿਚ ਵਲ੍ਹੇਟਿਆ ਇਕ ਦਾਣਿਆਂ ਵਾਲੀ ਕੋਠੀ ਦੀ ਛੱਤ ਵਿਚ ਟੰਗਿਆ ਹੋਇਆ ਸੀ ਤੇ ਕਈ ਥਾਵਾਂ ਤੋਂ ਖਪਰੇ ਨੇ ਭੀ ਖਾਧਾ ਹੋਇਆ ਹੈ। ਉਸ ਦੀ ਤਸਵੀਰ ਦਿੱਤੀ ਜਾਂਦੀ ਹੈ ਤੇ ਸੌਖ ਲਈ ਜਿੰਨੀ ਇਬਾਰਤ ਪੜ੍ਹੀ ਜਾ ਸਕੀ ਹੈ ਉਸ ਦੀ ਨਕਲ ਇਉਂ ਹੈ। ਉਪਰਲੇ ਸਿਰੇ 'ਤੇ ਸਕਸ਼ਤੇ ਵਿੱਚ ਸ੍ਰੀ ਦਸਮੇਸ਼ ਜੀ ਦੇ ਦਸਖ਼ਤ ਹਨ ।*

*੧ੴ ਸਤਿਗੁਰੂ ਪ੍ਰਸਾਦਿ ॥*

*ਸ੍ਰੀ ਸਤਿਗੁਰੂ ਜੀ ਕੀ ਆਗਿਆ ਹੈ ਕਿ ਭਾਈ ਬਚਿੱਤ੍ਰ ਸਿੰਘ ਜੀ ਭਾਈ ਉਦੇ ਸਿੰਘ ਜੀ, ਭਾਈ ਅਨਿਕ ਸਿੰਘ ਜੀ, ਭਾਈ ਅਜਬ ਸਿੰਘ ਜੀ, ਭਾਈ ਅਜਾਇਬ ਸਿੰਘ ਜੀ ਇਹ ਇਕ ਮਾਈ ਦਾਸੁ ਵੋਇ ਮਨੀ ਸਿੰਘ ਵਾਹਿਗੁਰੂ ਸਰਮ ਰਖੇਗਾ। ਤੁਸੀ ਮੇਰੇ ਪੁਤਰ ਫ਼ਰਜ਼ੰਦਹ ਖਾਨੇ ਜ਼ਾਦ ਹੋ ਤੁਸਾਂ ਉਪਰ ਮੇਰੀ ਖ਼ੁਸ਼ੀ ਹੈ। ਸਭ ਵਰਤਾਰੇ ਕੇ ਤੁਸੀ ਮਹਿਰਮ ਹੋ। ਹੋਰੁ ਕੌਡੀ ਦਮੜੀ ਪੈਸਾ ਧੇਲਾ ਰੁਪਿਆ ਰਛਿਆ ਦਾ ਜੋ ਅਸਾਂ ਨੂੰ ਦੇਹਿਗਾ , ਇਹ ਮੇਰੇ ਪੁਤਰ ਫ਼ਰਜ਼ੰਦ ਹੈਨਿ ਸਿਖਾਂ ਪੁਤਾ...... ਵਾਦਾ ਵਲਾ ਹੈ। ਜੋ ਲੋਚ ਕੇ ਸੇਵਾ ਕਰੋਗੇ ਤੁਸਾਡੇ ਸੇਵਾ ਦਰਗਾਹਿ ਥਾਇ ਪਵੇਗੀ। ਤੁਸਾਂ ਉਪਰ ਵਾਹਿਗੁਰੂ ਰਛਿਆ ਕਰੇਗਾ। ਸੰ: ੧੭੬੦ ਮਿਤੀ ਕਤਕ ੨ ॥*

# ਗੁਰਦੁਆਰਾ ਬਾਲ ਲੀਲ੍ਹਾ



ਇਸ ਥਾਂ ਛੋਟੀ ਉਮਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਬਾਲਕਾਂ ਨਾਲ ਖੇਡਿਆ ਕਰਦੇ ਸਨ। ਗੁਰਦੁਆਰੇ ਦੇ ਪੂਰਬ ਵੱਲ ਇਕ ਪੁਰਾਣਾ ਸਰੋਵਰ ਹੈ ਜੋ ਗੁਰੂ ਸਾਹਿਬ ਦੇ ਨਾਮ 'ਤੇ ਦੀਵਾਨ ਕੌੜਾ ਮਲ ਨੇ ਖੁਦਵਾਇਆ ਸੀ। ਇਸ ਗੁਰਦੁਆਰੇ ਦੇ ਨਾਮ ੧੨੦ ਮੁਰੱਬੇ ਜ਼ਮੀਨ ਹੈ।

# ਗੁਰਦੁਆਰਾ ਤੰਬੂ ਸਾਹਿਬ



ਇਹ ਗੁਰਦੁਆਰਾ ਕਸਬੇ ਦੇ ਉੱਤਰ ਵੱਲ ਹੈ ਚੂਹੜਕਾਣੇ ਤੋਂ ਸੱਚਾ ਸੌਦਾ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਆ ਕੇ ਇਸ ਥਾਂ ਇਕ ਵਣ ਥੱਲੇ ਲੁੱਕ ਗਏ ਸਨ। ਪਿਤਾ ਕਾਲੂ ਜੀ ਨੂੰ ਜਦ ਪਤਾ ਲੱਗਾ ਕਿ ਆਪ ਸਾਰੀ ਰਾਸ (ਪੂੰਜੀ) ਭੁੱਖੇ ਸਾਧਾਂ ਨੂੰ ਖੁਆ ਆਏ ਹਨ ਤਦ ਉਨ੍ਹਾਂ ਨੇ ਇਸ ਥਾਂ ਗੁੱਸੇ ਵਿੱਚ ਆ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕੋਮਲ ਮੁਖ 'ਤੇ ਚਪੇੜਾਂ ਠੋਕੀਆਂ। ਸਾਹਮਣੇ ਉਸ ਵਣ ਦੀ ਤਸਵੀਰ ਹੈ। ਮਾਘ ਸੁਦੀ ੩ ਨੂੰ ਸਾਲਾਨਾ ਜੋੜ ਮੇਲਾ ਲੱਗਦਾ ਰਿਹਾ।

# ਗੁਰਦੁਆਰਾ ਤੰਬੂ ਸਾਹਿਬ ਦਾ ਵਣ



ਸੀ ਗੁਰੂ ਨਾਨਕ ਦੇਵ ਜੀ ਚੂ[illegible]ਣੇ ਖਰਾ ਸੌਦਾ ਕਰਨ ਪਿਛੋਂ ਵਾਪਸ ਨਨਕਾਣੇ ਸਾਹਿਬ ਆ ਕੇ ਇਸ ਵਣ ਦੇ ਬ੍ਰਿਛ ਥੱਲੇ ਲੁੱਕੇ ਸਨ ।

# ਗੁਰਦੁਆਰਾ ਛੇਵੀਂ ਪਾਤਿਸ਼ਾਹੀ



ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰ ਬੈਠਾ ਗੁਰੁ ਭਾਰੀ ।
ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿ ਗੋਬਿੰਦ ਸਵਾਰੀ ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗੁਰਧਾਮਾਂ ਦੀ ਯਾਤਰਾ ਕਰਨ ਆਏ ਅਤੇ ਕਸ਼ਮੀਰ ਤੋਂ ਹਟਦੇ ਹੋਏ ਜੇਠ ਸੁਦੀ ੧੧ ਨੂੰ ਇਥੇ ਪਧਾਰੇ ਸਨ । ਜਿਸ ਵਣ ਹੇਠਾਂ ਗੁਰੂ ਮਹਾਰਾਜ ਬੈਠੇ ਸਨ ਉਹ ੧ ਵੈਸਾਖ ਸੰਮਤ ੧੯੯੪ ਬਿ: ਨੂੰ ਕੱਟ ਕੇ ਉਸ ਥਾਂ 'ਤੇ ਸ: ਈਸ਼ਰ ਸਿੰਘ ਜੀ ਡਿਪਟੀ ਮੈਜਿਸਟ੍ਰੇਟ ਨਹਿਰ, ਮਾਨਾਂ ਵਾਲੇ ਨੇ, ਆਪਣੇ ਪਿਤਾ ਸ: ਗਨੇਸ਼ਾ ਸਿੰਘ ਦੀ ਯਾਦਗਾਰ ਵਿੱਚ ੨੭੩੬) ਰੁਪਏ ਲਾ ਕੇ ਗੁਰਦੁਆਰੇ ਦੀ ਸ਼ਾਨਦਾਰ ਇਮਾਰਤ ਬਣਵਾ ਦਿੱਤੀ । ਇਥੇ ਬਸੰਤ ਪੰਚਮੀ ਨੂੰ ਸਾਲਾਨਾ ਜੋੜ ਮੇਲ ਲੱਗਦਾ ਰਿਹਾ ।

# ਗੁਰਦੁਆਰਾ ਮਾਲ ਜੀ ਸਾਹਿਬ ਤੇ ਨਵਾਂ ਸਰੋਵਰ



ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥

ਇਸ ਥਾਂ ਸ੍ਰੀ ਗੁਰੂ ਨਾਨਕ ਦੇਵ ਜੀ ਗਾਈਆਂ ਅਤੇ ਮੱਝੀਆਂ ਚਾਰਦੇ ਹੁੰਦੇ ਸਨ ਅਰ ਵਣ ਦੇ ਬ੍ਰਿਛ ਦੀ ਛਾਂ ਸੂਰਜ ਢਲਣ ਤੋਂ ਭੀ ਗੁਰੂ ਸਾਹਿਬ ਦੇ ਮੁੱਖ ਤੋਂ ਨਹੀਂ ਟਲੀ ਸੀ । ਇਸੇ ਤਰ੍ਹਾਂ ਇਕ ਵਾਰ ਧੁੱਪ ਬਚਾਉਣ ਲਈ ਇਥੇ ਸਰਪ ਨੇ ਫਣ ਦੀ ਛਾਂ ਕੀਤੀ ਸੀ । ਇਹ ਗੁਰਦੁਆਰਾ ਪਹਿਲਾਂ ਖੇਤਾਂ ਵਿੱਚ ਹੁੰਦਾ ਸੀ ਪਰ ਹੁਣ ਆਬਾਦੀ ਵਿੱਚ ਆ ਗਿਆ ਹੈ ।

ਇਸ ਗੁਰਦੁਆਰੇ ਨਾਮ ੧੭੦ ਮੁਰੱਬੇ ਜ਼ਮੀਨ ਹੈ ਸੀ । ਸਾਹਮਣੇ ਉਸ ਵਣ ਦੀ ਤਸਵੀਰ ਹੈ ਜਿਸ ਥਲੇ ਗੁਰੂ ਜੀ ਬਿਰਾਜੇ ਸਨ ।

# ਗੁਰਦੁਆਰਾ ਮਾਲ ਜੀ ਸਾਹਿਬ ਦਾ ਵਣ



ਸ੍ਰੀ ਗੁਰੂ ਨਾਨਕ ਦੇਵ ਜੀ ਮਾਲ ਚਾਰਦੇ ਹੋਏ ਇਸ ਵਣ ਦੇ ਬ੍ਰਿਛ ਹੇਠਾਂ ਸੁੱਤੇ ਹੋਏ ਸਨ ਜੋ ਪਰਛਾਵਾ ਢਲ ਜਾਣ ਤੇ ਬ੍ਰਿਛ ਦੀ ਛਾਂ ਹਟਣ 'ਤੇ ਸਰਪ ਨੇ ਆ ਕੇ ਫਣ ਦੀ ਛਾ ਕੀਤੀ ਸੀ ।

# ਗੁਰਦੁਆਰਾ ਕਿਆਰਾ ਸਾਹਿਬ



ਨਗਰ ਤੋਂ ਪੂਰਬ ਵੱਲ ਨੇੜੇ ਹੀ ਖੇਤਾਂ ਵਿੱਚ ਗੁਰੂ ਮਹਾਰਾਜ ਦਾ ਇਹ ਗੁਰਦੁਆਰਾ ਹੈ। ਇਸ ਥਾਂ ਗੁਰੂ ਜੀ ਨੇ ਪਸ਼ੂਆਂ ਦੀ ਖਾਧੀ ਝੋਨੇ ਦੀ ਪੈਲੀ ਹਰੀ ਕੀਤੀ ਸੀ। ਇਸ ਗੁਰਦੁਆਰੇ ਦੇ ਨਾਮ ੨੫ ਮੁਰੱਬੇ ਜ਼ਮੀਨ ਹੈ ਸੀ ਅੱਸੂ ਵਦੀ ੧੦ ਨੂੰ ਸਾਲਾਨਾ ਜੋੜ ਮੇਲਾ ਲੱਗਦਾ ਰਿਹਾ।

ਸੱਚਾ ਸੂਰਮਾ

# ਭਾਈ ਦਿਆਲ ਸਿੰਘ ਜੀ ਸ਼ਹੀਦ



ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥<br>
ਗੁਰਸਿਖੀ ਸੁਣਿ ਗੁਰਸਿਖ ਪਾਲੈ ।<br>
ਗੁਰਸਿਖੁ ਲੰਘੈ ਪਿਰਮ ਪਿਆਲੈ ।<br>
ਗੁਰਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ ।<br>
ਤ੍ਰਿੱਖੀ ਖੰਡੇ ਧਾਰ ਹੈ, ਉਹੁ ਵਾਲਹੁ ਨਿਕੀ ।

ਭਾਈ ਆਲਮ ਸਿੰਘ, ਚੌਪਾ ਸਿੰਘ ਅਤੇ ਗੁਰਦਾਸ ਸਿੰਘ ਚੰਗੇ ਵਿਦਵਾਨ ਅਤੇ ਉੱਚੇ ਪਾਏ ਦੇ ਸ਼ਾਇਰ ਸਨ। ਭਾਈ ਗੁਰਦਾਸ ਸਿੰਘ ਅਤੇ ਭਾਈ ਆਲਮ ਸਿੰਘ ਦਾ ਨਾਮ ਮਹਾਰਾਜ ਦਸਮੇਸ਼ ਪਿਤਾ ਜੀ ਦੇ ਬਵੰਜਾ ਹਜ਼ੂਰੀ ਕਵੀਆਂ ਦੀ ਲਿਸਟ ਵਿਚ ਆਉਂਦਾ ਹੈ। ਭਾਈ ਚੌਪਾ ਸਿੰਘ ਹੋਰਾਂ ਨੇ ਇਕ ਰਹਿਤਨਾਮਾ ਭੀ ਤਿਆਰ ਕੀਤਾ ਸੀ, ਜੋ ਅੱਜਕਲ੍ਹ ਪੰਥ ਵਿਚ ਪ੍ਰਸਿੱਧ ਹੈ। ਆਪ ਪਹਿਲੀ ਉਮਰ ਵਿਚ ਦਸਮੇਸ਼ ਜੀ ਦੇ ਖਿਡਾਵੇ ਸਨ।

ਅਹਿਮਦ ਸ਼ਾਹ ਅਬਦਾਲੀ ਨੇ ਚੌਥੇ ਹਮਲੇ ਨਾਲ ਆਪ ਦਾ ਪਿੰਡ ਦੁਬੁਰਜੀ ਉਜਾੜ ਦਿੱਤਾ ਸੀ। ਉਸ ਸਮੇਂ ਜੋ ਇਸ ਪਿੰਡ ਦੇ ਵਸਨੀਕ ਜੀਉਂਦੇ ਬਚ ਰਹੇ ਸਨ, ਉਹ ਕਈ ਥਾਵਾਂ 'ਤੇ ਜਾ ਕੇ ਆਬਾਦ ਹੋ ਗਏ, ਜਿਨ੍ਹਾਂ ਵਿਚੋਂ ਅੱਜਕਲ੍ਹ ਜ਼ਿਲ੍ਹਾ ਸਿਆਲਕੋਟ ਵਿਚ ਇਹ ਛੇ ਪਿੰਡ ਆਬਾਦ ਹਨ :- ੧.ਕੋਠਾ ਪ੍ਰਧਾਨ ਸਿੰਘ, ੨.ਕਰਤਾਰਪੁਰਾ, ੩.ਕਿਸ਼ਨ ਗੜ੍ਹ, ੪.ਗੁਲਾਬ ਗੜ੍ਹ, ੫.ਦੁਬੁਰਜੀ ਚੰਦਾ ਸਿੰਘ, ੬.ਪੀਰ ਪੋਟ।

ਭਾਈ ਗੁਰਦਾਸ ਸਿੰਘ ਨੇ ਬੜੀ ਵਿਦਵਤਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਯ ਭੀ ਲਿਖੇ ਸਨ, ਜੋ ਛਪੇ ਨਹੀਂ। ਆਪ ਕਰੀਬਨ ਡੇਢ ਸੌ ਸਾਲ ਦੀ ਉਮਰ ਭੋਗ ਕੇ ਸਿੰਧ ਵਿਚ ਸਿੱਖੀ ਦਾ ਪ੍ਰਚਾਰ ਕਰਦੇ ਹੋਏ ਸ਼ਿਕਾਰਪੁਰ ਵਿਚ ਪ੍ਰਲੋਕ ਗਮਨ ਕਰ ਗਏ। ਉਥੇ ਅੱਜਕਲ੍ਹ ਆਪ ਦੀ ਯਾਦਗਰ ਵਿਚ ਖੱਟ ਵਾਲੀ ਧਰਮਸਾਲਾ ਨਾਮ 'ਤੇ ਜਗ੍ਹਾ ਪ੍ਰਸਿੱਧ ਹੈ। ਆਪ ਦੇ ਖ਼ਾਨਦਾਨ ਵਿਚੋਂ ਕਈ ਪ੍ਰਵਾਰ ਮਿਲ ਕੇ ਹਰ ਸਾਲ ਇਥੇ ਦਰਸ਼ਨਾਂ ਲਈ ਜਾਇਆ ਕਰਦੇ ਸਨ ਅਤੇ ਆਪਣੀਆਂ ਸੁਖਣਾਂ ਦੇ ਚੜ੍ਹਾਵੇ ਚੜ੍ਹਾਇਆ ਕਰਦੇ ਸਨ, ਪਰ ਜਦੋਂ ਦੀ ਅਕਾਲੀ ਲਹਿਰ ਚਲੀ ਹੈ, ਇਨ੍ਹਾਂ ਪ੍ਰਵਾਰਾਂ ਨੇ ਉਥੇ ਦੀ ਯਾਤਰਾ ਕਰਨੀ ਬੰਦ ਕਰ ਦਿੱਤੀ ਹੈ।

ਆਪ ਦੇ ਜਨਮ ਅਸਥਾਨ ਪਿੰਡ ਦੁਬੁਰਜੀ ਦੇ ਪੁਰਾਣੇ ਥੇਹ ਉਤੇ ਹਰ ਸਾਲ ੨੯ ਜੇਠ ਨੂੰ ਇਨ੍ਹਾਂ ਦੀ ਯਾਦਗਰ ਵਿਚ ਬੜਾ ਭਾਰਾ ਮੇਲਾ ਲੱਗਦਾ ਹੈ। ਆਮ ਲੋਕਾਂ ਦੀ ਜ਼ਬਾਨੀ ਪਤਾ ਲੱਗਦਾ ਹੈ ਕਿ ਆਪ ਇਕ ਚੰਗੇ ਉੱਚੇ ਜੀਵਨ ਵਾਲੇ ਮਹਾਂ ਪੁਰਖ ਸਨ।

ਆਪ ਦੇ ਘਰ ਕੇਵਲ ਇਕਲੌਤੇ ਪੁੱਤਰ ਭਾਈ ਸਰੂਪ ਸਿੰਘ ਦਾ ਹੀ ਜਨਮ ਹੋਇਆ। ਇਨ੍ਹਾਂ ਦੇ ਅੱਗੇ ਛੇ ਪੁੱਤਰ ਹੋਏ। ਭਾਈ ਸਾਹਿਬ ਸਿੰਘ, ਭਾਈ ਗੁਲਾਬ ਸਿੰਘ, ਭਾਈ ਲਾਲ ਸਿੰਘ, ਭਾਈ ਜੀਵਨ ਸਿੰਘ, ਭਾਈ ਜੋਗਾ ਸਿੰਘ, ਅਤੇ ਭਾਈ ਮਾਹਨਾ ਸਿੰਘ। ਇਨ੍ਹਾਂ ਵਿਚੋਂ ਭਾਈ ਸਾਹਿਬ ਸਿੰਘ ਅਤੇ ਭਾਈ ਜੋਗਾ ਸਿੰਘ ੧੮ ਮਾਘ ਸੰ: ੧੮੮੫ ਬਿ: ਨੂੰ ਅਹਿਮਦ ਸ਼ਾਹ ਅਬਦਾਲੀ ਦੇ ਪੋਤਰੇ ਅਤੇ ਤੈਮੂਰ ਸ਼ਾਹ ਦੇ ਪੁੱਤਰ ਮਾਨ ਸ਼ਾਹ ਪਾਸੋਂ ਹਿੰਦੂ ਲੜਕੀਆਂ ਛੁਡਾਉਂਦੇ ਸ਼ਹੀਦ ਹੋ ਗਏ।

ਇਸ ਮਿਸਲ ਦੇ ਜਥੇਦਾਰ ਭਾਈ ਨੱਥਾ ਤੇ ਭਾਈ ਦਿਆਲ ਸਿੰਘ ਸਪੁੱਤਰ

ਭਾਈ ਸੇਵਾ ਸਿੰਘ ਜੱਟ ਧਾੜੀਵਾਲ, ਕਾਲੇ ਕੇ ਮਾਹਲ ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਸਨ। ਇਸ ਦੀ ਵਿਥਿਆ ਇਉਂ ਹੈ: ਜ਼ਮਾਨ ਸ਼ਾਹ ਜਦ ਹਿੰਦ ਦੀ ਚੜ੍ਹਾਈ ਤੋਂ ਵਾਪਸ ਆਪਣੇ ਦੇਸ ਨੂੰ ਮੁੜਿਆ ਜਾ ਰਿਹਾ ਸੀ, ਤਾ ਬਹੁਤ ਸਾਰੀਆਂ ਹਿੰਦੂ ਲੜਕੀਆਂ ਆਪਣੇ ਨਾਲ ਫੜ ਕੇ ਲਈ ਜਾ ਰਿਹਾ ਸੀ। ਜਦ ਇਹ ੧੬ ਮਾਘ ਸੰ: ੧੮੫੩ ਬਿ: ਨੂੰ ਪਸਰੂਹ ਦੇ ਲਾਗੇ ਟੋਰੀਆਂ ਵਾਲੇ ਪਿੰਡ ਪੁੱਜਾ ਤਾਂ ਇਥੇ ਦੋ ਸਿੰਘ ਜਾਸੂਸਾਂ ਦੇ ਭੇਸ ਵਿਚ ਮਿਲੇ। ਇਨ੍ਹਾਂ ਨੇ ਬਾਬਾ ਰਾਮ ਸਿੰਘ ਬੇਦੀ[1] ਨੂੰ ਜਾ ਖ਼ਬਰ ਦਿੱਤੀ। ਉਹ ੧੭ ਮਾਘ ਚੌਦਸ ਵਾਲੇ ਦਿਨ ਪੰਜ ਸੌ ਦਾ ਸ਼ਹੀਦੀ ਜਥਾ ਲੈ ਕੇ ਮਾਸੂਮ ਅਬਲਾਵਾਂ ਨੂੰ ਛੁਡਾਉਣ ਲਈ ਆ ਗਏ। ਪਿੰਡ ਪੜੋਪੀਆਂ ਨਾਗਰਿਆਂ ਦੇ ਪਾਸ ਜੰਡੂ ਗ੍ਰਾਇਆਂ ਦੀ ਜੂਹ ਵਿਚ ਜ਼ਮਾਨ ਸ਼ਾਹ ਅਤੇ ਉਸ ਦੇ ਕਮਾਂਡਰ ਅਹਿਮਦ ਖਾਂ ਸਹੰਚੀ ਨਾਲ ਬੜੀ ਘਮਸਾਨ ਦੀ ਲੜਾਈ ਹੋਈ। ਇਥੇ ਹੀ ਬਾਬਾ ਰਾਮ ਸਿੰਘ ਜੀ ਬੇਦੀ ਆਪਣੇ ਪੰਜ ਸੌ ਸਾਥੀਆਂ ਸਮੇਤ ਲੜ ਕੇ ਸ਼ਹੀਦ ਹੋ ਗਏ। ਤੁਰਕ ਆਪ ਦਾ ਸੀਸ ਕਟ ਕੇ ਲਾਹੌਰ ਲੈ ਗਏ। ਉਥੇ ਇਕ ਪ੍ਰੇਮੀ ਨੇ ਮਸਤੀ ਦਰਵਾਜ਼ੇ ਦੇ ਬਾਹਰ ਸੀਸ ਦਾ ਸਸਕਾਰ ਕਰ ਦਿੱਤਾ। ਧੜ ਦਾ ਸਸਕਾਰ ਆਪ ਦੇ ਪਿੰਡ ਲੈ ਜਾ ਕੇ ਕੀਤਾ ਗਿਆ। ਇਸ ਥਾਂ ਅੱਜਕਲ੍ਹ ਬਾਬਾ ਜੀ ਦਾ ਸ਼ਹੀਦ ਗੰਜ ਬਣਿਆ ਹੋਇਆ ਹੈ ਅਤੇ ਹਰ ਸਾਲ ੧੭ ਮਾਘ ਨੂੰ ਇਸ ਜਗ੍ਹਾ ਬੜਾ ਭਾਰਾ ਮੇਲਾ ਲੱਗਦਾ ਹੈ।

ਦੱਸਿਆ ਜਾਂਦਾ ਹੈ ਕਿ ਜਦ ਜੰਡੂ ਗ੍ਰਾਇਆਂ ਦੇ ਪਾਸ ਆਪ ਦਾ ਸੀਸ ਕਟਿਆ ਗਿਆ ਤਾਂ ਆਪ ਬਾਬਾ ਦੀਪ ਸਿੰਘ ਜੀ ਵਾਂਗ ਸੀਸ ਤਲੀ 'ਤੇ ਰੱਖ ਕੇ ਦੋ ਮੀਲ ਪੜੋਪਿਆਂ ਨਾਗਰਿਆਂ ਤਕ ਲੜਦੇ ਗਏ। ਚੇਤ੍ਰ ਦੀ ਮੱਸਿਆ ਨੂੰ ਹਰ ਸਾਲ ਇਥੇ ਭੀ ਬੜਾ ਭਾਰੀ ਮੇਲਾ ਲੱਗਦਾ ਹੈ ਤੇ ਇਥੇ ਸਭ ਤੋਂ ਵੱਡਾ ਸ਼ਹੀਦ ਗੰਜ ਬਣਿਆ ਹੋਇਆ ਹੈ। ਇਹ ਥਾਂ ਸ਼ਹੀਦ ਭਾਈ ਬੁਧ ਸਿੰਘ ਦੇ ਪਿੰਡੋਂ ਬਾਰਾਂ ਕੋਹ ਦੇ ਫ਼ਾਸਲੇ 'ਤੇ ਹੈ।

ਅਗਲੇ ਦਿਨ ੧੮ ਮਾਘ ਨੂੰ ਸਿਆਲਕੋਟੋਂ ਚੱਲ ਕੇ ਅੱਠ ਹਜ਼ਾਰ ਸ਼ਹੀਦਾਂ ਸਿੰਘਾਂ ਦੀ ਮਿਸਲ ਨੇ ਹਬੀਪੁਰ ਦੇ ਪਾਸ ਜਾ ਜੰਗ ਕੀਤਾ। ਤਿੰਨ ਹਜ਼ਾਰ ਸਿੰਘ ਸ਼ਹੀਦ ਹੋ ਗਏ। ਇਨ੍ਹਾਂ ਵਿਚੋਂ ਮੁਖੀ ਸਿੰਘਾਂ ਦੀਆਂ ਦੇਹਾਂ ਗੱਡਿਆਂ 'ਤੇ ਲੱਦ ਕੇ ਸਿਆਲਕੋਟ ਲੈ ਜਾ ਕੇ ਗੁਰਦੁਆਰਾ ਬਾਬੇ ਦੀ ਬੇਰ ਦੇ ਅਸਥਾਨ ਪਾਸ ਸਸਕਾਰ ਕੀਤਾ ਗਿਆ। ਇਥੇ ਇਨ੍ਹਾਂ ਪਵਿੱਤਰ ਸ਼ਹੀਦਾਂ ਦੀ ਯਾਦਗਾਰ ਵਿਚ ਸ਼ਹੀਦ ਗੰਜ ਕਾਇਮ ਹਨ।

---

*੧ ਆਪ ਬੇਦੀ ਫਕੀਰ ਚੰਦ ਦੇ ਪੁੱਤਰ ਸਨ ਅਤੇ ਪਿੰਡ ਕੋਟਲੀ ਜ਼ਿਲ੍ਹਾ ਸਿਆਲਕੋਟ ਦੇ ਵਾਸੀ ਸਨ।*

ਭਾਈ ਸਾਹਿਬ ਦੇ ਪੁੱਤਰ ਭਾਈ ਕਿਸ਼ਨ ਸਿੰਘ ਫੇਰੂ ਸ਼ਹਿਰ ਦਸੰਬਰ-ਜਨਵਰੀ ਸੰ. ੧੮੪੫-੪੬ ਈ: ਨੂੰ ਜੰਗ ਵਿਚ ਸ਼ਹੀਦ ਹੋ ਗਏ। ਇਸ ਦੇ ਪਿੱਛੋਂ ਤਿੰਨੇ ਭਰਾ ਭਾਈ ਗੁਰਮੁਖ ਸਿੰਘ, ਭਾਈ ਫ਼ਤਹ ਸਿਘ ਅਤੇ ਭਾਈ ਧੰਨਾ ਸਿੰਘ ਸੰ. ੧੮੪੯ ਈ: ਵਿਚ ਚੇਲਿਆਂ ਮੌਜੀਆਂ ਦੇ ਜੁੱਧ ਵਿਚ ਸ਼ਹੀਦੀਆਂ ਪ੍ਰਾਪਤ ਕਰ ਗਏ।

ਭਾਈ ਬੁਧ ਸਿੰਘ, ਭਾਈ ਗੁਰਦਾਸ ਸਿੰਘ ਦੀ ਅੰਸ ਵਿਚੋਂ ਹਨ। ਆਪ ਦਾ ਵੇਰਵੇ ਨਾਲ ਹਾਲ ਲਿਖਣ ਤੋਂ ਪਹਿਲਾਂ ਬੰਸਾਵਲੀ ਦੀ ਨਕਲ ਦੇਣੀ ਜ਼ਰੂਰੀ ਹੈ, ਤਾਂ ਜੋ ਪਾਠਕਾਂ ਨੂੰ ਸਾਰੀ ਗੱਲ ਦੀ ਚੰਗੀ ਤਰ੍ਹਾਂ ਸਮਝ ਪੈ ਸਕੈ। ਪਦਮ ਰਾਏ ਤੋਂ ਲੈ ਕੇ ਉਪਰਲੀਆਂ ਪੀੜ੍ਹੀਆਂ ਦਾ ਕੇਵਲ ਸੰਗਲੀ ਜੋੜਨ ਲਈ ਇਕੋ ਇਕ ਨਾਮ ਹੀ ਲਿਖਿਆ ਹੈ ਤੇ ਬਾਕੀ ਨਾਮ ਵਧਾ ਦੇ ਡਰ ਤੋਂ ਛੱਡ ਦਿੱਤੇ ਗਏ ਹਨ[੧]।

---

*੧ ਇਸ ਸਾਰੀ ਲਿਖਤ ਦੀ ਪ੍ਰੋ: ਗੰਡਾ ਸਿੰਘ, ਪ੍ਰੋ: ਤੇਜਾ ਸਿੰਘ, ਭਾਈ ਕਾਹਨ ਸਿੰਘ ਨਾਭਾ, ਭਾਈ ਵੀਰ ਸਿੰਘ, ਅਕਾਲੀ ਕੌਰ ਸਿੰਘ ਨਿਹੰਗ, ਬਾਬਾ ਪ੍ਰੇਮ ਸਿੰਘ ਹੋਤੀ ਤੇ ਸ: ਸ਼ੇਰ ਸਿੰਘ ਕਸ਼ਮੀਰ ਨੇ ਦਰੁਸਤ ਹੋਣ ਦੀ ਤਸਦੀਕ ਕੀਤੀ ਹੈ। ਛਪਣ ਤੋਂ ਪਹਿਲਾਂ ਇਸ ਲਿਖਤ ਦੀਆਂ ਕਾਪੀਆਂ ਟਾਈਪ ਕਰ ਕੇ ਉਨ੍ਹਾਂ ਨੂੰ ਭੇਜੀਆਂ ਗਈਆਂ ਸਨ।*

*ਗੁਰਬਖਸ਼ ਸਿੰਘ "ਸ਼ਮਸ਼ੇਰ" ਝੁਬਾਲੀਆ*

# ਬੰਸਾਵਲੀ

ਰਣਬੀਰ

ਰਾਣ

ਬੀਕਮਰਾਇ | ਪਾਲਬ | ਲਹੋਡ | ਸਪੀਟ | ਮੂਢ | ਕੋਲ
(ਬੀਕਮਰਾਇ) | ਅ | ਅ | ਅ | ਅ | ਅ

ਬੀਕਮਰਾਇ: ਨਾਨਕ (ਅ), ਹਰਦੇਵਲ

ਹਰਦੇਵਲ: ਗੋਡ (ਅ), ਨਾਮਸ (ਅ), ਤਾਮਲ (ਅ), ਗੋਲ, ਦੇਗਣ (ਅ), ਕੇਲਣ (ਅ), ਬੀਲਾ (ਅ), ਆਸਲ (ਅ)

ਗੋਲ: ਹਾਜਲ

ਹਾਜਲ: ਹਰਦਾਸ, ਉਦੈ ਕਰਨ, ਨਥਾ (ਅ)

ਉਦੈ ਕਰਨ: ਖੇਮਾ (ਅ), ਅੰਬੀਆ, ਰੈਹਲਾ (ਅ), ਰਾਜਾ (ਅ)

ਅੰਬੀਆ: ਕੇਲਾ

ਕੇਲਾ: ਕਿਸਨਾ (ਅ), ਪਦਮਰਾਏ (ਪਦਮਾ)

ਪਦਮਰਾਏ (ਪਦਮਾ): ਰਾਮਦਾਸ (ਅ), ਜਗੂ, ਲਾਲੂ (ਲ), ਦੂਰਗੂ, ਹਸਨਾ (ਅ)

ਸਹਿਜਾ (ਅ), ਡੋਗਰ (ਅ), ਹਨਵੰਤਸਿੰਘ (ਅ), ਸੰਗੜੀਆਂ ਸਿੰਘ (ਲ), ਮੂਸੀਆ (ਅ), ਹਾਠੂ (ਅ), ਹੀਰਾ (ਅ), ਦਿਆਲਾ (ਅ)

(ਬੀਰ ਸਿੰਘ) ਵੀਰ ਸਿੰਘ ਜੋਧਾ ਸਿੰਘ ਆਲਮ ਸਿੰਘ ਗੁਰਦਾਸ ਸਿੰਘ

ਲ

ਤੇਗਾ ਸਿੰਘ ਮੋਹਰ ਸਿੰਘ ਰਾਮ ਸਿੰਘ

ਅ ਅ ਲ

ਮੇਹਰ ਸਿੰਘ ਅਮੋਲਕ ਸਿੰਘ ਬਾਘੜ ਸਿੰਘ ਨਿਹੰਗ

ਲ ਲ ਲ

ਸਰੂਪ ਸਿੰਘ (ਰੂਪ ਸਿੰਘ)

ਮੂਲ ਸਿੰਘ ਸਾਹਿਬ ਸਿੰਘ ਗੁਲਾਬ ਸਿੰਘ ਲਾਲ ਸਿੰਘ ਜੀਵਨ ਸਿੰਘ ਜੋਗਾ ਸਿੰਘ ਮਾਹਣਾ ਸਿੰਘ

ਅ ਅ ਅ ਅ ਅ ਅ

ਕਿਸ਼ਨ ਸਿੰਘ ਨਿਹੰਗ ਧੰਨਾ ਸਿੰਘ ਚੈਨ ਸਿੰਘ ਗੁਰਮੁਖ ਸਿੰਘ ਫਤਹ ਸਿੰਘ

ਅ ਅ ਅ ਅ

ਮੰਗਲ ਸਿੰਘ ਖੜਗ ਸਿੰਘ ਰਾਮ ਸਿੰਘ ਫੂਲਾ ਸਿੰਘ ਚੇਤ ਸਿੰਘ ਬੀਰ ਸਿੰਘ ਮੋਹਰ ਸਿੰਘ

ਅ ਅ ਅ ਅ ਲ ਲ

ਰੂੜ ਸਿੰਘ ਜਵਾਹਰ ਸਿੰਘ

ਅ

ਅਰਜਨ ਸਿੰਘ ਸੁਰਜਨ ਸਿੰਘ ਮਤਾਬ ਸਿੰਘ

ਅ ਲ




**ਨੋਟ** :- ਜੇ ਸਾਰੀ ਬੰਸਾਵਲੀ ਦੇ ਪੂਰੇ ਨਾਮ ਲਿਖੇ ਜਾਣ ਤਾਂ ਕੋਈ ਸਾਢੇ ਕੁ ਚਾਰ ਸੌ ਬੰਦਾ ਬਣਦਾ ਹੈ। ਕੇਵਲ ਮਤਲਬ ਨੂੰ ਸਪੱਸ਼ਟ ਕਰਨ ਵਾਲੇ ਨਾਮ ਹੀ ਲਿਖੇ ਗਏ ਹਨ। ਜਿਨ੍ਹਾਂ ਨਾਵਾਂ ਥੱਲੇ "ਅ" ਹੈ ਉਨ੍ਹਾਂ ਦੀ ਔਲਾਦ ਚੱਲੀ ਹੈ ਅਤੇ ਜਿਨ੍ਹਾਂ "ਲ" ਹੈ ਉਹ ਲਾਵਲਦ ਗਏ ਹਨ।

# ਜਨਮ ਤੇ ਮਾਤਾ ਪਿਤਾ

ਆਪ ਦਾ ਜਨਮ ੪ ਜਨਵਰੀ ਸੰ. ੧੯੦੩ ਈ: ਨੂੰ ਮਾਤਾ ਗੰਗਾ ਕੌਰ ਦੀ ਕੁੱਖੋਂ ਭਾਈ ਸੁਰਜਨ ਸਿੰਘ ਦੇ ਘਰ ਕਰਤਾਰਪੁਰ ਜ਼ਿਲ੍ਹਾ ਸਿਆਲਕੋਟ ਵਿਚ ਹੋਇਆ। ਆਪ ਦੇ ਪਿਤਾ ਨੇ ਦੋ ਸ਼ਾਦੀਆਂ ਕੀਤੀਆਂ ਸਨ। ਆਪ ਮਾਓਂ ਕੇਵਲ ਦੋ ਭਰਾ ਹੀ ਸਕੇ ਸਨ---ਭਾਈ ਬੁਧ ਸਿੰਘ ਅਤੇ ਭਾਈ ਕਾਕਾ ਸਿੰਘ। ਮਤ੍ਰੇਈ ਮਾਤਾ ਦਯਾ ਕੌਰ ਦੀ ਕੁੱਖੋਂ ਭਾਈ ਗਰਜਾ ਸਿੰਘ, ਭਾਈ ਸਾਧੂ ਸਿੰਘ, ਭਾਈ ਭਗਵਾਨ ਸਿੰਘ, ਬੀਬੀ ਕਰਤਾਰ ਕੌਰ, ਬੀਬੀ ਸੰਤ ਕੌਰ, ਬੀਬੀ ਰਾਮ ਕੌਰ ਅਤੇ ਬੀਬੀ ਭਗਵਾਨ ਕੌਰ ਦਾ ਜਨਮ ਹੋਇਆ।

ਆਪ ਦਾ ਸਾਰਾ ਪ੍ਰਵਾਰ ਹੀ ਗੁਰੂ-ਘਰ ਮੁੱਢ-ਕਦੀਮ ਤੋਂ ਸੱਚਾ ਪ੍ਰੇਮੀ ਅਤੇ ਰਹਿਤ-ਬਹਿਤ ਵਿਚ ਚੰਗਾ ਪ੍ਰਪੱਕ ਸੀ। ਆਪ ਦੇ ਪਿਤਾ ਬਰਮਾ ਵਿਚ ਨੌਕਰ ਸਨ। ਨੌਕਰੀ ਤੋਂ ਰੀਟਾਇਰ ਹੁੰਦਿਆਂ ਸਾਰ ਗੁਰਸਿੱਖੀ ਦੇ ਪ੍ਰਚਾਰ ਵਿਚ ਪੁੱਜ ਕੇ ਹਿੱਸਾ ਲੈਂਦੇ ਰਹੇ ਅਤੇ ਇਸ ਗੁਰੂ-ਘਰ ਦੀ ਸੇਵਾ ਨੂੰ ਕਰਦੇ ਹੋਏ ਅਪ੍ਰੈਲ ਸੰ.੧੯੧੯ ਈ: ਵਿਚ ਅਕਾਲ ਚਲਾਣਾ ਕਰ ਗਏ।

ਜਿਥੇ ਆਪ ਦੇ ਪਿਤਾ ਗੁਰਬਾਣੀ ਪੜ੍ਹਨ ਤੇ ਸਿਮਰਨ-ਅਭਿਆਸ ਵਿਚ ਆਪਣਾ ਨਮੂਨਾ ਆਪ ਸਨ, ਉਸ ਦੇ ਨਾਲ ਹੀ ਆਪ ਦੀਆਂ ਦੋਵਾਂ ਮਾਤਾਵਾਂ ਦਾ ਭੀ ਇਕ ਅਸਚਰਜ ਜਿਹਾ ਉੱਚਾ ਜੀਵਨ ਸੀ। ਆਪ ਦੀ ਮਾਤਾ ਨੇ ਅੰਮ੍ਰਿਤ ਵੇਲੇ ਉਠਣਾ ਅਤੇ ਇਸ ਦੇ ਨਾਲ ਹੀ ਆਪਣੇ ਦੋਵਾਂ ਬੱਚਿਆਂ ਨੂੰ ਉਠਾਲ ਕੇ ਗੁਰਬਾਣੀ ਦੇ ਪੜ੍ਹਨ-ਸੁਣਨ ਵਿਚ ਸ਼ਾਮਲ ਕਰ ਲੈਣਾ। ਇਸ ਤਰ੍ਹਾਂ ਆਪ ਨੂੰ ਸੱਚੀ ਬਾਣੀ ਦੇ ਪੜ੍ਹਨ ਦਾ ਸ਼ੌਕ ਲੱਗ ਗਿਆ। ਆਪ ਦੀ ਮਾਤਾ ਧਾਰਮਿਕ ਰਹਿਤ-ਬਹਿਤ ਵਿਚ ਬੜੇ ਤਿਆਰ-ਬਰ-ਤਿਆਰ ਸਨ। ਸੀਸ 'ਤੇ ਛੋਟੀ ਦਸਤਾਰ ਸਜਾਉਣੀ ਅਤੇ ਨਿਤਨੇਮ ਤੋਂ ਬਿਨਾਂ ਹੋਰ ਭੀ ਬਹੁਤ ਸਾਰੀ ਗੁਰਬਾਣੀ ਦਾ ਅਜਪਾ ਜਾਪ ਕਰਨਾ। ਦੂਜੀ ਮਾਤਾ ਨੂੰ ਚੌਦਾਂ ਬਾਣੀਆਂ ਕੰਠ ਸਨ ਅਤੇ ਆਪ ਭੀ ਸੀਸ 'ਤੇ ਨਿੱਕੀ ਦਸਤਾਰ ਸਜਾਉਂਦੇ ਸਨ।

# ਵਿਦਿਆ ਤੇ ਪੰਥਕ ਸੇਵਾ

ਅਜਿਹੇ ਉੱਚੇ ਜੀਵਨ ਵਾਲੇ ਪੂਰਨ ਗੁਰਸਿੱਖਾਂ ਦੇ ਪ੍ਰਵਾਰ ਵਿਚ ਆਪ ਦੀ ਪਾਲਨਾ ਹੋਈ, ਜਿਸ ਦੇ ਕਾਰਨ ਆਪ ਨੂੰ ਮੁੱਢੋਂ ਹੀ ਗੁਰਬਾਣੀ ਨਾਲ ਪਿਆਰ ਤੇ ਨਿਸ਼ਕਾਮ ਸੇਵਾ ਦਾ ਚਾਉ ਉਪਜਿਆ ਹੋਇਆ ਸੀ। ਕਈ ਵੇਰ ਮੌਕੇ ਮਿਲਣ 'ਤੇ ਆਪ ਨੇ ਦਿਲੀ ਲਗਨ ਨਾਲ ਸਾਧ-ਸੰਗਤ ਦੀ ਸੇਵਾ ਕਰ ਕੇ ਆਪਣੇ ਮਨ ਨੂੰ ਖੁਸ਼ ਕਰਨਾ। ਆਪ ਨੂੰ ਆਪ ਦੇ ਖ਼ਾਨਦਾਨ ਵਿੱਚੋਂ ਬਹੁਤ ਸਾਰੇ ਸ਼ੁਭ ਗੁਣ ਵਿਰਸੇ

ਵਿਚ ਮਿਲ ਚੁੱਕੇ ਸਨ। ਜ਼ਰਾ ਕੁ ਸੁਰਤ ਸੰਭਾਲੀ ਤਾ ਆਪ ਨੂੰ ਸਕੂਲੇ ਦਾਖਲ ਕਰਵਾ ਦਿੱਤਾ ਬੁੱਧੀ ਬੜੀ ਤੀਖਣ ਤੇ ਦਿਮਾਗ ਖ਼ਾਸ ਕਰਕੇ ਜ਼ਹੀਨ ਸੀ। ਥੋੜ੍ਹੇ ਸਮੇਂ ਵਿਚ ਹੀ ਆਪ ਨੇ ਮਿਡਲ ਪਾਸ ਕਰ ਲਿਆ ਤਾਂ ਆਪ ਦੇ ਮਾਪਿਆਂ ਨੇ ਸਕੂਲੋਂ ਉਠਾ ਲਿਆ। ਅਸਚਰਜ ਬੁੱਧੀ ਹੋਣ ਕਰਕੇ ਆਪ ਨੇ ਗੁਰਮੁਖੀ ਅਤੇ ਹਿੰਦੀ ਫਿਰਦਿਆਂ-ਤੁਰਦਿਆਂ ਹੀ ਸਾਧਾਂ-ਸੰਤਾਂ ਪਾਸੋਂ ਚੰਗੀ ਤਰ੍ਹਾਂ ਪੜ੍ਹ ਲਈ।

ਆਪ ਦਾ ਕੱਦ ਪੰਜ ਫੁੱਟ ਚਾਰ ਇੰਚ, ਰੰਗ ਕਣਕ ਭਿੰਨਾ, ਨੱਕ ਤਿੱਖਾ ਅਤੇ ਸਰੀਰ ਬਹੁਤ ਫੁਰਤੀਲਾ ਸੀ। ਆਪ ਦੇ ਮਾਪੇ ਜਦ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨਾਂ ਲਈ ਗਏ ਤਾਂ ਆਪ ਭੀ ਉਸ ਸਮੇਂ ਇਸ ਯਾਤਰਾ ਵਿਚ ਉਨ੍ਹਾਂ ਦੇ ਨਾਲ ਹੀ ਸ਼ਾਮਲ ਸਨ। ਸੋ ਉਥੇ ਹੀ ਧਰਮੀ ਮਾਪਿਆਂ ਨੇ ਆਪ ਨੂੰ ੧੫ ਸਾਲ ਦੀ ਉਮਰ ਵਿਚ ਅੰਮ੍ਰਿਤ ਛਕਾ ਦਿੱਤਾ। ਆਪ ਪਹਿਲਾਂ ਨਾਲੋਂ ਭੀ ਵਧੇਰੇ ਕਰੜਾਈ ਨਾਲ ਬਾਹਰਲੀ ਰਹਿਤ-ਬਹਿਤ ਵਿਚ ਪ੍ਰਪੱਕ ਹੋ ਗਏ। ਸੀਸ 'ਤੇ ਦੋਹਰੀ ਨੀਲੀ ਤੇ ਪੀਲੀ ਗੁਰਮੁਖੀ ਦਸਤਾਰ ਸਜਾਉਣੀ। ਨਿੱਕਾ ਜਿਹਾ ਅਕਾਲੀ ਫਰੱਰਾ ਭੀ ਰੱਖਣਾ। ਇਹ ਆਪ ਨੇ ਸੰ. ੧੯੨੦ ਈ: ਵਿਚ ਭਾਈ ਗੁਰਮੁਖ ਸਿੰਘ ਜੀ ਨਿਹੰਗ ਚੱਬੇ ਵਾਲਿਆਂ ਪਾਸੋਂ ਲਿਆ ਸੀ। ਦਸਤਾਰ ਉਤੇ ਇਕ ਚੱਕਰ, ਦੋ ਨਿੱਕੀਆਂ ਕ੍ਰਿਪਾਨਾਂ ਤੇ ਖੰਡਾ ਸਜਾਇਆ ਕਰਦੇ ਸਨ। ਹਮੇਸ਼ਾਂ ਗਾਤਰੇ ਕ੍ਰਿਪਾਨ ਅਤੇ ਹੱਥ ਵਿਚ ਊਠ ਦੀ ਧੌਣ ਮੂੰਹਾ ਸਫਾਜੰਗ ਰੱਖਣਾ। ਸੋਹਣੇ ਖ਼ੂਬਸੂਰਤ ਦਰਸ਼ਨੀ ਜਵਾਨ ਸਨ। ਸੁਭਾਅ ਬੜਾ ਹੀ ਨਿੱਘਾ। ਗੁਰਸਿੱਖ ਦੇ ਦਰਸ਼ਨ ਕਰ ਕੇ ਬਾਗੋ ਬਾਗ ਹੋ ਜਾਣਾ। ਆਪ ਨੇ ਇਕ ਸ਼ਬਦੀ ਜੱਥਾ ਭੀ ਬਣਾਇਆ ਹੋਇਆ ਸੀ ਜੋ ਇਲਾਕੇ ਵਿਚ ਫਿਰ ਕੇ ਗੁਰਮਤਿ ਪ੍ਰਚਾਰ ਕਰਿਆ ਕਰਦਾ ਸੀ ਪ੍ਰੰਤੂ ਕਦੇ ਕਿਸੇ ਥਾਂ ਤੋਂ ਮਾਇਆ ਨਹੀਂ ਲਈ ਸੀ। ਆਪ ਖੜ੍ਹੇ ਹੋ ਕੇ ਭਾਈ ਸੁਬੇਗ ਸਿੰਘ, ਸਾਹਬਾਜ਼ ਸਿੰਘ ਅਤੇ ਭਾਈ ਬਚਿਤ੍ਰ ਸਿੰਘ ਦੀਆਂ ਸ਼ਹੀਦੀਆਂ ਆਮ ਕਰਕੇ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਖ਼ਾਸ ਕਰਕੇ ਸੁਣਾਇਆ ਕਰਦੇ ਸਨ। ਆਪ ਦਾ ਸਮੁੱਚਾ ਜੀਵਨ ਇਕ ਉੱਚੇ ਦਰਜੇ ਦਾ ਆਦਰਸ਼ਕ ਜੀਵਨ ਸੀ। ਨਿਤਨੇਮ ਤੋਂ ਬਿਨਾਂ ਸ੍ਰੀ ਸੁਖਮਨੀ ਸਾਹਿਬ ਤੇ ਅਕਾਲ ਉਸਤਤ ਦਾ ਬੜੀ ਸ਼ਰਧਾ ਨਾਲ ਪਾਠ ਕਰਨਾ। ਬੇਅੰਮ੍ਰਿਤੀਏ ਦੇ ਹੱਥੋਂ ਕਦੀ ਪ੍ਰਸ਼ਾਦ ਪਾਣੀ ਨ ਛਕਣਾ ਆਪ ਵਿਚ ਇਕ ਖ਼ਾਸ ਖ਼ੂਬੀ ਸੀ।

ਜਦ ਗੁਰਦੁਆਰਾ ਸੁਧਾਰ ਲਹਿਰ ਚੱਲੀ ਤਾਂ ਆਪ ਭੀ ਧਰਮ ਦੇ ਸੁੱਚੇ ਜੋਸ਼ ਵਿਚ ਤਨੋ-ਮਨੋ ਹੋ ਕੇ ਇਸ ਨੇਕ ਕੰਮ ਵਿਚ ਜੁੱਟ ਪਏ। ਜਿਥੇ ਭੀ ਪੰਥਕ ਮੁਖੀਆਂ ਨੇ ਗੁਰਦੁਆਰੇ ਦੇ ਕਬਜ਼ੇ ਲਈ ਚੜ੍ਹਾਈ ਕਰਨੀ ਤਾਂ ਆਪ ਨੇ ਛਾਲਾਂ ਮਾਰਦਿਆਂ ਸਿੰਘਾਂ ਨਾਲ ਜਾ ਸ਼ਾਮਲ ਹੋਇਆ ਕਰਨਾ। ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ, ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਅਤੇ ਸ੍ਰੀ ਤਰਨ ਤਾਰਨ ਸਾਹਿਬ ਦੇ ਕਬਜ਼ਿਆਂ ਸਮੇਂ ਆਪ ਜਥਿਆਂ ਨਾਲ ਸ਼ਾਮਲ ਹੋ ਕੇ ਜਾਂਦੇ

ਰਹੇ । ਇਥੋਂ ਹੀ ਗੁਰਦੁਆਰਾ ਸੁਧਾਰ ਲਹਿਰ ਦਾ ਪ੍ਰਚਾਰ ਸੁਣ ਕੇ ਆਪ ਨੂੰ ਕੁਰਬਾਨੀ ਦੀ ਰੰਗਣ ਚੜ੍ਹ ਗਈ ।

## ਸ਼ਹੀਦੀ ਲਈ ਤਿਆਰੇ

੧੭ ਫ਼ਰਵਰੀ ਸੰ. ੧੯੨੧ ਈ: ਨੂੰ ਆਪ ਸ੍ਰੀ ਤਰਨ ਤਾਰਨ ਸਾਹਿਬ ਦੇ ਕਬਜ਼ੇ ਪਿੱਛੋਂ ਆਪਣੇ ਪਿੰਡ ਗਏ । ਸਾਰੇ ਨਗਰ ਨਿਵਾਸੀਆਂ ਨੂੰ ਇਕੱਤਰ ਕਰ ਕੇ ਸ੍ਰੀ ਤਰਨ ਤਾਰਨ ਦੇ ਕਬਜ਼ੇ ਦੇ ਹਾਲ ਦੱਸ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਨਨਕਾਣੇ ਸਾਹਿਬ ਦੇ ਸੁਧਾਰ ਲਈ ਰੱਖੇ ਗਏ ਦੀਵਾਨ ਦੇ ਇਸ਼ਤਿਹਾਰ ਪੜ੍ਹ ਕੇ ਸੁਣਾਏ । ਸੰਗਤਾਂ ਵਿਚ ਜੋਸ਼ ਅਤੇ ਉਤਸ਼ਾਹ ਭਰਿਆ ।

੧੮ ਫ਼ਰਵਰੀ ਨੂੰ ਨਗਰੋਂ ਚੱਲ ਕੇ ਆਪ ਚੱਕ ਨੰਬਰ ੧੩ ਨਾਨਕਪੁਰਾ ਤਹਿਸੀਲ ਸ਼ਾਹਦਰਾ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਆਪਣੇ ਮਾਸੜ ਭਾਈ ਨਿਧਾਨ ਸਿੰਘ ਪਾਸ ਆ ਰਹੇ । ਇਥੇ ਆਪ ਦੀ ਮਾਸੀ ਆਤਮਾ ਕੌਰ ਤੇ ਇਨ੍ਹਾਂ ਦੇ ਪਤੀ ਭਾਈ ਫ਼ਤਹ ਸਿੰਘ[੧] ਨੇ ਇਨ੍ਹਾਂ ਦੇ ਆਉਣ ਤੋਂ ਪਹਿਲਾਂ ਹੀ ਸਲਾਹ ਕੀਤੀ ਹੋਈ ਸੀ ਕਿ ਸਤਿਗੁਰਾਂ ਦੀ ਮਿਹਰ ਨਾਲ ਕਾਕੇ ਹਰੀ ਸਿੰਘ ਦਾ ਜਨਮ ਹੋਇਆ ਹੈ । ਇਸ ਦੀ ਸੁੱਖਣਾ ਲਾਹੁਣ ਲਈ ਸਵੇਰੇ ਸ੍ਰੀ ਨਨਕਾਣੇ ਸਾਹਿਬ ਜਾਣਾ ਹੈ । ਰਾਤੀਂ ਭਾਈ ਬੁਧ ਸਿੰਘ ਨੇ ਗੁਰਦੁਆਰਿਆਂ ਦੇ ਸੁਧਾਰ ਦੀਆਂ ਬੜੀਆਂ ਉਤਸ਼ਾਹ ਭਰੀਆਂ ਗੱਲਾਂ ਦੱਸੀਆਂ ਤੇ ਉਨ੍ਹਾਂ ਦੇ ਵਿਚ ਹੀ ਇਹ ਗੱਲ ਆਖੀ ਕਿ ਮਾਸੜਾ ਜੀ, ਇਸ ਵੇਲੇ ਪਤਾ ਕੋਈ ਨਹੀਂ ਹੈ ਕਿ ਕੀ ਰੰਗ ਬਣ ਜਾਣੇ ਹਨ! ਅੱਜ ਇਥੋਂ ਪ੍ਰਸ਼ਾਦ ਛਕਿਆ ਹੈ, ਮੁੜ ਖਬਰੇ ਇਥੋਂ ਆ ਕੇ ਛਕਣਾ ਪ੍ਰਾਲਬਧ ਵਿਚ ਹੈ ਕਿ ਨਹੀਂ ? ਪਤਾ ਨਹੀਂ ਕਿਹੜੇ ਵੇਲੇ ਕਬਜ਼ੇ ਕਰਦਿਆਂ ਹੁਕਮ ਦੀ ਖੇਡ ਵਰਤ ਜਾਣੀ ਹੈ ਅਤੇ ਅਸੀਂ ਸ਼ਹੀਦੀਆਂ ਪਾ ਜਾਣੀਆਂ ਹਨ !

ਸਵੇਰੇ ਸਾਰਾ ਪ੍ਰਵਾਰ ਤਿਆਰ ਹੋ ਕੇ ਤੁਰ ਪਿਆ ਅਤੇ ਭਾਈ ਬੁਧ ਸਿੰਘ ਨੂੰ ਭੀ ਨਾਲ ਹੀ ਲੈ ਲਿਆ । ਰਾਤੀ ਇਸੇ ਨਗਰ ਦੇ ਭਾਈ ਭੋਲਾ ਸਿੰਘ ਹੋਰਾਂ ਭੀ ਸਲਾਹ ਕੀਤੀ ਤੇ ਇਨ੍ਹਾਂ ਦੇ ਨਾਲ ਹੀ ਗੁਰਦੁਆਰੇ ਦੀ ਯਾਤਰਾ ਲਈ ਤੁਰ ਪਏ । ਬਾਹੂਮਾਨ ਸਟੇਸ਼ਨ ਤੋਂ ਗੱਡੀ ਚੜ੍ਹ ਕੇ ਆਪ ੧੯ ਫ਼ਰਵਰੀ ਨੂੰ ਚਾਰ ਵਜੇ ਸ੍ਰੀ ਨਨਕਾਣੇ ਸਾਹਿਬ ਪੁੱਜ ਗਏ । ਪਹਿਲਾਂ ਸਭ ਨੇ ਗੁਰਦੁਆਰਾ ਸ੍ਰੀ ਮਾਲ ਜੀ ਸਾਹਿਬ ਦੀ ਯਾਤਰਾ ਕੀਤੀ ਅਤੇ ਉਥੋਂ ਵਾਪਸੀ 'ਤੇ ਆਪਣਾ ਸਾਰਾ ਅਸਬਾਬ ਗੁਰਦੁਆਰਾ ਛੇਵੀਂ ਪਾਤਸ਼ਾਹੀ ਵਿਚ ਭਾਈ ਧਰਮ ਸਿੰਘ ਪੁੱਤਰ ਭਾਈ ਸੰਗਤ ਸਿੰਘ ਨਿਹੰਗ ਪਾਸ ਰੱਖ ਦਿੱਤਾ । ਇਨ੍ਹਾਂ ਦਾ ਭਾਈ ਬੁਧ ਸਿੰਘ ਹੋਰਾਂ ਨਾਲ ਬੜਾ

*੧ ਭਾਈ ਫ਼ਤਹ ਸਿੰਘ ਤੇ ਭਾਈ ਨਿਧਾ ਸਿੰਘ ਦੋਵੇਂ ਸਕੇ ਸਾਂਢੂ ਸਨ ।*

ਪਿਆਰ ਸੀ ਕਿਉਂਕਿ ਉਹ ਭੀ ਨਿਹੰਗ ਸਿੰਘਾਂ ਦੇ ਖਿਆਲ ਦੇ ਹਾਮੀ ਸਨ , ਪਰ ਸੁੱਖਾ ਕਦੀ ਨਹੀਂ ਪੀਤਾ ਸੀ। ਇਥੋਂ ਸਾਰਾ ਪ੍ਰਵਾਰ ਗੁਰਦੁਆਰਾ ਸ੍ਰੀ ਜਨਮ ਅਸਥਾਨ ਕਾਕੇ ਹਰੀ ਸਿੰਘ ਨੂੰ ਮੱਥਾ ਟਿਕਾਉਣ ਲਈ ਤੁਰ ਪਿਆ। ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਕਰਾ ਕੇ ਮੱਥਾ ਟੇਕਿਆ ਤੇ ਪ੍ਰਕਰਮਾਂ ਕਰਦਿਆਂ ਹੀ ਗੱਜ ਕੇ ਜੈਕਾਰਾ ਛੱਡ ਦਿੱਤਾ ਤਾਂ ਚਾਰ ਪੰਜ ਬਦਮਾਸ਼ ਸ਼ਰਾਬ ਵਿਚ ਅੰਨ੍ਹੇ ਹੋਏ ਕੋਠੜੀਆਂ ਵਿਚੋਂ ਬਾਹਰ ਨਿਕਲ ਆਏ। ਇਨ੍ਹਾਂ ਨੂੰ ਸੁਣਾ ਕੇ ਆਖਣ ਲੱਗੇ ਕਿ ''ਬਾਬਾ, ਤੂੰ ਸਾਨੂੰ ਤਾਕਤ ਬਖ਼ਸ਼ ਜੋ ਤੇਰੇ ਦਰਬਾਰ 'ਤੇ ਸਿੰਘ ਸਭੀਆਂ ਨੇ ਧਾਵਾ ਕਰਨਾ ਹੈ ਅਸੀਂ ਉਨ੍ਹਾਂ ਵੈਰੀਆਂ ਦਾ ਸੁਧਾਰ ਕਰੀਏ'' ਤਾਂ ਭਾਈ ਬੁਧ ਸਿੰਘ ਨੇ ਆਖਿਆ ਕਿ ਮਾਸੜਾ ਜੀ, ਇਹ ਵੇਖੋ ਸਿੰਘਾਂ ਦੇ ਖ਼ੂਨ ਦੇ ਪਿਆਸੇ, ਸ਼ਰਾਬ ਵਿਚ ਗੁੱਟ ਹੋਏ ਫਿਰ ਰਹੇ ਹਨ! ਭਲਾ ਗੁਰੂ-ਘਰ ਵਿਚ ਬਦਮਾਸ਼ ਸ਼ਰਾਬੀਆਂ ਦਾ ਕੀ ਕੰਮ ਹੈ ? ਸਿੰਘਾਂ ਨੇ ਇਨ੍ਹਾਂ ਨੂੰ ਆਪਣੇ ਖ਼ੂਨ ਨਾਲ ਸ਼ਾਂਤ ਕਰਨਾ ਹੈ। ਆਪ ਦੀ ਮਾਸੀ ਆਤਮਾ ਕੌਰ ਨੇ ਆਖਿਆ ਕਿ ਇਥੋਂ ਛੇਤੀ ਨਾਲ ਚੱਲੋ, ਐਵੇਂ ਰੌਲਾ ਨ ਪਾਓ, ਮੈਨੂੰ ਤਾਂ ਏਸ ਵਾਧੇ ਦੀ ਬਖਾਂਦ ਵਿੱਚੋਂ ਡਰ ਲਗਦਾ ਹੈ। ਭਾਈ ਬੁਧ ਸਿੰਘ ਨੇ ਆਖਿਆ ਕਿ ਮਾਸੀ ਜੀ, ਮੈਨੂੰ ਤਾਂ ਉੱਕਾ ਹੀ ਡਰ ਨਹੀਂ ਲਗਦਾ ਹੈ। ਮੈਂ ਤਾਂ ਹਮੇਸ਼ਾਂ ਇਹ ਤੁਕਾਂ ਪੜ੍ਹਦਾ ਰਹਿੰਦਾ ਹਾਂ, ਜੋ ਮੇਰੀ ਮਾਂ ਜੀ ਨੇ ਨਿੱਕੇ ਹੁੰਦਿਆਂ ਹੀ ਮੈਨੂੰ ਕੰਠ ਕਰਵਾਈਆਂ ਸਨ :-

*'ਹੋਲਾ ਖੇਡਣਗੇ ਖੇਡਣਗੇ ਕੇਸਾ ਧਾਰੀ' ॥*

ਇਹ ਖ਼ਾਲਸੇ ਦਾ ਸ਼ਹੀਦੀ ਹੋਲਾ ਹੈ ਜੋ ਖ਼ਾਲਸੇ ਨੇ ਇਕ ਦਿਨ ਜ਼ਰੂਰ ਖੇਡਣਾ ਹੈ। ਸਾਰੇ ਸੱਜਣ ਮੱਥਾ ਟੇਕ ਕੇ ਬਾਹਰ ਨਿਕਲੇ ਤਾਂ ਆਮ ਲੋਕੀ ਇਹ ਗੱਲਾਂ ਕਰਦੇ ਸਨ ਕਿ ਇਕ ਦਿਨ ਇਥੇ ਬੜਾ ਭਾਰਾ ਫ਼ਸਾਦ ਹੋਵੇਗਾ, ਕਿਉਂਕਿ ਦੋਵਾਂ ਮਹੰਤਾਂ (ਮਹੰਤ ਨਰੈਣ ਦਾਸ ਗੁਰਦੁਆਰਾ ਜਨਮ ਅਸਥਾਨ ਤੇ ਮਹੰਤ ਕ੍ਰਿਪਾ ਰਾਮ[੧] ਗੁਰਦੁਆਰਾ ਮਾਲ ਜੀ ਸਾਹਿਬ) ਨੇ ਆਪਣੀ ਤਿਆਰੀ ਵੱਲੋਂ ਕੋਈ ਕਸਰ ਬਾਕੀ ਨਹੀਂ ਰਖੀ ਹੈ।

---

*੧ ੧੯ ਅਗਸਤ ਸੰ. ੧੯੩੩ ਈ: ਨੂੰ ਚਲਾਣਾ ਕਰ ਚੁੱਕਾ ਹੈ। ਇਹ ਮਹੰਤ ਲੋੜ ਤੋਂ ਵਧੇਰੇ ਹੁਸ਼ਿਆਰ ਸੀ। ਸ਼ਰਾਬਾ ਪੀਣ ਤੇ ਵਿਭਚਾਰ ਕਰਨ ਵਿਚ ਮਹੰਤ ਨਰੈਣ ਦਾਸ ਨਾਲੋਂ ਭੀ ਬਹੁਤ ਵਧਿਆ ਹੋਇਆ ਸੀ, ਪਰ ਆਪਣੀ ਹੁਸ਼ਿਆਰੀ ਨਾਲ ਲੋਕਾਂ ਦੀ ਅੱਖੀਂ ਘੱਟਾ ਘੱਤ ਦਿਆ ਕਰਦਾ ਸੀ। ਸਾਕੇ ਦੀ ਤਿਆਰੀ ਸਮੇਸਭ ਤੋਂ ਮੋਹਰੇ ਸੀ ਪਰ ਸਾਕੇ ਤੋਂ ਪਿੱਛੋਂ ਚਾਲਾਕੀ ਨਾਲ ਝੱਟ ਪੰਥ ਨਾਲ ਸਮਝੌਤਾ ਕਰ ਲਿਆ ਅਤੇ ਆਪਣੀ ਜ਼ਿੰਦਗੀ ਤਕ ਇਕ ਹਜ਼ਾਰ ਰੁਪਿਆ ਮਾਹਵਾਰ ਪੈਨਸ਼ਨ ਲੈਂਦਾ ਰਿਹਾ। ਮਕਾਨ ਹਾਤੇ ਮੁਰੱਬੇ ਤੇ ਆਪਣੇ ਕਰਜ਼ੇ ਕਮੇਟੀ ਪਾਸੋਂ ਲੁਹਾ ਕੇ ਲੱਖਾਂ ਰੁਪਿਆ ਦਾ ਫਾਇਦਾ ਉਠਾ ਗਿਆ। ਇਸ ਦੀ ਸੰਤਾਨ ਕਮੇਟੀ ਪਾਸੋਂ ੫੦੦) ਰੁਪਏ ਮਾਹਵਾਰ ਪੈਨਸਨ ਲੈਂਦੀ ਰਹੀ।*

ਗੁਰਦੁਆਰਾ ਛੇਵੀਂ ਪਾਤਸ਼ਾਹੀ ਪੁੱਜ ਕੇ ਸ੍ਰੀ ਰਹਿਰਾਸ ਸਾਹਿਬ ਦਾ ਪਾਠ ਕਰ ਕੇ ਭਾਈ ਬੁਧ ਸਿੰਘ ਤੇ ਭਾਈ ਧਰਮ ਸਿੰਘ ਭਾਈ ਉੱਤਮ ਸਿੰਘ ਦੇ ਕਾਰਖ਼ਾਨੇ ਨੂੰ ਚਲੇ ਗਏ ਤਾਂ ਜੋ ਉਨ੍ਹਾਂ ਨੂੰ ਇਨ੍ਹਾਂ ਸ਼ਰਾਬੀ ਬਦਮਾਸ਼ਾਂ ਦੀ ਸਾਰੀ ਗੱਲਬਾਤ ਦੱਸੀ ਜਾਵੇ। ਅੱਗੋਂ ਜਾਂਦਿਆਂ ਨੂੰ ਭਾਈ ਵਰਿਆਮ ਸਿੰਘ[1] ਮੁਨਸ਼ੀ ਟੱਕਰ ਪਏ, ਤੇ ਇਨ੍ਹਾਂ ਨੇ ਉਨ੍ਹਾਂ ਨੂੰ ਸਾਰੀ ਗੱਲ ਬਾਤ ਬੜੇ ਦਰਦਨਾਕ ਲਹਿਜੇ ਨਾਲ ਦੱਸ ਕੇ ਆਖਿਆ ਕਿ ਹੁਣ ਪੰਥ ਨੂੰ ਛੇਤੀ ਹੀ ਇਸ ਗੁਰਦੁਆਰੇ ਦਾ ਸੁਧਾਰ ਕਰਨਾ ਚਾਹੀਦਾ ਹੈ। ਜਦੋਂ ਆਏ ਯਾਤਰੂਆਂ ਨੂੰ ਸ਼ਰਾਬੀ ਉੱਠ ਕੇ ਘੂਰਦੇ ਹਨ ਤਾਂ ਹੋਰ ਫੇਰ ਕਿਹੜੀ ਗੱਲ ਬਾਕੀ ਰਹਿ ਜਾਂਦੀ ਹੈ। ਉਨ੍ਹਾਂ ਨੇ ਇਨ੍ਹਾਂ ਨੂੰ ਆਪਣੇ ਦਰਦੀ ਸਮਝ ਕੇ ਬੋਦੀਆਂ ਤੋਂ ਫੜ ਕੇ ਗੁਰਦੁਆਰੇ ਵਿਚੋਂ ਬਾਹਰ ਕੱਢ ਦਿੱਤਾ ਜਾਵੇਗਾ। ਅੱਜ ਅਕਾਲੀ ਪੰਥ ਨਹਿਰ ਉਤੇ ਚੰਦਰ ਕੋਟ ਦੀ ਝਾਲ 'ਪਰ ਰਾਤ ਨੂੰ ਇਕੱਠਾ ਹੋਵੇਗਾ ਤੇ ਸਵੇਰੇ ਚਾਰ ਵਜੇ ਹੱਲਾ ਬੋਲ ਕੇ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ ਜਾਵੇਗਾ। ਤੁਸੀਂ ਜਾਓ ਜਾ ਕੇ ਆਰਾਮ ਕਰੋ! ਕੋਈ ਚਿੰਤਾ ਕਰਨ ਦੀ ਲੋੜ ਨਹੀਂ ਹੈ। ਜ਼ਰਾ ਬਚ ਕੇ ਜਾਣਾ, ਅੱਜਕਲ੍ਹ ਸ਼ਹਿਰ ਵਿਚ ਬੜੇ ਗੁੰਡੇ ਫਿਰ ਰਹੇ ਹਨ। ਮਤਾਂ ਕੋਈ ਐਵੇਂ ਸੱਟ-ਫੇਟ ਲਾ ਦੇਵੇ!

ਉਥੋਂ ਆਪ ਦੋਵੇਂ ਗੁਰਦੁਆਰਾ ਛੇਵੀਂ ਪਾਤਸ਼ਾਹੀ ਵਿਚ ਵਾਪਸ ਆ ਗਏ ਅਤੇ ਇਹ ਹੋਈ ਬੀਤੀ ਸਾਰੀ ਗੱਲਬਾਤ ਆਪਣੇ ਮਾਸੜ ਤੇ ਮਾਸੀ ਨੂੰ ਦੱਸੀ। ਭਾਈ ਬੁਧ ਸਿੰਘ ਅੱਧੀ ਰਾਤੀਂ ਉਠ ਕੇ ਸ਼ਹੀਦੀ ਦੇ ਚਾਅ ਵਿਚ ਵੌੜਾਂ ਲੈਣ ਲੱਗ ਪਏ ਕਿ ਕਦੋਂ ਜਥਾ ਆਵੇ ਤੇ ਮੈਂ ਉਸ ਵਿਚ ਸ਼ਾਮਲ ਹੋਵਾਂ! ਆਪ ਦੇ ਮਾਸੜ ਨੇ ਆਖਿਆ ਕਿ ਕਾਕਾ ਐਵੇਂ ਕਾਹਲ ਨਹੀਂ ਕਰੀਦੀ ਹੁੰਦੀ। ਸੌਂ ਜਾ ਆਰਾਮ ਨਾਲ, ਦਿਨ ਚੜ੍ਹੇਗਾ ਤੇ ਵੇਖੀ-ਡਿੱਠੀ ਜਾਵੇਗੀ। ਇਸ ਵੇਲੇ ਅੱਧੀ ਰਾਤੀਂ ਬੜਾ ਕੋਈ ਕਬਜ਼ੇ ਕਰਨ ਡਿਹਾ ਹੋਇਆ ਹੈ!

ਆਪ ਨੇ ਉੱਤਰ ਦਿੱਤਾ ਕਿ ਮਾਸੜ ਜੀ, ਆਪ ਤਾਂ ਤਿਆਰ-ਬਰ-ਤਿਆਰ ਸਿੰਘ ਹੋ, ਪਿੰਡ ਸਭ ਦੇ ਮੋਹਰੇ ਹੋ ਕੇ ਸ਼ਬਦ ਪੜ੍ਹਦੇ ਹੁੰਦੇ ਹੋ ਤੇ ਹੁਣ ਆਖਦੇ ਹੋ ਕਿ "ਕਾਹਲ ਨਹੀਂ ਕਰੀ ਦੀ ਹੁੰਦੀ"। ਭਲਾ ਇਹ ਕੀ ਗੱਲ ਹੋਈ? ਏਦਾਂ ਦੇ ਬਚਨ ਕਰਦੇ ਹੋਏ ਲੰਮੇ ਪੈ ਕੇ ਜ਼ਰਾ ਕੁ ਢੌਂਕਾ ਲਾਉਣ ਲੱਗ ਪਏ। ਸਵੇਰੇ ਅਜੇ ਮੂੰਹ-ਹਨੇਰਾ ਹੀ ਸੀ ਕਿ ਕੋਈ ਸਾਢੇ ਕੁ ਪੰਜ ਵਜੇ ਦੇ ਕਰੀਬ ਭਾਈ ਬੁਧ ਸਿੰਘ ਜੀ ਉਠ ਬੈਠੇ ਤੇ ਆਖਣ ਲੱਗੇ, "ਮਾਸੜ ਜੀ, ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ।" ਸਵਾ ਲੱਖ ਹੀ ਹੱਥ ਵਿਚ ਸਫ਼ਾਜੰਗ ਲੈ ਕੇ ਤੁਰ ਪਏ

*੧ ਭਾਈ ਵਰਿਆਮ ਸਿੰਘ ਸੂਹੀਏ ਬਣ ਕੇ ਭਾਈ ਉੱਤਮ ਸਿੰਘ ਦੇ ਕਾਰਖ਼ਾਨੇ ਵਿਚ ਫ਼ਰਜ਼ੀ ਮੁਨਸ਼ੀ ਬਣੇ ਹੋਏ ਸਨ। ਹਰ ਰੋਜ਼ ਮਹੰਤਾਂ ਦੀ ਤਿਆਰੀ ਦੀਆਂ ਸਿੰਘਾਂ ਨੂੰ ਗੁਰਦੁਆਰੇ ਸੱਚੇ ਸੌਦੇ ਖ਼ਬਰਾਂ ਘੱਲਿਆ ਕਰਦੇ ਸਨ। ਸਾਕੇ ਵਾਲੇ ਦਿਨ ਆਪ ਭਾਈ ਦਲੀਪ ਸਿੰਘ ਜੀ ਨਾਲ ਸ਼ਹੀਦ ਹੋ ਗਏ ਸਨ।*

ਅਤੇ ਭਾਈ ਲਛਮਣ ਸਿੰਘ ਹੁਰਾਂ ਦਾ ਜੋ ਜਥਾ ਕਬਜ਼ਾ ਕਰਨ ਲਈ ਲਾਈਨ ਵੱਲੋਂ ਭੱਜਾ ਆ ਰਿਹਾ ਸੀ। ਉਸ ਵਿਚ ਸ਼ਾਮਲ ਹੋ ਕੇ ਸ੍ਰੀ ਜਨਮ ਅਸਥਾਨ ਦੇ ਅੰਦਰ ਭੱਜ ਕੇ ਦਾਖ਼ਲ ਹੋ ਗਏ ਅਤੇ ਉਥੇ ਹੀ ਨੂਰੀ ਸ਼ਮ੍ਹਾਂ ਉਤੇ ਪ੍ਰਵਾਨੇ ਵਾਂਗ ਸ਼ਹੀਦ ਹੋ ਗਏ ਤੇ ਮੁੜ ਬਾਹਰ ਵਾਪਸ ਨਾ ਆਏ।

*****

# ਸਾਹੋਵਾਲ ਚੱਕ ਨੰ: ੧੩੨ ਆਰ. ਬੀ. ਜ਼ਿਲ੍ਹਾ ਲਾਇਲਪੁਰ ਦੇ ਸ਼ਹੀਦ

## ਭਾਈ ਦਲੀਪ ਸਿੰਘ ਜੀ

### ਪਿੰਡ ਪੀੜ੍ਹ ਤੇ ਖ਼ਾਨਦਾਨ

ਜ਼ਿਲ੍ਹਾ ਸਿਆਲਕੋਟ ਤਹਿਸੀਲ ਡਸਕੇ ਵਿਚ ਇਕ ਸਾਹੋਵਾਲ ਨਾਮ ਦਾ ਵੱਡਾ ਭਾਰਾ ਪਿੰਡ ਹੈ। ਆਪ ਦਾ ਖ਼ਾਨਦਾਨ ਇਸੇ ਪਿੰਡ ਦਾ ਹੀ ਵਸਨੀਕ ਸੀ। ਲਗਭਗ ੬੭ ਕੁ ਸਾਲ ਹੋਏ ਆਪ ਦੇ ਬਾਬਾ ਭਾਈ ਅਜੀਤ ਸਿੰਘ ਦਾ ਇਸ ਨਗਰ ਵਿਚ ਚੰਗਾ ਤੋਰਾ-ਟਿੱਕਾ ਸੀ। ਆਪ ਦੇ ਜੀਵਨ ਵਿਚ ਮੁੱਢ ਤੋਂ ਸਿੱਖੀ ਸਿਦਕ ਕੁੱਟ-ਕੁੱਟ ਕੇ ਭਰਿਆ ਹੋਇਆ ਸੀ ਅਤੇ ਇਸੇ ਉਤਮ ਜੀਵਨ ਦਾ ਹੀ ਇਹ ਪ੍ਰਭਾਵ ਸੀ ਕਿ ਨਗਰ ਦੇ ਬਹੁਤ ਸਾਰੇ ਬੰਦੇ ਆਪ ਦੀ ਸਲਾਹ ਲੈ ਕੇ ਕਈ ਕੰਮ ਕਰਿਆ ਕਰਦੇ ਸਨ।

ਆਪ ਦੀ ਤਬੀਅਤ ਦਾ ਵਧੇਰੇ ਝੁਕੱਾ ਸਾਧਾਂ-ਸੰਤਾਂ ਦੀ ਸੰਗਤ ਤੇ ਸੇਵਾ ਕਰਨ ਵੱਲ ਹੀ ਹੁੰਦਾ। ਆਪ ਅਜੇ ਗੱਭਰੂ ਹੀ ਸਨ ਅਤੇ ਆਪਣੇ ਪਿਤਾ ਭਾਈ ਹਕੀਕਤ ਸਿੰਘ ਨੂੰ ਆਖਣ ਲੱਗੇ ਕਿ ਬਾਪੂ ਜੀ, ਸਰਕਾਰੀ ਗ਼ੁਲਾਮੀ ਨੰਬਰਦਾਰੀ ਦੀ ਛੱਟ ਨੂੰ ਲਾਹ ਦਿਓ। ਉਹ ਨਾ ਮੰਨੇ ਤਾਂ ਘਰੋਂ ਨਿਕਲ ਕੇ ਸੰਤਾਂ ਨਾਲ ਜਾ ਰਲੇ। ਮਾਪਿਆਂ ਦੇ ਘਰ ਆਪ ਇਕਲੌਤੇ ਹੀ ਪੁੱਤਰ ਸਨ। ਪੂਰੇ ਬਾਰਾਂ ਸਾਲਾਂ ਪਿੱਛੋਂ ਹਰਦਵਾਰੋਂ ਜਾ ਕੇ ਲੱਭੇ, ਪਰ ਘਰ ਤਦ ਵੜੇ ਜਦ ਪਿਤਾ ਪਾਸੋਂ ਨੰਬਰਦਾਰੀ ਦਾ ਅਸਤੀਫ਼ਾ ਦੁਆ ਲਿਆ। ਆਪ ਦੀ ਬਿਰਤੀ ਵਧੇਰੇ ਸੰਤ-ਮਤੇ ਦੀ ਗਿਆਨ-ਚਰਚਾ ਵਿਚ ਹੀ ਰੁੱਝੀ ਰਹਿਣੀ ਅਤੇ ਘਰੋਗੀ ਕੰਮਾਂ ਵੱਲ ਬਹੁਤ ਘੱਟ ਧਿਆਨ ਦੇਣਾ, ਜਿਸ ਦਾ ਕੁਦਰਤੀ ਤੌਰ 'ਤੇ ਇਹ ਸਿਟਾ ਨਿਕਲਿਆ ਕਿ ਚੰਗਾ ਪ੍ਰਬੰਧ ਨ ਕਰ ਸਕਣ ਦੇ ਕਾਰਨ, ਜ਼ਮੀਨ ਬਾਗ਼ ਤੇ ਹਵੇਲੀਆਂ ਸ਼ਾਹੂਕਾਰਾਂ ਪਾਸ ਗਹਿਣੇ ਪੈ ਗਈਆਂ। ਪਰ ਆਪ ਫੇਰ ਭੀ ਅੱਠੇ ਪਹਿਰ ਨਾਲ ਅਭਿਆਸ ਤੇ

ਈਸ਼ਵਰ ਦੇ ਭਜਨ ਵਿਚ ਹੀ ਗਲਤਾਨ ਰਹਿੰਦੇ। ਇਨਾਂ ਸੰਨਿਆਸੀਆਂ ਤੇ ਸੰਤਾਂ, ਮਹਾਤਮਾਵਾਂ ਦੀ ਸੰਗਤ ਦਾ ਇਹ ਫਲ ਹੋਇਆ ਜੋ ਬਾਬਾ ਜੀ ਹਿਕਮਤ ਅਤੇ ਜੜ੍ਹੀ-ਬੂਟੀ ਦੇ ਚੰਗੇ ਮਾਹਰ ਹੋ ਗਏ। ਆਪ ਨੇ ਗ਼ਰੀਬਾਂ ਅਤੇ ਅਨਾਥਾਂ ਦੀ ਪੁੱਜ ਕੇ ਮੁਫ਼ਤ ਦਵਾ-ਦਾਰੂ ਕਰਨੀ। ਆਪ ਸੰਨਿਆਸੀ ਮਹਾਤਮਾਵਾਂ ਦੀ ਸੰਗਤ ਕਰਦੇ ਹੋਏ ਭੀ ਸਿੱਖੀ ਦੀ ਰਹਿਤ-ਬਹਿਤ ਵਿਚ ਪੂਰੀ ਤਰ੍ਹਾਂ ਪ੍ਰਪੱਕ ਸਨ।

ਇਸੇ ਸਮੇਂ ਆਪ ਦੇ ਇਕਲੌਤੇ ਪੁੱਤਰ ਭਾਈ ਕਰਮ ਸਿੰਘ ਸਿਆਣੇ ਹੋ ਗਏ। ਇਨ੍ਹਾਂ ਨੇ ਘਰ-ਬਾਰ ਦਾ ਸਾਰਾ ਕਾਰ-ਵਿਹਾਰ ਸੰਭਾਲ ਲਿਆ। ਆਪ ਸਿੱਖੀ ਅਸੂਲਾਂ ਤੇ ਰਹਿਤ-ਬਹਿਤ ਦੇ ਪੱਕੇ ਧਾਰਨੀ ਸਨ, ਪਰ ਇਸ ਤਰ੍ਹਾਂ ਵੈਰਾਗ ਧਾਰਨ ਕਰ ਕੇ ਅਤੀਤ ਰਹਿਣ ਦੇ ਹਾਮੀ ਨਹੀਂ ਸਨ। ਆਪ ਦੇ ਦਿਲ ਵਿਚ ਇਹ ਲਗਨ ਤੇ ਤੜਪ ਸੀ ਕਿ ਕਿਵੇਂ ਨਾ ਕਿਵੇਂ ਸਾਡੀ ਜ਼ਮੀਨ ਪਰਾਏ ਹੱਥਾਂ ਵਿਚੋਂ ਮੁੜ ਸਾਡੇ ਕਬਜ਼ੇ ਵਿਚ ਆ ਜਾਵੇ। ਆਪ ਨੇ ਬੜੇ ਯਤਨਾਂ ਅਤੇ ਪ੍ਰੇਰਨਾ ਨਾਲ ਆਪਣੇ ਪਿਤਾ ਦੀ ਬਿਰਤੀ ਨੂੰ ਏਸ ਬੰਨੇ ਵੱਲ ਮੋੜਿਆ ਕਿ :

*ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥*
*(ਪੰਨਾ ੧੨੪੫)*

ਯਥਾ

*ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥*
*ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥*
*(ਪੰਨਾ ੯੫੨)*

ਆਪਣਾ ਪਿਛਲਾ ਵਾਹੀ-ਜੋਤੀ ਦਾ ਕਿੱਤਾ ਛੱਡ ਕੇ ਦੋਹਾਂ ਪਿਓ-ਪੁੱਤਰਾਂ ਨੇ ਸਲਾਹ ਕਰ ਕੇ ਬਜਾਜੀ ਦੀ ਦੁਕਾਨ ਪਾ ਲਈ। ਕੰਮ ਚੰਗਾ ਚੱਲ ਪਿਆ, ਪਰ ਏਸ ਕਪੜੇ ਦੇ ਬਪਾਰ ਨੂੰ ਹੋਰ ਭੀ ਵਧੇਰੇ ਉਨੱਤ ਕਰਨ ਲਈ ਇਨ੍ਹਾਂ ਨੇ ਸਾਰੇ ਹਿੰਦੁਸਤਾਨ ਦਾ ਚੱਕਰ ਲਾ ਕੇ ਆਪਣੇ ਬਪਾਰ ਨੂੰ ਦਿੱਲੀ ਅਤੇ ਕਨੌਜ ਦੇ ਮਸ਼ਹੂਰ ਸ਼ਹਿਰਾਂ ਤਕ ਲੈ ਜਾ ਕੇ ਹੋਰ ਭੀ ਵਧੇਰੇ ਚਮਕਾਇਆ, ਪਰ ਇਸ ਦੇ ਨਾਲ ਹੀ ਸਿੱਖੀ ਅਸੂਲਾਂ ਨੂੰ ਆਪਣੇ ਮਨ ਦੀ ਤਖ਼ਤੀ 'ਤੇ ਅਜਿਹਾ ਉੱਕਰਿਆ ਹੋਇਆ ਸੀ ਕਿ ਵੱਡੀ ਤੋਂ ਵੱਡੀ ਔਕੜ ਆ ਬਣਨ 'ਤੇ ਸੈ ਦੁੱਖਾਂ ਵਿਚ ਭੀ ਅਡੋਲ ਤੇ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਰਹੇ। ਵਪਾਰ ਦਾ ਵਿਹਾਰ ਭੀ ਬਹੁਤ ਸੱਚਾ ਤੇ ਸੁੱਚਾ ਕੀਤਾ। ਦੁਕਾਨ 'ਤੇ ਅੰਞਾਣਾ ਜਾਵੇ ਤੇ ਭਾਵੇਂ ਸਿਆਣਾ, ਸਭ ਨਾਲ ਇੱਕੋ ਮੁੱਲ ਕਰਨਾ। ਗੱਲ ਕੀ, ਜਿੰਨਾ ਚਿਰ ਦੁਕਾਨ ਕੀਤੀ, ਆਪ ਦੇ ਬੋਲ ਤੇ ਤੋਲ ਵਿਚ ਕਦੇ ਕਿਸੇ ਨੂੰ ਫ਼ਰਕ ਨਹੀਂ ਲੱਗਾ ਸੀ।

ਸਤਿਗੁਰਾਂ ਨੇ ਮੇਹਰ ਕੀਤੀ ਤੇ ਆਪਣੇ ਸੇਵਕਾਂ ਦੀ ਧਰਮ ਕਿਰਤ ਵਿਚ ਅਜਿਹੀ ਬਰਕਤ ਪਾਈ ਕਿ ਮੁੜ ਉਹੋ ਜ਼ਮੀਨਾਂ ਬਾਗ ਤੇ ਹਵੇਲੀਆਂ ਅਸਲੀ

ਮਾਲਕਾਂ ਦੇ ਕਬਜ਼ੇ ਵਿਚ ਆ ਗਈਆਂ। ਮੁੜ ਜ਼ਮੀਨ ਆਪਣੇ ਕਬਜ਼ੇ ਵਿਚ ਆ ਜਾਣ ਦੀ ਖ਼ੁਸ਼ੀ ਵਿਚ ਭਾਈ ਕਰਮ ਸਿੰਘ ਨੇ ਦੁਕਾਨਦਾਰੀ ਛੱਡ ਕੇ ਵਾਹੀ ਦਾ ਕੰਮ ਅਰੰਭ ਕਰ ਦਿੱਤਾ। ਇਨ੍ਹਾਂ ਦੇ ਪਿਤਾ ਭਾਈ ਅਜੀਤ ਸਿੰਘ ਮੁੜ ਆਪਣੀ ਟਹਿਲੀ ਲਗਨ ਵਿਚ ਹੀ ਲੱਗ ਗਏ। ਅੱਠੇ ਪਹਿਰ ਸ੍ਰੀ ਅਕਾਲ ਪੁਰਖ ਵਾਹਿਗੁਰੂ ਦਾ ਸਿਮਰਨ ਕਰਦਿਆਂ ਰਹਿਣਾ।

ਏਸੇ ਸਮੇਂ ਸੰ.੧੮੯੦ ਈ: ਵਿਚ ਸਾਂਦਲ ਬਾਰ ਦੀ ਆਬਾਦੀ ਦੇ ਹਵਾੜੇ ਉੱਡ ਰਹੇ ਸਨ। ਲੋਕਾਂ ਵਿਚ ਜ਼ਮੀਨ ਲੈਣ ਦੀ ਬੜੀ ਖਿੱਚ ਤੇ ਚਾਹ ਸੀ। ਚੰਗੀ ਤਰ੍ਹਾਂ ਥਹੁ-ਪਤਾ ਕਰ ਕੇ ਭਾਈ ਕਰਮ ਸਿੰਘ ਨੇ ਭੀ ਆਪਣੇ ਪਿੰਡ ਦੇ ਸੱਜਣਾਂ ਨਾਲ ਮਿਲ ਕੇ ਮੁਰੱਬੇ ਲੈਣ ਲਈ ਸਰਕਾਰੇ ਦਰਖਾਸਤ ਦੇ ਦਿੱਤੀ, ਜੋ ਮਨਜ਼ੂਰ ਹੋ ਗਈ ਅਤੇ ਆਪ ਨੇ ਸਫ਼ੈਦਪੋਸ਼ੀ ਵਿਚ ਢਾਈ ਮੁਰੱਬੇ ਕੀਮਤਨ ਜ਼ਮੀਨ ਚੱਕ ਨੰ: ੧੩੨ ਰੱਖ ਬ੍ਰਾਂਚ ਵਿਚ ਲੈ ਲਈ। ਇਸ ਦੇ ਪਿੱਛੋਂ ਸ਼ਾਹੂਕਾਰੇ ਦਾ ਕੰਮ ਕਰਦੇ ਰਹੇ। ਇਸ ਚੱਕ ਦਾ ਨਾਮ ਭੀ ਪਿਛਲੇ ਪਿੰਡ ਦੇ ਨਾਮ 'ਤੇ ਸਾਹੋਵਾਲ ਹੀ ਮਸ਼ਹੂਰ ਹੋ ਗਿਆ। ਇਹ ਚੱਕ ਸਾਂਗਲੇ ਤੋਂ ਸੱਤ ਮੀਲ ਪੱਛਮ ਵੱਲ ਹੈ। ਰੇਲਵੇ ਸਟੇਸ਼ਨ ਸਲਾਰ ਵਾਲਾ ਤੋਂ ਕੋਈ ਇਕ ਮੀਲ ਦਾ ਫ਼ਾਸਲਾ ਹੈ। ਦੋ ਪੱਤੀਆਂ ਜ਼ਿਮੀਂਦਾਰ ਸਿੰਘਾਂ ਅਤੇ ਇਕ ਪੱਤੀ ਮੁਸਲਮਾਨਾਂ ਦੀ ਹੁੰਦੀ ਹੈ। ਸਾਰੇ ਪਿੰਡ ਦੇ ੬੫ ਮੁਰੱਬੇ ਹੁੰਦੇ ਸਨ। ਵੰਡ ਤੋਂ ਪਹਿਲਾ ਪਿੰਡ ਵਿਚ ਉਹਨਾਂ ਸਮਿਆਂ ਵਿਚ ਭੀ ਇਕ ਡਾਕਖਾਨਾ, ਪ੍ਰਾਇਮਰੀ ਸਕੂਲ ਤੇ ਡੰਗਰਾਂ ਦਾ ਹਸਪਤਾਲ ਹੁੰਦਾ ਸੀ।

## ਮਾਤਾ ਪਿਤਾ ਤੇ ਜਨਮ

ਆਪ ਦੇ ਪਿਤਾ ਭਾਈ ਕਰਮ ਸਿੰਘ ਦੀ ਪਹਿਲੀ ਸ਼ਾਦੀ ਬੀਬੀ ਰਾਮ ਕੌਰ ਸਪੁੱਤਰੀ ਭਾਈ ਗੰਡਾ ਸਿੰਘ ਨਾਲ ਭਸੀਣ ਜ਼ਿਲ੍ਹਾ ਲਾਹੌਰ ਵਿਚ ਹੋਈ। ਇਸ ਬੀਬੀ ਦੀ ਕੁੱਖੋਂ ਕਾਕੇ ਇੰਦਰ ਸਿੰਘ ਦਾ ਜਨਮ ਹੋਇਆ, ਜੋ ਛੇ ਸਾਲ ਦਾ ਹੋ ਕੇ ਪੂਰਾ ਹੋ ਗਿਆ। ਫੇਰ ਬੀਬੀ ਇੰਦਰ ਕੌਰ ਦਾ ਜਨਮ ਹੋਇਆ। ਇਹ ਬੀਬੀ ਭੀ ਗੁਜ਼ਰ ਗਈ। ਇਨ੍ਹਾਂ ਦੇ ਪਿੱਛੋਂ ਬੀਬੀ ਭਗਵਾਨ ਕੌਰ ਪੈਦਾ ਹੋਈ। ਬੜੀ ਭਾਰੀ ਜਾਇਦਾਦ ਸੀ। ਕੋਈ ਵਾਰਸ ਨ ਵੇਖ ਕੇ ਆਪ ਦੇ ਪਿਤਾ ਨੇ ਦੂਜੀ ਸ਼ਾਦੀ ਬੀਬੀ ਹਰ ਕੌਰ ਸਪੁੱਤਰੀ ਭਾਈ ਸ਼ੇਰ ਸਿੰਘ ਵਡਾਲਾ ਸੰਧੂਆਂ ਜ਼ਿਲ੍ਹਾ ਗੁਜਰਾਂਵਾਲਾ ਨਾਲ ਕਰ ਲਈ। ਇਸ ਬੀਬੀ ਦੀ ਕੁੱਖੋਂ ੧੨ ਭਾਦੋਂ ਸੰਮਤ ੧੯੫੧ ਬਿਕ੍ਰਮੀ ਮੁਤਾਬਕ ਜਨਵਰੀ ੧੮੯੨ ਈ: ਨੂੰ ਦਿਨ ਦੇ ਤਿੰਨ ਵਜੇ ਸਾਹੋਵਾਲ, ਜ਼ਿਲ੍ਹਾ ਸਿਆਲਕੋਟ ਵਿਚ ਭਾਈ ਦਲੀਪ ਸਿੰਘ ਦਾ ਜਨਮ ਹੋਇਆ। ਫੇਰ ਭਾਈ ਗੋਪਾਲ ਸਿੰਘ ਤੇ ਭਾਈ ਰਘਬੀਰ ਸਿੰਘ ਦੋ ਭਰਾ ਜਨਮੇ, ਜੋ ਛੋਟੀ ਉਮਰੇ ਹੀ ਗੁਜ਼ਰ ਗਏ। ਇਨ੍ਹਾਂ ਦੇ ਪਿੱਛੋਂ ਇਕ ਹੋਰ ਲੜਕਾ ਪੈਦਾ ਹੋਇਆ, ਜਿਸ ਦਾ ਨਾਮ ਭਾਈ ਗੁਰਦਿਆਲ

ਸਿੰਘ ਰੱਖਿਆ ਗਿਆ, ਜੋ ਆਪ ਦੇ ਪਿੱਛੋਂ ਆਪਣੇ ਪਿੰਡ ਵਾਹੀ-ਜੋਤੀ ਦਾ ਕੰਮ ਕਰਾਉਂਦਾ ਰਿਹਾ।

## ਬਚਪਨ ਦਾ ਹਾਲ

ਆਪ ਨਿੱਕੇ ਹੁੰਦੇ ਹੀ ਬੜੇ ਚੁਸਤ ਤੇ ਚਲਾਕ ਸਨ। ਰੰਗ ਗੋਰਾ, ਅੱਖਾਂ ਮੋਟੀਆਂ, ਮੱਥਾ ਚੌੜਾ ਖਿੜਿਆ ਹੋਇਆ। ਜਿਹੜਾ ਭੀ ਦਰਸ਼ਨ ਕਰਦਾ, ਉਸ ਨੂੰ ਮੱਥੇ ਵਿਚ ਕੁਝ ਅਸਚਰਜਤਾ ਜਿਹੀ ਪ੍ਰਤੀਤ ਹੁੰਦੀ ਤੇ ਉਸ ਨੇ ਹੀ ਬਾਲਕ ਦੇ ਮਾਤਾ-ਪਿਤਾ ਨੂੰ ਆਖਣਾ ਕਿ ਸਤਿਗੁਰਾਂ ਨੇ ਆਪ 'ਤੇ ਬੜੀ ਮੇਹਰ ਕੀਤੀ ਹੈ ਜੋ ਅਜਿਹਾ ਖ਼ੂਬਸੂਰਤ ਪੁੱਤਰ ਬਖਸ਼ਿਆ ਹੈ। ਆਪ ਬਹੁਤ ਘੱਟ ਰੋਇਆ ਕਰਦੇ ਸਨ। ਸੁੱਤਿਆਂ ਪਿਆਂ ਜਦੋਂ ਭੀ ਉਠਣਾ ਤਾਂ ਚਿਹਰਾ ਹਸੂੰ-ਹਸੂੰ ਕਰਿਆ ਕਰਦਾ ਸੀ। ਜੇ ਕਿਸੇ ਸਿਆਣੇ ਨੇ ਬਾਹਵਾਂ ਅੱਗੇ ਕਰ ਕੇ ਕੁੱਛੜ ਚੁੱਕਣਾ ਤਾਂ ਖੁਸ਼ੀ-ਖੁਸ਼ੀ ਹਰ ਇਕ ਪਾਸ ਚਲੇ ਜਾਣਾ। ਆਮ ਬਾਲਕਾਂ ਵਾਂਗ ਰੋ ਕੇ ਮਾਂ ਦੇ ਗਲ ਨੂੰ ਨਹੀਂ ਚੰਬੜਿਆ ਕਰਦੇ ਸਨ। ਆਪ ਦਾ ਸੁਭੌ ਬੜਾ ਰਲ-ਮਿਲਵਾਂ ਸੀ। ਦੋ ਸਾਲ ਦੀ ਉਮਰ ਵਿਚ ਭਾਈ ਕਰਮ ਸਿੰਘ ਬਾਲਕ ਦਲੀਪ ਸਿੰਘ ਤੇ ਉਸ ਦੀ ਮਾਤਾ ਨੂੰ ਬਾਰ ਵਿਚ ਲੈ ਆਏ। ਇਨ੍ਹਾਂ ਦਾ ਬਹੁਤਾ ਮੋਹ-ਪਿਆਰ ਆਪਣੀ ਦਾਦੀ ਨਾਲ ਸੀ, ਕਿਉਂਕਿ ਉਹ ਇਸ ਨੂੰ ਬਹੁਤ ਸਾਰਾ ਖਿਡਾਉਂਦੇ-ਪਰਚਾਉਂਦੇ ਹੁੰਦੇ ਸਨ ਤੇ ਲਾਡ ਨਾਲ ਆਪਣੇ ਕੰਧਾੜੇ ਚੁੱਕੀ ਫਿਰਦੇ ਸਨ। ਇਸੇ ਕਾਰਨ ਕਰਕੇ ਬਹੁਤਾ ਸਮਾਂ ਦਾਦੀ ਦੀ ਸੰਗਤ ਵਿਚ ਹੀ ਗੁਜ਼ਰਦਾ ਸੀ। ਘਰ ਦਾ ਖੁਲ੍ਹਾ ਦੁੱਧ ਦਹੀਂ ਤੇ ਮੱਖਣ ਸੀ। ਮਾਤਾ-ਪਿਤਾ ਨੇ ਬੜੀ ਰੀਝ ਨਾਲ ਖ਼ੁਰਾਕ ਖਵਾਉਣੀ ਤੇ ਦਿਲੋਂ ਇਹੋ ਖਿੱਚ ਰਹਿਣੀ ਕਿ ਇਹ ਸੁਖਾਂ-ਲੱਧਾ ਬੱਚਾ ਕਦੋਂ ਜਵਾਨ ਹੋਵੇ, ਕਿਉਂਕਿ ਇਨ੍ਹਾਂ ਨੂੰ ਔਲਾਦ ਦਾ ਬੜਾ ਤਰਸੇਵਾਂ ਤੇ ਥੁੜ ਸੀ। ਆਪ ਪੰਜਾਂ-ਸੱਤਾਂ ਸਾਲਾਂ ਵਿਚ ਸੋਹਣੀ ਲਗਰ ਵਾਂਗ ਫੁੱਟ ਨਿਕਲੇ।

## ਵਿਦਿਆ ਪ੍ਰਾਪਤੀ

ਆਪ ਨੂੰ ਪੰਜਾਂ ਸਾਲਾਂ ਦੀ ਉਮਰੇ ਸੰ ੧੯੯੭ ਈ: ਵਿਚ ਸਕੂਲੇ ਪੜ੍ਹਨੇ ਪਾ ਦਿੱਤਾ। ਹਰ ਰੋਜ਼ ਹੀ ਇਨ੍ਹਾਂ ਦੀ ਦਾਦੀ ਸਕੂਲ ਦੇ ਸਮੇਂ ਤੋਂ ਪਹਿਲਾਂ ਸੁੱਤਿਆਂ ਨੂੰ ਉਠਾਲ ਦਿੰਦੀ ਤੇ ਮੂੰਹ-ਹੱਥ ਧੋ ਕੇ ਸਕੂਲੇ ਛੱਡ ਆਉਂਦੀ। ਥੋੜ੍ਹੇ ਦਿਨਾਂ ਵਿਚ ਹੀ ਇਹ ਬੜੇ ਚੁਸਤ ਤੇ ਪੜ੍ਹਾਈ ਵਿਚ ਸੋਘੇ ਹੋ ਗਏ। ਸਕੂਲ ਜਾਣ ਦਾ ਸੋਹਣਾ ਪਚਕ ਪੈ ਗਿਆ। ਆਪਣੇ ਆਪ ਹੀ ਆਹਰ ਨਾਲ ਸੁੱਤਿਆਂ ਉਠੱ ਖਲੋਣਾ ਤੇ ਨੇਮ ਨਾਲ ਪੱਟੀ ਬਸਤਾ ਲੈ ਕੇ ਵੇਲੇ ਸਿਰ ਸਕੂਲੇ ਪੁੱਜ ਜਾਣਾ। ਇਨ੍ਹਾਂ ਦਾ ਦਿਲ ਪੜ੍ਹਾਈ ਵਿਚ ਚੰਗਾ ਖੁੱਭ ਗਿਆ। ਹਰ ਰੋਜ਼ ਆਪਣੀ ਸੰਥਾ ਯਾਦ ਕਰ ਕੇ ਪਿਤਾ

ਨੂੰ ਸੁਣਾ ਦੇਣੀ। ਉਨ੍ਹਾਂ ਪਾਸੋਂ ਡਾਹਢਾ ਪਿਆਰ ਤੇ ਖੁਸ਼ੀਆਂ ਪ੍ਰਾਪਤ ਕਰਨੀਆਂ। ਇਕ ਦਿਨ ਦੀ ਗੱਲ ਹੈ ਕਿ ਇਕ ਮੁੰਡੇ ਨੇ ਸਕੂਲੇ ਦੂਜੇ ਮੁੰਡੇ ਦੀ ਦਵਾਤ ਰੋੜ੍ਹ ਦਿੱਤੀ। ਇਸ ਤਰ੍ਹਾਂ ਇਨ੍ਹਾਂ ਦੋਹਾਂ ਜਮਾਤੀਆਂ ਵਿਚ ਲੜਾਈ ਅਤੇ ਅਜੋੜ ਦਾ ਮੁੱਢ ਬੱਝ ਗਿਆ। ਭਾਈ ਦਲੀਪ ਸਿੰਘ ਨੇ ਆਪਣੇ ਸਾਥੀਆਂ ਨੂੰ ਸਮਝਾਇਆ ਕਿ ਤੁਸੀਂ ਚੰਗੇ ਹੋ ਜੋ ਜ਼ਰਾ ਕੁ ਜਿੰਨੀ ਸਿਆਹੀ ਬਦਲੇ ਲੜਨ-ਭਿੜਨ ਤੇ ਲੱਕ ਬੰਨ੍ਹ ਲਿਆ ਹੈ! ਇਹ ਗੱਲ ਸਾਊਆਂ ਵਾਲੀ ਨਹੀਂ ਹੈ। ਹੋਇਆ ਕੀ ? ਕਿਹੜੀ ਹਨ੍ਹੇਰ ਦੀ ਗੱਲ ਹੈ ? ਜੇ ਤੇਰੀ ਦਵਾਤ ਡੁਲ੍ਹ ਗਈ ਹੈ ਤਾਂ ਸੱਭੋ ਧੇਲੇ ਦੀ ਗੱਲ ਹੈ ਨਾ! ਤੂੰ ਮੈਥੋਂ ਲੈ ਲੈ! ਇਹ ਗੱਲ ਆਖ ਕੇ ਝੱਟ ਆਪਣਾ ਬਸਤਾ ਖੋਲ੍ਹਿਆ ਤੇ ਸਿਆਹੀ ਦੀਆਂ ਦੋ ਚੁਟਕੀਆਂ ਕੱਢ ਕੇ ਉਸ ਦੀ ਤਲੀ 'ਤੇ ਰੱਖ ਦਿੱਤੀਆਂ ਤੇ ਲੜਾਈ ਦਾ ਵਧਾਨ ਵਧਣੋਂ ਰੋਕ ਦਿੱਤਾ। ਇਸ ਤਰ੍ਹਾਂ ਦੀਆਂ ਬਾਲਕ ਦਲੀਪ ਸਿੰਘ ਦੀਆਂ ਕਈ ਸਾਖੀਆਂ ਹਨ, ਪਰ ਵਿਸਥਾਰ ਤੋਂ ਸੰਕੋਚ ਕਰਕੇ ਨਹੀਂ ਦਿੱਤੀਆਂ ਜਾਂਦੀਆਂ। ਨਮੂਨੇ ਵਜੋਂ ਇਕ ਹੀ ਕਾਫੀ ਹੈ, ਜਿਸ ਤੋਂ ਉਨ੍ਹਾਂ ਦੇ ਬਚਪਨ ਤੋਂ ਹੀ ਸੋਹਣੇ ਸੁਭੱਾ ਤੇ ਪਿਆਰ ਭਰੇ ਦਿਲ ਦਾ ਸਬੂਤ ਮਿਲਦਾ ਹੈ।

ਪਿੰਡ ਦੇ ਸਕੂਲ ਵਿਚ ਹੀ ਆਪ ਨੇ ਸੰਨ ੧੯੦੨ ਈ ਤਕ ਪ੍ਰਾਇਮਰੀ ਪਾਸ ਕਰ ਲਈ। ਅੱਗੋਂ ਪੜ੍ਹਾਈ ਲਈ ਕੋਈ ਹੋਰ ਸਕੂਲ ਲੱਭਣਾ ਪਿਆ ਕਿਉਂਕਿ ਉਸ ਸਮੇਂ ਸਾਂਗਲੇ ਕੋਈ ਸਕੂਲ ਨਹੀਂ ਸੀ। ਇਕ ਮਿਸ਼ਨ ਸਕੂਲ ਸੀ ਜਿਥੇ ਆਪ ਦੇ ਪਿਤਾ ਨੇ ਇਨ੍ਹਾਂ ਨੂੰ ਦਾਖ਼ਲ ਕਰਾਉਣਾ ਠੀਕ ਨਾ ਸਮਝਿਆ। ਉਨਾਂ ਨੇ ਪਿੱਛੇ ਲੈ ਜਾ ਕੇ ਡਸਕੇ ਅੰਗਰੇਜ਼ੀ ਮਿਡਲ ਸਕੂਲ ਵਿਚ ਦਾਖ਼ਲ ਕਰਾ ਦਿੱਤਾ ਅਤੇ ਉਥੋਂ ਦੋ ਮੀਲ ਦੀ ਵਿੱਥ 'ਤੇ ਆਪਣੇ ਨਾਨਕੇ ਭਰੋਕੀ ਰਿਹਾਇਸ਼ ਦਾ ਪ੍ਰਬੰਧ ਕਰ ਦਿੱਤਾ। ਇਥੇ ਆਪ ਨੇ ਜੂਨੀਅਰ ਪਾਸ ਕਰ ਕੇ ਸੰਨ ੧੯੦੬ ਈ. ਤਕ ਮਿਡਲ ਪਾਸ ਕਰ ਲਿਆ। ਇਥੋਂ ਆ ਕੇ ਆਪ ਖ਼ਾਲਸਾ ਹਾਈ ਸਕੂਲ ਗੁਜਰਾਂਵਾਲਾ ਵਿਚ ਆ ਦਾਖ਼ਲ ਹੋਏ। ਸ਼ਹਿਰ ਦੇ ਹਾਈ ਸਕੂਲ ਵਿਚ ਹੋਰ ਨਵੀਂ ਹੀ ਦੁਨੀਆਂ ਦਿੱਸੀ। ਖ਼ਾਲਸਾ ਹਾਈ ਸਕੂਲ ਹੋਣ ਕਰਕੇ ਇਥੇ ਲੜਕੇ ਰਹਿਤ-ਬਹਿਤ ਵਿਚ ਪਰਪੱਕ ਸਨ। ਹਰ ਇਕ ਨੂੰ ਸਿੱਖੀ ਅਸੂਲਾਂ ਦੀ ਲਾਜ਼ਮੀ ਪਾਲਨਾ ਕਰਨੀ ਪੈਂਦੀ ਸੀ। ਆਪ ਬੜੇ ਭੋਲੇ ਸੁਭੱਾ ਦੇ ਮਾਲਕ ਸਨ। ਆਪਣੀ ਪੜ੍ਹਾਈ ਤੋਂ ਬਿਨਾਂ ਹੋਰ ਕਿਸੇ ਗੱਲ ਵੱਲ ਬਹੁਤ ਘੱਟ ਧਿਆਨ ਦਿਆ ਕਰਦੇ ਸਨ। ਸਕੂਲ ਦੇ ਮੁੰਡਿਆਂ-ਖੁੰਡਿਆਂ ਇਨ੍ਹਾਂ ਦੇ ਅਨਜਾਣਪੁਣੇ ਤੇ ਭੋਲੇਪਨ 'ਤੇ ਬੜੇ ਠੱਠੇ ਮਖੌਲ ਕਰਿਆ ਕਰਨੇ।

ਸਾਥੀਆਂ ਦੇ ਮਖੌਲਾਂ ਤੇ ਟਿਚਕਰਾਂ ਨੇ ਇਨ੍ਹਾਂ ਦੀ ਤਬੀਅਤ ਵਿਚ ਅਸਚਰਜ ਪਲਟਾ ਆਂਦਾ। ਜੋ ਇਨ੍ਹਾਂ ਨੂੰ ਭੀ ਆਪਣੇ ਸਾਥੀਆਂ ਦੀ ਰੀਸ ਕਰਨ ਦਾ ਸ਼ੌਕ ਕੁੱਦ ਪਿਆ। ਇਸੇ ਸ਼ੌਕ ਦੀ ਲਗਨ ਵਿਚ ਹੀ ਆਪ ਨੇ ਗੁਰਮੁਖੀ

ਪੜ੍ਹੀ। ਬਾਣੀ ਕੰਠ ਕੀਤੀ। ਕੜਾ ਤੇ ਕਛਹਿਰਾ ਰੱਖਣ ਦੇ ਅਜਿਹੇ ਆਦੀ ਹੋ ਗਏ ਕਿ ਦੂਜੇ ਮੁੰਡੇ ਇਨ੍ਹਾਂ ਨੂੰ ਇਕ ਨਮੂਨਾ ਦੱਸਿਆ ਕਰਨਾ। ਮੁੰਡਿਆਂ ਨੇ ਇਨ੍ਹਾਂ ਦੀ ਚੇੜ੍ਹ "ਨਿਹੰਗ ਸਿੰਘ" ਪਾ ਦਿੱਤੀ।

ਧਾਰਮਿਕ ਪੜ੍ਹਾਈ ਵਿਚ ਭਲੇ ਲੜਕਿਆਂ ਦੀ ਸੰਗਤ ਨਾਲ ਆਪ ਨੂੰ ਸਿੱਖ ਇਤਿਹਾਸ ਪੜ੍ਹਨ ਦੀ ਚੰਗੀ ਲਗਨ ਲੱਗ ਗਈ। ਸਿੱਖ ਇਤਿਹਾਸ ਨੂੰ ਵਾਚ ਕੇ ਆਪ ਨੇ ਸਿੱਖੀ ਨੂੰ ਦ੍ਰਿੜ੍ਹ ਕਰ ਲਿਆ। ਗੁਰਸਿੱਖੀ ਦੀ ਅਜਿਹੀ ਰੰਗਣ ਚੜ੍ਹੀ ਕਿ ਨਿਤਨੇਮ ਕੀਤੇ ਬਿਨਾਂ ਕਦੇ ਪ੍ਰਸ਼ਾਦਿ ਨਾ ਛਕਣਾ।

## ਬੋਰਡਿੰਗ ਹਾਊਸ ਦੀ ਰਹਿਣੀ-ਬਹਿਣੀ ਤੇ ਚੋਰ ਫੜਨਾ

ਬੋਰਡਿੰਗ ਹਾਊਸ ਵਿਚ ਆਪ ਹਮੇਸ਼ਾ ਹੀ ਭਲਿਆਂ ਮੁੰਡਿਆਂ ਦੀ ਸੰਗਤ ਕਰਿਆ ਕਰਦੇ ਸਨ। ਸਵੇਰੇ ਉਠਣ ਦੀ ਵਾਦੀ ਪਈ ਹੋਈ ਸੀ। ਇਸ ਵੇਲੇ ਇਨ੍ਹਾਂ ਦੀ ਉਮਰ ਕੋਈ ਪੰਦਰਾਂ ਸੋਲ੍ਹਾਂ ਸਾਲਾਂ ਦੀ ਹੋਵੇਗੀ। ਵਧੇਰੇ ਕਰਕੇ ਆਪ ਨੇ ਜੋਗੀਆ ਰੰਗ ਦੀ ਕਾਲੀ ਕੰਨੀ ਵਾਲੀ ਰੇਸ਼ਮੀ ਲੁੰਗੀ ਬੰਨ੍ਹਣੀ। ਚਿਹਰਾ ਗ਼ੁਲਾਬ ਦੇ ਫੁੱਲ ਵਾਂਗ ਦਗ-ਦਗ ਕਰਿਆ ਕਰਦਾ ਸੀ। ਬੁਲ੍ਹ ਹਮੇਸ਼ਾਂ ਹਸੂੰ-ਹਸੂੰ ਕਰਦੇ ਰਹਿੰਦੇ ਸਨ। ਖਿੜਿਆ ਮੱਥਾ ਤੱਕਣ ਵਾਲੇ ਸਾਥੀਆਂ ਨੂੰ ਠੰਡ ਪਾਉਂਦਾ ਸੀ। ਮੋਟੇ ਰਸੀਲੇ ਨੇਤ੍ਰ ਹਰ ਇਕ ਨੂੰ ਖਿੱਚ ਪਾਉਂਦੇ ਸਨ। ਹਿਰਦਾ ਸਾਫ਼ ਪਿਆਰਾਂ ਵਾਲਾ, ਹਰ ਇਕ ਨਾਲ ਦਿਲੀ ਪ੍ਰੇਮ ਨਾਲ ਵਰਤਾ ਕਰਨਾ। ਆਪਣਾ ਬਹੁਤਾ ਸਮਾਂ ਪੜ੍ਹਾਈ ਵਿਚ ਦੇਣਾ, ਜਿਸ ਦੇ ਕਾਰਨ ਇਹ ਗੱਭਰੂ ਆਪਣੇ ਜਮਾਤੀਆਂ ਵਿਚ ਅੱਵਲ ਰਹਿਣ ਦੇ ਕਾਰਨ ਉਨ੍ਹਾਂ ਦੀਆਂ ਨਜ਼ਰਾਂ ਵਿਚ ਸਤਿਕਾਰ ਨਾਲ ਵੇਖਿਆ ਜਾਂਦਾ ਸੀ।

ਗਰਮੀ ਦੇ ਦਿਨਾਂ ਵਿਚ ਮੁੰਡੇ ਬਾਹਰ ਮੈਦਾਨ ਵਿਚ ਸੌਂਦੇ ਸਨ। ਰੱਬ-ਸਬੱਬੀ ਬੋਰਡਿੰਗ ਹਾਊਸ ਵਿਚ ਇਕ ਦੋ ਵੇਰਾਂ ਚੋਰੀ ਹੋ ਗਈ। ਚੋਰ ਦਾ ਪਤਾ ਨਾ ਲੱਗੇ। ਮੁੰਡੇ ਬਤੇਰੀਆਂ ਵਾਹੀਂ ਲਾ ਰਹੇ। ਅਖ਼ੀਰ ਸਭ ਨੂੰ ਸੋਟੇ ਰੱਖਣ ਦਾ ਹੁਕਮ ਹੋ ਗਿਆ ਤੇ ਰਾਤੀਂ ਵਾਰੋ ਵਾਰੀ ਮੁੰਡਿਆਂ ਦੇ ਪਹਿਰੇ ਲੱਗ ਗਏ। ਦੋ-ਚਾਰ ਰਾਤਾਂ ਕੈੜ ਤੇ ਵੌੜ ਰੱਖਣ ਨਾਲ ਇਕ ਦਿਨ ਚੋਰ ਆਉਂਦਾ ਦਿੱਸ ਪਿਆ। ਪਹਿਰੇ ਵਾਲੇ ਨੇ ਇਸ਼ਾਰਾ ਕੀਤਾ। ਬਾਕੀ ਮੁੰਡੇ ਭੀ ਉਤੋਂ ਉਤੋਂ ਸੁੱਤੇ ਜਾਪਣ, ਪਰ ਵਿਚੋਂ ਜਾਗਦੇ ਸਨ। ਝਟਾ ਪਟ ਸਭ ਚੋਰ ਦੇ ਮਗਰ ਉਠ ਨੱਸੇ। ਇਸ ਮੁਹਿੰਮ ਦਾ ਲੀਡਰ ਭੀ ਨਿਹੰਗ ਸਿੰਘ ਸੀ। ਚੋਰ ਅੱਗੇ ਅੱਗੇ ਤੇ ਸੌ ਤੋਂ ਵਧੀਕ ਮੁੰਡੀਰ ਮਗਰ ਮਗਰ ਰੌਲਾ ਪਾਉਂਦੀ ਇਕੇ ਸਾਹੇ ਦੌੜੀ ਜਾਵੇ। "ਨਿਹੰਗ ਸਿੰਘ" (ਦਲੀਪ ਸਿੰਘ) ਸਭ ਤੋਂ ਮੋਹਰਲਿਆਂ ਵਿਚ ਸੀ। ਮੀਲ ਕੁ ਜਾ ਕੇ ਚੋਰ ਨੂੰ ਮੋਰੀਂ ਚੜ੍ਹ ਕੇ ਫੜ ਲਿਆ। ਨਿਹੰਗ ਸਿੰਘ ਨੇ ਉੱਚੀ ਕੂਕ ਕੇ ਆਖਿਆ ਕਿ ਚੋਰ ਨੂੰ ਕੋਈ ਨਾ ਮਾਰੇ, ਪਰ

ਪਲੋ-ਪਲੀ ਵਿਚ ਚੋਰ ਨੂੰ ਮੁੰਡਿਆਂ ਨੇ ਮਾਰ ਮਾਰ ਕੇ ਦੁੰਬਾ ਬਣਾ ਦਿੱਤਾ। ਏਨੇ ਚਿਰ ਨੂੰ ਪਿੱਛੋਂ ਭੱਜ ਕੇ ਸੁਪ੍ਰੰਟੈਂਡੈਂਟ ਸਾਹਿਬ ਭੀ ਪੁੱਜ ਗਏ। ਜਾ ਕੇ ਵੇਖਿਆ ਤਾਂ ਨਿਹੰਗ ਸਿੰਘ ਚੋਰ ਨੂੰ ਮਾਰ ਤੋਂ ਬਚਾਉਣ ਲਈ ਉਸ ਦੇ ਉੱਤੇ ਲੰਮਾ ਪਿਆ ਆਪਣੇ ਸਾਥੀਆਂ ਦੀ ਮਾਰ ਖਾ ਰਿਹਾ ਹੈ। ਸਭ ਨੇ ਚੋਰ ਨੂੰ ਪੁਲਸ ਦੇ ਹਵਾਲੇ ਕਰਨ ਦੀ ਸਲਾਹ ਦਿੱਤੀ, ਪਰ ਨਿਹੰਗ ਸਿੰਘ ਬੜੀ ਨਿਮਰਤਾ ਨਾਲ ਹੱਥ ਜੋੜ ਕੇ ਖਲੋ ਗਿਆ ਕਿ ਇਸ ਨੂੰ ਬਹੁਤ ਮਾਰ ਪੈ ਚੁਕੀ ਹੈ। ਸਾਧ ਸੰਗਤ ਇਸ ਨੂੰ ਮੁਆਫ਼ ਕਰ ਦੇਵੇ। ਵੇਖੋ, ਕਿੱਦਾਂ ਹਦੀਸਾਂ ਪੜ੍ਹਦਾ ਤੇ ਤੋਬਾ ਤੋਬ ਕਰਦਾ ਹੈ! ਸੁਪ੍ਰੰਟੈਂਡੈਂਟ ਸਾਹਿਬ ਨਿਹੰਗ ਸਿੰਘ ਦੀ ਬੜੀ ਕਦਰ ਕਰਦੇ ਸਨ। ਨਾਲੇ ਸਾਹਮਣੇ ਚੋਰ ਦੀ ਥਾਂ ਮਾਰ ਖਾਣ ਕਰਕੇ ਉਹਨਾਂ ਦੀ ਹੋਰ ਭੀ ਇਸ ਨਾਲ ਹਮਦਰਦੀ ਹੋ ਗਈ। ਇਨ੍ਹਾਂ ਦੀ ਸਾਰਿਆਂ ਨੇ ਗੱਲ ਮੰਨ ਕੇ ਚੋਰ ਨੂੰ ਕੇਵਲ ਨੱਕ ਨਾਲ ਸੌ ਲਕੀਰਾਂ ਕਢਾ ਕੇ ਛੱਡ ਦਿੱਤਾ। ਇਸ ਦਇਆ ਤੇ ਰਹਿਮ-ਦਿਲੀ ਦੀ ਕਾਰ ਨੇ ਭਾਈ ਦਲੀਪ ਸਿੰਘ ਨੂੰ ਆਪਣੇ ਸਾਥੀਆਂ ਦੀਆਂ ਨਜ਼ਰਾਂ ਵਿਚ ਹੋਰ ਭੀ ਉੱਚਿਆਂ ਕਰ ਦਿੱਤਾ।

## ਸ਼ਬਦ ਪੜ੍ਹਨੇ ਤੇ ਹੋਰ ਸੇਵਾ

ਜਦ ਬੋਰਡਿੰਗ ਹਾਊਸ (Boarding House) ਵਿਚ ਮੁੰਡਿਆਂ ਨੇ ਰਲ ਕੇ ਸ਼ਬਦ ਪੜ੍ਹਨੇ ਤਾਂ ਨਿਹੰਗ ਸਿੰਘ ਨੇ ਸਭ ਦੇ ਮੋਹਰਲੀਆਂ ਵਿਚ ਹੋਣਾ। ਅਜਿਹੇ ਪਿਆਰ ਨਾਲ ਜੋਸ਼ ਵਿਚ ਸ਼ਬਦ ਪੜ੍ਹਨੇ ਕਿ ਸਾਰਾ ਸਰੀਰ ਹੀ ਮੁੜ੍ਹਕੋ-ਮੁੜ੍ਹਕੀ ਹੋ ਜਾਣਾ।

ਸਰਦੀਆਂ ਵਿਚ ਐਤਵਾਰ ਨੂੰ ਜੇ ਲੜਕਿਆਂ ਨੇ ਕੇਸੀਂ ਅਸ਼ਨਾਨ ਕਰਨਾ ਤਾਂ ਇਕ ਦੋ ਹੋਰ ਸਾਥੀਆਂ ਨੂੰ ਨਾਲ ਲੈ ਕੇ ਸਭ ਦੇ ਸਿਰਾਂ ਵਿਚ ਗਰਮ ਪਾਣੀ ਪਾਉਣ ਲਈ ਨਿਹੰਗ ਸਿੰਘ ਨੇ ਮੋਹਰਲੀਆਂ ਵਿਚ ਹੋਣਾ ਅਤੇ ਆਪ ਸਭ ਦੇ ਪਿੱਛੋਂ ਕੇਸੀਂ ਅਸ਼ਨਾਨ ਕਰਨਾ।

ਆਪ ਨੇ ਇਥੇ ਹੀ ਸੰਨ ੧੯੦੮ ਈ ਵਿਚ ਦਸਵੀਂ ਜਮਾਤੇ ਚੜ੍ਹ ਕੇ ਅੰਮ੍ਰਿਤ ਛਕਿਆ ਤੇ ਤਿਆਰ-ਬਰ-ਤਿਆਰ ਸਿੰਘ ਸਜ ਗਏ।

## ਅਨੰਦ-ਕਾਰਜ ਤੇ ਸੰਤਾਨ

ਆਪ ਅਜੇ ਅੱਠਵੀਂ ਜਮਾਤ ਵਿਚ ਹੀ ਡਸਕੇ ਪੜ੍ਹਦੇ ਸਨ ਜੋ ਆਪ ਦੀ ਮਾਤਾ ਨੂੰ ਘਰ ਵਿਚ ਨੂੰਹ ਵੇਖਣ ਦੀ ਖਿੱਚ ਪੈਦਾ ਹੋ ਗਈ। ਇਸਦੇ ਕਾਰਨ ਹੀ ਆਪ ਦੇ ਪਿਤਾ ਨੇ ਆਪ ਦੀ ਸ਼ਾਦੀ ਗੁਰ-ਮਰਯਾਦਾ ਅਨੁਸਾਰ ੧੬ ਸਾਲ ਦੀ ਉਮਰ ਵਿਚ, ੧੫ ਮਾਘ ਨੂੰ ਬੀਬੀ ਰਛਪਾਲ ਕੌਰ ਸਪੁੱਤਰੀ ਭਾਈ ਗੰਡਾ ਸਿੰਘ

ਨਾਲ ਝਿਊਰ ਚੱਕ ਨੰ: ੧੩੭, ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਕਰ ਦਿੱਤੀ।

ਅਨੰਦ-ਕਾਰਜ ਤਾਂ ਮਾਤਾ ਦੇ ਜ਼ੋਰ ਦੇਣ 'ਤੇ ਕਰ ਹੀ ਦਿੱਤਾ, ਪਰੰਤੂ ਅੱਗੋਂ ਇਨ੍ਹਾਂ ਦਾ ਖ਼ਿਆਲ ਵਧੇਰੇ ਪੜ੍ਹਾਈ ਵਿਚ ਖ਼ਚਤ ਹੋਣ ਕਰਕੇ ਅਜੇ ਮੁਕਲਾਵਾ ਨ ਆਂਦਾ ਗਿਆ।

ਅਨੰਦ-ਕਾਰਜ ਤੋਂ ਥੋੜ੍ਹਾ ਚਿਰ ਪਿੱਛੋਂ ਇਨ੍ਹਾਂ ਦੀ ਦਾਦੀ ਜੀ ਚੜ੍ਹਾਈ ਕਰ ਗਏ। ਇਨ੍ਹਾਂ ਦੇ ਪਿੱਛੋਂ ਛੇਤੀ ਹੀ ਮਾਤਾ ਹਰ ਕੌਰ ਭੀ ਗੁਰਪੁਰੀ ਸਿਧਾਰ ਗਏ। ਅਕਾਲ ਪੁਰਖ ਦਾ ਭਾਣਾ ਇਵੇਂ ਹੀ ਵਰਤਣਾ ਸੀ। ਨੂੰਹ ਨੂੰ ਘਰ ਲਿਆਉਣ ਦੀਆਂ ਸੱਧਰਾਂ ਪੂਰੀਆਂ ਨ ਹੋਈਆਂ। ਦਸਵੀਂ ਪਾਸ ਕਰ ਕੇ ਅਠਾਰ੍ਹਾਂ ਕੁ ਸਾਲ ਦੀ ਉਮਰ ਵਿਚ ਇਨ੍ਹਾਂ ਦਾ ਮੁਕਲਾਵਾ ਆ ਗਿਆ। ਸੁਪਤਨੀ ਨਾਲ ਬੜਾ ਹੀ ਸੁੱਚਾ ਪਿਆਰ-ਭਰਿਆ ਵਰਤਾਉ ਰੱਖਣਾ। ਕਦੀ ਭੁੱਲ-ਭੁਲੇਖੇ ਨਾਲ ਭੀ ਐਸਾ ਵੈਸਾ ਬੋਲਣ-ਚਾਲਣ ਦੀ ਨੌਬਤ ਨਹੀਂ ਪੁੱਜੀ ਸੀ। ਉਸ ਨੇ ਭੀ ਸੰਤ ਸੁਪਤੀ ਜੀ ਦੀ ਬੜੀ ਸੇਵਾ ਕਰਨੀ। ਜੋ ਆਗਿਆ ਹੋਣੀ, ਉਸ ਨੂੰ ਸਿਰ ਮੱਥੇ 'ਤੇ ਪ੍ਰਵਾਨ ਕਰਨਾ। ਦੰਪਤੀ ਦਾ ਜੀਵਨ ਹੀ ਸਾਧੂ ਸੁਭੌਂ ਸੀ। ਉਨੀ ਸਾਲ ਦੀ ਉਮਰ ਵਿਚ ਅਕਾਲ ਪੁਰਖ ਨੇ ਭੁਝੰਗੀ ਹਰਬੰਸ ਸਿੰਘ ਦੀ ਦਾਤ ਬਖ਼ਸ਼ੀ। ਇਹ ਕਾਕਾ ਸਾਲ ਦਾ ਹੋ ਕੇ ਗੁਜ਼ਰ ਗਿਆ। ਫੇਰ ਬੀਬੀ ਹਰਬੰਸ ਕੌਰ ਪੈਦਾ ਹੋਈ। ਇਸ ਤੋਂ ਚਾਰ ਪੰਜ ਸਾਲ ਪਿੱਛੋਂ ਈਸ਼ਵਰ ਦੀ ਰਜ਼ਾ ਵਿਚ ਜੇਠ ਸੰਮਤ ੧੯੭੫ ਬਿ: ਨੂੰ ਕਾਕੇ ਹਰਚਰਨ ਸਿੰਘ ਦਾ ਜਨਮ ਹੋਇਆ। ਸ਼ਹੀਦੀ ਸਮੇਂ ਇਸ ਭੁਝੰਗੀ ਦੀ ਉਮਰ ਇਕ ਸਾਲ ਨੌਂ ਮਹੀਨੇ ਦੀ ਸੀ। ਬੀਬੀ ਹਰਬੰਸ ਕੌਰ ਨੂੰ ਆਪਣੇ ਪਿੰਡ ਹੀ ਚਾਰ ਜਮਾਤਾਂ ਪੜ੍ਹਾ ਕੇ ੧੯ ਚੇਤਰ ਸੰ: ੧੯੮੮ ਬਿ: ਨੂੰ ਭਾਈ ਅਜੀਤ ਸਿੰਘ ਪੁੱਤਰ ਭਾਈ ਗੋਪਾਲ ਸਿੰਘ ਨਾਲ ਗੁਰਮਤਿ ਅਨੁਸਾਰ ਪਰਨੱਾ ਦਿੱਤਾ।

## ਕਾਕਾ ਹਰਚਰਨ ਸਿੰਘ

ਇਕਲੌਤਾ ਬੇਟਾ ਹਰਚਰਨ ਸਿੰਘ ਜਿਸ ਨੇ ਅਜੇ ਦਸਵੀਂ ਜਮਾਤ ਦਾ ਇਮਤਿਹਾਨ ਦੇਣਾ ਸੀ, ਤਪਦਿਕ ਦੀ ਨਾਮੁਰਾਦ ਬੀਮਾਰੀ ਵਿਚ ਗ੍ਰਸਿਆ ਗਿਆ। ਅੰਗਰੇਜ਼ੀ ਤੇ ਦੇਸੀ ਦਵਾ-ਦਾਰੂ ਦੀ ਮਾਤਾ ਨੇ ਹਜ਼ਾਰਾਂ ਰੁਪਏ ਖ਼ਰਚ ਕੇ ਵਾਹ ਲਾਈ। ਗਰਮੀਆਂ ਵਿਚ ਡਾਕਟਰਾਂ ਦੀ ਹਦਾਇਤ ਅਨੁਸਾਰ ਤਪਦਿਕ ਦੇ ਹਿੰਦੁਸਤਾਨ ਭਰ ਵਿਚੋਂ ਸਭ ਤੋਂ ਵੱਡੇ ਕਿੰਗ ਐਡਵਰਡ ਸੈਨੇਟੋਰੀਅਮ (King Edward Sanatorium) ਧਰਮਪੁਰ (ਸ਼ਿਮਲਾ ਹਿਲਜ਼) 'ਤੇ ਲੈ ਜਾਇਆ ਗਿਆ, ਪਰ ਘਟੀ ਦਾ ਕੋਈ ਇਲਾਜ ਨਹੀਂ ਹੈ। ੨੦ ਕੱਤਕ ਸੰ. ੧੯੯੪ ਬਿ: ਮੁਤਾਬਕ ੫ ਨਵੰਬਰ ਸੰ. ੧੯੩੭ ਈ: ਨੂੰ ਇਹ ਲਾਡਲਾ ਬੱਚਾ ਚੜ੍ਹਾਈ ਕਰ ਗਿਆ, ਜੋ ਪਿਤਾ ਦੀ ਸ਼ਹੀਦੀ ਮਗਰੋਂ ਆਪਣੀ ਵਿਧਵਾ ਮਾਂ ਦੀਆਂ

ਅੱਖਾਂ ਦਾ ਚਾਨਣ, ਦਿਲ ਦੀ ਧੀਰਾ ਅਤੇ ਜੀਵਨ-ਸਹਾਰਾ ਸੀ, ਅਰ ਪਿਆਰੇ ਸ਼ਹੀਦ ਦੀ ਜ਼ਿੰਦਾ ਯਾਦਗਾਰ ਸੀ। ਇਹ ਸੁੰਦਰ ਫੁੱਲ ਪੂਰੀ ਤਰ੍ਹਾਂ ਖਿੜਨ ਤੋਂ ਪਹਿਲਾਂ ਹੀ ਉਨੀਵੇਂ ਸਾਲ ਵਿਚ ਡਾਲੋਂ ਟੁੱਟ ਗਿਆ। ਸਾਡੀ ਸਰਦਾਰਨੀ ਭੈਣ ਦੇ ਵਿਹੜੇ ਦਾ ਚੰਦ ਤਾਂ ਪਹਿਲਾਂ ਹੀ ਉਸ ਲਈ ਕਾਲੀ-ਬੋਲ਼ੀ ਰਾਤ ਪਾ ਗਿਆ ਸੀ, ਪਰ ਹੁਣ ਉਸ ਦੀ ਆਸ ਦੀ ਆਖਰੀ ਕਿਰਨ ਤੇ ਦਵਾਖੇ ਦਾ ਦੀਵਾ ਵੀ ਡਿੱਗ ਕੇ ਬੁਝ ਗਿਆ। ਪਤੀ ਦੀ ਜੁਦਾਈ ਦੇ ਦਾਗ਼ ਮਗਰੋਂ ਉਸ ਦੀਆਂ ਆਸਾਂ ਤੇ ਉਮੈਦਾਂ ਦਾ ਕੇਂਦਰ, ਇਹ ਇਕਲੌਤਾ ਸੋਹਣਾ ਲਾਲ, ਨਿਸ਼ਾਨ ਸੀ। ਇਹ ਭੀ ਭਰ-ਜਵਾਨੀ ਵਿਚ ਵਿਛੋੜੇ ਦਾ ਅਸਹਿ ਤੀਰ ਮਾਰ ਗਿਆ। ਜੇ ਪਤੀ ਦੀ ਜੁਦਾਈ ਨੇ ਸੀਨਾ ਸੱਲਿਆ ਸੀ ਤਾਂ ਪੁੱਤ ਦੇ ਸੱਲ ਨੇ ਵਧੇਰਾ ਨਿਢਾਲ ਕੀਤਾ ਤੇ ਲੱਕ ਤੋੜ ਦਿੱਤਾ। ਉਸ ਬੱਚੀ ਇਕਲੌਤੇ ਵੀਰ ਦੀ ਇਕਲੌਤੀ ਭੈਣ, ਦੀ ਹਾਲਤ ਦਾ ਅੰਦਾਜ਼ਾ ਲਾਉਣਾ ਭੀ ਡਾਢਾ ਖਰਾ ਔਖਾ ਹੈ, ਜਿਸ ਦੇ ਪਿਤਾ ਦੀ ਪ੍ਵਾਰਕ ਯਾਦ ਉਸ ਦਾ ਮਿੱਠਾ-ਮਿੱਠਾ ਤੇ ਸੀਤਲ-ਚੰਨ-ਵੀਰ ਸਦਾ ਦੀ ਨੀਂਦੇ ਸੌਂ ਗਿਆ।

ਇਸ ਮਹਿੰਗੇ ਤੇ ਪਿਆਰੇ ਬੱਚੇ ਦੀ ਮੰਗਣੀ ਹੋ ਚੁਕੀ ਸੀ। ਮਾਂ ਤੇ ਭੈਣ ਦੇ ਦਿਲ ਵਿਚ ਆਸਾਂ, ਉਮੰਗਾਂ, ਸਧਰਾਂ ਤੇ ਚੱਾ ਸਨ ਕਿ ਕਦੋਂ ਇਸ ਨੂੰ ਘੋੜੀ ਤੇ ਚਾੜ੍ਹ ਕੇ ਸਿਹਰੇ ਬੰਨ੍ਹ ਲਾੜਾ ਬਣਾਵਾਂਗੇ, ਪਰ ਇਨ੍ਹਾਂ ਚਾਵਾਂ ਤੇ ਮਲਹਾਰਾਂ ਦੇ ਪੂਰਾ ਹੋਣ ਤੋਂ ਪਹਿਲਾਂ ਹੀ ਮੌਤ ਲਾੜੀ ਵਰ ਕੇ ਲੈ ਗਈ :

*ਟਹਿਕ ਕੇ ਖਿੜਨਾ ਨ ਮਿਲਿਆ ਫੁੱਲ ਨੂੰ, ਕੁਮਲਾ ਗਿਆ!*
*ਵਿਆਹ ਤੋਂ ਪਹਿਲਾਂ ਮੌਤ ਦਾ ਹਾਇ! ਦਿਹਾੜਾ ਆ ਗਿਆ!*

ਪਰ ਕੀਤਾ ਕੀ ਜਾਵੇ? ਅਖ਼ੀਰ ਸਵਾਇ ਅਕਾਲ ਪੁਰਖ ਦਾ ਭਾਣਾ ਮਿੱਠਾ ਕਰ ਕੇ ਮੰਨਣ ਦੇ ਦੁਨੀਆਦਾਰ ਦਾ ਹੋਰ ਕੋਈ ਚਾਰਾ ਨਹੀਂ ਹੈ, ਕਿਉਂਕਿ ਸਤਿਗੁਰਾਂ ਦਾ ਇਹ ਅਟੱਲ ਬਚਨ ਹੈ :-

*ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥*
*ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥* (ਪੰਨਾ ੯੩੬)

## ਦੁਨਿਆਵੀ ਕਾਰ-ਵਿਹਾਰ

ਜਦ ਦਸਵੀਂ ਦਾ ਨਤੀਜਾ ਨਿਕਲ ਆਇਆ ਤਾਂ ਸ.ਦਲੀਪ ਸਿੰਘ ਨੇ ਆਪਣੇ ਪਿਤਾ ਤੋਂ ਚੋਰੀ ਨਾਇਬ ਤਹਿਸੀਲਦਾਰੀ ਲਈ ਦਰਖਾਸਤ ਦੇ ਦਿੱਤੀ। ਇਨ੍ਹਾਂ ਦੇ ਪਿਤਾ ਨੂੰ ਜਦ ਪਤਾ ਲੱਗਾ ਤਾਂ ਉਨ੍ਹਾਂ ਨੇ ਪਰਾਈ ਨੌਕਰੀ ਦੇ ਦੁੱਖ ਦੱਸ ਕੇ ਇਹ ਗੱਲ ਦ੍ਰਿੜ੍ਹ ਕਰਾਈ ਕਿ "ਪਰਾਧੀਨ ਸੁਪਨੇ ਸੁਖ ਨਾਹੀ।" ਸਾਡੇ ਆਪਣੇ ਘਰ ਦੇ ਥੋੜ੍ਹੇ ਕੰਮ ਕਰਨ ਵਾਲੇ ਹਨ? ਪੜ੍ਹਾਈ ਨੌਕਰੀ ਲਈ ਥੋੜ੍ਹੀ ਹੀ ਕਰੀਦੀ ਹੈ?

ਜਦ ਪਿਤਾ ਨੇ ਸਰਕਾਰੀ ਨੌਕਰੀ ਵੱਲੋਂ ਹਟਕ ਦਿੱਤਾ ਤਾਂ ਆਪਣੇ ਦਿਲ ਨਾਲ ਕੰਮ-ਕਾਰ ਦੀਆਂ ਕਈ ਗਿਣਤੀਆਂ-ਮਿਣਤੀਆਂ ਕਰਨ ਲੱਗ ਪਏ। ਕਦੇ ਅੱਗੇ ਹੋਰ ਪੜ੍ਹਾਈ ਲਈ ਚਿੱਤ ਧਰਦੇ, ਕਦੇ ਕਿਸੇ ਬਪਾਰ ਵੱਲ ਧਿਆਨ ਕਰਦੇ। ਇਨ੍ਹਾਂ ਦੇ ਦਿਲ ਵਿਚ ਇਸ ਤਰ੍ਹਾਂ ਦੇ ਕਈ ਭਾਂਤਾਂ ਦੇ ਫੁਰਨੇ ਫੁਰਦੇ ਰਹਿੰਦੇ। ਇਕ ਦਿਨ ਰੱਬ-ਸਬੱਬੀ ਸਫ਼ੈਦਪੋਸ਼ ਦੇ ਘਰੋਂ ਜ਼ਰਾਇਤੀ ਕਾਲਜ ਲਾਇਲਪੁਰ ਦਾ ਪ੍ਰਾਸਪੈਕਟਸ ਹੱਥ ਆ ਗਿਆ। ਉਸ ਨੂੰ ਵਿਚਾਰ ਕੇ ਤਿੰਨ ਚਾਰ ਸਾਲ ਜ਼ਰਾਇਤੀ ਕਾਲਜ ਦੀ ਪੜ੍ਹਾਈ ਲਈ ਹੀ ਤਿਆਰ ਹੋ ਬੈਠੇ, ਪਰ ਪਿਤਾ ਨੇ ਏਸ ਗੱਲੋਂ ਭੀ ਰੋਕ ਦਿੱਤਾ ਤੇ ਆਖਣ ਲੱਗੇ ਕਿ ਜਿੰਨਾ ਪੜ੍ਹ ਲਿਆ ਏ, ਇਹ ਥੋੜ੍ਹਾ ਹੈ ? ਆਪਣਾ ਕਾਰ-ਵਿਹਾਰ ਤੋਰਨ ਲਈ ਬੜਾ ਹੈ। ਇਸੇ ਨਾਲ ਸੰਭਾਲ ਕੇ ਵਰਤੋਂ ਕਰੋ। ਧਨ-ਦੌਲਤ ਦੀ ਘਰ ਕੋਈ ਕਮੀ ਨਹੀਂ ਹੈ। ਆਪਣੇ ਕਾਰ-ਵਿਹਾਰ ਨੂੰ ਸਮਝ ਕੇ ਉਸੇ ਨੂੰ ਤਰੱਕੀ ਦੇਣੀ ਚਾਹੀਦੀ ਹੈ। ਪੁੱਤਰ ਸਿਆਣਾ-ਬਿਆਣਾ ਤੇ ਹੋਣਹਾਰ ਸੀ। ਪਿਤਾ ਦੇ ਹੋਰ ਵਧੇਰੇ ਸਮਝਾਉਣ ਦੀ ਲੋੜ ਨ ਸਮਝੀ, ਕਿਉਂਕਿ ਪਿਤਾ ਦੀ ਬਿਰਧ ਅਵਸਥਾ ਦੀ ਗੱਲ ਇਸ ਦੇ ਦਿਲ ਲੱਗ ਗਈ।

ਆਪ ਘਰ ਦੇ ਸਾਰੇ ਕਾਰ-ਵਿਹਾਰ ਨੂੰ ਸੰਭਾਲਣ ਲਈ ਜੁਟ ਪਏ ਅਤੇ ਪਿਤਾ ਨੂੰ ਅਟੰਕ ਹੋ ਕੇ ਚਾਰ ਦਿਹਾੜੇ ਸੁਖ ਦੇ ਬਤੀਤ ਕਰਨ ਲਈ ਛੁੱਟੀ ਦੇ ਦਿੱਤੀ ਅਤੇ ਆਪ ਇਸ ਦਿਨ ਤੋਂ ਹੱਡ-ਭੰਨਵੀਂ ਜਟਕੀ ਕਾਰ ਵਿਚ ਰੁੱਝ ਗਏ। ਨਿੱਕੇ ਨਿੱਕੇ ਕੰਮ ਆਪਣੀ ਹੱਥੀਂ ਕਰਨੇ। ਦੂਜੇ ਸਖ਼ਤ ਕੰਮ ਕਾਮਿਆਂ ਪਾਸੋਂ ਕਰਾਉਣੇ। ਸਹਿਜੇ -ਸਹਿਜੇ ਆਪ ਦੀ ਵਾਹੀ ਨਾਲ ਡਾਹਡੀ ਪ੍ਰੀਤੀ ਪੈ ਗਈ ਅਤੇ ਉਹ ਸਮਾਂ ਆ ਪੁੱਜਾ ਜਦੋਂ ਸਾਰਾ ਵਾਹੀ-ਜੋਤੀ ਦਾ ਕੰਮ ਆਪਣੇ ਹੱਥ ਵਿਚ ਲੈ ਲਿਆ। ਉਹ ਘੂਕਰੀਂ ਵਾਹੀ ਕਰ ਕੇ ਦੱਸੀ ਕਿ ਸਾਰੇ ਪਿੰਡ ਵਿਚ ਇਸ ਪੜ੍ਹਾਕੂ ਮੁੰਡੇ ਦੀ ਵਾਹੀ ਦੀਆਂ ਧੁੰਮਾਂ ਪੈ ਗਈਆਂ।

ਦਿਲ ਦੇ ਸਖ਼ੀ ਤੇ ਸੁਭੱਾ ਦੇ ਪਿਆਰ ਵਾਲੇ ਸਨ। ਵੇਲੇ ਕੁ-ਵੇਲੇ ਕੰਮੀਆਂ ਕਾਂਦੂਆਂ ਨੂੰ ਦਾਣਾ-ਫੱਕਾ ਤੇ ਪੱਠਾ-ਦੱਥਾ ਦੇ ਕੇ ਬੜਾ ਖ਼ੁਸ਼ ਰੱਖਣਾ, ਜਿਸ ਦਾ ਨਤੀਜਾ ਇਹ ਹੋਇਆ ਕਿ ਸਭ ਕੰਮੀਂ ਆਪ ਦੀ ਮੁੱਠ ਵਿਚ ਰਹਿੰਦੇ ਸਨ। ਜਦੋਂ ਕਦੀ ਕਿਸੇ ਵੇਲੇ ਕੁ-ਵੇਲੇ ਕੰਮ ਦਾ ਭੇਦ ਹੁੰਦਾ ਹੈ ਕਿ ਜਦੋਂ ਕਿਤੇ ਸਮੇਂ ਕੁ-ਸਮੇਂ ਬੰਦਿਆਂ ਦੀ ਲੋੜ ਪਵੇ ਤਾਂ ਥੁੜੋਂ ਨ ਆਵੇ ਤੇ ਕੰਮ ਵੇਲੇ ਸਿਰ ਸਿਰੇ ਚੜ੍ਹ ਜਾਵੇ।

ਆਪ ਭੀ ਚੰਗੀ ਹੱਡ ਭੰਨ ਕੇ ਕਾਰ ਕਰਦੇ ਸਨ। ਪਹਿਰ ਰਾਤ ਰਹਿੰਦੀ ਨਾਲ ਉਠ ਕੇ ਹਲ ਜੋ ਲੈਣੇ ਤੇ ਦੁਪਹਿਰੇ ਬਾਰਾਂ ਵਜੇ ਤਕ ਚੰਗਾ ਖੜਕਵਾਂ ਨਿਸ਼ਾ ਦਾ ਜੋਤ੍ਰਾ ਲਾਉਣਾ। ਪਿੱਛੋਂ ਹਲ ਛੱਡ ਕੇ ਦੋ ਤਿੰਨ ਭਰੀਆਂ ਪੱਠਿਆਂ ਦੀਆਂ ਆਪਣੀ ਹੱਥੀਂ ਕੁਤਰ ਕੇ ਫੇਰ ਦਮ ਲੈਣਾ। ਅਜਿਹੀ ਕੁਰੱਖਤ ਕਾਰ ਤਾਂ ਵੱਡੇ ਵੱਡੇ ਕਿਰਸਾਨਾਂ ਦੇ ਭੀ ਮੂੰਹ ਭਵਾ ਦਿੰਦੀ ਹੈ, ਪਰ ਇਹ ਸਭ ਕੁਝ ਆਪਣੇ ਇਰਾਦੇ ਦੀ ਦ੍ਰਿੜ੍ਹਤਾ

ਅਤੇ ਸਿਰੜੀ ਸੁਭੱਾ ਦੇ ਆਸਰੇ ਹੀ ਕਰੀ ਕਰਾਈ ਜਾਂਦੇ ਸਨ। ਵੇਖਣ ਵਾਲੇ ਹੈਰਾਨੀ ਨਾਲ ਮੂੰਹ ਵਿਚ ਉਂਗਲਾਂ ਪਾ ਲਿਆ ਕਰਦੇ ਸਨ।

ਚਾਗੜ ਹੱਥਿਆਂ ਨੇ ਆਪ ਨੂੰ ਬੜੇ ਮਖੌਲ ਤੇ ਟਿਚਕਰਾਂ ਕਰਨੀਆਂ: ਵੇਖੋ ਨਾ ਦਲੀਪ ਸਿੰਘ ਜੱਟਾਂ ਦੇ ਹੱਥ ਕਿਹਾ ਕੁ ਕਾਬੂ ਆਇਆ ਜੇ! ਹੁਣ ਤਾਂ ਸਾਰੀ ਅੜੀ ਅੰਗ੍ਰੇਜ਼ੀ ਨਿਕਲ ਜਾਊ! ਇਹੋ ਜਹੀ ਹੁੰਦੀ ਏ ਜਟਕੀ ਕਾਰ! ਕਈ ਆਖਦੇ, ਕਿਰਸਾਨੀ ਨੂੰ ਤੇ ਚੰਗਾ ਚੁੱਕਿਆ ਏ। ਭਈ ਵਾਹੀ ਵਿਚ ਤੇ ਕੋਈ ਸ਼ਕ ਨਹੀਂ, ਜੇ ਏਦਾਂ ਰੇੜ੍ਹੀ ਗਿਆ ਤੇ ਅਧਵਾਟੇ ਦਮ ਨ ਤੋੜ ਬੈਠਾ! ਕਿਸੇ ਆ ਕੰਨ ਵਿਚ ਆਖਣਾ "ਪੜ੍ਹੇ ਫ਼ਾਰਸੀ ਵੇਚੇ ਤੇਲ, ਇਹ ਵੇਖੋ ਭਈ ਕਰਮਾਂ ਦੇ ਖੇਲ।" ਦਸ-ਬਾਰਾਂ ਵਰ੍ਹੇ ਕਈ ਥਾਈਂ ਪਰ ਥਾਈਂ ਪੜ੍ਹਾਈ ਨਾਲ ਮੱਥਾ ਮਾਰ ਕੇ ਸਾਰਾ ਘਰ-ਕੁੱਲਾ ਉਜਾੜ ਕੇ ਅੰਗ੍ਰੇਜ਼ੀਆਂ ਪੜ੍ਹ ਕੇ ਭੀ ਵਾਹੀ ਹੀ ਕਰਨੀ ਸੀ, ਤਾਂ ਮੁੱਢੋਂ ਪਹਿਲੇ ਦਿਨੋਂ ਹੀ ਨਹੀਂ ਕਰੀਦੀ ਸੀ? ਮਦਰੱਸੇ ਵਲ ਮੂੰਹ ਹੀ ਕਾਹਦੇ ਲਈ ਕਰਨਾ ਸੀ?

ਆਪ ਨੇ ਬੜਾ ਸਮਝਾਉਣਾ, ਵਿਦਿਆ ਦੇ ਗੁਣ ਦੱਸਣੇ, ਪਰ ਜਟਕੇ ਗਿਆਨ ਅੱਗੇ ਇਨ੍ਹਾਂ ਦੀ ਕੋਈ ਪੇਸ਼ ਨ ਜਾਣੀ। ਨਾਲੇ ਇਨ੍ਹਾਂ ਇਕੱਲਿਆਂ ਨੇ ਹੋਣਾ ਤੇ ਦੂਜੇ ਬੰਨੇ ਬਹੁਤਿਆਂ ਨੇ ਫੇਰ ਇਸ ਅਨਪੜ੍ਹ ਸ਼੍ਰੇਣੀ ਨੇ ਆਪਣੀ ਆਦਤ ਅਨੁਸਾਰ ਦੂਜੇ ਦੀ ਸੁਣਨੀ ਤੇ ਹੈ ਕੋਈ ਨਾ, ਆਪਣੀ ਹੀ ਮਾਰੀ ਜਾਣੀ।

ਲੌਢੇ ਵੇਲੇ ਕੰਮ-ਕਾਰ ਤੋਂ ਵਿਹਲੇ ਹੋ ਕੇ ਆਪ ਨੇ ਅਖਾੜਾ ਵਿੱਢ ਲੈਣਾ। ਖ਼ੂਬ ਜਟਕੀਆਂ ਕਸਰਤਾਂ ਸ਼ੁਰੂ ਹੋ ਜਾਣੀਆਂ। ਸੁਹਾਗਾ ਚੁੱਕਣਾ, ਬੁਗਦਰ ਦੇ ਬਾਲੇ ਜਿਦੋ ਜਿਦੀ ਕੱਢਣੇ, ਪੱਥਰ ਸੁੱਟਣਾ; ਇਸੇ ਕੰਮ ਲਈ ਉਚੇਚਾ ਮੁੰਗਲੀਆਂ ਦਾ ਇਕ ਜੋੜਾ ਬਣਵਾਇਆ ਹੋਇਆ ਸੀ, ਜੋ ਨੇਮ ਨਾਲ ਰੋਜ਼ ਫੇਰਿਆ ਕਰਦੇ ਸਨ। ਹਾਣੀਆਂ ਨੂੰ ਵੰਗਾਰ ਕੇ ਵੀਣੀ ਫੜਨੀ, ਜੋ ਬਹੁਤ ਘੱਟ ਬੰਦਿਆਂ ਪਾਸੋਂ ਛੁਡਾਈ ਜਾਇਆ ਕਰਨੀ। ਕੌਡੀ ਖੇਡਣੀ ਤੇ ਛਾਲਾਂ ਮਾਰਨੀਆਂ----ਇਹ ਇਕ ਆਮ ਸ਼ੁਗਲ ਹੋਇਆ ਕਰਦਾ ਸੀ। ਇਸ ਤਰ੍ਹਾਂ ਦੀ ਦਿਲ ਲਾ ਕੇ ਕਸਰਤ ਕਰਨ ਦਾ ਇਹ ਸਿੱਟਾ ਹੋਇਆ ਕਿ ਇਨ੍ਹਾਂ ਦਾ ਸਰੀਰ ਚੰਗਾ ਕਮਾਇਆ ਗਿਆ। ਵਿਸਾਖ ਦੀਆਂ ਕੜਕਦੀਆਂ ਧੁੱਪਾਂ ਵਿਚ ਆਪਣੇ ਸਾਥੀਆਂ ਨਾਲ ਵਾਢੀ ਕਰਨੀ ਤੇ ਸਾਵੇਂ ਕਿਆਰੇ ਲਾਹੁਣੇ। ਗਹਾਈਆਂ, ਉਡਾਈਆਂ ਦਾ ਕੰਮ ਆਪ ਵਿਚ ਹੋ ਕੇ ਕਰਾਉਣਾ। ਆਪ ਨੂੰ ਇਸ ਤਰ੍ਹਾਂ ਜ਼ਿਮੀਂਦਾਰੇ ਕੰਮ ਵਿਚ ਕੁਸੱਡਿਆ ਹੋਇਆ ਵੇਖ ਕੇ ਓਪਰੇ ਵੇਖਣ ਵਾਲੇ ਨੂੰ ਇਹ ਉੱਕਾ ਹੀ ਖ਼ਿਆਲ ਨਹੀਂ ਆਉਂਦਾ ਸੀ ਕਿ ਇਹ ਜੋ ਹਾਲੋਂ-ਬਿਹਾਲ ਹੋ ਕੇ ਕਰੜੀ ਜਟਕੀ ਕਾਰ ਕਰ ਰਿਹਾ ਹੈ, ਇਹ ਅੰਗ੍ਰੇਜ਼ੀ ਦੀਆਂ ਦਸ ਜਮਾਤਾਂ ਭੀ ਪੜ੍ਹਿਆ ਹੋਵੇਗਾ!

# ਸੁਭੱਾ ਦਾ ਭੋਲਾਪਨ

ਇਕ ਦਿਨ ਆਪ ਘਰੋਂ ਮੱਝੀਆਂ ਛੇੜ ਕੇ ਮੁਰੱਬੇ ਨੂੰ ਲੈ ਜਾ ਰਹੇ ਸਨ। ਰਾਤ ਦੀਆਂ ਬੱਝੀਆਂ ਹੋਈਆਂ ਮੱਝੀਆਂ ਜਦ ਦਿਨੇ ਖੁਲ੍ਹੀਆਂ, ਤਾਂ ਖੁਲ੍ਹਾਂ ਮਿਲਣ ਕਰਕੇ ਭੂਤਰ ਪਈਆਂ, ਕਦੀ ਦੁੜੰਗੇ ਮਾਰਦੀਆਂ ਇਸ ਪਾਸੇ ਨੱਸ ਜਾਣ, ਕਦੀ ਦੂਜੇ ਪਾਸੇ। ਆਪ ਮੋੜੇ ਲਾਉਂਦੇ ਮਗਰ ਦੌੜੇ ਫਿਰਨ, ਪਰ ਜਦ ਉਹ ਮਹਿਰੂ ਡੰਗਰ ਦੇ ਸੁਭੱਾ ਅਨੁਸਾਰ ਕਿਸੇ ਕੁਲ ਤੇ ਨ ਆਈਆਂ ਤੇ ਇਕੇ ਸਾਹੇ ਭੱਜੀਆਂ ਹੀ ਫਿਰਨ ਤਾਂ ਹਫ ਕੇ ਪਿੱਛਾ ਛੱਡ ਦਿੱਤਾ। ਇਹ ਪੂਛਾਂ ਚੁੱਕ ਇਕ ਜੱਟ ਦੀ ਪੈਲੀ ਵਿਚ ਜਾ ਵੜੀਆਂ ਤਾਂ ਖੜ੍ਹੋ ਕੇ ਸਹਿਜ ਸੁਭੱਾ ਆਖਣ ਲੱਗੇ-- "ਮੈਨੂੰ ਕੀ, ਕੋਈ ਤੁਹਾਨੂੰ ਹੀ ਆਪੇ ਟੰਬਾ ਫੇਰੇਗਾ ਨਾਂ!" ਫੇਰ ਦਿਲ ਵਿਚ ਦਯਾ ਦਾ ਖਿਆਲ ਆਇਆ ਕਿ ਮਤਾਂ ਪੈਲੀ ਵਾਲਾ ਆ ਕੇ ਇਨ੍ਹਾਂ ਦੇ ਗਿੱਟੇ ਝਾੜੇ, ਭਾਈਵਾਲ ਨੂੰ ਆਵਾਜ਼ਾਂ ਮਾਰਨ ਲੱਗ ਪਏ ਕਿ ਭਰਾ, ਇਹ ਵੇਹਰੀਆਂ ਹੋਈਆਂ ਦੋਵੇਂ ਝੋਟੀਆਂ ਮੇਰੇ ਤੇ ਕਾਬੂ ਨਹੀਂ ਆਉਂਦੀਆਂ ਹਨ। ਤੂੰ ਹਿੰਮਤ ਕਰ ਕੇ ਆ ਤੇ ਏਸ ਮੰਗੂ ਨੂੰ ਭਰਾਵਾਂ ਦੇ ਉਜਾੜੇ ਤੋਂ ਰੋਕੀਏ। ਉਹ ਭੱਜ ਕੇ ਆਇਆ ਤੇ ਹੁਸਾ ਕੇ ਝੋਟੀਆਂ ਨੂੰ ਫੜ ਕੇ ਜਾ ਖੁਰਲੀ 'ਤੇ ਬੰਨ੍ਹਿਆ। ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਆਪ ਕਿਸੇ ਕਿਸੇ ਵੇਲੇ ਕੇਡੇ ਭੋਲੇ ਸੁਭੱਾ ਦੀਆਂ ਗੱਲਾਂ ਭੀ ਕਰਿਆ ਕਰਦੇ ਸਨ।

ਲਗਪਗ ਦੋ ਸਾਲ ਆਪ ਨੇ ਚੰਗੀ ਘੂਕਰੀਂ ਵਾਹੀ ਕੀਤੀ। ਹਰ ਕੰਮ ਨੂੰ ਆਪਣੀ ਹੱਥੀਂ ਕੀਤਾ। ਹਰ ਪ੍ਰਕਾਰ ਦੀਆਂ ਵਾਹੀ-ਜੋਤੀ ਦੀਆਂ ਚੀਜ਼ਾਂ ਨਾਲ ਆਪ ਦਾ ਬੜਾ ਪਿਆਰ ਸੀ। ਡੰਗਰ-ਵੱਛੇ ਦੀ ਬੜੀ ਸੰਭਾਲ ਰੱਖਣੀ। ਖਾਸ ਕਰਕੇ ਬਲਦਾਂ, ਘੋੜੀ ਤੇ ਲਵੇਰੀਆਂ ਨਾਲ ਆਪ ਦਾ ਬਹੁਤ ਪ੍ਰੇਮ ਸੀ। ਆਪ ਨੂੰ ਦੋ ਸਾਲਾਂ ਵਿਚ ਵਾਹੀ-ਜੋਤੀ ਦਾ ਬਹੁਤ ਤਜਰਬਾ ਹੋ ਗਿਆ ਸੀ। ਇਕ ਕਾਪੀ ਉਤੇ ਉਨ੍ਹਾਂ ਦੇ ਹੱਥਾਂ ਦੇ ਨੋਟ ਲਿਖੇ ਹੋਏ ਮਿਲੇ ਹਨ। ਫਲਾਣੇ ਬਲਦ ਨੂੰ ਏਨਾ ਦਾਣਾ ਰੋਜ਼ ਤੇ ਫਲਾਣੇ ਨੂੰ ਏਨਾ, ਘੋੜੀ ਨੂੰ ਨਿਹਾਰੀ ਤੇ ਵਛੇਰੀ ਨੂੰ ਦਾਣਾ। ਫਲਾਣੇ ਦਿਨ ਘੋੜੀ ਨੂੰ ਮਸਾਲਾ ਤੇ ਬਲਦਾਂ ਨੂੰ ਲੂਣ ਦੇਣਾ ਜ਼ਰੂਰੀ ਹੈ। ਇਹ ਨੋਟ ਸਾਫ਼ ਦੱਸਦੇ ਹਨ ਕਿ ਆਪ ਅੰਦਰ ਵਾਹੀ ਦਾ ਕਿੰਨਾ ਸ਼ੌਕ ਸੀ! ਆਪ ਇਸ ਕੰਮ ਨੂੰ ਡੂੰਘੀ ਲਗਨ ਤੇ ਆਪ-ਮੁਹਾਰੇ ਅੰਦਰ ਦੇ ਜੋਸ਼ ਨਾਲ ਸਿਰੇ ਚਾੜ੍ਹ ਰਹੇ ਸਨ। ਕੋਈ ਵਗਾਰ ਨਹੀਂ ਕੱਟਦੇ ਸਨ।

# ਪਿਤਾ ਦਾ ਅਕਾਲ ਚਲਾਣਾ

ਆਪ ਦੇ ਪਿਤਾ ਜੀ ਅਵਸਥਾ ਏਸ ਵੇਲੇ ਬ੍ਰਿਧ ਹੋ ਚੁੱਕੀ ਸੀ। ਅੱਖਾਂ ਦੀ ਜੋਤਨਾ ਬਹੁਤ ਘਟ ਗਈ ਸੀ। ਮਾਮੂਲੀ ਲਿਖਤ-ਪੜ੍ਹਤ ਦਾ ਕੰਮ ਭੀ ਸੁਰਮਾ ਪਾ

ਕੇ ਤੇ ਐਨਕ ਲਾ ਕੇ ਕਰਦੇ ਸਨ। ਇਕ ਦਿਨ ਆਪਣੇ ਸਪੁੱਤਰ ਭਾਈ ਦਲੀਪ ਸਿੰਘ ਨੂੰ ਸੱਦ ਕੇ ਆਖਿਆ ਕਿ ਬੱਚਾ ਕਾਗਜ਼ ਤੇ ਕਲਮ ਦਵਾਤ ਲਿਆ ਤੇ ਜੋ ਮੈਂ ਲਿਖਾਉਂਦਾ ਹਾਂ ਲਿਖੀ ਚਲ। ਆਪ ਨੇ ਸੁਰਤੀ ਨੂੰ ਤਾਜ਼ਾ ਕਰ ਕੇ ਸੋਚ ਸੋਚ ਕੇ ਨਕਦੀ, ਟੂੰਬ-ਟੱਲਾ, ਅਸਾਮੀਆਂ ਦਾ ਲਹਿਣਾ ਅਤੇ ਹੋਰ ਸਾਰਾ ਭੌਂ-ਭਾਂਡਾ ਲਿਖਾ ਦਿੱਤਾ,ਜਿਸ ਦਾ ਜੋੜ ੭੫ ਹਜ਼ਾਰ ਹੋਇਆ। ਆਪ ਨੇ ਇਹ ਕਾਗਜ਼ ਪੜ੍ਹ ਕੇ ਸੋਧਿਆ ਅਤੇ ਉਸ ਉਤੇ ਆਪਣੇ ਦਸਖ਼ਤ ਆਪਣੇ ਛੋਟੇ ਪੁੱਤਰ ਭਾਈ ਗੁਰਦਿਆਲ ਸਿੰਘ ਦੀ ਵਹੁਟੀ ਨੂੰ ਸੱਦ ਕੇ ਦੇ ਦਿੱਤਾ। ਇਹ ਬੀਬੀ ਭਾਈ ਗੁਰਦਿਆਲ ਸਿੰਘ ਨਾਲੋਂ ਉਮਰ ਵਿਚ ਕੁਝ ਵਡੇਰੀ ਅਤੇ ਅਕਲ ਵਿਚ ਭੀ ਚਾਤਰ ਸੀ। ਇਸ ਕਾਗਜ਼ ਦੀ ਸੌਂਪਣਾ ਕਰ ਕੇ ਪੱਕੀ ਕੀਤੀ ਕਿ ਬੱਚੀ, ਇਸ ਨੂੰ ਸੰਭਾਲ ਕੇ ਰੱਖਣਾ। ਇਸ ਕਾਗਜ਼ ਵਾਲੀ ਜਾਇਦਾਦ ਤੇ ਮੁਰੱਬਿਆਂ ਦੇ ਤੁਸੀਂ ਅਾਧੀ ਹੋ। ਜਦ ਗੁਰਦਿਆਲ ਸਿੰਘ ਸਿਆਣਾ-ਬਿਆਣਾ ਹੋ ਕੇ ਆਪਣਾ ਆਪ ਸੰਭਾਲ ਲਏ ਤਾਂ ਤੁਸੀਂ ਆਪਣਾ ਅੱਧ ਦਾ ਹੱਕ ਵੰਡਾ ਲੈਣਾ। ਮਤਾਂ ਮੇਰੇ ਅੱਖਾਂ ਮੀਟਣ ਪਿੱਛੋਂ ਦਲੀਪ ਸਿੰਘ ਸਾਰੀ ਜਾਇਦਾਦ ਐਸ਼ਾਂ ਤੇ ਫੈਲਸੂਫ਼ੀਆਂ ਵਿਚ ਹੀ ਉਡਾ ਦੇਵੇ ਤੇ ਤੁਸੀਂ ਸੁੱਕੇ ਦੇ ਸੁੱਕੇ ਹੀ ਫਾਡੀ ਰਹਿ ਜਾਵੋ!

ਇਹ ਘਰ ਦਾ ਹਿਸਾਬ-ਕਿਤਾਬ ਸਾਫ਼ ਕਰਨਾ ਕੀ ਸੀ, ਮਾਨੋਂ ਆਪ ਨੇ ਆਪਣਾ ਸਾਰਾ ਦੁਨੀਆਂ ਤੋਂ ਹੀ ਲੇਖਾ-ਪੱਤਾ ਸਾਫ਼ ਕਰ ਲਿਆ ਸੀ। ਅਗਲੇ ਦਿਨ ਹੀ ਆਪ ਦਾ ਸਰੀਰ ਬਹੁਤ ਮਾਂਦਾ ਹੋ ਗਿਆ। ਅੰਤ ਸਮੇਂ ਆਪਣੇ ਬੇਟੇ ਦਲੀਪ ਸਿੰਘ ਨੂੰ ਕੋਲ ਸੱਦ ਕੇ ਪਹਿਲਾਂ ਅਸੀਸ ਦਿੱਤੀ ਕਿ "ਵਾਹਿਗੁਰੂ ਤੇਰੀ ਲੰਮੀ ਆਰਬਲਾ ਕਰੇ ਤੇ ਤੂੰ ਸਦਾ ਹੀ ਸਾਰੀ ਉਮਰ ਸੁਖੀ ਵੱਸੇਂ" ਤੇ ਫੇਰ ਆਖਣ ਲੱਗੇ ਕਿ "ਬੱਚਾ ਜੇ ਤੂੰ ਮੇਰੀ ਇਸ ਸਿਖਿਆ 'ਤੇ ਅਮਲ ਕਰੇਗਾ ਤਾਂ ਸੁਖ ਪਾਵੇਂਗਾ। ਪੁੱਤਰਾ! ਤੂੰ ਵੇਖਦਾ ਹੈਂ ਕਿ ਘਰ ਵਿਚ ਏਸ ਵੇਲੇ ਤੇਰੇ ਤੋਂ ਬਿਨਾਂ ਕੋਈ ਹੋਰ ਵਡੇਰੀ ਉਮਰ ਦਾ ਸਿਆਣਾ ਬੰਦਾ ਨਹੀਂ ਹੈ। ਘਰ ਦੀ ਵਾਗਡੋਰ ਤੇਰੇ ਹੱਥ ਵਿਚ ਹੀ ਹੈ। ਵਾਹਿਗੁਰੂ ਨੇ ਤੈਨੂੰ ਸੁਮੱਤ ਬਖਸ਼ੀ ਹੈ। ਸੁਖ ਨਾਲ ਪੜ੍ਹਿਆ-ਲਿਖਿਆ ਭੀ ਹੈਂ। ਈਮਾਨਦਾਰੀ ਤੇ ਇਨਸਾਫ਼ ਨਾਲ ਸਾਰਾ ਕੰਮ-ਕਾਜ ਵਿਚ ਹੋ ਕੇ ਸੰਭਾਲੀਂ। ਨਿੱਕੇ ਜੀਆ-ਜੰਤ ਦੀ ਅਕਾਲ ਪੁਰਖ ਤੋਂ ਉਰ੍ਹੇ ਤੈਨੂੰ ਹੀ ਸੌਂਪਣਾ ਹੈ। ਇਹ ਗੱਲਾਂ ਕਰ ਕੇ ਬਾਬਾ ਜੀ ਨੇ ਅੱਖਾਂ ਮੀਟ ਲਈਆਂ ਤੇ ਗੁਰਪੁਰੀ ਨੂੰ ਜਾ ਸਿਧਾਰੇ।

ਪਿਤਾ ਦੇ ਗੁਜ਼ਰ ਜਾਣ ਪਿੱਛੋਂ ਆਪ ਨੇ ਹੱਥੀਂ ਵਾਹੀ-ਜੋਤੀ ਦਾ ਕੰਮ ਕਰਨਾ ਤਾਂ ਛੱਡ ਦਿੱਤਾ, ਪਰ ਘਰ ਦਾ ਉਤਲਾ-ਪੁਤਲਾ ਕੰਮ ਸਭ ਸੰਭਾਲ ਲਿਆ। ਕਾਮੇ-ਦੱਥੇ ਰੱਖ ਕੇ ਵਾਹੀ ਕਰਾਉਣ ਲੱਗ ਪਏ। ਆਪ ਜਿਉਂ-ਜਿਉਂ ਪਿੰਡ ਦੇ ਸਿਆਣੇ ਬੰਦਿਆਂ ਨਾਲ ਬਹਿਣ ਖਲੋਣ ਲੱਗੇ, ਤਾਂ ਪਰ੍ਹੇ ਵਿਚ ਆਪ ਦੀ ਸਿਆਣਪ

ਤੇ ਚਤੁਰਤਾ ਦੀ ਬਹੁਤ ਮਸ਼ਹੂਰੀ ਹੋਣ ਲਗ ਪਈ। ਇਸ ਸੱਦ-ਪੁੱਛ ਦੇ ਨਾਲ ਹੀ ਮਾਨ ਅਤੇ ਵਡਿਆਈ ਭੀ ਬਹੁਤ ਵਧ ਗਈ। ਸਿਆਣਪ ਅਤੇ ਨੇਕ ਕੰਮਾਂ ਦੇ ਕਾਰਨ ਆਪ ਦਾ ਨਾਮ ਇਲਾਕੇ ਵਿਚ ਬਹੁਤ ਉਘਾ ਹੋ ਗਿਆ। ਜਿਸ ਪੁਰਸ਼ ਨਾਲ ਭੀ ਕਦੀ ਇਕ ਵੇਰ ਮੇਲ ਹੋ ਗਿਆ ਉਹ ਮੁੜ ਹਮੇਸ਼ਾਂ ਲਈ ਆਪ ਦਾ ਮਿੱਤਰ ਬਣ ਗਿਆ। ਆਪਣੇ ਇਲਾਕੇ ਤੋਂ ਬਿਨਾਂ ਹੋਰ ਭੀ ਕਿਧਰੇ ਜਿਥੇ ਦੂਰ ਦੂਰ ਆਪ ਦਾ ਜਾਣ ਆਉਣ ਸੀ, ਵੱਡੇ ਵੱਡੇ ਪਤਵੰਤੇ ਸਰਦਾਰਾਂ ਨਾਲ ਆਪ ਦੇ ਭਾਈਚਾਰੇ ਬਣ ਗਏ। ਪਿੰਡ ਵਿਚ ਆਪ ਦਾ ਏਡਾ ਵੱਡਾ ਆਦਰ-ਮਾਣ ਹੋਣ ਲੱਗ ਪਿਆ ਕਿ ਕੀ ਅਮੀਰ ਤੇ ਕੀ ਗ਼ਰੀਬ, ਸਭ ਆਪ ਦੀ ਸੋਭਾ ਕਰਦੇ ਨ ਰੱਜਦੇ। ਜੇ ਕਦੀ ਕੋਈ ਝਗੜੇ-ਰਗੜੇ ਦਾ ਸਮਾਂ ਆ ਜਾਂਦਾ ਤਾਂ ਹਮੇਸ਼ਾਂ ਹੀ ਉਹ ਆਪ ਦੇ ਫ਼ੈਸਲੇ 'ਤੇ ਫੁੱਲ ਚਾੜ੍ਹਦੇ ਸਨ। ਆਪ ਦਾ ਦਰਦੀ ਦਿਲ ਗ਼ਰੀਬਾਂ ਅਤੇ ਅਨਾਥਾ ਦੀ ਸਹਾਇਤਾ ਲਈ ਹਰ ਸਮੇਂ ਤਤਪਰ ਰਿਹਾ ਕਰਦਾ ਸੀ।

ਇਲਾਕੇ ਦੇ ਅਫ਼ਸਰਾਂ ਨਾਲ ਭੀ ਆਪ ਦੀ ਚੰਗੀ ਘੂੰ ਘਾਂ ਤੇ ਮਿਲਵਰਤਨ ਸੀ। ਉਹ ਭੀ ਇਨ੍ਹਾਂ ਦੇ ਕੰਮ ਨੂੰ ਹਮੇਸ਼ਾਂ ਆਪਣਾ ਸਮਝ ਕੇ ਕਰਿਆ ਕਰਦੇ ਤੇ ਖਾਸ ਇਜਤ ਦੀ ਨਿਗਾਹ ਨਾਲ ਵੇਖਿਆ ਕਰਦੇ ਸਨ। ਆਪ ਨੇ ਇਸ ਸਮੇਂ ਦੋ ਮੁਰੱਬੇ ਜ਼ਮੀਨ ਖਰੀਦੀ ਅਤੇ ਬਾਗ ਲਾਇਆ।

## ਉਦਾਸੀ ਸਾਧ ਦਾ ਮੇਲ

ਵਾਹੀ ਛੱਡ ਦੇਣ ਦੇ ਕਾਰਨ ਆਪ ਨੂੰ ਕੰਮ-ਕਾਜ ਵਿਚੋਂ ਚੰਗੀ ਵਿਹਲ ਮਿਲ ਜਾਇਆ ਕਰਦੀ ਸੀ। ਆਪ ਨੇ ਸਿੱਖੀ ਲਗਨ ਦੇ ਸ਼ੌਕ ਵਿਚ ਗੁਰਮਤ ਖ਼ਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਦੇ ਟ੍ਰੈਕਟ ਅਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਰਚਿਤ ਪੁਸਤਕਾਂ ਮੰਗਾ ਕੇ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ। ਇਸ ਤੋਂ ਬਿਨਾਂ ਹੋਰ ਭੀ ਕਈ ਸਿੱਖੀ ਨਾਲ ਸਬੰਧ ਰੱਖਣ ਵਾਲੀਆਂ ਕਿਤਾਬਾਂ ਵਾਚਣੀਆਂ ਅਰੰਭ ਦਿੱਤੀਆਂ।

ਇਨ੍ਹਾਂ ਪੁਸਤਕਾਂ ਦੀ ਪੜ੍ਹਾਈ ਕਰਨ ਨਾਲ ਮਨ ਦੇ ਕਪਾਟ ਖੁਲ੍ਹ ਗਏ। ਜੀਵਨ ਦਾ ਆਦਰਸ਼ ਹੀ ਬਦਲ ਗਿਆ। ਮਨ ਨੇ ਰੱਬ ਨੂੰ ਮਿਲਣ ਦਾ ਵੈਰਾਗ ਧਾਰਨ ਕਰ ਲਿਆ। ਸਾਧਾਂ, ਸੰਤਾਂ ਤੇ ਹੋਰ ਮਹਾਤਮਾਂ ਦੀ ਸੰਗਤ ਦਾ ਬੜਾ ਚਾਓ ਉਤਪੰਨ ਹੋ ਗਿਆ। ਪਿੰਡ ਤੋਂ ਬਾਹਰ ਆਪਣੇ ਬਾਗ ਵਿਚ ਇਕ ਕੁਟੀਆ ਪਾ ਲਈ। ਉਥੇ ਸਿਮਰਨ-ਅਭਿਆਸ ਵਿਚ ਹੀ ਲੱਗੇ ਰਹਿਣਾ। ਕਈ ਬੰਦਿਆਂ ਨੇ ਆਪ ਨੂੰ ਸਵੇਰੇ ਪਹਿਰ ਰਾਤ ਰਹਿੰਦੀ ਨਾਲ ਇਕਾਂਤ ਵਿਚ ਸਮਾਧੀ ਲਾਇਆ ਵੇਖਿਆ। ਜਦ ਆਪ ਇਸ ਤਰ੍ਹਾਂ ਨਾਮ ਦੇ ਰੰਗ ਵਿਚ ਰੰਗੇ ਅਟੰਕ ਬੈਠੇ ਰਿਹਾ

ਕਰਨ, ਤਾਂ ਲੋਕਾਂ ਵਿਚ ਇਸ ਗੱਲ ਦੀ ਬੜੀ ਚਰਚਾ ਹੋਣ ਲੱਗ ਪਈ। ਜਿਸ ਕਿਸੇ ਭੀ ਸਾਧ ਫ਼ਕੀਰ ਨੇ ਆਉਣਾ, ਇਨ੍ਹਾਂ ਦੀ ਕੁਟੀਆ ਵਿਚ ਹੀ ਜਾ ਡੇਰਾ ਲਾਉਣਾ। ਇਨ੍ਹਾਂ ਦੀ ਰੁਚੀ ਭੀ ਗਿਆਨ-ਗੋਸ਼ਟ ਵੱਲ ਦਿਨੋ ਦਿਨ ਵਧ ਰਹੀ ਸੀ। ਜੇ ਕਿਤੇ ਦੂਜੇ ਪਿੰਡ ਭੀ ਕਿਸੇ ਸੰਤ ਜਾਂ ਮਹਾਤਮਾ ਪੁਰਸ਼ ਦੀ ਦੱਸ ਪੈ ਜਾਵੇ ਤਾਂ ਪੁੱਜ ਕੇ ਜਾ ਦਰਸ਼ਨ ਮੇਲਾ ਕਰਨਾ ਅਤੇ ਜੋ ਸੇਵਾ ਸਰ ਬਣ ਆਉਣੀ, ਉਸ ਨੂੰ ਸਿਰੇ ਚਾੜ੍ਹਨ ਤੋਂ ਸੰਕੋਚ ਨ ਕਰਨਾ। ਇਸ ਤਰ੍ਹਾਂ ਇਨ੍ਹਾਂ ਦੇ ਕਈ ਸੰਸੇ ਤੇ ਭਰਮ ਦੂਰ ਹੋ ਗਏ। ਇਕ ਵਾਰੀ ਦੀ ਗੱਲ ਹੈ ਕਿ ਇਕ ਰੋਡੇ ਭੋਡੇ ਉਦਾਸੀ ਮਹਾਤਮਾ ਦੇਵਾ ਦਾਸ, ਗਲ ਵਿਚ ਚੋਲਾ ਤੇ ਤੇੜ ਖਿਸਕੂ ਬੰਨ੍ਹੀ ਪਿੰਡ ਵਿਚ ਆ ਵੜੇ। ਇਨ੍ਹਾਂ ਮਹਾਤਮਾ ਦਾ ਇਹ ਕੰਮ ਸੀ ਕਿ ਪਿੰਡ ਪਿੰਡ ਫਿਰ ਕੇ ਲੋਕਾਂ ਨੂੰ ਰੱਬ ਵਿਖਾਉਣ ਦੇ ਝਾਂਸੇ ਦੇ ਕੇ ਗੁਰੂ-ਡੰਮ ਦਾ ਪ੍ਰਚਾਰ ਕਰਨਾ। ਭਾਈ ਦਲੀਪ ਸਿੰਘ ਹੁਰਾਂ ਦੇ ਨਿਰਛਲ ਦਿਲ ਵਿਚ ਸੇਵਾ ਭਾਵ ਦੇ ਉਤਸ਼ਾਹ ਦੀ ਪ੍ਰੀਤ ਰੀਤ ਪੈ ਚੁਕੀ ਸੀ। ਆਪ ਬਿਨਾਂ ਕਿਸੇ ਲੰਮੀ ਸੋਚ-ਵਿਚਾਰ ਦੇ ਇਨ੍ਹਾਂ ਦੀ ਸੇਵਾ ਵਿਚ ਜੁਟ ਪਏ। ਸੰਤਾਂ ਪਾਸੋਂ ਗੁਰਬਾਣੀ ਦੀ ਗਿਆਨ-ਚਰਚਾ ਤੇ ਵੇਦਾਂਤ ਦੀਆਂ ਦਲੀਲਾਂ ਜਦ ਸੁਣੀਆਂ, ਤਾਂ ਮਨ ਹੋਰ ਭੀ ਵਧੇਰੇ ਇਨ੍ਹਾਂ ਵੱਲ ਪ੍ਰੇਰਤ ਹੋ ਗਿਆ।

ਇਨ੍ਹਾਂ ਨੂੰ ਇਸ ਤਰ੍ਹਾਂ ਤਨੋਂ ਮਨੋਂ ਤੇ ਧਨੋ ਸੇਵਾ ਵਿਚ ਲੱਗਿਆਂ ਵੇਖ ਕੇ ਪਿੰਡ ਦੇ ਹੋਰ ਦੂਜੇ ਸੱਜਣਾਂ ਦੀ ਬਿਰਤੀ ਦਾ ਭੀ ਸੰਤਾਂ ਵੱਲ ਕੁਝ ਝੁਕਾਅ ਹੋ ਗਿਆ। ਸਹਿਜੇ ਸਹਿਜੇ ਕਰਦਿਆਂ-ਕਰਾਉਂਦਿਆਂ ਸੰਤਾਂ ਦਾ ਪਿੰਡ ਵਿਚ ਪੱਕਾ ਡੇਰਾ ਲੱਗ ਗਿਆ। ਸੰਤਾਂ ਦੇ ਹਰ ਇਕ ਉਪਦੇਸ਼ ਦਾ ਤੱਤ ਦੇਹਧਾਰੀ ਗੁਰੂ ਧਾਰਨ ਉਤੇ ਹੀ ਨਿਕਲਦਾ ਸੀ। ਰਾਜੇ ਜਨਕ ਦਾ ਅਸ਼ਟਾ ਬਕਰ ਗੁਰੂ ਧਾਰਨ ਕਰਨ ਆਦਿ ਦੀਆਂ ਕਈ ਲਲੋ-ਪਪੀਆਂ ਲਾ ਕੇ ਸਾਖੀਆਂ ਸੁਣਾ ਕੇ ਸੰਤਾਂ ਨੇ ਆਪ ਨੂੰ ਆਪਣੇ ਜਾਲ ਵਿਚ ਫਸਾ ਲਿਆ।

ਰੱਬ ਵੇਖਣ ਦੀ ਪ੍ਰਬਲ ਇੱਛਿਆ ਅਨੁਸਾਰ ਆਪ ਅੱਠੇ ਪਹਿਰ ਸੰਤਾਂ ਦੀ ਹਜ਼ੂਰੀ ਵਿਚ ਰਹਿਣ ਲੱਗ ਪਏ। ਕਦੇ ਕਦਾਈਂ ਪੰਜੀਂ-ਸੱਤੀਂ ਦਿਨੀਂ ਜੇ ਚਿਤ ਕਰਨਾ ਤੇ ਘਰ ਨੂੰ ਜਾਣਾ ਨਹੀਂ ਤਾਂ ਉਥੇ ਰੱਬ ਮਿਲਣ ਦੀ ਜਪਨੀ ਜਪਦਿਆਂ ਰਿਹਾ ਕਰਨਾ। ਆਪਣੇ ਖ਼ਰਚ ਨਾਲ ਬਾਗ਼ ਵਿਚ ਸੰਤਾਂ ਲਈ ਪੱਕੀ ਕੁਟੀਆ ਤਿਆਰ ਕਰਵਾ ਦਿੱਤੀ ਗਈ। ਕੁਟੀਆ ਵਿਚ ਦੁੱਧ, ਦਹੀਂ, ਖੰਡ ਆਦਿਕ ਦੀ ਜਿਥੇ ਕਦੀ ਕਮੀ ਨਹੀਂ ਆਉਣ ਦਿੰਦੇ ਸਨ, ਉਸ ਦੇ ਨਾਲ ਹੀ ਇਕ ਬੋਰੀ ਬਦਾਮਾਂ ਦੀ ਸਰਦਾਈ ਲਈ ਰਖਾ ਦਿੱਤੀ। ਪਾਖੰਡੀ ਸਾਧ ਲੰਡੇ ਗਿੱਦੜ ਵਾਂਗ ਲੱਗਾ ਲੇੜ੍ਹਣ ਤੇ ਕੱਛਾਂ ਮਾਰਨ ਕਿ ਜੇ ਅਜਿਹਾ ਸਰਦਾ-ਪੁਜਦਾ ਸਿੰਘ ਮੈਨੂੰ ਗੁਰੂ ਧਾਰ ਲਵੇ ਤਾਂ ਵਾਹ ਵਾਹ, ਇਹ ਖਾਣ-ਪੀਣ ਦਾ ਮੌਜੂ ਬਣਿਆ ਰਹੇਗਾ। ਅਖੀਰ ਸੰਤ ਪ੍ਰੇਰਨਾ ਕਰਕੇ ਆਪ ਜੈਸੇ ਸਾਧੂ ਸੁਭੱਾਅ ਨੂੰ ਆਪਣਾ ਚੇਲਾ ਬਣਾ ਕੇ ਗੁਰੂ ਬਣ ਹੀ

ਬੈਠੇ। ਆਖਣ ਲੱਗੇ ਕਿ ਅਸੀਂ ਇਕ ਛਿਲਾ ਕੱਟਣਾ ਹੈ, ਇਥੇ ਹੀ ਕੱਟ ਲੈਂਦੇ ਹਾਂ। ਭਗਤਾ! ਤੈਨੂੰ ਭੀ ਲਾਭ ਹੋਵੇਗਾ। ਇਹ ਗੱਲਾਂ-ਬਾਤਾਂ ਹੋ ਹੀ ਰਹੀਆਂ ਸਨ ਜੋ ਆਪ ਦਾ ਸਹੁਰਾ ਤੇ ਇਕ ਹੋਰ ਲਾਗ ਦੇ ਪਿੰਡ ਦਾ ਸਿੰਘ ਆ ਗਏ। ਇਹ ਦੋਵੇਂ ਸੱਜਣ ਇਸ ਸਾਧ ਦੀਆਂ ਠੱਗੀਆਂ-ਠੋਰੀਆਂ ਤੋਂ ਚੰਗੀ ਤਰ੍ਹਾਂ ਜਾਣੂੰ ਸਨ। ਉਨ੍ਹਾਂ ਨੇ ਜਦ ਇਨ੍ਹਾਂ ਨੂੰ ਇਸ ਧੋਖੇ ਦੇ ਜਾਲ ਵਿਚ ਫਸਿਆ ਹੋਇਆ ਵੇਖਿਆ ਤਾਂ ਪਹਿਲਾਂ ਤਾਂ ਇਨ੍ਹਾਂ ਦੇ ਭੋਲੇਪਨ 'ਤੇ ਬੜੇ ਹੀ ਹੱਸੇ, ਪਿੱਛੋਂ ਉਸ ਦੁਸ਼ਟ ਸਾਧ ਦੀਆਂ ਕਾਲੀਆਂ ਕਰਤੂਤਾਂ ਖੋਲ੍ਹ ਕੇ ਦੱਸੀਆਂ। ਪਾਖੰਡੀ ਸਾਧ ਨੂੰ ਦਾਬਾ ਮਾਰ ਕੇ ਇਨ੍ਹਾਂ ਜਦ ਲਾਲ ਅੱਖਾਂ ਵਿਖਾਈਆਂ ਤਾਂ ਉਹ ਤੇ ਖਿਸਕੂ ਮੰਤ੍ਰ ਪੜ੍ਹ ਗਿਆ, ਪਰ ਭਾਈ ਦਲੀਪ ਸਿੰਘ ਆਪਣੇ ਕੀਤੇ 'ਤੇ ਬੜੇ ਹੀ ਪਸ਼ੇਮਾਨ ਹੋਏ। ਮਨ ਵਿਚ ਈਸ਼ਵਰ ਪ੍ਰਾਪਤੀ ਦੀ ਲਗਨ ਲੱਗ ਚੁਕੀ ਸੀ। ਭਾਵੇਂ ਬ੍ਰਾਹਮਣ ਦੇ ਧੰਨੇ ਭਗਤ ਨਾਲ ਠੱਗੀ ਕਰਨ ਵਾਂਗ ਉਸ ਸਾਧ ਨੇ ਭੀ ਚਾਲਾਕੀ ਹੀ ਕੀਤੀ ਸੀ, ਪਰ ਆਪ ਦੇ ਕੋਮਲ ਹਿਰਦੇ 'ਤੇ ਵੈਰਾਗ ਦੀ ਚੋਟ ਲੱਗ ਚੁਕੀ ਸੀ। ਆਪ ਬੜੇ ਹੀ ਪਸ਼ਚਾਤਾਪ ਕਰਿਆ ਕਰਨ ਇਕ ਕਿ ਹੀ ਭਲਾ ਸਮਾਂ ਮਿਲਿਆ ਸੀ, ਜੋ ਰੱਬੀ ਮਿਲਾਪ ਵੱਲ ਮਨ ਨੇ ਪਲਟਾ ਖਾਧਾ ਸੀ, ਪਰ ਇਹ ਮਾਇਆ ਦਾ ਛਲ ਹੋ ਗਿਆ। ਅੱਛਾ! ਇਸ ਵੇ ਲੇ ਤਕ ਤੇ ਜੋ ਕੁਛ ਹੋਇਆ ਸੋ ਹੋਇਆ, ਹੁਣ ਈਸ਼ਵਰ ਦੀ ਪ੍ਰਾਪਤੀ ਬਿਨਾਂ ਕਦੇ ਇਕ ਪਲ ਭੀ ਚੈਨ ਨਹੀਂ ਲੈਣਾ ਹੈ। ਅੱਠੇ ਪਹਿਰ ਪਵਿੱਤਰ ਗੁਰਬਾਣੀ ਦਾ ਜਾਪ ਤੇ ਵਿਚਾਰ ਸ਼ੁਰੂ ਰੱਖਣੀ। ਸਵੇਰੇ ਉਠ ਕੇ ਮਾਲਾ ਫੜ ਕੇ ਈਸ਼ਵਰੀ ਜਾਪ ਕਰਨਾ। ਇਸ ਤਰ੍ਹਾਂ ਸੱਚੇ ਪਰੀ-ਪੂਰਨ ਪ੍ਰਮਾਤਮਾ ਦੀ ਭਗਤੀ ਤੇ ਖੋਜ ਦਾ ਪ੍ਰੇਮ ਇਨ੍ਹਾਂ ਦੇ ਲੂੰ- ਲੂੰ ਵਿਚ ਧੱਸ ਗਿਆ, ਜਿਸ ਦਾ ਸਿੱਟਾ ਇਹ ਹੋਇਆ ਕਿ ਇਨ੍ਹਾਂ ਦੇ ਮਨ ਵਿਚ ਨਿਮਰਤਾ, ਦਯਾ ਅਤੇ ਸਚਿਆਈ ਦਾ ਬਹੁਤ ਜ਼ੋਰ ਹੋ ਗਿਆ। ਇਸ ਦੇ ਨਾਲ ਹੀ ਸੁਭੱਾ ਵਿਚ ਭੀ ਮਿਠਾਸ ਅਤੇ ਸੀਤਲਤਾ ਦਾ ਵਾਧਾ ਹੋ ਗਿਆ। ਬੜੀ ਸਹਿਜੇ ਨਿਮਰਤਾ ਨਾਲ ਗੱਲ ਕਰਨੀ, ਜੁ ਅਗਲੇ ਨੂੰ ਆਪਣੇ ਉਤੇ ਮੋਹਤ ਕਰ ਲੈਣਾ। ਇਨ੍ਹਾਂ ਦਾ ਦਰਦੀ ਦਿਲ ਦੁਖੀਆਂ ਦਾ ਦੁਖ ਵੇਖ ਕੇ ਜਰ ਨ ਸਕਿਆ ਕਰੇ।

## ਅਖੌਤੀ ਕਮੀਣ ਦੀ ਮਾਰ 'ਤੇ ਪਸਚਾਤਾਪ!

ਸੰ: ੧੯੭੫ ਬਿ: ਮਾਘ ਦੇ ਮਹੀਨੇ ਇਕ ਨਾਨਕ ਨਾਮੇਂ ਅਖੌਤੀ ਕਮੀਣ ਮੁੰਡਾ ਇਨ੍ਹਾਂ ਦੀ ਪੈਲੀ ਵਿਚੋਂ ਚੋਰੀ ਮਣਛਿੱਟੀਆਂ ਵੱਢਣ ਜਾ ਲੱਗਾ। ਹਵੇਲੀ ਵਿਚੋਂ ਇਨ੍ਹਾਂ ਦੇ ਛੋਟੇ ਭਰਾ ਨੇ ਬੜੀਆਂ ਅਵਾਜ਼ਾਂ ਮਾਰੀਆਂ, ਪਰ ਉਹ ਇਸ ਗੱਲੋਂ ਨ ਟਲਿਆ। ਅਖੀਰ ਨੂੰ ਇਨ੍ਹਾਂ ਦੇ ਛੋਟੇ ਭਰਾ ਨੇ ਜਾ ਕੇ ਉਸ ਮੁੰਡੇ ਨੂੰ ਦਬਾ ਧਾਮਾ ਦੇ ਕੇ ਝਾੜ-ਝੰਬ ਕਰਨੀ ਚਾਹੀ। ਅੱਗੋਂ ਉਹ ਮੁੰਡਾ ਭੀ ਬੜਾ ਅੜਬੰਗ ਸੀ। ਉਸਨੇ

ਚੁਕ ਸਾਹਵੀਂ ਗਾਹਲ ਕੱਢੀ। ਇਸ ਤਰ੍ਹਾਂ ਗੱਲ ਦਾ ਗਲੈਣ ਬਣ ਕੇ ਵਧਾਣ ਵਧ ਗਿਆ। ਉਹ ਮੁੰਡਾ ਐਵੇਂ ਝੂਠ-ਮੂਠ ਹੀ ਆਖੀ ਜਾਵੇ ਕਿ ਮੈਂ ਪਿੰਡੋਂ ਸ: ਦਲੀਪ ਸਿੰਘ ਹੋਰਾਂ ਨੂੰ ਪੁੱਛ ਕੇ ਆਇਆ ਹਾਂ। ਇਸ ਤਨਾਜ਼ੇ ਸਮੇਂ ਆਪ ਭੀ ਪਿੰਡੋਂ ਉਥੇ ਪੁੱਜ ਗਏ। ਜਦ ਉਨ੍ਹਾਂ ਨੂੰ ਪਤਾ ਲੱਗਾ ਕਿ "ਨਾਲੇ ਚੋਰ ਤੇ ਨਾਲੇ ਚਤਰ" ਅਨੁਸਾਰ ਇਹ ਝੂਠ ਮਾਰਦਾ ਹੈ, ਤਾਂ ਇਨ੍ਹਾਂ ਨੂੰ ਝੂਠ ਸੁਣਾ ਕੇ ਬੜਾ ਗੁੱਸਾ ਆ ਗਿਆ ਤੇ ਤਾਮਸੀ ਵਸ ਹੋ ਕੇ ਉਸ ਮੁੰਡੇ ਨੂੰ ਮਾਰਨ ਲੱਗ ਪਏ। ਪਿੱਛੋਂ ਮੁਸ਼ਕਾਂ ਬੰਨ੍ਹ ਕੇ ਰੁੱਖ ਨਾਲ ਲਟਕਾ ਦਿੱਤਾ। ਅਖੀਰ ਸ਼ਾਮਾਂ ਨੂੰ ਨੱਕ ਨਾਲ ਲੀਕਾਂ ਕਢਾ, ਕੰਨਾਂ ਨੂੰ ਹੱਥ ਲੁਆ ਕੇ ਉਸ ਨੂੰ ਛੱਡ ਦਿੱਤਾ।

ਰਾਤ ਆ ਕੇ ਘਰ ਸੁੱਤੇ ਤਾਂ ਇਸ ਕਾਰਵਾਈ ਨੂੰ ਚੇਤੇ ਕਰ ਕੇ ਬੜਾ ਹੀ ਪਸ਼ਚਾਤਾਪ ਕੀਤਾ। ਆਪ ਦੇ ਕੋਮਲ ਮਨ 'ਤੇ ਅਜਿਹੀ ਚੋਟ ਲੱਗੀ ਜੋ ਦਿਨ ਚੜ੍ਹਦੇ ਨੂੰ ਉਸ ਮੁੰਡੇ ਦੇ ਪਿਉ ਨੂੰ ਸੱਦ ਕੇ ਆਖਿਆ ਕਿ ਮੈਂ ਗੁੱਸੇ ਵਿਚ ਆ ਕੇ ਬੜੀ ਭੁੱਲ ਕੀਤੀ ਹੈ, ਮੈਨੂੰ ਮਾਫ਼ੀ ਦਿਓ। ਅੱਧ ਮਣ ਕਣਕ, ਕੁਝ ਆਟਾ, ਤੇ ਸੇਰ ਕੁ ਘਿਓ ਦਿੱਤਾ ਕਿ ਮੁੰਡੇ ਨੂੰ ਖੁਲਾਓ ਪਿਲਾਓ ਤਾਂ ਜੋ ਇਹ ਤਕੜਾ ਹੋ ਜਾਵੇ। ਹਾੜੀ ਨੂੰ ਵਾਢੀਆਂ ਵਿਚ ਇਕ ਭਰੀ ਕਣਕ ਦੀ ਦਿੱਤੀ। ਬੋਹਲ ਬੰਨ੍ਹਣ ਸਮੇਂ ਇਕ ਮਣ ਕਣਕ ਦਿੱਤੀ। ਇਸ ਦੇ ਪਿੱਛੋਂ ਸ਼ਹੀਦ ਹੋਣ ਤਕ ਆਪ ਹਰ ਸਾਲ ਹਾੜੀ ਦੀ ਹਾੜੀ ਉਸ ਨੂੰ ਨੇਮ ਨਾਲ ਇਕ ਮਣ ਕਣਕ ਦਿਆ ਕਰਦੇ ਸਨ। ਇਸ ਤੋਂ ਪਤਾ ਲੱਗਦਾ ਹੈ ਕਿ ਆਪ ਦਾ ਦਿਲ ਕਿੰਨਾ ਦਿਆਲੂ ਸੀ ਤੇ ਗ਼ਲਤੀ ਕਰ ਕੇ ਭੀ ਮੁੜ ਉਹਦਾ ਪਸਚਾਤਾਪ ਕਰ ਕੇ ਕਿਵੇਂ ਦ੍ਰਵ ਜਾਇਆ ਕਰਦਾ ਸੀ।

## ਬੱਚਿਆਂ ਨਾਲ ਪਿਆਰ ਕਰਨਾ

ਆਪ ਦੇ ਅਨੇਕਾਂ ਉਤਮ ਗੁਣਾਂ ਵਿਚੋਂ ਇਹ ਭੀ ਇਕ ਸ਼ੁਭ ਗੁਣ ਸੀ ਕਿ ਆਪ ਹਮੇਸ਼ਾ ਦਿਲੋਂ ਕੋਸ਼ਿਸ਼ ਕਰਿਆ ਕਰਦੇ ਸਨ, ਜੁ ਆਪ ਪਾਸੋਂ ਕਿਸੇ ਦਾ ਦਿਲ ਨਾ ਦੁਖੇ। ਖਾਸ ਕਰਕੇ ਉਨ੍ਹਾਂ ਦੀ ਸਭ ਤੋਂ ਵੱਡੀ ਖਾਹਸ਼ ਇਹ ਹੋਇਆ ਕਰਦੀ ਸੀ ਕਿ ਉਨ੍ਹਾਂ ਦੀ ਬਰਾਦਰੀ ਅਤੇ ਸਾਕ-ਅੰਗ ਉਨ੍ਹਾਂ 'ਤੇ ਖ਼ੁਸ਼ ਰਿਹਾ ਕਰਨ। ਏਸੇ ਖਿਆਲ ਨਾਲ ਉਹ ਸਭ ਨੂੰ ਸੱਚੇ ਗੁਰਸਿੱਖਾਂ ਵਾਂਗ ਇਕ ਅੰਗ ਸਮਝਿਆ ਕਰਦੇ ਸਨ। ਇਸ ਉੱਚੇ ਆਦਰਸ਼ ਨੂੰ ਸਾਮ੍ਹਣੇ ਰੱਖਦਿਆਂ ਹੋਇਆਂ ਉਨ੍ਹਾਂ ਜਦੋਂ ਕਦੇ ਭੀ ਵਾਂਢਿਓ-ਤਾਂਢਿਓ ਹੋ ਕੇ ਪਿੰਡ ਨੂੰ ਜਾਣਾ ਤਾਂ ਮਠਿਆਈ ਅਤੇ ਫਲ ਆਦਿਕ ਲਈ ਜਾਣੇ। ਆਪਣੇ ਘਰ ਵੜਨ ਤੋਂ ਪਹਿਲਾਂ ਹੀ ਸਭ ਬਰਾਦਰੀ ਦੇ ਬੱਚਿਆਂ ਨੂੰ ਢੂੰਡ ਕੇ ਬੜੇ ਪ੍ਰੇਮ ਨਾਲ ਖਿੜੇ-ਮੱਥੇ ਇਹ ਚੀਜ਼ਾਂ ਦੇਣੀਆਂ। ਸਿਰਾਂ 'ਤੇ ਪਿਆਰ ਦੇਣੇ ਤੇ ਹੱਸ ਹੱਸ ਕੇ ਬੜੇ ਤੇਹ-ਮੋਹ ਨਾਲ ਚੋਹਲ-ਮੋਹਲ ਕਰਨੇ। ਇਸ ਤਰ੍ਹਾਂ ਸ਼ਰੀਕੇ ਦੇ ਬੱਚੇ ਆਪ ਨਾਲ ਬੜੀ ਮੁਹੱਬਤ ਕਰਿਆ ਕਰਦੇ ਸਨ।

# ਪਹਾੜ 'ਤੇ ਸਿੱਖੀ ਪ੍ਰਚਾਰ ਦਾ ਖਿਆਲ ਤੇ ਫ਼ੋਟੋ ਲੁਹਾਉਣੀ

ਇਕ ਸਾਲ ਗਰਮੀਆਂ ਦੀ ਰੁੱਤੇ ਆਪ ਕਸ਼ਮੀਰ ਪਰਬਤਾਂ 'ਤੇ ਸੈਰ ਕਰਨ ਲਈ ਗਏ। ਸ: ਕਰਤਾਰ ਸਿੰਘ ਸਰਕਲ ਰਜਿਸਟਰਾਰ ਤੇ ਸ: ਮਹਿੰਦਰ ਸਿੰਘ ਜੀ ਬੈਰਿਸਟਰ ਲਾਇਲਪੁਰ ਭੀ ਨਾਲ ਸਨ। ਉਥੇ ਗਰਮੀਆਂ ਬਤੀਤ ਕੀਤੀਆਂ। ਪਹਾੜੀ ਵਸਨੀਕਾਂ ਦੀ ਅਤਿ ਗਰੀਬੀ ਅਤੇ ਅਵਿਦਿਆ ਨੂੰ ਤੱਕ ਕੇ ਆਪ ਦਾ ਦਰਦੀ ਦਿਲ ਭਰ ਆਇਆ। ਉਸੇ ਵੇਲੇ ਆਪ ਦੇ ਦਿਲ ਵਿਚ ਖਿਆਲ ਆਇਆ ਕਿ ਇਥੇ ਇਕ ਕੋਠੀ ਖਰੀਦ ਲਈ ਜਾਵੇ, ਜਿਥੇ ਧਰਮ ਪ੍ਰਚਾਰ ਕਰਨ ਵਾਲੇ ਜਥਿਆਂ ਦਾ ਹੈਡ ਕੁਆਟਰ (Head Quarter) ਬਣਾ ਦਿੱਤਾ ਜਾਵੇ। ਇਕ ਹਿੱਸੇ ਵਿਚ ਇਨ੍ਹਾਂ ਅਨਾਥਾਂ ਅਤੇ ਲੋੜਵੰਦਾਂ ਦੀ ਵਿਦਿਆ ਦਾ ਪ੍ਰਬੰਧ ਕਰ ਦਿੱਤਾ ਜਾਵੇ ਅਤੇ ਦੂਜੇ ਹਿੱਸੇ ਵਿਚ ਹਰ ਸਾਲ ਗਰਮੀ ਦੀ ਬਹਾਰੇ ਖੁਦ ਰਹਿ ਕੇ ਇਸ ਨੇਕ ਕੰਮ ਵਿਚ ਸਹਾਇਤਾ ਕੀਤੀ ਜਾਇਆ ਕਰੇ। ਇਕ ਕੋਠੀ ਦੇ ਮਾਲਕ ਨਾਲ ਪੁੱਛਗਿਛ ਹੋਈ ਤੇ ਉਹ ਵੇਚਣ ਨੂੰ ਭੀ ਤਿਆਰ ਹੋਇਆ। ਪਰ ਕਈਆਂ ਖਾਸ ਕਾਰਨਾਂ ਕਰਕੇ ਉਸ ਸਮੇਂ ਆਪ ਇਸ ਨੇਕ ਕੰਮ ਨੂੰ ਸਿਰੇ ਨ ਚਾੜ੍ਹ ਸਕੇ ਤੇ ਇਸ ਲੋੜੀਂਦੇ ਕੰਮ ਨੂੰ ਕਿਸੇ ਹੋਰ ਚੰਗੇ ਸਮੇਂ ਲਈ ਮੁਲਤਵੀ ਕਰ ਦਿੱਤਾ ਗਿਆ।

ਇਕ ਸਮੇਂ ਜਦੋਂ ਕਿ ਆਪ ਮਰੀ ਪਹਾੜ 'ਤੇ ਹੀ ਸਨ ਤਾਂ ਇਨ੍ਹਾਂ ਦੇ ਗੂੜ੍ਹੇ ਮਿੱਤਰ ਭਾਈ ਮਹਿੰਦਰ ਸਿੰਘ ਬੈਰਿਸਟਰ ਨੇ ਫੋਟੋ ਲੁਹਾਉਣ ਦੇ ਬਰਖ਼ਿਲਾਫ਼ ਸਨ। ਉਸ ਸੱਜਣ ਨੇ ਕਈ ਵੇਰ ਯਤਨ ਕੀਤੇ, ਪਰ ਇਨ੍ਹਾਂ ਨੇ ਹਰ ਵੇਰ ਹੀ ਇਨਕਾਰ ਕਰ ਦਿੱਤਾ। ਅਖ਼ੀਰ ਉਸ ਸੱਜਣ ਨੇ ਇਕ ਸਮੇਂ ਜਦੋਂ ਕਿ ਇਹ ਇਕ ਪਹਾੜੀ 'ਤੇ ਚੜ੍ਹ ਰਹੇ ਸਨ। ਪਿਛਲੇ ਪਾਸਿਓਂ ਹੋ ਕੇ ਇਨ੍ਹਾਂ ਦੀ ਮਰਜ਼ੀ ਦੇ ਉਲਟ ਹੈਂਡ ਕੈਮਰੇ ਨਾਲ ਮਾੜੀ-ਮੋਟੀ ਤਸਵੀਰ ਖਿੱਚ ਲਈ। ਇਹ ਉਹੋ ਫ਼ੋਟੋ ਹੈ, ਜੋ ਠੀਕ ਕਰਾ ਕੇ ਪਾਠਕਾਂ ਦੀ ਦਿਲਚਸਪੀ ਲਈ ਦਿੱਤੀ ਜਾ ਰਹੀ ਹੈ।

## ਆਪਣੇ ਨਗਰ ਦੇ ਸੁਧਾਰ ਲਈ ਯਤਨ ਕਰਨਾ

ਇਲਾਕੇ ਵਿਚ ਬਾਬਾ ਮੂਲ ਸਿੰਘ ਜੀ ਗਰਮੂਲਾ ਵੱਲੋਂ ਗੁਰਸਿੱਖੀ ਦਾ ਚੰਗਾ ਪ੍ਰਚਾਰ ਹੋ ਰਿਹਾ ਸੀ। ਪਿੰਡੋਂ ਪਿੰਡੀ ਗੁਰਮਤ ਦੇ ਦੀਵਾਨ ਲੱਗਿਆ ਕਰਦੇ ਸਨ। ਗੁਰਦੁਆਰਾ ਸੁਧਾਰ ਲਹਿਰ ਦਾ ਅਜੇ ਆਰੰਭ ਹੀ ਹੋਇਆ ਸੀ। ਆਪ ਫਿਰਨ-ਤੁਰਨ ਵਾਲੇ ਬੰਦੇ ਸਨ। ਇਨ੍ਹਾਂ ਦੀਵਾਨਾਂ ਉਤੇ ਆਉਣ-ਜਾਣ ਦੇ ਕਾਰਨ ਆਪ ਦੇ ਦਿਲ ਨੂੰ ਭਰਾਵਾਂ ਦੇ ਸੁਧਾਰ ਦੀ ਚੋਟ ਲੱਗ ਚੁਕੀ ਸੀ। ਰਾਤ-ਦਿਨੇ ਆਪ

ਨੂੰ ਚੱਤੇ ਪਹਿਰ ਇਹੋ ਹੀ ਖ਼ਿਆਲ ਰਹਿੰਦਾ ਸੀ ਕਿ ਕਿਵੇਂ ਨਾ ਕਿਵੇਂ ਸਾਡੇ ਨਗਰ ਦੇ ਸਿੰਘ ਭੀ ਕੁਰੀਤੀਆਂ ਦੂਰ ਕਰ ਕੇ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਜਾਣ। ਉਸ ਸਮੇਂ ਮੰਦੇ ਭਾਗਾਂ ਨੂੰ ਆਪ ਦੇ ਨਗਰ ਵਿਚ ਸ਼ਰਾਬਖ਼ਾਨਾ ਸ਼ਰਾਬ ਦਾ ਠੇਕਾ ਖੁਲ੍ਹਿਆ ਹੋਇਆ ਸੀ, ਜਿਸ ਦੇ ਕਾਰਨ ਲੋਕਾਂ ਵਿਚ ਮੁਕੱਦਮੇਬਾਜ਼ੀ ਤੇ ਲੜਾਈਆਂ-ਝਗੜਿਆਂ ਦੇ ਮੁੱਢ ਬੱਝੇ ਰਹਿੰਦੇ ਸਨ। ਇਨ੍ਹਾਂ ਕੁਕਰਮਾਂ ਤੇ ਵਹਿਬਤਾਂ ਦੇ ਕਾਰਨ ਇਹ ਪਿੰਡ ਸਾਰੇ ਇਲਾਕੇ ਵਿਚ ਬਹੁਤ ਬਦਨਾਮ ਹੋ ਚੁਕਾ ਸੀ। ਆਪ ਨੇ ਆਪਣੇ ਇਨ੍ਹਾਂ ਭੁੱਲੜ ਭਰਾਵਾਂ ਨੂੰ ਇਸ ਬੇਸਮਝੀ ਦੀ ਨੀਂਦੋਂ ਟੁੰਬ ਟੁੰਬ ਕੇ ਜਗਾਉਣਾ ਆਪਣਾ ਜ਼ਰੂਰੀ ਫ਼ਰਜ਼ ਬਣਾ ਲਿਆ ਸੀ। ਇਸ ਨੂੰ ਸਿਰੇ ਚਾੜ੍ਹਨ ਲਈ ਹਰ ਤਰ੍ਹਾਂ ਹੱਦੋਂ ਪਰ੍ਹੇ ਹੋ ਕੇ ਕੋਸ਼ਿਸ਼ ਕੀਤੀ। ਸ਼ਰਾਬ ਦੇ ਠੇਕੇ ਦੀ ਲਾਹਨਤ ਨੂੰ ਪਿੰਡੋਂ ਦੂਰ ਕਰਨ ਲਈ ਅਫ਼ਸਰਾਂ ਨੂੰ ਮਿਲੇ-ਗਿਲੇ। ਭਰਾਵਾਂ ਦੀ ਤਰਸਯੋਗ ਹਾਲਤ ਨੂੰ ਵੇਖ ਕੇ ਜਰ ਨਾ ਸਕਣਾ ਤਾਂ ਸਤਿਗੁਰ ਦੀ ਹਜ਼ੂਰੀ ਵਿਚ ਖੜ੍ਹੇ ਹੋ ਕੇ ਨਿਮਰਤਾ ਭਾਵ ਨਾਲ ਅਰਜੋਈਆਂ ਤੇ ਅਰਦਾਸਾਂ ਕਰਨੀਆਂ। ਇਸ ਸਮੇਂ ਇਨ੍ਹਾਂ ਦੇ ਜੋਦੜੀਆਂ ਕਰਦਿਆਂ ਹੋਇਆਂ ਨੇਤਰਾਂ ਵਿਚੋਂ ਤਰੱਪ ਤਰੱਪ ਹੰਝੂ ਵਗਣ ਲੱਗ ਜਾਣੇ। ਆਪ ਦੇ ਸੱਚੇ ਹਿਰਦੇ ਵਿਚੋਂ ਇਹ ਅਰਦਾਸ ਨਿਕਲਿਆ ਕਰਨੀ "ਸਤਿਗੁਰ ਸੱਚੇ ਪਾਤਸ਼ਾਹ! ਤੇਰਿਆਂ ਇਨ੍ਹਾਂ ਸੁੱਤਿਆਂ ਸ਼ੇਰਾਂ ਨੂੰ ਕਦੋਂ ਜਾਗ ਆਵੇਗੀ ਤੇ ਇਹ ਆਪਣੇ ਫ਼ਰਜ਼ ਨੂੰ ਪਛਾਨਣਗੇ?" ਪਿੰਡ ਵਿਚ ਜਿਥੇ-ਕਿਤੇ ਭੀ ਚਾਰ ਬੰਦੇ ਪਰ੍ਹੇ ਵਿਚ ਇਕੱਠੇ ਹੋਏ ਵੇਖਣੇ, ਉਥੇ ਪੁੱਜ ਕੇ ਗਲ ਵਿਚ ਪੱਲੇ ਪਾ ਪਾ ਕੇ ਉਨ੍ਹਾਂ ਨੂੰ ਸਮਝਾਉਣੀਆਂ ਦੇਣੀਆਂ। ਦੂਜੇ ਇਲਾਕੇ ਦੇ ਪਿੰਡਾਂ ਦੇ ਸ਼ਰਾਬ ਛੱਡਣ ਤੇ ਅੰਮ੍ਰਿਤ ਛਕਣ ਦੀਆਂ ਗੱਲਾਂ ਡਾਹਢੇ ਦਰਦ ਭਰੇ ਦਿਲ ਨਾਲ ਦੱਸਣੀਆਂ। ਆਪ ਦੀ ਜ਼ਬਾਨ ਉਤੇ ਇਹ ਤੁਕਾਂ ਬਹੁਤ ਚੜ੍ਹੀਆਂ ਹੋਈਆਂ ਸਨ:-

*"ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥" (ਪੰਨਾ੭੨੬)*

ਆਪ ਦੀਆਂ ਇਨ੍ਹਾਂ ਮਿਹਨਤਾਂ ਨੂੰ ਆਣ ਫਲ ਲੱਗੇ, ਜੋ ਕੁਝ ਸਿੰਘ ਸ਼ਰਾਬ ਦਾ ਤਿਆਗ ਕਰ ਕੇ ਆਪ ਦੇ ਖ਼ਿਆਲਾਂ ਦੇ ਹਾਮੀ ਬਣ ਗਏ ਜਿਸ ਦਾ ਨਤੀਜਾ ਇਹ ਹੋਇਆ ਕਿ ਜਦੋਂ ਕਦੇ ਭੀ ਕੋਈ ਪਿੰਡ ਵਿਚ ਲੜਾਈ ਝਗੜੇ ਦੀ ਗੱਲ ਹੋ ਪੈਣੀ ਤਾਂ ਫ਼ੈਸਲਾ ਕਰਾਉਣ ਲਈ ਸਾਰੇ ਭਰਾਵਾਂ ਨੇ ਆਪ ਦੇ ਪਾਸ ਹੀ ਆਉਣਾ। ਉਸ ਸਮੇਂ ਜਿਥੇ ਆਪ ਨੇ ਪੂਰਾ-ਪੂਰਾ ਇਨਸਾਫ਼ ਕਰਨਾ, ਉਸ ਦੇ ਨਾਲ ਹੀ ਬੜੇ ਮਿੱਠੇ ਲਫ਼ਜ਼ਾਂ ਵਿਚ ਸਿਖਿਆ ਦੇਣੀ ਕਿ ਭਰਾ ਜੀ! ਇਹ ਕੰਮ ਸਾਊਆਂ ਤੇ ਬੀਬੇ ਰਾਣਿਆਂ ਦੇ ਨਹੀਂ ਹਨ ਜੋ ਭਰਾ ਨਾਲ ਭਰਾ ਲੜੇ। ਇਨ੍ਹਾਂ ਬਖਾਂਦਾਂ ਤੇ ਝਗੜਿਆਂ ਦਾ ਕੀ ਲਾਭ ਹੈ? ਅਜਿਹੇ ਮੰਦੇ ਕੰਮਾਂ ਅਤੇ ਸ਼ੈਤਾਨੀ ਵੈਹਬਤਾਂ ਦਾ ਫਲ ਭੁਗਤਣ ਲਈ ਕਚਹਿਰੀਆਂ ਵਿਚ ਜਾਣਾ ਪੈਂਦਾ ਹੈ, ਜਿਥੇ ਧਨ ਅਤੇ ਵਕਤ ਦੋਹਾਂ ਦਾ ਨਾਸ ਹੁੰਦਾ ਹੈ। ਅਰਦਲੀਆਂ ਦੇ ਧੱਕੇ ਅਤੇ ਮੁਨਸ਼ੀਆਂ

ਦੀਆਂ ਘੁਰਕੀਆਂ ਨਾਲ ਪਾਣੀਓਂ ਪਤਲਿਆਂ ਹੋ ਕੇ ਆਈਦਾ ਹੈ। ਫਿਰ ਸਾਡੇ ਕਈਆਂ ਭੁੱਲੜ ਵੀਰਾਂ ਨੂੰ ਜੇਹਲ ਭੁਗਤਣੀ ਪੈਂਦੀ ਹੈ। ਇਹ ਭਰਾ-ਮਾਰੂ ਵਤੀਰਾ ਕਦੀ ਭੀ ਸੁਖਦਾਈ ਨਹੀਂ ਹੋ ਸਕਦਾ। ਖ਼ੂਨ ਨਾਲ ਖ਼ੂਨ ਕਦੀ ਧੋਤਾ ਨਹੀਂ ਜਾਂਦਾ। ਤੇਲ ਨਾਲ ਅਜ ਤੱਕ ਕਦੀ ਅੱਗ ਨਹੀਂ ਬੁਝੀ। ਇਸ ਤਰ੍ਹਾਂ ਇਕ ਦੂਜੇ ਨਾਲ ਅਦਲੇ-ਬਦਲੇ ਦੀਆਂ ਭਾਜੀਆਂ ਚਾੜ੍ਹ ਕੇ ਹੋਰ ਭੀ ਕਲ੍ਹਾ ਅਤੇ ਬਖਾਦਾਂ ਉਠ ਖੜ੍ਹੀਆਂ ਹੁੰਦੀਆਂ ਹਨ। ਪਤਾ ਨਹੀਂ ਇਨ੍ਹਾਂ ਭੈੜੇ ਕੰਮਾਂ ਵਿਚੋਂ ਆਪ ਨੂੰ ਕੀ ਸੁਆਦ ਆਉਂਦਾ ਹੈ! ਮਿੱਟੀ ਨਾਲ ਮਿੱਟੀ ਹੋ ਕੇ ਰੋਟੀ ਕਮਾਉਂਦੇ ਹੋ ਤੇ ਜੇ ਭਲਾ ਰੱਬ-ਸਬੱਬੀ ਚਾਰ ਪੈਸੇ ਘਰ ਆ ਭੀ ਜਾਣ, ਤਾਂ ਕਿਉਂ ਖੁਤਕਤੀ ਲੱਗ ਜਾਵੇ? ਇਹ ਅਚਵੀ ਉਨੱਾ ਚਿਰ ਨਹੀਂ ਲੱਥਦੀ, ਜਿੰਨਾ ਚਿਰ ਕਿ ਤੁਸੀਂ ਇਨ੍ਹਾਂ ਨੂੰ ਘਰੋਂ ਬਾਹਰ ਕੱਢ ਕੇ ਵਕੀਲਾਂ ਦੇ ਘਰੀਂ ਨਹੀਂ ਸੁੱਟ ਆਉਂਦੇ ਹੋ।

ਆਪਣੇ ਸੋਹਣੇ ਅੰਮਾਂ ਜਾਏ ਵੀਰਾਂ ਦਾ ਸਿਰ ਚਿੱਥ ਕੇ ਆਪ ਮਰਦੇ ਹੋ ਅਤੇ ਥਾਣੇਦਾਰਾਂ, ਡਾਕਟਰਾਂ ਅਤੇ ਵਕੀਲਾਂ ਦੇ ਘਰੀਂ ਮੌਜਾਂ ਬਣਾ ਦਿੰਦੇ ਹੋ! ਆਪ ਫੇਰ ਉਸੇ ਸੁੱਕੇ ਟੁਕੜੇ ਲਈ ਤਰਸਦੇ ਰਹਿੰਦੇ ਹੋ! ਇਨ੍ਹਾਂ ਭਰਾ-ਮਾਰੂ ਕੰਮਾਂ ਵਿਚ ਤੁਹਾਨੂੰ ਕੀ ਲੱਭਦਾ ਹੈ? ਸਤਿਗੁਰ ਤਾਂ ਹੁਕਮ ਕਰਦੇ ਹਨ ਕਿ :-

*"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥"(ਪੰਨਾ੬੧੧)*

ਯਥਾ :-

*"....ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥"*

*( ਤ੍ਵ ਪ੍ਰਸਾਦਿ ਸਵੱਯੇ ਪਾ: ੧੦)*

ਜੇ ਤੁਹਾਡੀ ਦੌਲਤ ਘਰ ਵਿਚ ਨਹੀਂ ਮਿਉਂਦੀ ਤਾਂ ਇਸ ਧਨ ਨੂੰ ਸਫਲਾ ਕਰਨ ਲਈ ਧਾਰਮਿਕ ਆਸ਼ਰਮਾਂ ਲਈ ਦਾਨ ਕਰੋ, ਤਾਂ ਜੋ ਉਸ ਨਾਲ ਕੌਮ ਦੀ ਭਲਿਆਈ ਹੋਵੇ।

ਇਕ ਦਿਨ ਆਪ ਗੁਰਦੁਆਰੇ ਵਿਚ ਖੜ੍ਹੋ ਕੇ ਏਸੇ ਤਰ੍ਹਾਂ ਦੇ ਹੀ ਸ਼ੁਭ ਉਪਦੇਸ਼ ਕਰ ਰਹੇ ਸਨ। ਆਪ ਨੇ ਬੜੇ ਪੁਰ-ਅਸਰ ਤਰੀਕੇ ਨਾਲ ਸ਼ਰਾਬ ਦੇ ਔਗੁਣ ਦੱਸੇ। ਆਪ ਦੀ ਕਥਨੀ ਵਿਚ ਬੜਾ ਅਸਰ ਸੀ। ਜਿਸ ਸਮੇਂ ਭੀ ਆਪ ਪ੍ਰਚਾਰ ਕਰਿਆ ਕਰਦੇ ਸਨ ਤਾਂ ਬੜੇ ਰਸੀਲੇ ਅਤੇ ਦਿਲ-ਖਿੱਚੂ ਢੰਗ ਨਾਲ ਅਗਲੇ ਦਾ ਮਨ ਮੋਹ ਲਿਆ ਕਰਦੇ ਸਨ। ਇਸੇ ਅਸਰ ਤੇ ਖ਼ੂਬੀ ਦੇ ਕਾਰਨ ਇਸ ਦਿਨ ਕਈਆਂ ਸੱਜਣਾਂ ਨੇ ਸ਼ਰਾਬ ਛੱਡਣ ਦੇ ਇਕਰਾਰ ਕੀਤੇ। ਚੋਰੀ ਅਤੇ ਮੁਕੱਦਮੇਬਾਜ਼ੀ ਦੂਰ ਕਰਨ ਲਈ ਲੋਕਾਂ ਪਾਸੋਂ ਪ੍ਰਣ ਕਰਾਏ। ਇਸ ਦਿਨ ਤੋਂ ਆਪ ਦਾ ਜੱਸ ਪਿੰਡ ਵਿਚ ਹੋਰ ਭੀ ਵਧੇਰੇ ਹੋਣ ਲੱਗ ਪਿਆ।

# ਆਪਣੇ ਪਿੰਡ ਵਿਚ ਗੁਰਦੁਆਰਾ ਬਣਾਉਣਾ

ਆਪ ਦੇ ਦਿਲ ਵਿਚ ਇਹ ਖ਼ਿਆਲ ਆਇਆ ਕਿ ਪਿੰਡ ਵਿਚ ਸਭ ਦੇ ਆਪਣੇ ਮਕਾਨ ਪੱਕੇ ਹਨ। ਜਿਥੇ ਮਹਾਰਾਜ ਦਾ ਪ੍ਰਕਾਸ਼ ਹੁੰਦਾ, ਉਹ ਥਾਂ ਇਥੇ ਬਿਲਕੁਲ ਕੱਚੀ ਕੁੜ੍ਹ ਜਿਹੀ ਹੈ। ਆਪ ਨੇ ਮੋਹਰੀ ਹੋ ਕੇ ਪਿੰਡ ਦੇ ਭਰਾਵਾਂ ਨੂੰ ਇਕੱਠਿਆਂ ਕਰ ਕੇ ਫੈਸਲਾ ਕੀਤਾ ਕਿ ਸਾਨੂੰ ਸਾਂਝੇ ਬਲ ਨਾਲ ਆਪਣੇ ਨਗਰ ਵਿਚ ਇਕ ਗੁਰਦੁਆਰਾ ਬਣਾਉਣਾ ਚਾਹੀਦਾ ਹੈ ? ਇਸ ਸ਼ੁਭ ਕੰਮ ਲਈ ਸਭ ਤੋਂ ਪਹਿਲਾਂ ਪੰਜ ਸੌ ਨਕਦ ਅਰਦਾਸ ਕਰਾਇਆ, ਤਾਂ ਰੀਸ-ਬਰੀਸੀ ਸਭ ਨੇ ਸਰਬ-ਸੰਮਤੀ ਨਾਲ ਫ਼ੈਸਲਾ ਕਰ ਕੇ ੧੦੦) ਇਕ ਸੌ ਰੁਪਿਆ ਫ਼ੀ ਮੁਰੱਬੇ ਪਿੱਛੇ ਉਗਰਾਹੀ ਲਾ ਦਿੱਤੀ। ਕਾਫ਼ੀ ਮਾਇਆ ਜਮ੍ਹਾਂ ਹੋ ਗਈ, ਤਾਂ ਚੰਗੇ ਸਿਆਣੇ ਰਾਜਾਂ-ਤਰਖਾਣਾਂ ਨੂੰ ਲਾ ਕੇ ਗੁਰਦੁਆਰੇ ਦੀ ਉਸਾਰੀ ਅਰੰਭ ਕਰ ਦਿੱਤੀ। ਸਤਿਗੁਰਾਂ ਦੀ ਕ੍ਰਿਪਾ ਨਾਲ ਥੋੜ੍ਹੇ ਸਮੇਂ ਵਿਚ ਉਸ ਕੱਚੀ ਗੜਿਆਲ ਦੇ ਥਾਂ ਇਕ ਆਲੀਸ਼ਾਨ ਗੁਰਦੁਆਰਾ ਤਿਆਰ ਹੋ ਗਿਆ, ਜੋ ਅੱਜ-ਕਲ੍ਹ ਸਲਾਰ ਵਾਲੇ ਸਟੇਸ਼ਨ ਤੋਂ ਗੱਡੀ ਦੇ ਵਿਚੋਂ ਸੱਚੇ ਸ਼ਹੀਦ ਦੀ ਨਿਸ਼ਾਨੀ ਨਜ਼ਰ ਆਉਂਦੀ ਹੈ।

ਪੱਕਾ ਗੁਰਦੁਆਰਾ ਬਣ ਗਿਆ ਤਾਂ ਕੋਈ ਲਾਇਕ ਗ੍ਰੰਥੀ ਇਥੇ ਟਿਕਿਆ ਨ ਕਰੇ। ਤਦ ਆਪ ਨੇ ਇਹ ਸੇਵਾ ਆਪਣੇ ਜ਼ਿੰਮੇ ਲੈ ਕੇ ਇਕ ਚੰਗੇ ਸਾਊ ਗ੍ਰੰਥੀ ਦੀ ਭਾਲ ਕਰ ਕੇ ਗੁਰਦੁਆਰੇ ਦੀ ਰੌਣਕ ਵਧਾਈ। ਹਰ ਰੋਜ਼ ਕਥਾ ਹੋਇਆ ਕਰੇ, ਪਰ ਇਨ੍ਹਾਂ ਦੀ ਸ਼ਹੀਦੀ ਮਗਰੋਂ ਇਥੇ ਸਤਰੰਗ ਦੇ ਪ੍ਰਵਾਹ ਦੀ ਉਹ ਮੌਜ ਨਾ ਰਹੀ।

# ਕੰਨਿਆਂ ਪਾਠਸ਼ਾਲਾ ਜਾਰੀ ਕਰਨੀ

ਆਪ ਦਾ ਦਿਲ ਪੰਥਕ ਸੇਵਾ ਦੇ ਚਾ ਨਾਲ ਨਕੋ-ਨੱਕ ਭਰ ਚੁੱਕਾ ਸੀ। ਆਪਣੇ ਭਰਾਵਾਂ ਦੀ ਅਵਿਦਿਅਕ ਹਾਲਤ ਨੂੰ ਵੇਖ ਕੇ ਆਪ ਦਾ ਦਿਲ ਬਹੁਤ ਦੁਖੀ ਹੋਇਆ ਕਰਦਾ ਸੀ। ਅਵਿਦਿਆ ਦੇ ਹਨੇਰੇ ਨੂੰ ਦੂਰ ਕਰਨ ਲਈ ਆਪ ਨੇ ਆਪਣੇ ਨਗਰ ਵਿਚ ਕੰਨਿਆਂ ਪਾਠਸ਼ਾਲਾ ਖੋਲ੍ਹਣ ਦਾ ਫ਼ੈਸਲਾ ਕਰ ਲਿਆ। ਨਗਰ ਨਿਵਾਸੀਆਂ ਨੂੰ ਸੱਦ ਕੇ ਉਨ੍ਹਾਂ ਨਾਲ ਸਲਾਹ-ਮਸ਼ਵਰਾ ਕੀਤਾ। ਉਨ੍ਹਾਂ ਸਵਾਏ ਜ਼ਬਾਨੀ ਹਾਂ ਨਾਲ ਹਾਂ ਮਿਲਾਉਣ ਦੇ ਹੋਰ ਕੋਈ ਨਿੱਗਰ ਸਹਾਇਤਾ ਨ ਕੀਤੀ। ਆਪ ਆਪਣੇ ਇਰਾਦੇ ਅਤੇ ਧੁਨ ਦੇ ਬੜੇ ਪੱਕੇ ਹੋਇਆ ਕਰਦੇ ਸਨ। ਸੋ ਆਪਣੇ ਘਰ ਦੇ ਮਕਾਨ ਦੀ ਇਕ ਬੈਠਕ ਵੱਖਰੀ ਕਰ ਕੇ ਉਸ ਵਿਚ ਆਪਣੇ ਗੁਰਪੁਰਵਾਸੀ ਪਿਤਾ ਭਾਈ ਕਰਮ ਸਿੰਘ ਦੇ ਨਾਮ 'ਪਰ 'ਕਰਮ ਸਿੰਘ ਗੁਰਮੁਖੀ ਪ੍ਰਾਇਮਰੀ ਕੰਨਿਆਂ ਪਾਠਸ਼ਾਲਾ' ਖੋਲ੍ਹ ਦਿੱਤੀ। ਸਕੂਲ ਦਾ ਸਾਰਾ

ਖ਼ਰਚ ਆਪਣੇ ਪੱਲਿਓਂ ਹੀ ਕੀਤਾ। ਨਗਰ ਵਿਚ ਪ੍ਰੇਰਨਾ ਕੀਤੀ। ਇਕ ਸੌ ਦੇ ਲਾਗੇ-ਚਾਗੇ ਬੀਬੀਆਂ ਪੜ੍ਹਨ ਲਈ ਆ ਦਾਖ਼ਲ ਹੋਈਆਂ। ਕੰਨਿਆਂ ਪਾਠਸ਼ਾਲਾ ਸੰਨ ੧੯੧੭-੧੮ ਈ.ਵਿਚ ਪੂਰੀ ਸ਼ਾਨ ਨਾਲ ਚਲ ਰਹੀ ਸੀ। ਇਨ੍ਹਾਂ ਦਿਨਾਂ ਵਿਚ ਭਾਈ ਅਰਜਨ ਸਿੰਘ ਜੀ ਉਪਦੇਸ਼ਕ ਤੇ ਇਨ੍ਹਾਂ ਦੇ ਘਰੋਂ ੬੫) ਰੁਪਏ ਮਹੀਨੇ 'ਤੇ ਪੜ੍ਹਾਉਂਦੇ ਸਨ। ਦੰਪਤੀ ਦਿਨੇ ਬੀਬੀਆਂ ਨੂੰ ਪੜ੍ਹਾਉਦੇ ਸਨ ਅਤੇ ਰਾਤ ਨੂੰ ਸਕੂਲ ਵਿਚ ਵਡੇਰੀ ਉਮਰ ਦੇ ਬੰਦਿਆਂ ਨੂੰ ਭਾਈ ਅਰਜਨ ਸਿੰਘ ਜੀ ਪੜ੍ਹਾਇਆ ਕਰਦੇ ਸਨ। ਆਪ ਨੇ ਹਰ ਰੋਜ਼ ਉਪਰੋਕਤ ਭਾਈ ਸਾਹਿਬ ਪਾਸੋਂ ਹਰੀ ਕੀਰਤਨ ਸੁਣਿਆ ਕਰਨਾ। ਹੱਥ ਵਿਚ ਉਨ ਦੀ ਮਾਲੀ ਰੱਖਣੀ। ਜਦੋਂ ਕਦੇ ਭੀ ਇਸ ਸਮੇਂ ਆਪ ਨੂੰ ਕਿਸੇ ਸੱਜਣ ਨੇ ਵੇਖਣਾ ਤਾਂ ਆਪ ਈਸ਼ਵਰ ਦੀ ਭਜਨ-ਬੰਦਗੀ ਵਿਚ ਹਮੇਸ਼ਾਂ ਲਿਵ ਲਾਈ ਨਜ਼ਰ ਆਉਂਦੇ ਸਨ। ਪਿੰਡ ਦੇ ਲੋਕੀਂ ਇਸ ਗੱਲ ਦੀ ਸ਼ਾਹਦੀ ਭਰਦੇ ਹਨ ਕਿ ਆਪ ਬੜੇ ਹੀ ਨਿਤਨੇਮੀ ਅਤੇ ਪ੍ਰੇਮੀ ਸਨ। ਇਹ ਗੱਲ ਬੜੇ ਦੁੱਖ ਨਾਲ ਲਿਖਣੀ ਪੈਂਦੀ ਹੈ ਕਿ ਸ਼ਹੀਦੀ ਮਗਰੋਂ ਇਹ ਵਿਦਿਅਕ ਆਸ਼ਰਮ ਭੀ ਸਦਾ ਲਈ ਬੰਦ ਹੋ ਗਿਆ।

## ਹਸਪਤਾਲ ਖੋਲ੍ਹਣਾ

ਕੁਦਰਤ ਨਾਲ ਇਕ ਦਿਨ ਇਕ ਰਮਤੇ ਸਾਧੂ ਸੁਆਮੀ ਗੰਗਾ ਗਿਰ ਜੀ ਗੁਰਦੁਆਰੇ ਆ ਗਏ। ਸੁਭਾਵਕ ਗੱਲਾਂ-ਬਾਤਾਂ ਕਰਨ ਤੋਂ ਪਤਾ ਲੱਗਾ ਕਿ ਸੰਤ ਜੀ ਇਸ ਤੋਂ ਪਹਿਲਾਂ ਜਲੰਧਰ ਦੇ ਅੰਗ੍ਰੇਜ਼ੀ ਹਸਪਤਾਲ ਵਿਚ ਕੰਪਾਉਡਰ ਰਹਿ ਚੁੱਕੇ ਹਨ ਅਤੇ ਫੇਰ ਮੋਗੇ ਡਾ: ਮਥਰਾ ਦਾਸ ਪਾਸ ਭੀ ਕੁਝ ਸਮਾਂ ਰਹੇ ਹਨ। ਕਰਨੀ ਰੱਬ ਦੀ ਇਹ ਹੋਈ ਕਿ ਬੀਮਾਰੀ ਨਾਲ ਇਨ੍ਹਾਂ ਦੇ ਮਾਤਾ, ਪਿਤਾ ਤੇ ਹੋਰ ਭੈਣ ਭਰਾ ਸਭ ਪੂਰੇ ਹੋ ਗਏ। ਇਨ੍ਹਾਂ ਨੇ ਦੁਨੀਆਂ ਤੋਂ ਉਪਰਾਮ ਹੋ ਕੇ ਸੰਨਿਆਸ ਧਾਰਨ ਕਰ ਲਿਆ। ਅੰਗ੍ਰੇਜ਼ੀ ਦਵਾਈਆਂ ਦਾ ਤਾਂ ਪਹਿਲਾਂ ਹੀ ਚੰਗਾ ਤਜਰਬਾ ਹੋ ਚੁੱਕਾ ਸੀ। ਪਿੱਛੋਂ ਸੰਨਿਆਸੀਆਂ ਦੀ ਸੰਗਤ ਨਾਲ ਜੜ੍ਹੀ-ਬੂਟੀ ਦੀ ਭੀ ਚੰਗੀ ਪਛਾਣ ਹੋ ਗਈ।

ਸੰਤਾਂ ਨੇ ਨਗਰ ਦੇ ਦੋ ਚਾਰ ਬੀਮਾਰਾਂ ਦਾ ਦਵਾ-ਦਾਰੂ ਕੀਤਾ ਅਤੇ ਉਹ ਸਤਿਗੁਰਾਂ ਦੀ ਕ੍ਰਿਪਾ ਨਾਲ ਨੌ-ਬਰ-ਨੌ ਹੋ ਗਏ, ਤਾਂ ਇਸ ਦੇ ਕਾਰਨ ਘਰ-ਘਰ ਵਿਚ ਸੰਤਾਂ ਦੀ ਉਪਮਾ ਹੋਣ ਲੱਗ ਪਈ। ਭਾਈ ਦਲੀਪ ਸਿੰਘ ਹੁਰੀਂ ਭੀ ਆਪ ਦੀ ਸੰਗਤ ਵਿਚ ਹਾਜ਼ਰ ਹੋਏ। ਗਿਆਨ-ਚਰਚਾ ਸ਼ੁਰੂ ਹੋ ਪਈ। ਦੋਵੇਂ ਲਗਨ ਤੇ ਪ੍ਰੇਮ ਵਾਲੇ ਜੀਉੜੇ ਜਦ ਸਤਸੰਗ ਕਰਨ ਲੱਗ ਪਏ ਤਾਂ ਆਪ ਵਿਚ ਬੜਾ ਪਿਆਰ ਵਧ ਗਿਆ। ਇਕ ਦੂਜੇ ਦੀ ਖਿੱਚ ਤੇ ਚਾਹ ਬਣੀ ਰਿਹਾ ਕਰੇ। ਇਕ ਦਿਨ ਆਪ ਨੇ ਸੰਤਾਂ ਨਾਲ ਸਲਾਹ ਬਣਾ ਲਈ ਕਿ ਆਪ ਇਥੇ ਕੁਝ ਚਿਰ ਪੱਕਾ

ਡੇਰਾ ਲਾ ਲਓ ; ਇਕ ਤਾਂ ਆਪ ਪਾਸੋਂ ਆਤਮਕ ਲਾਭ ਹੋਇਆ ਕਰੇਗਾ; ਦੂਜੇ, ਕੁਝ ਰੋਗੀ ਪ੍ਰਾਣੀਆਂ ਦਾ ਇਲਾਜ ਭੀ ਹੁੰਦਾ ਰਿਹਾ ਕਰੇਗਾ। ਦਵਾਈਆਂ ਜਿਹੜੀਆਂ ਤੁਸੀਂ ਹੁਕਮ ਕਰਦੇ ਹੋ, ਮੰਗਵਾ ਦਿੰਦੇ ਹਾਂ। ਗਰੀਬਾਂ ਦੀ ਸੇਵਾ ਕਰਨੀ ਭੀ ਇਕ ਬੜੇ ਪਰਸੁਆਰਥ ਦਾ ਕੰਮ ਹੈ। ਸੰਤ ਜੀ ਭੀ ਚੰਗੇ ਧਰਮਾਤਮਾ ਜਾਪਦੇ ਸਨ। ਉਨ੍ਹਾਂ ਨੇ ਇਨ੍ਹਾਂ ਦੀ ਪ੍ਰੇਮਮਈ ਬੇਨਤੀ ਮੰਨ ਕੇ ਇਹ ਗੱਲ ਪ੍ਰਵਾਨ ਕਰ ਲਈ।

ਸਾਰੇ ਪਿੰਡ ਦੇ ਤੁਰਨੇ ਸੇਤੀ ਬੰਦਿਆਂ ਨਾਲ ਭੀ ਜਦ ਸਲਾਹ-ਮਸ਼ਵਰਾ ਕੀਤਾ, ਤਾਂ ਉਹ ਭੀ ਬੜੇ ਖੁਸ਼ ਹੋਏ। ਪਿੰਡ ਵਿਚੋਂ ਮਾਇਆ ਦੀ ਉਗਰਾਹੀ ਕਰ ਕੇ ਪੁਰਾਣੇ ਪਟਵਾਰਖਾਨੇ ਵਿਚ ਦਵਾਈਖਾਨਾ ਬਣਾ ਦਿੱਤਾ ਗਿਆ। ਸੁਆਮੀ ਜੀ ਨੇ ਉਸੇ ਦਿਲੀ ਦਰਦ ਅਤੇ ਲਗਨ ਨਾਲ ਇਲਾਜ ਕਰਨਾ ਸ਼ੁਰੂ ਕਰ ਦਿੱਤਾ, ਜਿਸ ਨੇ ਕਿ ਇਕ ਨੇਕ ਹਿਰਦੇ ਵਿਚੋਂ ਪ੍ਰਗਾਸ ਪਾ ਕੇ ਇਸ ਨੂੰ ਵਜੂਦ ਦਿੱਤਾ ਸੀ। ਕਿੰਨੀ ਭੀੜ ਹੋਵੇ ਤੇ ਕਿੰਨਾ ਲੋਕ ਤੰਗ ਕਰਨ, ਸੁਆਮੀ ਜੀ ਛਿੱਥੇ ਨਹੀਂ ਪੈਂਦੇ ਸਨ। ਇਸ ਤਰ੍ਹਾਂ ਚੰਗੀ ਸਿਆਣਪ ਤੇ ਦਿਲੀ ਦਰਦ ਨਾਲ ਦਵਾ-ਦਾਰੂ ਹੁੰਦਾ ਵੇਖ ਕੇ ਆਸ-ਪਾਸ ਦੇ ਪਿੰਡਾਂ ਵਿਚ ਸੰਤਾਂ ਦੀ ਬੜੀ ਮਸ਼ਹੂਰੀ ਹੋ ਗਈ। ਕਈਆਂ ਕਈਆਂ ਸਾਲਾਂ ਦੇ ਰੋਗੀ ਜੋ ਕਈ ਥਾਈਂ ਭੌਂ ਭੌਂ ਕੇ ਟੱਕਰਾਂ ਮਾਰ ਕੇ ਸਰਕਾਰੀ ਹਸਪਤਾਲਾਂ ਤੇ ਡਾਕਟਰਾਂ ਦੇ ਇਲਾਜ ਤੋਂ ਨਿਰਾਸ ਹੋ ਚੁੱਕੇ ਸਨ, ਇਨ੍ਹਾਂ ਪਾਸ ਇਲਾਜ ਲਈ ਆਏ, ਤਾਂ ਰੱਬ ਦੀ ਹਿਕਮਤ ਨਾਲ ਉਹ ਰਾਜ਼ੀ-ਬਾਜ਼ੀ ਹੋ ਗਏ। ਉਹੋ ਅੰਗ੍ਰੇਜ਼ੀ ਦਵਾਈਆਂ ਜਿਨ੍ਹਾਂ ਨੇ ਕਿ ਸਿਵਲ ਹਸਪਤਾਲਾਂ ਵਿਚ ਕੁਝ ਕਾਟ ਨ ਕੀਤੀ, ਇਸ ਹਸਪਤਾਲ ਵਿਚ ਕਈਆਂ ਲਈ ਅੰਮ੍ਰਿਤ ਸਾਬਤ ਹੋਈਆਂ। ਦਵਾਈ ਬੜੀ ਚੀਜ਼ ਹੈ, ਪਰ ਕਿਸੇ ਪਵਿੱਤਰ ਹਿਰਦੇ ਵਿਚ ਈਸ਼ਵਰ ਦੀ ਸੁਤੇ-ਸਿਧ ਵਸੀ ਮਿਹਰ ਉਸ ਨਾਲ ਮਿਲ ਕੇ ਉਸ ਦੇ ਅਸਰ ਨੂੰ ਹੋਰ ਭੀ ਚੰਗਾ ਕਰ ਦਿੰਦੀ ਹੈ। ਇਸ ਤਰ੍ਹਾਂ ਜਦ ਦਵਾਈਖਾਨੇ ਦਾ ਕੰਮ ਬਹੁਤ ਵਧ ਗਿਆ, ਤਾਂ ਗਵਾਂਢੀ ਪਿੰਡਾਂ ਵਿਚੋਂ ਭੀ ਉਗਰਾਹੀ ਹੋ ਕੇ ਆਉਣ ਲੱਗ ਪਈ। ਸਤਿਗੁਰਾਂ ਦੀ ਕ੍ਰਿਪਾ ਨਾਲ ਹਸਪਤਾਲ ਦਾ ਕੰਮ ਚੰਗਾ ਘੂਕਰੀਂ ਚੱਲ ਪਿਆ। ਇਲਾਜ ਬਿਲਕੁਲ ਮੁਫ਼ਤ ਹੁੰਦਾ ਸੀ। ਕਿਸੇ ਕਿਸਮ ਦਾ ਤਮ੍ਹਾਂ ਨ ਹੋਣ ਕਰ ਕੇ ਸੰਤ ਗੰਗਾ ਗਿਰ ਜੀ ਭੀ ਬੜੇ ਪ੍ਰੇਮ ਤੇ ਪਿਆਰ ਨਾਲ ਬੀਮਾਰਾਂ ਦੀ ਸੇਵਾ ਕਰਦੇ ਸਨ। ਇਹ ਭੀ ਇਕ ਮਸ਼ਹੂਰੀ ਦਾ ਸਭ ਤੋਂ ਵੱਡਾ ਕਾਰਨ ਸੀ। ਕਈਆਂ-ਕਈਆਂ ਕੋਹਾਂ ਤੋਂ ਚੱਲ ਕੇ ਲੋਕੀ ਦਵਾਈਆਂ ਲੈਣ ਜਾਇਆ ਕਰਦੇ ਸਨ। ਚਾਰ-ਪੰਜ ਸਾਲ ਸੰਤਾਂ ਨੇ ਏਸ ਸੇਵਾ ਨੂੰ ਚੰਗਾ ਨਿਭਾਇਆ। ਫ਼ਕੀਰ ਦੇ ਮਨ ਦੀ ਮੌਜ ਹੁੰਦੀ ਹੈ। ਇਕ ਦਿਨ ਆਪ ਅਛੋਪਲੇ ਹੀ ਇਥੋਂ ਕਿਧਰੇ ਚਲੇ ਗਏ। ਇਨ੍ਹਾਂ ਦੇ ਪਿੱਛੋਂ ਇਕ ਤਨਖਾਹਦਾਰ ਡਾਕਟਰ ਰੱਖ ਕੇ ਇਸ ਕੰਮ ਨੂੰ ਜਾਰੀ ਰੱਖਿਆ। ਲੋਕਾਂ ਵਿਚ ਆਮ ਪ੍ਰਚਾਰ ਕਰ ਕੇ ਭਾਈ ਦਲੀਪ

ਸਿੰਘ ਹੋਰਾਂ ਪਿੰਡ ਦਾ ਧੜਤ ਬੰਨ੍ਹਿਆ। ਰੂੜੀਆਂ ਦੀ ਨੀਲਾਮੀ ਦਾ ਰਿਵਾਜ ਪਾ ਦਿੱਤਾ। ਇਸ ਦਾ ਆਮਦਨ ਦੋ ਹਜ਼ਾਰ ਸਾਲਾਨਾ ਦਵਾਈਖਾਨੇ ਲਈ ਰਾਖਵੀਂ ਕਰਵਾ ਦਿੱਤੀ ਗਈ। ਇਸ ਤਰ੍ਹਾਂ ਸਿਆਣਪ ਨਾਲ ਇਹ ਪਰਉਪਕਾਰ ਦਾ ਕੰਮ ਸੁਤੇ-ਸਿੱਧ ਹੀ ਸਿਰੇ ਚੜ੍ਹਦਾ ਰਿਹਾ।

ਇਸ ਸਮੇਂ ਇਨਫਲੂਐਨਜ਼ੇ ਦਾ ਬੜਾ ਜ਼ੋਰ ਸੀ। ਘਰ-ਘਰ ਬੀਮਾਰਾਂ ਦੀਆਂ ਹੂੰਗਰਾਂ ਵੱਜਦੀਆਂ ਸਨ। ਆਪ ਨੇ ੨੯੦) ਰੁਪਏ ਨੂੰ ਇਕ ਲਵੇਰੀ ਮੱਝ ਲਈ। ਦੁੱਧ ਚੁਆ ਕੇ ਬਾਲਟੀ ਭਰ ਲੈਣੀ। ਹਰ ਇਕ ਗ਼ਰੀਬ ਦੇ ਘਰ ਜਾ ਕੇ ਬਿਨਾਂ ਕਿਸੇ ਵਿਤਕਰੇ ਦੇ ਦੁੱਧ ਦਈ ਜਾਣਾ। ਇਲਾਜ ਲਈ ਡਾਕਟਰ ਨੂੰ ਘਰੋ-ਘਰੀ ਨਾਲ ਲਈ ਫਿਰਨਾ। ਜੇ ਕਿਸੇ ਬੀਮਾਰ ਨੂੰ ਦਵਾਈ ਨਾਲ ਬਰਾਂਡੀ ਦੀ ਲੋੜ ਹੋਣੀ, ਤਾਂ ਉਹ ਆਪਣੇ ਪੱਲਿਓਂ ਖ਼ਰੀਦ ਕੇ ਦਈ ਜਾਣੀ। ਉਂਞ ਆਪ ਨੇ ਸਾਰੀ ਉਮਰ ਵਿਚ ਕਦੇ ਇਕ ਵੇਰ ਭੀ ਮਾਸ ਅਤੇ ਸ਼ਰਾਬ ਦੀ ਵਰਤੋਂ ਨਹੀਂ ਕੀਤੀ ਸੀ।

## ਪਰਉਪਕਾਰ ਬਦਲੇ ਵਰਤ ਰੱਖਣਾ

ਆਪ ਇਰਾਦੇ ਦੇ ਬੜੇ ਮਜ਼ਬੂਤ ਸਨ। ਜੋ ਚੰਗੀ ਗੱਲ ਕਦੇ ਦਿਲ ਵਿਚ ਧਾਰਨ ਕਰ ਲੈਣੀ ਉਸ ਨੂੰ ਸਿਰੇ ਚਾੜ੍ਹੇ ਬਿਨਾਂ ਦਮ ਨਹੀਂ ਲਿਆ ਕਰਦੇ ਸਨ। ਬਰਾਦਰੀ ਨਾਲ ਵਰਤੋਂ-ਵਿਹਾਰ ਬੜਾ ਹੀ ਪਿਆਰ ਭਰਿਆ ਰੱਖਦੇ ਸਨ। ਵਿਹਾਰ-ਸੁਧਾਰ ਦੇ ਕੰਮਾਂ ਵਿਚ ਬੜੀ ਸਰਗਰਮੀ ਨਾਲ ਹਿੱਸਾ ਲੈਣਾ। ਧਮਾਣ, ਕੱਠ ਅਤੇ ਮਰਨੇ-ਪਰਨੇ ਦੀਆਂ ਭੈੜੀਆਂ ਰਸਮਾਂ ਨੂੰ ਦੂਰ ਕਰਨ ਵਿਚ ਅੱਠੇ ਪਹਿਰ ਰੁਝੇ ਰਹਿੰਦੇ ਸਨ। ਛੁਹਾਰੇ ਅਤੇ ਵਿਆਹ ਦੀਆਂ ਫ਼ਜ਼ੂਲ-ਖਰਚੀਆਂ ਤੇ ਕੁਰੀਤੀਆਂ ਦੇ ਸੁਧਾਰ ਦੇ ਬਾਨ੍ਹਣੂੰ ਬੰਨ੍ਹਣ ਵਿਚ ਭੀ ਕਦੇ ਘੱਟ ਨ ਕਰਨੀ। ਇਨ੍ਹਾਂ ਸ਼ੁਭ ਗੁਣਾਂ ਨੂੰ ਵੇਖ ਕੇ ਨਗਰ ਵਿਚ ਆਪ ਦੀ ਬਹੁਤ ਮਾਨ-ਵਡਿਆਈ ਹੁੰਦੀ ਸੀ। ਪਿੰਡ ਵਿਚ ਸੂਏ ਦਾ ਪਾਣੀ ਲਾਉਣ ਦੇ ਨਿੱਕੇ-ਨਿੱਕੇ ਰੇੜਕੇ ਆਪ ਦੀ ਸਿਆਣਪ ਨਾਲ ਸਹਿਜੇ ਹੀ ਨਿੱਬੜ-ਤਿੱਬੜ ਜਾਇਆ ਕਰਦੇ ਸਨ। ਸ਼ਹੀਦੀ ਤੋਂ ਕੁਝ ਮਹੀਨੇ ਪਹਿਲਾਂ ਦੀ ਗੱਲ ਹੈ ਕਿ ਆਪ ਸਾਂਗਲੇ ਤੋਂ ਸਾਹੋਵਾਲ ਗਏ ਤਾਂ ਅੱਗੇ ਪਰ੍ਹੇ ਵਿਚ ਬੜੀ ਕੰਗ ਪੈਣ ਡਹੀ ਹੋਈ ਸੀ। ਇਨ੍ਹਾਂ ਨੇ ਸਹਿਜ ਭਾ ਨਾਲ ਜਦ ਪਤਾ ਕੀਤਾ ਤਾਂ ਇਹ ਗੱਲ ਨਿਕਲੀ ਕਿ ਇਸ ਪਿੰਡ ਵਿਚ ਇਕ ਹਸੂ ਨਾਮ ਦਾ ਦਰਜ਼ੀ ਰਹਿੰਦਾ ਸੀ। ਬੰਦਾ ਚੰਗੇ ਸੁਭੌ ਵਾਲਾ ਸੀ, ਇਸੇ ਕਰਕੇ ਉਸ ਦੀ ਅੱਲ ਲੋਕਾਂ ਨੇ ਸਾਈਂ ਪਕਾਈ ਹੋਈ ਸੀ। ਥੋੜ੍ਹੇ ਦਿਨ ਹੀ ਹੋਏ ਸਨ ਜੋ ਸਾਈਂ ਦੇ ਮੁੰਡੇ ਨੇ ਮੁਕਲਾਵਾ ਆਂਦਾ ਤੇ ਦੋ ਮੁਸ਼ਟੰਡਿਆਂ ਨੇ ਹੂੜ ਮੱਤ ਕਰ ਕੇ ਉਸ ਦੀ ਨੂੰਹ ਹੁਧਾਲ ਖੜੀ। ਇਸ ਗ਼ਰੀਬ ਨੇ ਬਥੇਰੇ ਮਿੰਨਤਾਂ-ਤਰਲੇ ਕੀਤੇ। ਪੈਰੀਂ ਪੱਗ ਲਾਹ ਕੇ ਧਰੀ। ਜੀ ਜੀ ਪਾਸ ਜਾ

ਕੇ ਹਾੜੇ ਕੱਢੇ, ਪਰ ਗ਼ਰੀਬ ਦੀ ਕੌਣ ਸੁਣਦਾ ਸੀ ? ਸਗੋਂ ਅੱਗੋਂ ਪਈਆਂ ਟਿਚਕਰਾਂ ਹੁੰਦੀਆਂ ਸਨ। ਸਾਈਂ ਨੇ ਤੰਗ ਪੈ ਕੇ ਸ਼ਰਮ ਦੇ ਮਾਰੇ "ਕਹਿਰੇ ਦਰਵੇਸ਼ ਬਰ ਜਾਨੇ ਦਰਵੇਸ਼" ਅਨੁਸਾਰ ਨਗਰ ਦੇ ਸਿਰ ਚੜ੍ਹ ਕੇ ਖੂਹ ਵਿਚ ਛਾਲ ਕੱਢ ਮਾਰੀ। ਪਰ ਕੁਝ ਦਰਦੀ ਤੇ ਸਿਆਣੇ ਬੰਦਿਆਂ ਨੇ ਝੱਟ-ਪਟ ਯਤਨ ਕਰ ਕੇ ਇਸ ਨੂੰ ਆਤਮਘਾਤ ਕਰਨ ਤੋਂ ਬਚਾਇਆ ਤੇ ਹੌਸਲਾ ਦੇ ਕੇ ਦਲਾਸੇ ਨਾਲ ਦਿਲਬਰੀਆਂ ਦਿੱਤੀਆਂ, ਪਰ ਅਸਲ ਗੱਲ ਉਸੇ ਤਰ੍ਹਾਂ ਘੱਟੇ ਕੌਡੀਂ ਰਲਾ ਦਿੱਤੀ। ਜਦ ਭਾਈ ਦਲੀਪ ਸਿੰਘ ਨੇ ਇਹ ਸਾਰੀ ਗੱਲ ਸੁਣੀ ਤਾਂ ਦਰਦ ਨਾਲ ਆਪ ਦਾ ਦਿਲ ਤੜਫ ਉਠਿਆ। ਉਸੇ ਵੇਲੇ ਪੰਚਾਇਤ ਇਕੱਠੀ ਕਰ ਕੇ ਉਨ੍ਹਾਂ ਭੁੱਲੜ ਭਰਾਵਾਂ ਉੱਤੇ ਭਾਈਚਾਰੇ ਦਾ ਜ਼ੋਰ ਪਾਇਆ। ਉਨ੍ਹਾਂ ਨੇ ਜ਼ਨਾਨੀ ਵਾਪਸ ਕਰਨ ਦਾ ਇਕਰਾਰ ਕਰ ਦਿੱਤਾ, ਪਰ ਕੁਝ ਚਿਰ ਐਵੇਂ ਲਲੋ-ਪਪੋ ਕਰ ਕੇ ਉਨ੍ਹਾਂ ਕੁਕਰਮੀਆਂ ਨੇ ਗੱਲ ਆਈ-ਗਈ ਕਰਨੀ ਚਾਹੀ। ਹਰ ਘੜੀ ਝੂਠੇ ਇਕਰਾਰ ਤੇ ਟਾਲਮ-ਟੋਲੇ ਕਰ ਛੱਡਣੇ। ਅੰਤ ਦੀ ਬਾਕੀ ਆਪਣੇ ਕੀਤੇ ਵਾਹਦੇ ਨੂੰ ਪੂਰਿਆਂ ਕਰਨ ਤੋਂ ਉੱਕਾ ਹੀ ਇਨਕਾਰ ਕਰ ਦਿੱਤਾ। ਭਾਈ ਦਲੀਪ ਸਿੰਘ ਹੁਰੀਂ ਇਨ੍ਹਾਂ ਦੀਆਂ ਚਲਾਕੀਆਂ ਅਤੇ ਹੱਥ-ਫੇਰੀਆਂ ਨੂੰ ਤਾੜ ਗਏ। ਦੂਜੇ ਬੰਨੇ ਸਾਈਂ ਘਰ ਦੀ ਹਾਲਤ ਵੇਖੀ ਨ ਜਾਵੇ। ਉਹ ਸਾਰਾ ਟੱਬਰ ਇਨ੍ਹਾਂ ਦੇ ਸਾਹਮਣੇ ਆ ਕੇ ਰੋ ਰੋ ਕੇ ਘਾਇਲ ਹੋਵੇ ਤੇ ਢਾਹੀਂ ਮਾਰੇ। ਆਪ ਨੇ ਸਾਈਂ ਨੂੰ ਬਚਨ ਦਿੱਤਾ ਕਿ ਤੂੰ ਤਸੱਲੀ ਰੱਖ; ਮੈਂ ਰੋਟੀ ਤਦੋਂ ਖਾਵਾਂਗਾ ਜਦੋਂ ਤੁਹਾਡੀ ਨੂੰਹ ਤੁਹਾਡੇ ਘਰ ਲਿਆ ਕੇ ਵਾੜਾਂਗਾ। ਆਪ ਨੇ ਪੰਜ ਦਿਨ ਵਰਤ ਰੱਖ ਕੇ ਭੁੱਖਣ ਭਾਣਿਆਂ ਗੁਜ਼ਾਰ ਦਿੱਤੇ। ਆਪ ਦਾ ਸਰੀਰ ਬੜਾ ਕਮਜ਼ੋਰ ਹੋ ਗਿਆ। ਆਪਣੇ ਘਰੋਂ ਸੁਭਾਵਕ ਹੀ ਉਠ ਕੇ ਕਿਸੇ ਕੰਮ ਲਈ ਗਵਾਂਢੀ ਦੇ ਘਰ ਗਏ। ਉਥੇ ਨਿਰਬਲਤਾ ਨਾਲ ਭਵਾਂਟਣੀ ਖਾ ਕੇ ਹਰਨਾਲੀ ਆ ਕੇ ਡਿੱਗ ਪਏ। ਆਪ ਦੀ ਭਰਜਾਈ ਬੀਬੀ ਲਛਮਣ ਕੌਰ ਨੇ ਭੱਜ ਕੇ ਬਾਬਾ ਰੂੜ ਸਿੰਘ ਜੀ ਨੂੰ ਸਾਰੀ ਗੱਲ ਦੱਸੀ। ਉਹ ਦੌੜ ਕੇ ਸੰਤ ਗੰਗਾ ਗਿਰ ਜੀ ਨੂੰ ਬੁਲਾ ਲਿਆਏ। ਸੰਤਾਂ ਨੇ ਦਵਾ-ਦਾਰੂ ਕਰ ਕੇ ਹੋਸ਼ ਵਿਚ ਆਂਦਾ। ਬਰਾਦਰੀ ਨੇ ਸੰਤਾਂ ਨਾਲ ਮਿਲ ਕੇ ਪ੍ਰਸ਼ਾਦ ਛਕ ਲੈਣ ਲਈ ਬੜਾ ਜ਼ੋਰ ਦਿੱਤਾ, ਪਰ ਆਪ ਆਪਣੇ ਦ੍ਰਿੜ੍ਹ ਇਰਾਦੇ 'ਤੇ ਬਿਲਕੁਲ ਅਡੋਲ ਹੋ ਕੇ ਡਟੇ ਰਹੇ। ਆਪ ਦੀ ਇਸ ਨੇਕ ਕੰਮ ਲਈ ਪ੍ਰਤਿੱਗਿਆ ਵੇਖ ਕੇ ਭਾਈਚਾਰੇ ਦੇ ਸੱਜਣਾਂ 'ਤੇ ਬੜਾ ਡੂੰਘਾ ਅਸਰ ਹੋਇਆ। ਪੰਚਾਇਤ ਨੇ ਉਸ ਵੇਲੇ ਕੁਝ ਤੁਰਨੇ ਸੇਤੀ ਚੋਣਵੇ ਬੰਦੇ ਇਕੱਠੇ ਕਰ ਕੇ ਸਾਰੀਂ ਬੰਨੀਂ ਖ਼ਿਆਲ ਦੁੜ੍ਹਾ ਕੇ ਭਜਾ ਦਿੱਤੇ। ਉਨ੍ਹਾਂ ਗੁੰਡਿਆਂ 'ਤੇ ਜ਼ੋਰ ਪਾਇਆ, ਪਰ ਉਨ੍ਹਾਂ ਨੇ ਕਿਸੇ ਬੜੀ ਬਰਾਦਰੀ ਦੀ ਕੋਈ ਪ੍ਰਵਾਹ ਨਾ ਕੀਤੀ ਅਤੇ ਇਧਰ ਇਹ ਹਠ ਨਾ ਛੱਡਣ। ਲੋਕ ਬੜੇ ਹੀ ਔਖੇ ਤੇ ਜਿੱਚ ਹੋਏ ਇਹ ਸੋਚਣ ਕਿ ਆਖ਼ਰ ਹੁਣ ਕੀ ਬਣੇਗਾ ?

# ਚੋਰਾਂ ਨੂੰ ਮੋਰ ਤੇ ਮੋਰਾਂ ਨੂੰ ਕਜਾਈਂ

ਜਦ ਭਾਈਚਾਰੇ ਨੇ ਆਪਣੀ ਸਾਰੀ ਵਾਹ ਲਾ ਵੇਖੀ ਤੇ ਅੱਕ ਕੇ ਫ਼ੈਸਲਾ ਕੀਤਾ ਕਿ ਦੋ ਬੰਦੇ ਸਾਰੇ ਪਿੰਡ ਤੋਂ ਬਵਾਹਰੇ ਹੋ ਕੇ ਕਿਵੇਂ ਇਥੇ ਵਸੇਬਾ ਕਰ ਲੈਣਗੇ। ਇਸ ਵੇਲੇ ਇਨ੍ਹਾਂ ਦੀ ਪੁਰਾਣੀ ਖੋਹਰ ਵਾਲਾ ਇਕ ਨੰਬਰਦਾਰ ਆਪਣਾ ਪੁਰਾਣਾ ਵੈਰ ਕੱਢਣ ਤੇ ਬਰਾਦਰੀ ਦੀ ਹਮਦਰਦੀ ਲਈ ਸੁਨਹਿਰੀ ਮੌਕਾ ਵੇਖ ਕੇ ਇਨ੍ਹਾਂ ਨਾਲ ਆ ਰਲਿਆ। ਰਾਤੋਂ ਉਰੇ ਹੀ ਉਨ੍ਹਾਂ ਦੀ ਘੋੜੀ ਬਾਹਰੋਂ ਫੜ ਕੇ ਕਿਤੇ ਦੂਰ-ਦੁਰਾਡੇ ਘੱਲ ਦਿੱਤੀ। ਇਨ੍ਹਾਂ ਮੁਸ਼ਟੰਡਿਆਂ ਨੇ ਖੋਜੀ ਲਿਆ ਕੇ ਖੋਜ ਕੱਢ ਕੇ ਉਨ੍ਹਾਂ ਧਾੜਵੀਆਂ ਦੇ ਘਰ ਪਹੁੰਚਾ ਦਿੱਤਾ, ਤਾਂ ਉਨ੍ਹਾਂ ਦੀਆਂ ਸੱਤੇ ਸੁਧਾਂ ਭੁੱਲ ਗਈਆਂ ਤੇ ਘੋੜੀ ਦੇਣੀ ਮੰਨ ਗਏ। ਸੋ ਉਨ੍ਹਾਂ ਉਥੋਂ ਘੋੜੀ ਲਿਆ ਕੇ ਪਿੰਡ ਵਿਚ ਲਿਆ ਛੱਡੀ ਕਿ ਆਪੇ ਇਨ੍ਹਾਂ ਦੇ ਘਰ ਚਲੀ ਜਾਵੇਗੀ। ਅੱਗੋਂ ਉਨ੍ਹਾਂ ਨੇ ਹੋਰ ਦਾਓ ਖੇਡਿਆ। 'ਚੋਰਾਂ ਨੂੰ ਮੋਰ ਤੇ ਮੋਰਾਂ ਨੂੰ ਕਜਾਈਂ' ਦੇ ਅਖਾਣ ਅਨੁਸਾਰ ਘੋੜੀ ਫੜ ਕੇ ਕਿਤੇ ਅੱਗੇ-ਪਿੱਛੇ ਕਰ ਦਿੱਤੀ ਤੇ ਇਨਕਾਰ ਕਰ ਦਿੱਤਾ ਕਿ ਘੋੜੀ ਸਾਡੇ ਘਰ ਅੱਪੜੀ ਹੀ ਨਹੀਂ ਹੈ। ਇਨ੍ਹਾਂ ਦੇ ਪੈਰਾਂ ਥੱਲਿਓਂ ਮਿੱਟੀ ਨਿਕਲ ਗਈ ਕਿ ਹੈਂ! ਇਹ ਚਲਾਕੀ ਹੋਣ ਲੱਗੀ ਹੈ ? ਝੱਟ ਉਸੇ ਖੋਜੀ ਨੂੰ ਜਾ ਕੇ ਲੈ ਆਏ। ਉਸ ਨੇ ਗਬੇੜ ਨੱਪ ਕੇ ਖੁਰਾ ਉਨ੍ਹਾਂ ਦੀ ਹਵੇਲੀ ਨੂੰ ਸਿੱਧਾ ਜਾ ਕੀਤਾ ਤਾਂ ਮੁਸ਼ਟੰਡਿਆਂ ਨੂੰ ਲੱਗੇ ਪਿੱਸੂ ਪੈਣ। ਖੋਜੀ ਨੂੰ ਦੋ ਸੌ ਦੇ ਕੇ ਖੁਰਾ ਆਊਂ-ਗਾਊਂ ਕਰਵਾ ਦਿੱਤਾ ਅਤੇ ਅੱਖ ਬਚਾ ਕੇ ਘੋੜੀ ਕਾਂਜੀ ਹੌਜ਼ ਜਾ ਦਿੱਤੀ, ਜਿਥੋਂ ਦੂਜੀ ਧਿਰ ਨੇ ਇਨ੍ਹਾਂ ਦੇ ਹੱਥ ਲਿਆ ਫੜਾਈ।

ਏਦਾਂ ਗੱਲ ਵਧਦੀ ਵਧ ਗਈ। ਰਾਤ ਦਿਨੇ ਪੰਚਾਇਤ ਵਿਚ ਜੱਲੀ ਪੈਣੀ ਤੇ ਗਲੀਆਂ ਵਿਚ ਬੋ ਬੋ ਕਰ ਕੇ ਬੱਕਰੇ ਬੋਲਣੇ ਸ਼ੁਰੂ ਹੋ ਗਏ। ਦੁਵੱਲੀਂ ਡਾਂਗ ਖੜਕਣ ਵਾਲੀ ਸੀ। ਦੂਜੇ ਬੰਨੇ ਸ.ਦਲੀਪ ਸਿੰਘ ਜੀ ਦੀ ਭੁੱਖ-ਹੜਤਾਲ ਕਰ ਕੇ ਹਾਲਤ ਖ਼ਰਾਬ ਹੋ ਰਹੀ ਸੀ। ਪਿੰਡ ਦੀ ਇਸ ਨਿੱਘਰੀ ਹੋਈ ਹਾਲਤ ਨੂੰ ਵੇਖ ਕੇ ਬਾਹਰ ਦੇ ਕੁਝ ਚੰਗੇ ਤੋਰੇ-ਟਿੱਕੇ ਵਾਲੇ ਬੰਦੇ ਇਕੱਠੇ ਹੋਏ। ਇਨ੍ਹਾਂ ਨੇ ਦੋਹਾਂ ਧਿਰਾਂ ਨੂੰ ਇਕ ਥਾਂ ਇਕੱਠਿਆਂ ਕੀਤਾ। ਜਦ ਇਨ੍ਹਾਂ ਨੇ ਸ. ਦਲੀਪ ਸਿੰਘ ਹੁਰਾਂ ਦੀ ਅਜਿਹੀ ਨਾਜ਼ਕ ਹਾਲਤ ਵੇਖੀ ਤਾਂ ਇਨ੍ਹਾਂ ਦੇ ਮਨ ਦ੍ਰਵ ਗਏ। ਸ. ਦਲੀਪ ਸਿੰਘ ਨੇ ਦੋਹਾਂ ਧੜਿਆਂ ਨੂੰ ਬੜੇ ਵੈਰਾਗ ਵਿਚ ਆ ਕੇ ਪ੍ਰੇਮ ਨਾਲ ਵੀਰ ਜੀ ! ਵੀਰ ਜੀ !! ਕਰ ਕੇ ਸਮਝਾਇਆ ਕਿ ਕੰਮੀ ਜਿਹੜੇ ਸਾਡੇ ਆਸਰੇ ਹੀ ਨਗਰ ਵਿਚ ਬੈਠੇ ਹਨ, ਉਨ੍ਹਾਂ ਦੀਆਂ ਨੂੰਹਾਂ-ਧੀਆਂ ਵੱਲ ਮੈਲੀ ਅੱਖ ਕਰ ਕੇ ਵੇਖਣਾ ਸਾਊਆਂ ਦੇ ਪੁੱਤਾਂ ਦਾ ਕੰਮ ਨਹੀਂ ਹੈ। ਪਰਾਈ ਇਸਤਰੀ ਨੂੰ ਭੈੜੀ ਵਾਸਨਾ ਨਾਲ ਵੇਖਣ ਵਾਲੇ ਕਦੇ ਪ੍ਰਮੇਸ਼ਰ ਦੇ ਦਰਬਾਰ ਵਿਚ ਬਖਸ਼ੇ ਨਹੀਂ ਜਾਣਗੇ। ਇਹ ਭੈੜੇ ਕੰਮ ਤੁਹਾਡੇ ਵਰਗੇ ਉਚੇ ਘਰਾਣਿਆਂ ਦੇ ਸਰਦਾਰਾਂ ਦੀ ਸ਼ਾਨ ਤੋਂ ਬਹੁਤ ਪਰ੍ਹੇ-ਪਰੇਡੇ

ਦੇ ਹਨ। ਦਾਸ ਹੱਥ ਜੋੜ ਕੇ ਬੇਨਤੀ ਕਰਦਾ ਹੈ ਕਿ ਉਹ ਭੁੱਲਾ ਨਾ ਜਾਣੇ ਜੋ ਮੁੜ ਸ਼ਾਮ ਨੂੰ ਘਰ ਆ ਜਾਵੇ। ਸੋ ਤੁਸੀਂ ਉਸ ਗ਼ਰੀਬ ਦੀ ਨੂੰਹ ਉਸ ਦੇ ਘਰ ਲਿਆ ਕੇ ਵਾੜੋ ਅਤੇ ਇਸ ਕੁਕਰਮ ਦੀ ਸਾਈਂ ਪਾਸੋਂ ਪੈਰੀਂ ਪੈ ਕੇ ਮਾਫ਼ੀ ਮੰਗੋ, ਜਿਸ ਨਾਲ ਤੁਹਾਡਾ ਇਹ ਪਾਪ ਦੂਰ ਹੋ ਕੇ ਆਤਮਾ ਹੌਲੀ ਫੁੱਲ ਹੋਵੇ ਅਤੇ ਉਸ ਦੇ ਹਿਰਦੇ ਨੂੰ ਭੀ ਠੰਡ ਪਵੇ। ਖ਼ੈਰ, ਇਨ੍ਹਾਂ ਮੁਸ਼ਟੰਡਿਆਂ ਨੇ ਸਾਈਂ ਦੀ ਨੂੰਹ ਮੋੜ ਕੇ ਉਸ ਦੇ ਘਰ ਲਿਆ ਵਾੜੀ ਅਤੇ ਇਨ੍ਹਾਂ ਨੂੰ ਫੇਰ ਬੇਨਤੀ ਕੀਤੀ ਗਈ ਕਿ ਹੁਣ ਤੁਹਾਡਾ ਪ੍ਰਣ ਪੂਰਾ ਹੋ ਗਿਆ ਹੈ, ਪ੍ਰਸ਼ਾਦ ਛਕੋ; ਪਰ ਇਹ ਆਖਣ, 'ਨਹੀਂ, ਜਦ ਤਕ ਇਹ ਦੋਵੇਂ ਬੰਦੇ ਸਾਈਂ ਪਾਸੋਂ ਪੈਰੀਂ ਪੈ ਕੇ ਮਾਫ਼ੀ ਨਾ ਮੰਗਣ, ਮੈਂ ਇਸ ਬੇਇਨਸਾਫ਼ੀ ਨੂੰ ਦੂਰ ਕਰਨ ਖ਼ਾਤਰ ਆਪਣਾ ਸੀਸ ਤਕ ਵਾਰ ਦੇਣਾ ਹੈ; ਉਧਰ ਉਹ ਮੂਰਖ ਇਨ੍ਹਾਂ ਧਰਮ ਤੇ ਨੇਕੀ ਦੀਆਂ ਗੱਲਾਂ ਨੂੰ ਕੀ ਜਾਣਨ ?

ਸਰਦਾਰ ਜੀ ਦਾ ਟੱਬਰ-ਟੀਰ ਤਾਂ ਬੜਾ ਹੀ ਵਿਆਕੁਲ ਹੋਇਆ ਫਿਰੇ : ਲਓ ਜੀ! ਘੋੜੀ ਕੋਈ ਕੱਢੇ, ਰੰਨਾਂ ਦੇ ਹੁਧਾਲੇ ਕੋਈ ਕਰੇ ਤੇ ਭੁੱਖ ਦੇ ਕਸ਼ਟ ਕੋਈ ਝੱਲੇ ? ਹੈਂ ! ਐਹੋ ਜਿਹੀ ਨਹੀਂ ਸਾ ਜੇ ਕਦੀ ਹੋਈ ! ਹੋਰ ਭੀ ਕਈਆਂ ਸੱਜਣਾਂ-ਮਿੱਤਰਾਂ ਨੇ ਆ ਕੇ ਆਖਿਆ ਕਿ ਤੁਸੀਂ ਸਰਦਾਰ ਜੀ! ਇਨ੍ਹਾਂ ਮੂਰਖਾਂ ਨਾਲ ਮੱਥਾ ਲਾ ਕੇ ਅਵਾਣੇ ਹੋ ਗਏ ਹੋ ? ਉਹ ਐਡੀ ਸੂਝ-ਬੂਝ ਵਾਲੇ ਹੁੰਦੇ, ਤਾਂ ਇਹ ਕੁਕਰਮ ਹੀ ਕਿਉਂ ਕਰਦੇ ? ਅਜਿਹੀਆਂ ਕਰਤੂਤਾਂ ਕੋਈ ਭਲੇ ਮਾਣਸ ਥੋੜ੍ਹੇ ਹੀ ਕਰਿਆ ਕਰਦੇ ਹਨ ? ਸਰਦਾਰ ਜੀ ਨੇ ਆਖਿਆ ਕਿ ਮੈਂ ਗਿਆਨ ਬੜਾ ਪੜ੍ਹਿਆ ਹੋਇਆ ਹਾਂ। ਸਭ ਗੱਲਬਾਤ ਸੋਚ-ਵਿਚਾਰ ਕੇ ਹੀ ਇਹ ਫ਼ੈਸਲਾ ਕੀਤਾ ਹੈ। ਜੇ ਮੇਰੇ ਵਰਤ ਦਾ ਅਸਰ ਨਹੀਂ ਹੋਇਆ ਤਾਂ ਇਸ ਦਾ ਕਾਰਨ ਇਹ ਹੈ ਕਿ ਅਜੇ ਮੇਰੇ ਆਪਣੇ ਵਿਚ ਕੋਈ ਊਣਤਾਈ ਯਾ ਕਸਰ ਹੈ। ਜੇ ਮੇਰਾ ਆਤਮਾ ਸ਼ੁੱਧ ਹੁੰਦਾ ਤਾਂ ਉਹ ਕਿਉਂ ਮੇਰੀ ਆਖੀ ਮੋੜਦੇ ? ਸਾਕਾਂ-ਅੰਗਾਂ ਨੇ ਭੀ ਬਤੇਰਾ ਟਿੱਲ ਲਾਇਆ ਪਰ ਇਨ੍ਹਾਂ ਕਿਸੇ ਇਕ ਦੀ ਨ ਸੁਣੀ ਅਤੇ ਆਪਣੀ ਜਾਨ ਉਤੇ ਖੇਡ ਜਾਣ ਵਾਲੇ ਫ਼ੈਸਲੇ ਉਤੇ ਹੀ ਦ੍ਰਿੜ੍ਹਤਾ ਨਾਲ ਡਟੇ ਰਹੇ।

ਆਪ ਦੀ ਘੋਰ ਤੱਪਸਿਆ ਤੇ ਮੌਤ ਪ੍ਰਤਿਗਿਆ ਨੇ ਦਿਨ ਚੜ੍ਹਦੇ ਨੂੰ ਹੀ ਉਨ੍ਹਾਂ ਅਵੈੜਾਂ 'ਤੇ ਅਸਰ ਕੀਤਾ। ਘਰ ਆ ਕੇ ਦਲੀਪ ਸਿੰਘ ਦੇ ਪੈਰੀਂ ਪੈ ਗਏ। ਇਨ੍ਹਾਂ ਉੱਤਰ ਦਿੱਤਾ ਕਿ ਭਾਈ ਮੇਰੇ ਪੈਰੀਂ ਪੈਣ ਦੀ ਕੋਈ ਲੋੜ ਨਹੀਂ। ਮੇਰਾ ਤੁਸਾਂ ਕੀ ਵਿਗਾੜਿਆ ਹੈ ? ਤੁਸੀਂ ਸਾਈਂ ਦੇ ਪੈਰੀਂ ਪਵੋ ਤਾਂ ਜੋ ਤੁਹਾਡੇ ਹਿਰਦੇ ਦੀ ਮੈਲ ਦੂਰ ਹੋਵੇ। ਉਨ੍ਹਾਂ ਦੇ ਦਿਲ ਦ੍ਰਵ ਹੋ ਚੁਕੇ ਸਨ, ਜਿਸ ਦੇ ਕਾਰਨ ਨਿਮਰਤਾ ਨਾਲ ਬੇਨਤੀ ਕੀਤੀ ਕਿ ਅਸੀ ਸਾਂਈ ਪਾਸੋਂ ਭੀ ਗ਼ਲਤੀ ਦੀ ਮਾਫ਼ੀ ਮੰਗਦੇ ਹਾਂ, ਪਰ ਤੁਸਾਂ ਸਾਡੇ ਲਈ ਜੋ ਦੁੱਖ ਝੱਲੇ ਹਨ, ਉਸ ਦੀ ਖਿਮਾ ਬਖ਼ਸ਼ੋ। ਇਨ੍ਹਾਂ ਨੇ ਉੱਤਰ ਦਿੱਤਾ ਕਿ ਮੇਰਾ ਦੁੱਖ ਝੱਲਣਾ ਤਦ ਹੀ ਸਫਲ ਹੋ ਸਕਦਾ ਹੈ, ਜੇ ਤੁਸੀਂ ਸਾਈਂ ਦੇ

ਦਿਲ ਦੀ ਤਸੱਲੀ ਲਵੋ । ਸੁ ਉਨ੍ਹਾਂ ਨੇ ਏਦਾਂ ਹੀ ਆਪ ਦੇ ਹੁਕਮ ਅਨੁਸਾਰ ਸਾਈਂ ਦੇ ਪੈਰੀਂ ਪੈ ਕੇ ਉਸ ਪਾਸੋਂ ਮੁਆਫ਼ੀ ਮੰਗੀ । ਸਾਰੇ ਇਲਾਕੇ ਵਿਚ ਵਾਹ ਵਾਹ ਹੋਣ ਲੱਗ ਪਈ । ਜਦ ਏਡੇ ਆਕੜਖ਼ੋਰਾਂ ਨੇ ਮੁਆਫ਼ੀ ਮੰਗ ਲਈ ਤਾਂ ਦੂਜੀਆਂ ਧਿਰਾਂ ਨੇ ਭੀ ਸੁਲਾਹ-ਸਫ਼ਾਈ ਕਰ ਲਈ । ਇਸ ਦੇ ਪਿੱਛੋਂ ਆਪ ਨੇ ਆਪਣਾ ਵਰਤ ਖੋਲ੍ਹਿਆ। ਇਸ ਦਿਨ ਆਪ ਦੀ ਇਸ ਨੇਕੀ ਅਤੇ ਸਚਿਆਈ ਦੇ ਕਾਰਨ ਇਲਾਕੇ ਵਿਚ ਬੜੀ ਪ੍ਰਸਿੱਧੀ ਹੋ ਗਈ । ਇਸ ਦਿਨ ਦੇ ਪਿੱਛੋਂ ਇਨ੍ਹਾਂ ਨੇ ਜੋ ਗੱਲਬਾਤ ਭੀ ਬਰਾਦਰੀ ਨੂੰ ਆਖੀ, ਕਦੇ ਕਿਸੇ ਨੇ ਇਨਕਾਰ ਨਹੀਂ ਕੀਤਾ ਸੀ ।

## ਭਾਈ ਮੂਲ ਸਿੰਘ ਜੀ ਗਰਮੂਲੇ ਨੂੰ ਰਿਹਾ ਕਰਾਉਣਾ

ਇਨ੍ਹਾਂ ਦਿਨਾਂ ਵਿਚ ਭਾਈ ਮੂਲ ਸਿੰਘ ਜੀ ਗਰਮੂਲੇ ਹੁਰਾਂ ਦੇ ਧਾਰਮਿਕ ਪ੍ਰਚਾਰ ਦੀ ਬੜੀ ਪ੍ਰਸਿੱਧੀ ਸੀ । ਉਹ ਜਦ ਭੀ ਕਦੇ ਇਸ ਇਲਾਕੇ ਵੱਲ ਪ੍ਰਚਾਰ ਕਰਦੇ-ਕਰਦੇ ਆਉਂਦੇ ਸਨ, ਤਦ ਪੰਜ-ਪੰਜ, ਛੇ-ਛੇ ਦਿਨ ਭਾਈ ਦਲੀਪ ਸਿੰਘ ਹੁਰਾਂ ਦੇ ਪਾਸ ਟਿਕ ਜਾਇਆ ਕਰਦੇ ਸਨ ਕਿਉਂਕਿ ਭਾਈ ਦਲੀਪ ਸਿੰਘ ਜੀ ਸਤਿਸੰਗ ਦੇ ਬੜੇ ਪ੍ਰੇਮੀ ਸਨ ।

ਭਾਈ ਦਲੀਪ ਸਿੰਘ ਜੀ ਨੂੰ ਧਾਰਮਿਕ ਵਿਦਿਆ ਪੜ੍ਹਨ 'ਤੇ ਗੁਰਮਤਿ ਦੀਆਂ ਕਈ ਗੂੜ੍ਹ ਘੁੰਡੀਆਂ ਖੋਲ੍ਹਣ ਦਾ ਬੜਾ ਸ਼ੌਕ ਹੋਇਆ ਕਰਦਾ ਸੀ। ਇਸੇ ਕਾਰਨ ਕਰਕੇ ਆਪ ਭਾਈ ਮੂਲ ਸਿੰਘ ਹੁਰਾਂ ਪਾਸੋਂ ਵੇਦਾਂਤ ਦੀਆਂ ਕਈ ਗੁੰਝਲਾਂ ਤੇ ਭਾਈ ਗੁਰਦਾਸ ਦੀਆਂ ਵਾਰਾਂ ਦੇ ਅਰਥ ਸਮਝਿਆ ਕਰਦੇ ਸਨ । ਖ਼ਾਸ ਕਰਕੇ ਸਿੱਖੀ ਫ਼ਲਸਫ਼ੇ ਨੂੰ ਸਮਝਣ ਵੱਲ ਆਪ ਦੀ ਬਹੁਤ ਰੁਚੀ ਸੀ । ਭਾਈ ਮੂਲ ਸਿੰਘ ਜੀ ਦੱਸਦੇ ਕਿ ਮੈਂ ਆਪਣੀ ੯੬ ਸਾਲ ਦੀ ਉਮਰ ਵਿਚ ਕੇਵਲ ਇਹੋ ਇਕ ਬੰਦਾ ਵੇਖਿਆ ਹੈ ਜੋ ਆਪਣੀ ਧੁਨ ਦਾ ਪੱਕਾ, ਸਿੱਖੀ ਦਾ ਸੱਚਾ ਆਸ਼ਕ, ਸਾਦਾ ਤਬੀਅਤ, ਕਮਾਲ ਦਾ ਮਿਲਣਸਾਰ ਤੇ ਚੰਗਾ ਮਹਿਮਾਨ ਨਿਵਾਜ਼ ਹੈ । ਆਪ ਦਾ ਸੁਭੱਾ ਬਹੁਤ ਹੀ ਮਿੱਠਾ ਅਰ ਪਿਆਰ ਵਾਲਾ ਸੀ । ਹਿਰਦੇ ਵਿਚ ਹਮਦਰਦੀ ਅਰ ਦਇਆ ਸੀ । ਕਿਸੇ ਦੇ ਕਸ਼ਟ ਨੂੰ ਤੱਕ ਕੇ ਝੱਟ ਮਨ ਪਸੀਜ ਪੈਂਦਾ ਸੀ। ਗੁਰਸਿੱਖ ਦੀ ਸੇਵਾ ਕਰ ਕੇ ਗਦ-ਗਦ ਹੋ ਜਾਇਆ ਕਰਨਾ ਇਨ੍ਹਾਂ ਦੇ ਜੀਵਨ ਵਿਚ ਇਕ ਸਾਧਾਰਨ ਜਿਹੀ ਗੱਲ ਸੀ । ਕੀਰਤਨ ਸੁਣਦਿਆਂ-ਸੁਣਦਿਆਂ ਮਸਤ ਹੋ ਕੇ ਵਜਦ ਵਿਚ ਆ ਜਾਇਆ ਕਰਦੇ ਸਨ ।

ਭਾਈ ਮੂਲ ਸਿੰਘ ਜੀ ਆਪਣੀ ਨਿਜ ਦੀ ਵਰਤੋਂ ਦੇ ਅਧਾਰ 'ਤੇ ਇਸ ਨੂੰ ਹੋਰ ਭੀ ਸਪੱਸ਼ਟ ਕਰਦੇ ਹਨ :- "ਆਪ ਦਾ ਜੀਵਨ ਪੂਰਨ ਗੁਰਮੁਖਾਂ ਵਾਲਾ ਸੀ । ਸਾਰੀਆਂ ਅਵਸਥਾਵਾਂ (ਕੌਮੀ ਪਿਆਰ, ਸੇਵਾ, ਭਜਨ-ਬੰਦਗੀ ਆਦਿ) ਵਿਚੋਂ ਛੋਟੀ ਉਮਰੇ ਹੀ ਲੰਘ ਚੁੱਕੇ ਸਨ । ਜਦ ਮਾਰਸ਼ਲ-ਲਾਅ ਦੇ ਦਿਨਾਂ ਵਿਚ ਮੇਰੇ 'ਤੇ

ਮੁਕੱਦਮਾ ਬਣਿਆ ਤਾਂ ਆਪ ਨੇ ਆਪਣੇ ਪੱਲਿਓਂ ਤਿੰਨ-ਚਾਰ ਸੌ ਰੁਪਿਆ ਖ਼ਰਚ ਕਰ ਕੇ ਮੇਰਾ ਮੁਕੱਦਮਾ ਕੀਤਾ। ਆਪਣੇ ਮਿਤਰ ਪਾਦਰੀਆਂ ਨੂੰ ਨਾਲ ਲੈ ਜਾ ਕੇ ਹਾਕਮਾਂ ਪਾਸ ਸਿਫ਼ਾਰਸ਼ਾਂ ਪੁਆਈਆਂ। ਜਿਥੋਂ ਤੱਕ ਭੀ ਵਾਹ ਲੱਗੀ ਕਿਸੇ ਗੱਲੋਂ ਸੰਕੋਚ ਨ ਕੀਤਾ ਤੇ ਤਦੋਂ ਦਮ ਲਿਆ ਜਦੋਂ ਮੈਨੂੰ ਜੇਹਲੋਂ ਰਿਹਾ ਕਰਵਾ ਲਿਆ। ਉਨ੍ਹਾਂ ਦਾ ਇਹ ਸਾਰਾ ਨਿਸ਼ਕਾਮ ਯਤਨ ਇਕ ਪ੍ਰਚਾਰਕ ਦੀ ਮਦਦ ਨੂੰ ਸਾਹਮਣੇ ਰੱਖ ਕੇ ਹੀ ਸੀ।

## ਸਾਂਗਲੇ ਵਿਚ ਖ਼ਾਲਸਾ ਸਕੂਲ ਬਣਾਉਣਾ

ਆਪ ਦੇ ਪਿੰਡ ਤੋਂ ਪੂਰਬ ਵੱਲ ਸੱਤ ਕੁ ਮੀਲ ਦੇ ਫ਼ਾਸਲੇ 'ਤੇ ਸਾਂਗਲੇ ਨਾਮ ਦਾ ਕਸਬਾ ਆਬਾਦ ਹੈ। ਆਪ ਕਈ ਵਾਰ ਘਰੋਗੀ ਕੰਮਾਂ ਦੇ ਸਬੰਧ ਵਿਚ ਸਾਂਗਲੇ ਆਉਂਦੇ ਜਾਂਦੇ ਰਹਿੰਦੇ ਹਨ। ਇਥੇ ਸਿੱਖਾਂ ਦੀ ਵਾਹਵਾ ਸੋਹਣੀ ਆਬਾਦੀ ਸੀ। ਲਾਗੇ-ਬੰਨੇ ਭੀ ਬਹੁਤ ਸਾਰੇ ਸਿੱਖਾਂ ਦੇ ਚੱਕ ਆਬਾਦ ਸਨ। ਸ਼ਹਿਰ ਦੀ ਮੰਡੀ ਵਿਚ ਆੜ੍ਹਤ ਦੀਆਂ ਵਧੇਰੇ ਵੱਡੀਆਂ ਦੁਕਾਨਾਂ ਹਿੰਦੂਆਂ ਦੀਆਂ ਸਨ। ਆਪ ਦੇ ਦਿਲ ਵਿਚ ਖਿਆਲ ਆਇਆ ਕਿ ਇਥੇ ਇਕ ਵੱਡੇ ਪੈਮਾਨੇ ਉਤੇ ਕੰਪਨੀ ਬਣਾ ਕੇ ਸਿੱਖਾਂ ਦੀ ਆੜ੍ਹਤ ਦੀ ਦੁਕਾਨ ਖੋਲ੍ਹੀ ਜਾਵੇ। ਆਪ ਨੇ ਆਪਣੇ ਗੁਰਪੁਰਵਾਸੀ ਪਿਤਾ ਦੇ ਨਾਮ ਉਤੇ ਸੰ. ੧੯੧੬ ਈ. ਵਿਚ ਇਕ ਲੱਖ ਦੇ ਸਰਮਾਏ ਨਾਲ "ਕਰਮ ਸਿੰਘ ਐਂਡ ਕੰਪਨੀ" ਦੇ ਨਾਮ ਦੀ ਫ਼ਰਮ ਖੋਲ੍ਹ ਦਿੱਤੀ ਅਤੇ ਇਥੋਂ ਸਿੱਧਾ ਬੰਬਈ ਅਤੇ ਕਰਾਚੀ ਮਾਲ ਘੱਲਣ ਤੇ ਮੰਗਾਉਣ ਦੀ ਸਕੀਮ ਬਣਾਈ ਗਈ। ਪ੍ਰਾਸਪੈਕਟਸ ਛਾਪੇ ਗਏ। ਆਪਣੇ ਸੱਜਣਾਂ-ਮਿੱਤਰਾਂ ਵਿਚ ਪ੍ਰੇਰਨਾ ਕਰ ਕੇ ਇਸ ਦੇ ਹਿੱਸੇ ਵੇਚੇ ਗਏ। ਰਾਤ-ਦਿਨੇ ਲੱਗ ਕੇ ਇਸ ਫਰਮ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਬਾਹਰ ਇਲਾਕੇ ਦੇ ਮਸ਼ਹੂਰ ਸੱਜਣਾਂ ਰਾਹੀਂ ਪਿੰਡਾਂ ਵਿਚ ਭੀ ਇਸ ਦਾ ਚੰਗਾ ਪ੍ਰਾਪੇਗੰਡਾ ਕਰਵਾ ਦਿੱਤਾ। ਕੰਮ-ਕਾਜ ਦੇ ਚਲਾਉਣ ਲਈ ਚੰਗੇ ਸਿਆਣੇ ਤਜਰਬੇਕਾਰ ਈਮਾਨਦਾਰ ਬੰਦੇ ਲੱਭ ਕੇ ਮੁਲਾਜ਼ਮ ਰੱਖੇ ਗਏ, ਜਿਨ੍ਹਾਂ ਨੇ ਇਸ ਦੁਕਾਨ ਨੂੰ ਆਪਣੀ ਸਮਝ ਕੇ ਚੰਗੀ ਮਿਹਨਤ ਕੀਤੀ ਤੇ ਕੰਮ ਸੋਹਣਾ ਰਿੜ੍ਹ ਪਿਆ।

ਆਪ ਦੀ ਸਕੀਮ ਇਹ ਸੀ ਕਿ ਇਸ ਕੰਪਨੀ ਦਾ ਸਬੰਧ ਦੂਰ-ਦੁਰਾਡੇ ਦੂਜੇ ਦੇਸਾਂ ਦੀਆਂ ਵਪਾਰੀ ਕੰਪਨੀਆਂ ਨਾਲ ਜੋੜਿਆ ਜਾਵੇ ਅਤੇ ਇਸ ਕੰਮ ਨੂੰ ਖੁਲ੍ਹੇ ਪੈਮਾਨੇ 'ਤੇ ਚਲਾਇਆ ਜਾਵੇ। ਸਾਰੀ ਤਿਆਰੀ ਕਰ ਕੇ ਇਸ ਮਤਲਬ ਲਈ ਮੰਡੀ ਵਿਚ ਇਕ ਦੁਕਾਨ ਖੋਲ੍ਹੀ ਗਈ। ਆਪ ਦੀ ਸ਼ਹੀਦੀ ਤਕ ਤਾਂ ਇਹ ਦੁਕਾਨ ਚੰਗੀ ਘੂਕਰੀਂ ਚਲਦੀ ਰਹੀ, ਪਰ ਪਿੱਛੋਂ ਆ ਕੇ ਕਈਆਂ ਕਾਰਨਾਂ ਕਰਕੇ ਬੰਦ ਹੋ ਗਈ।

ਇਨ੍ਹੀਂ ਦਿਨੀਂ ਸਾਂਗਲੇ ਵਿਚ ਖ਼ਾਲਸਾ ਮਿਡਲ ਸਕੂਲ ਚਲਦਾ ਸੀ। ਇਸ ਵਿਚ ਉਸ ਸਮੇਂ ਆਪ ਦਾ ਛੋਟਾ ਭਰਾ ਵਿਦਿਆ ਪ੍ਰਾਪਤ ਕਰਦਾ ਸੀ। ਇਸ ਸਬੰਧ ਨਾਲ ਸਕੂਲ ਵਿਚ ਆਪ ਦਾ ਫੇਰਾ-ਤੋਰਾ ਬਣਿਆ ਰਹਿੰਦਾ ਸੀ। ਬਾਰ ਦੇ ਇਲਾਕੇ ਵਿਚ ਇਹ ਸਭ ਤੋਂ ਪੁਰਾਣਾ ਖ਼ਾਲਸਾ ਸਕੂਲ ਸੀ। ਇਸ ਦੀ ਨੀਂਹ ਸੰ. ੧੯੦੮ ਈ: ਵਿਚ ਮਾਸਟਰ ਸੁੰਦਰ ਸਿੰਘ ਜੀ ਲਾਇਲਪੁਰੀ ਨੇ ਰੱਖੀ ਸੀ। ਸੰ. ੧੯੧੨ ਈ: ਨੂੰ ਇਸ ਵਿਚ ਨੌਂਵੀਂ ਦਸਵੀਂ ਦੀਆਂ ਜਮਾਤਾਂ ਭੀ ਖੁੱਲ੍ਹ ਗਈਆਂ ਸਨ, ਪਰ ਵਿਦਿਅਕ ਮਹਿਕਮੇ ਵੱਲੋਂ ਪ੍ਰਵਾਨ ਕੇਵਲ ਮਿਡਲ ਹੀ ਸੀ। ਇਸ ਸਕੂਲ ਦੀ ਸੇਵਾ ਪੰਥ-ਪ੍ਰਸਿੱਧ ਮਾ: ਮੋਤਾ ਸਿੰਘ ਜੀ ਅਕਾਲੀ, ਪ੍ਰੋ: ਸਾਹਿਬ ਸਿੰਘ ਜੀ, ਮਾ: ਪ੍ਰਤਾਪ ਸਿੰਘ ਜੀ ਐਡੀਟਰ ਅਕਾਲੀ ਅਤੇ ਸ: ਬੂਟਾ ਸਿੰਘ ਜੀ ਵਕੀਲ ਵਰਗੇ ਮਸ਼ਹੂਰ ਸੱਜਣ ਕਰਦੇ ਰਹੇ ਅਤੇ ਇਨ੍ਹਾਂ ਦੇ ਪਿੱਛੋਂ ਇਸ ਦੀ ਸੇਵਾ ਦਾ ਮਾਨ ਭਾਈ ਦਲੀਪ ਸਿੰਘ ਹੋਰਾਂ ਨੂੰ ਪ੍ਰਾਪਤ ਹੋਇਆ। ਮਾ: ਸੁੰਦਰ ਸਿੰਘ ਹੋਰਾਂ ਦੇ ਇਸ ਨਾਲੋਂ ਸਬੰਧ ਤੋੜ ਲੈਣ ਸਮੇਂ ਸਕੂਲ ਦੀ ਮਾਲੀ ਹਾਲਤ ਖਰਾਬ ਹੋ ਗਈ। ਹੋਰ ਭੀ ਕਈ ਕਿਸਮ ਦੀਆਂ ਔਕੜਾਂ ਤੇ ਭੀੜਾਂ ਆ ਬਣੀਆਂ। ਇਥੋਂ ਤੱਕ ਕਿ ਇਸ ਡਾਵਾਂ-ਡੋਲ ਹਾਲਤ ਵਿਚ ਸਕੂਲ ਟੁੱਟਣ ਹੀ ਵਾਲਾ ਸੀ, ਜੁ ਇਸ ਔਕੜ ਸਮੇਂ ਆਪ ਨੇ ਇਸ ਦੀ ਬਾਂਹ ਆ ਫੜੀ। ਡੇਢ ਹਜ਼ਾਰ ਨਕਦ ਪੱਲਿਓਂ ਦਾਨ ਦੇ ਕੇ ਕੌਮੀ ਆਸ਼ਰਮ ਨੂੰ ਸੁਰਜੀਤ ਰੱਖਣ ਲਈ ਬਗਲੀ ਫੜ ਕੇ ਸਾਰੇ ਇਲਾਕੇ ਵਿਚ ਫਿਰ ਨਿਕਲੇ। ਸਕੂਲ ਦੀ ਪ੍ਰਬੰਧਕ ਕਮੇਟੀ ਨੇ ਆਪ ਨੂੰ ਸਕੱਤਰ ਨਿਯਤ ਕਰ ਦਿੱਤਾ। ਇਸ ਤਰ੍ਹਾਂ ਸੇਵਾ ਦੀ ਵਧੇਰੇ ਜ਼ਿੰਮੇਂਵਾਰੀ ਆਪ ਦੇ ਸਿਰ 'ਤੇ ਆ ਪੈਣ ਦੇ ਕਾਰਨ ਆਪ ਨੇ ਹੋਰ ਭੀ ਵਧੇਰੇ ਉਤਸ਼ਾਹ ਨਾਲ ਮਾਇਆ ਇਕੱਤਰ ਕਰਨ ਵੱਲ ਧਿਆਨ ਦਿੱਤਾ। ਉਗਰਾਹੀ ਲਈ ਇਲਾਕੇ ਦੇ ਬੰਦਿਆਂ ਦੀ ਇਕ ਸਬ-ਕਮੇਟੀ ਬਣਾਈ ਗਈ। ਸਖ਼ਤ ਕੜਕਦੀਆਂ ਧੁੱਪਾਂ ਵਿਚ ਸਾਂਦਲ ਬਾਰ ਦੀ ਖੁਸ਼ਕੀ ਵਿਚ ਆਪ ਨੂੰ ਜਿਨ੍ਹਾਂ ਭੀ ਨੰਗੀ ਪੈਰੀਂ ਸੇਵਾ ਦੇ ਇਸ਼ਕ ਵਿਚ ਰੰਗਿਆ, ਮਜਨੂੰ ਬਣਿਆ ਵੇਖਿਆ, ਹਾਲੋਂ ਬੇਹਾਲ ਹੋਇਆ ਹੀ ਵੇਖਿਆ।

ਇਕ ਦਿਨ ਆਪ ਸਣੇ ਹੈਡ ਮਾਸਟਰ ਸਾਹਿਬ ਤੇ ਚਾਰ-ਪੰਜ ਇਲਾਕੇ ਦੇ ਸੱਜਣਾਂ ਨਾਲ ਉਗਰਾਹੀ ਕਰਨ ਲਈ ਚੜ੍ਹੇ। ਆਪ ਪਿੰਡੋ-ਪਿੰਡ ਹੁੰਦੇ ਹੋਏ ਦਾਨ ਲਈ ਝੋਲੀਆਂ ਅੱਡ ਕੇ ਕਈ ਥਾਈਂ ਪੁੱਜੇ। ਇਸ ਤਰ੍ਹਾਂ ਥਕ-ਟੁੱਟ ਕੇ ਕੁਝ ਸੱਜਣ ਹੁੱਸ-ਹੰਭ ਕੇ ਬੈਠ ਗਏ। ਇਸ ਨੇ ਮਖੌਲ ਨਾਲ ਆਖਿਆ ਕਿ ਮਾਸਟਰ ਜੀ, ਇਹ ਸਾਡੇ ਨਾਲ ਦੇ ਸੱਜਣ ਕੁਝ ਅਮਲੀ ਜੇਹੇ ਹਨ। ਇਹ ਬਹੁਤ ਹੁੱਸ ਗਏ ਹਨ, ਇਨ੍ਹਾਂ ਨੂੰ ਜੇਕਰ ਥੋੜ੍ਹਾ ਦਾਰੂ ਪਿਆ ਲਈਏ ਤਾਂ ਇਸ ਨੁਕਲ ਨਾਲ ਥੱਕੇ ਟੈਰੇ ਵਾਂਗ ਬੜਾ ਚੰਗਾ ਕੰਮ ਦੇਣਗੇ। ਇਕ ਕੋਹ ਦੀ ਥਾਂ ਚਾਰ ਕੋਹ ਛਾਲਾਂ ਮਾਰਦੇ ਵਗੇ ਚੱਲਣਗੇ, ਜਿੰਨੀ ਮਰਜ਼ੀ ਹੈ, ਫੇਰ ਇਨ੍ਹਾਂ ਨੂੰ ਵਾਹ ਲਵੋ, ਇਹ ਯਰਕਨ ਨਹੀਂ

ਲੱਗੇ। ਦੋ ਰੁਪਏ ਖਰਚੇ ਭੀ ਬਿਅਰਥ ਨਹੀਂ ਜਾਣਗੇ। ਜਿੰਨੇ ਵਧੇਰੇ ਪਿੰਡ ਫਿਰ ਲਵਾਂਗੇ, ਓਨੀ ਹੀ ਵਧੇਰੇ ਮਾਇਆ ਪ੍ਰਾਪਤ ਹੋਵੇਗੀ। ਹੈਡ ਮਾਸਟਰ ਸਾਹਿਬ ਨੇ ਭੀ ਹਾਸੇ-ਠੱਠੇ ਵਿਚ ਆਖ ਦਿੱਤਾ ਕਿ ਸਰਦਾਰ ਜੀ ਕੀ ਹਰਜ ਹੈ ? ਜੇ ਦੋ ਖ਼ਰਚ ਕੇ ਦੋ ਚਾਰ ਸੌ ਆ ਜਾਵੇ ਤਾਂ ਇਸ ਸੌਦੇ ਵਿਚ ਲਾਭ ਹੀ ਲਾਭ ਹੈ, ਘਾਟੇ ਵਾਲੀ ਤੇ ਕੋਈ ਗੱਲ ਨਹੀਂ ਹੈ।

ਭਾਈ ਦਲੀਪ ਸਿੰਘ ਨੇ ਉੱਤਰ ਦਿੱਤਾ ਕਿ ਭਾਈ ਸਾਹਿਬ ਜੀ, ਮੇਰੇ ਪਾਸੋਂ ਤਾਂ ਇਹ ਬੱਜਰ ਪਾਪ ਨਹੀਂ ਹੋ ਸਕਦਾ। ਇਹ ਪੰਥ ਦੀ ਅਮਾਨਤ ਹੈ, ਇਸ ਨੂੰ ਭੈੜੇ ਕੰਮ ਲਈ ਵਰਤ ਕੇ ਰੱਬ ਦੇ ਦੇਣਦਾਰ ਬਣਨਾ ਠੀਕ ਨਹੀਂ ਹੈ। ਤੁਸੀਂ ਇਹ ਗੱਲਾ ਬਪਾਰੀ ਸੱਜਣਾਂ ਵਾਂਗ ਕਰਦੇ ਹੋ। ਧਰਮ ਦੇ ਕੰਮਾਂ ਵਿਚ ਬਪਾਰੀ ਨਹੀਂ ਬਣਨਾ ਚਾਹੀਦਾ। ਜਿਨ੍ਹਾਂ ਪੁਰਸ਼ਾਂ ਪਾਸੋਂ ਅਸਾਂ ਇਹ ਆਖ ਕੇ ਮਾਇਆ ਇਕੱਤਰ ਕੀਤੀ ਹੈ ਕਿ ਇਹ ਮਾਇਆ ਤੁਹਾਡੇ ਬੱਚਿਆਂ ਦੀ ਵਿਦਿਆ ਪ੍ਰਾਪਤੀ ਉੱਤੇ ਖ਼ਰਚ ਕੀਤੀ ਜਾਵੇਗੀ, ਜੇ ਅੱਜ ਅਸੀਂ ਉਨ੍ਹਾਂ ਤੋਂ ਚੋਰੀ ਇਹ ਕੁਕਰਮ ਕਰ ਬੈਠੀਏ ਤਾਂ ਇਸ ਪਾਪ ਦੇ ਕੌਣ ਭਾਗੀ ਹੋਣਗੇ ? ਇਕ ਰੱਬ ਦੇ ਦੇਣਦਾਰ, ਦੂਜੇ ਭਰਾਵਾਂ ਵਿਚ ਬੇਇਤਬਾਰੀ ਨਾਲ ਮੂੰਹ ਕਾਲਾ ਹੋਵੇਗਾ। ਸੋ ਸੱਜਣੋ ਅਜਿਹੀ ਭੈੜੀ ਗੱਲ ਤੁਸੀਂ ਕਦੀ ਸੁਪਨੇ ਵਿਚ ਭੀ ਨਾ ਚਿਤਵੋ। ਨੇਕ ਇਰਾਦੇ ਤੇ ਭਲੇ ਉੱਦਮ ਨਾਲ ਇਕੱਤਰ ਕੀਤਾ ਹੋਇਆ ਰੁਪਿਆ ਕਿਸੇ ਭਲੇ ਕੰਮ ਲਈ ਹੀ ਖ਼ਰਚ ਹੋਣਾ ਚਾਹੀਦਾ ਹੈ। ਉਨ੍ਹਾਂ ਦੇ ਵਾਰ-ਵਾਰ ਇਸ ਕਿਸਮ ਦੇ ਮਖੌਲ ਕਰਨ 'ਤੇ ਆਪ ਨੂੰ ਬੜੀ ਖਿਝ ਚੜ੍ਹ ਗਈ ਤੇ ਆਪ ਸਗੋਂ ਗਿਰਿੰਜ ਜਿਹੇ ਹੋ ਗਏ। ਉਸ ਦਿਨ ਤੋਂ ਪਿੱਛੋਂ ਫਿਰ ਆਪ ਕਦੀ ਭੀ ਅਜਿਹੀ ਮੰਡਲੀ ਨਾਲ ਉਗਰਾਹੀ 'ਤੇ ਨਹੀਂ ਗਏ ਸਨ। ਮਾਇਕ ਔਕੜਾਂ ਵੱਲੋਂ ਥੋੜ੍ਹੇ ਸਮੇਂ ਵਿਚ ਹੀ ਆਪ ਨੇ ਸਕੂਲ ਨੂੰ ਬੇਫ਼ਿਕਰ ਕਰ ਦਿੱਤਾ। ਲੀਡਰ ਲੈਕਚਰ ਕਰਦੇ ਸਨ, ਦਲੀਪ ਸਿੰਘ ਕੰਮ ਕਰਦਾ ਸੀ। ਉਸ ਦੀ ਜ਼ਬਾਨ ਬਹੁਤ ਘੱਟ ਖੁਲ੍ਹਦੀ ਸੀ। ਕੰਮ ਹੋ ਜਾਂਦਾ ਸੀ ਤਾਂ ਪਤਾ ਲੱਗਦਾ ਸੀ ਕਿ ਦਲੀਪ ਸਿੰਘ ਨੇ ਕੀਤਾ ਹੈ। ਉਸ ਤੋਂ ਪਹਿਲਾਂ ਤੀਜੇ ਕੰਨ ਖ਼ਬਰ ਨਹੀਂ ਸੀ ਹੁੰਦੀ ਕਿ ਉਸ ਨੇ ਕਿਸੇ ਕੰਮ 'ਤੇ ਇਰਾਦਾ ਭੀ ਧਰਿਆ ਹੈ।

ਚੰਗੇ ਤੋਂ ਚੰਗਾ ਸਟਾਫ਼ ਭਰਤੀ ਕੀਤਾ ਗਿਆ। ਵਧੀਆ ਤੋਂ ਵਧੀਆ ਸਾਮਾਨ ਖ਼ਰੀਦ ਲਿਆ ਗਿਆ। ਚੰਗੀ ਸ਼ਾਨਦਾਰ ਇਮਾਰਤ ਤਿਆਰ ਹੋ ਗਈ। ਹੁਣ ਸਕੂਲ ਦੀ ਦਿਨੋ-ਦਿਨ ਹਾਲਤ ਬਦਲਣ ਲੱਗ ਪਈ। ਇਨ੍ਹਾਂ ਦੀ ਮਿਹਨਤ ਤੇ ਰਸੂਖ ਨਾਲ ਪੰਜਾਹ ਹਜ਼ਾਰ ਦੇ ਕਰੀਬ ਰੁਪਿਆ ਜਮ੍ਹਾਂ ਹੋ ਗਿਆ।

ਸੰਨ ੧੯੨੦ ਈ: ਦੇ ਸ਼ੁਰੂ ਵਿਚ ਹੀ ਹਾਈ ਜਮਾਤਾਂ ਖੁਲ੍ਹ ਗਈਆਂ। ਆਪ ਦੀ ਨਿਗਰਾਨੀ ਥੱਲੇ ਲਾਇਕ ਸਟਾਫ਼ ਨੇ ਯੂਨੀਵਰਸਿਟੀ ਦਾ ਚੰਗਾ ਸ਼ਾਨਦਾਰ

ਨਤੀਜਾ ਕੱਢਿਆ । ਇਸ ਸਮੇਂ ਇਨ੍ਹਾਂ ਦੀ ਤਬੀਅਤ ਦਾ ਵਧੇਰੇ ਝੁਕਾਅ ਪੁਲੀਟੀਕਲ ਲਹਿਰ ਵੱਲ ਹੋ ਜਾਣ ਕਰਕੇ ਭਾਵੇਂ ਇਨ੍ਹਾਂ ਨੇ ਸਕੂਲ ਨਾਲੋਂ ਆਪਣਾ ਸਬੰਧ ਤੋੜ ਲਿਆ ਸੀ, ਪਰ ਤਦ ਭੀ ਅਗਲੇ ਸਾਲ ਹੀ ਸਕੂਲ ਹਾਈ ਮਨਜ਼ੂਰ ਹੋ ਗਿਆ । ਇਹ ਸਾਰਾ ਚੰਗਾ ਸਿੱਟਾ ਇਨ੍ਹਾਂ ਦੀ ਕੁਰਬਾਨੀ ਅਤੇ ਘਾਲ ਦਾ ਹੀ ਨਤੀਜਾ ਸੀ ।

## ਵਿਦਿਆਰਥੀਆਂ ਤੋਂ ਮਾਫ਼ੀ ਮੰਗਣੀ

ਸਾਧਾਂ-ਸੰਤਾਂ ਦੀ ਵਧੇਰੇ ਸੰਗਤ ਕਰ ਚੁੱਕਣ ਕਰ ਕੇ ਆਪ ਦਾ ਮਨ ਬਹੁਤ ਨਿਰਮਲ ਹੋ ਚੁੱਕਾ ਸੀ । ਹਰ ਸਮੇਂ ਅਕਾਲ ਪੁਰਖ ਦੀ ਯਾਦ ਵਿਚ ਮਸਤ ਰਹਿੰਦੇ । ਕਿਸੇ ਦੀ ਆਤਮਾ ਨੂੰ ਕਦੇ ਭੁੱਲ ਕੇ ਭੀ ਦੁਖੀ ਨਾ ਕਰਨਾ । ਨਿਮਰਤਾ ਭਾਵ ਅਤੇ ਮਨ ਦੀ ਸੀਤਲਤਾ ਦੇ ਕਾਰਨ ਭੁਲ ਮੰਨ ਕੇ ਝੱਟ ਖਿਮਾ ਮੰਗਣ ਦਾ ਨੇਕ ਗੁਣ ਆਪ ਦੇ ਲੂੰ ਲੂੰ ਵਿਚ ਸਮਾ ਚੁੱਕੀ ਸੀ । ਘਰ ਦੇ ਮੋਹ-ਪਿਆਰ ਅਤੇ ਦੁਨਿਆਵੀ ਧੰਧਿਆਂ ਤੋਂ ਮਨ ਕੁਝ ਕੁ ਉਚਾਟ ਹੋ ਚੁੱਕਾ ਸੀ। ਸਿਮਰਨ ਅਭਿਆਸ ਕਰਨ ਨਾਲ ਇਕ ਲਖਤ ਹੀ ਇਹ ਸਭ ਤਬਦੀਲੀਆਂ ਆਪ ਦੇ ਜੀਵਨ ਵਿਚ ਆ ਗਈਆਂ ਸਨ । ਇਕ ਈਸ਼ਵਰ-ਭਗਤੀ ਨੇ ਆਪ ਪਾਸੋਂ ਰਹਿੰਦੇ-ਖੂੰਹਦੇ ਦੁਨਿਆਵੀ ਸੁਖ ਭੀ ਛੁਡਾ ਦਿੱਤੇ ਸਨ । ਫੇਰ ਮੁਲਕੀ ਸੇਵਾ ਤੇ ਧਰਮ ਦੇ ਪਾਸੇ ਜ਼ੋਰ ਨਾਲ ਖ਼ਿਆਲ ਵਧਣੇ ਸ਼ੁਰੂ ਹੋਏ । ਹੁਣ ਹਰਦਮ ਗਾਤਰੇ ਕ੍ਰਿਪਾਨ ਸਜਾਈ ਰਖਦੇ । ਇਕ ਦਿਨ ਛੁੱਟੀ ਦੇ ਦਿਨ ਝਹੂਰ ਪਿੰਡ ਦੇ ਖ਼ਾਲਸਾ ਬੋਰਡਿੰਗ ਹਾਊਸ ਵਿਚ ਹੈਡ ਮਾਸਟਰ ਸਾਹਿਬ ਸਣੇ ਦੂਜੇ ਉਸਤਾਦਾਂ ਦੇ ਇਕੱਠੇ ਹੋਏ ਸਨ । ਆਪ ਭੀ ਉਸ ਸਮੇਂ ਉਥੇ ਹੀ ਸਨ । ਸਬੱਬ ਨਾਲ ਆਪ ਉਸ ਦਿਨ ਅੰਮ੍ਰਿਤਸਰੋਂ ਕੁਝ ਚਮੜੇ ਦੇ ਗਾਤਰੇ ਤੇ ਕ੍ਰਿਪਾਨਾਂ ਲੈ ਕੇ ਗਏ ਸਨ । ਇਨ੍ਹੀਂ ਦਿਨੀਂ ਚਮੜੇ ਦੇ ਗਾਤਰੇ ਇਕ ਨਵੀਂ ਚੀਜ਼ ਸਨ । ਸਭ ਨੇ ਗਾਤਰੇ ਸਜਾ ਲਏ, ਆਪ ਦਾ ਦਿਲ ਕੀਤਾ ਕਿ ਇਸ ਤਰ੍ਹਾਂ ਸਭ ਮਿਲ ਕੇ ਪਰੇਡ ਕਰ ਕੇ ਵੇਖੀਏ ਭਲਾ ਕਿਹੋ ਜਿਹੇ ਸੱਜਦੇ ਹਾਂ । ਮਾਸਟਰ ਅਗਲੀ ਕਤਾਰ ਵਿਚ ਖੜ੍ਹੇ ਹੋ ਗਏ ਤੇ ਵਿਦਿਆਰਥੀ ਪਿਛਲੀ ਵਿਚ । ਅਗਲੀ ਲਾਈਨ ਵਿਚੋਂ ਇਕ ਮਾਸਟਰ ਦੀ ਬੇਢੱਬੀ ਚਾਲ ਵੇਖ ਕੇ ਪਿਛਲੀ ਲਾਈਨ ਵਿਚੋਂ ਇਕ ਮੁੰਡਾ ਗੁਰਬਚਨ ਸਿੰਘ ਬਹਾਲੀ ਕਿਆਂ ਦਾ ਹੱਸ ਪਿਆ। ਆਪ ਡਰਿਲ ਕਰਾਉਣ 'ਤੇ ਸਨ । ਪਤਾ ਨਹੀਂ ਉਸ ਵਕਤ ਸ਼ਾਇਦ ਆਪ ਨੂੰ ਜ਼ਬਤ ਦਾ ਖ਼ਿਆਲ ਬਹੁਤ ਸਮਾਇਆ ਹੋਇਆ ਸੀ ਜੋ ਆਪ ਨੇ ਫੌਰੀ ਗੁੱਸੇ ਵਿਚ ਉਸ ਮੁੰਡੇ ਨੂੰ ਚਪੇੜ ਕੱਢ ਮਾਰੀ ਤੇ ਕਤਾਰ ਵਿਚੋਂ ਬਾਹਰ ਕੱਢ ਦਿੱਤਾ। ਡਰਿਲ ਖ਼ਤਮ ਹੋ ਗਈ ਤੇ ਸਾਰੇ ਮੁੰਡੇ ਖਿੰਡ-ਪੁੰਡ ਗਏ । ਰੱਬ ਜਾਣੇ ਆਪ ਨੂੰ ਕੀ ਖ਼ਿਆਲ ਆਇਆ; ਘਰੋਂ ਇਕ ਕਾਗਜ਼ 'ਤੇ ਉਸ ਮੁੰਡੇ ਵੱਲ ਮਾਫ਼ੀ ਲਿਖ ਭੇਜੀ ਤੇ ਨਾਲ

ਹੀ ਉਸ ਨੂੰ ਗਾਤਰਾ ਤੇ ਕ੍ਰਿਪਾਨ ਘੱਲ ਕੇ ਆਪਣੇ ਦਿਲ ਦੀ ਤਸੱਲੀ ਲਈ।

ਥੋੜ੍ਹੇ ਦਿਨਾਂ ਪਿੱਛੋਂ ਫੇਰ ਉਸੇ ਬੋਰਡਿੰਗ ਹਾਊਸ ਵਿਚ ਰਹਿਰਾਸ ਸਾਹਿਬ ਦੇ ਦੀਵਾਨ ਪਿੱਛੋਂ ਆਪ ਆ ਕੇ ਜੋੜਿਆਂ ਵਿਚ ਖੜ੍ਹੇ ਗਏ ਤੇ ਹੱਥ ਜੋੜ ਕੇ ਸੰਗਤ ਅੱਗੇ ਬੇਨਤੀ ਕੀਤੀ ਕਿ ਪਿਆਰੀ ਸਾਧ ਸੰਗਤ ਜੀ! ਮੈਂ ਦੋ ਦਿਨ ਕੜੇ ਤੋਂ ਬਿਨਾਂ ਰਿਹਾ ਹਾਂ, ਇਸ ਭੁੱਲ ਦੀ ਤਨਖ਼ਾਹ, ਜੋ ਸੰਗਤ ਲਾਵੇ ਮੈਂ ਧੰਨ ਭਾਗ ਜਾਣ ਕੇ ਸਿਰ ਮੱਥੇ 'ਤੇ ਮੰਨਾਂਗਾ। ਵਿਦਿਆਰਥੀਆਂ ਨੇ ਆਪ ਨੂੰ ਪੰਜ ਦਿਨ ਦਾਤਣਾਂ ਦੀ ਤੇ ਦੋ ਦਿਨ ਸੰਗਤ ਦੇ ਜੋੜੇ ਝਾੜਨ ਦੀ ਸੇਵਾ ਲਾਈ ਜੋ ਆਪ ਨੇ ਪੂਰੀ ਕੀਤੀ।

ਏਸੇ ਤਰ੍ਹਾਂ ਦੂਜੀ ਵੇਰ ਫੇਰ ਬੋਰਡਿੰਗ ਹਾਊਸ ਵਿਚ ਗੁਰਪੁਰਬ ਦਾ ਦੀਵਾਨ ਸਜਿਆ ਹੋਇਆ ਸੀ। ਸਾਰੇ ਉਸਤਾਦ ਤੇ ਵਿਦਿਆਰਥੀ ਪ੍ਰੇਮ ਨਾਲ ਸ਼ਬਦ-ਕੀਰਤਨ ਕਰ ਰਹੇ ਸਨ। ਦੀਵਾਨ ਦੀ ਸਮਾਪਤੀ ਸਮੇਂ ਆਪ ਪੰਜ ਇਸ਼ਨਾਨਾ ਕਰ ਕੇ ਸਾਧ ਸੰਗਤ ਦੇ ਜੋੜਿਆਂ ਵਿਚ ਹੱਥ ਜੋੜ ਨੀਵੀਂ ਧੌਣ ਕਰ ਕੇ ਖਲੋ ਗਏ। ਬੜੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਪਿਆਰੀ ਗੁਰੂ ਕੀ ਸੰਗਤ, ਮੈਥੋਂ ਭੁੱਲ ਹੋ ਗਈ ਹੈ, ਮੈਨੂੰ ਪਾਪੀ ਨੂੰ ਬਖ਼ਸ਼ ਲਓ। ਸੰਗਤ ਨੇ ਭੁੱਲ ਪੁੱਛੀ ਤਾਂ ਆਖਣ ਲੱਗੇ ਕਿ ਮੈਨੂੰ ਵਾਹਿਗੁਰੂ ਭੁੱਲ ਗਿਆ ਹੈ; ਮੈਥੋਂ ਗੁਰਬਾਣੀ ਦੇ ਨਿਤਨੇਮ ਵਿਚ ਨਾਗੇ ਹੋ ਗਏ ਹਨ। ਮੈਂ ਗੁਰਮਤਿ ਨੂੰ ਛੱਡ ਕੇ ਮਨਮਤ ਪਿੱਛੇ ਭਟਕਦਾ ਰਿਹਾ ਹਾਂ। ਇਸ ਭੁੱਲ ਦਾ ਦੰਡ ਚਾਹੁੰਦਾ ਹਾਂ, ਜਿਸ ਨਾਲ ਇਸ ਚੈਂਚਲ ਮਨ ਵਿਚ ਗਰੀਬੀ ਆਵੇ। ਸੋਚ ਵਿਚਾਰ ਕੇ ਗਿਆਨੀ ਸਿੰਘ ਨੇ ਸੰਗਤ ਵੱਲੋਂ ਹੁਕਮ ਕੀਤਾ ਕਿ ਸੰਗਤ ਆਪ ਨੂੰ ਚਾਲੀ ਦਿਨ ਸੁਖਮਨੀ ਸਾਹਿਬ ਦਾ ਪਾਠ ਕਰਨ ਤੇ ਇਕ ਸਾਤੇ ਲਈ ਚਾਲੀ ਦਾਤਣਾਂ ਰੋਜ਼ ਲਿਆ ਕੇ ਸੰਗਤ ਵਿਚ ਵੰਡਣ ਦਾ ਦੰਡ ਲਾਉਂਦੀ ਹੈ, ਜੇ ਪ੍ਰਵਾਨ ਹੈ ਤਾਂ ਸਤਿਗੁਰਾਂ ਅੱਗੇ ਮੱਥਾ ਟੇਕ ਕੇ ਬੈਠ ਜਾਓ। ਆਪ ਨੇ ਸੰਗਤ ਦੇ ਇਸ ਹੁਕਮ ਨੂੰ ਹਸੂੰ- ਹਸੂੰ ਕਰਦਿਆਂ ਧੰਨ ਭਾਗ ਜਾਣ ਕੇ ਖਿੜ੍ਹੇ-ਮੱਥੇ ਮੰਨਿਆ। ਨੇਮ ਨਾਲ ਹਰ ਰੋਜ਼ ਗੁਟਕੇ ਤੋਂ ਸੁਖਮਨੀ ਸਾਹਿਬ ਦਾ ਪਾਠ ਕਰਦਿਆਂ ਰਹਿਣਾ ਅਤੇ ਸ਼ਾਮ ਨੂੰ ਚਾਲੀ ਦਾਤਣਾਂ ਲਿਆ ਕੇ ਵਿਦਿਆਰਥੀਆਂ ਵਿਚ ਵੰਡ ਦੇਣੀਆਂ। ਇਕ ਦਿਨ ਰੱਬ-ਸਬੱਬੀ ਆਪ ਬੋਰਡਿੰਗ ਹਾਊਸ ਵਿਚ ਵੇਖ-ਭਾਲ ਲਈ ਚਲੇ ਗਏ। ਸ: ਕਪੂਰ ਸਿੰਘ ਜੀ ਹੈਡ ਮਾਸਟਰ ਉਸ ਸਮੇਂ ਬੋਰਡਿੰਗ ਹਾਊਸ ਤੋਂ ਬਾਹਰ ਦੂਜੇ ਉਸਤਾਦਾਂ ਨਾਲ ਮਿਲ ਕੇ ਸਕੂਲ ਦੇ ਕਾਗਜ਼ ਵੇਖ ਰਹੇ ਸਨ ਪਰ ਆਪ ਸਿੱਧੇ ਬੋਰਡਿੰਗ ਹਾਊਸ ਵਿਚ ਚਲੇ ਗਏ ਅਤੇ ਸੁਤੇ-ਸਿੱਧ ਹੀ ਇਕ ਵਿਦਿਆਰਥੀ ਕੋਈ ਸ਼ਰਾਰਤ ਕਰ ਰਿਹਾ ਸੀ। ਆਪ ਨੇ ਉਸ ਨੂੰ ਚਪੇੜ ਕੱਢ ਮਾਰੀ। ਮੁੰਡਾ ਰੋਣ ਲੱਗ ਪਿਆ। ਏਨੇ ਚਿਰ ਨੂੰ ਹੈਡ ਮਾਸਟਰ ਸਾਹਿਬ ਭੀ ਉਥੇ ਆ ਗਏ। ਉਨ੍ਹਾਂ ਨੇ ਇਸ ਗੱਲ ਦਾ ਬੜਾ ਰੋਸ ਪ੍ਰਗਟ ਕੀਤਾ ਤੇ ਆਖਿਆ ਕਿ ਸਰਦਾਰ ਜੀ, ਤੁਹਾਡਾ ਏਸ ਤਰ੍ਹਾਂ ਵਿਦਿਆਰਥੀਆਂ ਨਾਲ ਕੋਈ ਸਿੱਧਾ ਸਬੰਧ

ਨਹੀਂ ਹੈ; ਤੁਹਾਡਾ ਮੇਰੇ ਨਾਲ ਸਿੱਧਾ ਸਬੰਧ ਹੈ; ਤੁਸੀਂ ਮੇਰੇ ਪਾਸ ਸ਼ਕਾਇਤ ਕਰ ਸਕਦੇ ਸੀ, ਪਰ ਲੜਕੇ ਨੂੰ ਆਪਣੇ ਆਪ ਸਜ਼ਾ ਨਹੀਂ ਦੇ ਸਕਦੇ ਸੀ। ਸਜ਼ਾ ਦੇਣ ਦਾ ਨਿਯਮ ਅਨੁਸਾਰ ਸਾਡਾ ਹੱਕ ਹੈ। ਤੁਸੀਂ ਸਕੂਲ ਦੇ ਸਕੱਤਰ ਮਾਲੀ ਪ੍ਰਬੰਧ ਕਰਨ ਵਾਸਤੇ ਹੋ, ਨਾਕਿ ਸਾਡੇ ਹਰ ਇਕ ਕੰਮ ਵਿਚ ਦਖ਼ਲ ਦੇਣ ਵਾਸਤੇ !

ਰਾਤ ਨੂੰ ਸ: ਦਲੀਪ ਸਿੰਘ ਨੂੰ ਸੁਪਨਾ ਆਇਆ ਕਿ ਮੈਂ ਕਾਕੇ ਨੂੰ ਜੋ ਮਾਰਿਆ ਹੈ ਇਹ ਮੇਰੀ ਭੁੱਲ ਹੈ; ਹੈਡ ਮਾਸਟਰ ਸਾਹਿਬ ਸਚਾਈ 'ਤੇ ਹਨ; ਤਾਂ ਆਪ ਨੇ ਅਗਲੇ ਸਵੇਰੇ ਸਕੂਲ ਜਾ ਕੇ ਹੈਡ ਮਾਸਟਰ ਸਾਹਿਬ ਤੇ ਲੜਕੇ ਪਾਸੋਂ ਸਭ ਦੇ ਸਾਹਮਣੇ ਮਾਫ਼ੀ ਮੰਗੀ। ਦੋ ਰੁਪਏ ਨਕਦ ਤੇ ਇਕ ਕ੍ਰਿਪਾਨ ਕਾਕੇ ਨੂੰ ਇਨਾਮ ਵਜੋਂ ਦਿੱਤੀ। ਆਪ ਦੀ ਨਿਮਰਤਾ ਤੇ ਸੇਵਾ ਭਾਵ ਉਨ੍ਹਾਂ ਦਿਨਾਂ ਵਿਚ ਇਕ ਮਿਸਾਲ ਸੀ। ਸ਼ਹਿਰ ਵਿਚ ਆਪ ਦਾ ਚਾਲ-ਚਲਨ ਬਹੁਤ ਉੱਚਾ ਗਿਣਿਆ ਜਾਂਦਾ ਸੀ। ਗੁਰਬਾਣੀ ਨਾਲ ਪਿਆਰ, ਦਾਨ ਕਰਤਾ ਅਤੇ ਬਚਨ ਕਰ ਕੇ ਨ ਫਿਰਨਾ ਇਨ੍ਹਾਂ ਦੇ ਖ਼ਾਸ ਮਸ਼ਹੂਰ ਗੁਣ ਸਨ। ਗਰਮੀਆਂ ਵਿਚ ਹਰ ਸਾਲ ਸ਼ਿਮਲੇ, ਧਰਮਸਾਲਾ ਅਤੇ ਕਸ਼ਮੀਰ ਆਦਿ ਥਾਵਾਂ 'ਤੇ ਜਾਇਆ ਕਰਦੇ ਸਨ, ਪਰ ਜਦ ਤੋਂ ਦੇਸ਼ ਸੇਵਾ ਵਿਚ ਲੱਗ ਗਏ, ਮੁੜ ਕਦੇ ਪਰਬਤੀਂ ਨਹੀਂ ਚੜ੍ਹੇ ਸਨ।

## ਸਾਂਗਲੇ ਦੀ ਆਮ ਰਹਿਣੀ-ਬਹਿਣੀ

ਸਾਂਗਲੇ ਵਿਚ ਆਪ ਦੇ ਸ਼ੁਭ ਗੁਣਾਂ ਦਾ ਚੰਗਾ ਪ੍ਰਭਾਵ ਸੀ, ਕਿਉਂਕਿ ਆਪ ਹਰ ਇਕ ਗੱਲ ਬੜੇ ਇਨਸਾਫ਼ ਅਤੇ ਸੋਚ ਵਿਚਾਰ ਨਾਲ ਕਰਿਆ ਕਰਦੇ ਸਨ। ਆਪ ਦੀ ਸਚਿਆਈ ਅਤੇ ਪਿਆਰ ਦੀ ਆਮ ਲੋਕਾਂ ਵਿਚ ਬੜੀ ਸ਼ੋਹਰਤ ਸੀ। ਇਕ ਵੇਰ ਸਾਂਗਲੇ ਵਿਚ ਕਿਸੇ ਨਗੂਣੀ ਜਿਹੀ ਗੱਲੋਂ ਸਿੰਘਾਂ ਅਤੇ ਸਹਿਜਧਾਰੀ ਸਿੱਖਾਂ ਵਿਚ ਝਗੜਾ ਜਿਹਾ ਹੋ ਪਿਆ। ਦੋਹਾਂ ਧਿਰਾਂ ਨੇ ਆਪ ਦੀ ਨੇਕ-ਨੀਯਤੀ ਅਤੇ ਇਨਸਾਫ਼-ਪਸੰਦੀ ਨੂੰ ਸਾਮ੍ਹਣੇ ਰੱਖ ਕੇ ਆਪ ਨੂੰ ਸਾਲਸ ਮਿਥ ਲਿਆ। ਆਪ ਨੇ ਸਿੰਘ ਭਰਾਵਾਂ ਨੂੰ ਬੜੇ ਪ੍ਰੇਮ ਨਾਲ ਪ੍ਰੇਰਨਾ ਕੀਤੀ ਕਿ ਅਸਾਂ ਸਭ ਨੂੰ ਬੜੇ ਪਿਆਰ ਅਤੇ ਮੁਹੱਬਤ ਨਾਲ ਮਿਲਵਰਤਨ ਕਰ ਕੇ ਦਿਨ ਗੁਜ਼ਾਰਨੇ ਚਾਹੀਦੇ ਹਨ। ਅਜਿਹੀਆਂ ਸਾਧਾਰਨ ਅਤੇ ਮਾਮੂਲੀ-ਮਾਮੂਲੀ ਗੱਲਾਂ ਤੋਂ ਖਿਚੋਤਾਣ ਕਰਨੀ ਠੀਕ ਨਹੀਂ ਹੈ, ਪਰ ਉਨ੍ਹਾਂ ਨੇ ਅੱਗੋਂ ਉੱਤਰ ਦਿੱਤਾ ਕਿ ਅਸੀਂ ਹਿੰਦੂਆਂ ਦੇ ਦਬਾਅ ਥੱਲੇ ਆਉਣ ਲਈ ਤਿਆਰ ਨਹੀਂ ਹਾਂ, ਇਹ ਲੋਲੋ-ਪੋਪੀਆਂ ਜਾ ਕੇ ਤੁਸੀਂ ਕਿਸੇ ਹੋਰਸ ਨੂੰ ਦੱਸੋ। ਆਪ ਆਪਣੇ ਇਨ੍ਹਾਂ ਭਰਾਵਾਂ ਦੀ ਬੇਸਮਝੀ ਉੱਤੇ ਬੜੇ ਦੁਖ਼ੀ ਹੋਏ ਅਤੇ ਇਸ ਦਿਨ ਤੋਂ ਆਪ ਨੇ ਭੁੰਜੇ ਬਿਸਤਰਾ ਕਰ ਲਿਆ ਅਤੇ ਅੱਠੇ ਪਹਿਰ ਰੱਬ ਅੱਗੇ ਪ੍ਰਾਰਥਨਾ ਕਰਨੀ, ਕਿ ਹੇ ਅਕਾਲ ਪੁਰਖ ! ਤੂੰ ਮੇਹਰ ਕਰ ਤੇ ਮੇਰੇ ਇਨ੍ਹਾਂ

ਭੁੱਲੜ ਭਰਾਵਾਂ ਨੂੰ ਸੁਮੱਤ ਬਖ਼ਸ਼! ਘਰੋਂ ਪ੍ਰਵਾਰ ਨੇ ਮੰਜੇ 'ਤੇ ਸੌਣ ਲਈ ਬੜਾ ਜ਼ੋਰ ਲਾਇਆ, ਪਰ ਆਪ ਨੇ ਕਿਸੇ ਦੀ ਗੱਲ ਨ ਮੰਨੀ। ਅੰਤ ਦੀ ਬਾਕੀ ਇਨ੍ਹਾਂ ਭਰਾਵਾਂ ਦਾ ਆਪੋ ਵਿਚ ਫ਼ੈਸਲਾ ਕਰਾ ਕੇ ਸਮਝੌਤਾ ਕਰਵਾ ਦਿੱਤਾ ਤਾਂ ਆਪ ਦੇ ਦਿਲ ਨੂੰ ਸ਼ਾਂਤੀ ਹੋਈ। ਇਸ ਦੇ ਪਿੱਛੋਂ ਫੇਰ ਆਪ ਨੂੰ ਕਈ ਵੇਰ ਮੰਜੇ 'ਤੇ ਸੌਣ ਲਈ ਪ੍ਰੇਰਨਾ ਹੁੰਦੀ ਰਹੀ, ਪਰ ਆਪ ਨੇ ਇਹੋ ਉੱਤਰ ਦਿੱਤਾ ਕਿ ਭੁੰਜੇ ਸੌਣ ਦਾ ਬੜਾ ਹੀ ਅਨੰਦ ਆਉਂਦਾ ਹੈ। ਸ੍ਰੀ ਨਨਕਾਣੇ ਸਾਹਿਬ ਦੇ ਪਵਿੱਤਰ ਸ਼ਹੀਦੀ ਸਾਕੇ ਦੇ ਦਿਨਾਂ ਤਕ ਆਪ ਦਾ ਆਸਣ ਜ਼ਮੀਨ ਉਤੇ ਹੀ ਰਿਹਾ। ਜਦ ਕਦੀ ਭੀ ਕਿਸੇ ਨੇ ਆਪ ਨੂੰ ਇਸ ਆਸਣ 'ਤੇ ਸਮਾਧੀ ਲਾਇਆਂ ਵੇਖਿਆ ਤਾਂ ਅਕਾਲ ਪੁਰਖ ਦੀ ਯਾਦ ਵਿਚ ਆਪ ਦੇ ਹੋਂਠ ਹਮੇਸ਼ਾਂ ਹਿਲਦੇ-ਜੁਲਦੇ ਹੀ ਵੇਖੇ। ਆਪ ਦੇ ਹੱਥ ਵਿਚ ਈਸ਼ਵਰ ਦੇ ਅਜਪਾ ਜਾਪ ਦਾ ਅੱਠੇ ਪਹਿਰ ਸਿਮਰਨਾ ਫਿਰਦਾ ਰਹਿੰਦਾ ਸੀ। ਰਾਤ ਦੇ ਦੋ ਵਜੇ ਨੇਮ ਨਾਲ ਉਠਣਾ ਅਤੇ ਸੁਖਮਨੀ ਸਾਹਿਬ ਦਾ ਮਸਤ ਹੋ ਕੇ ਪਾਠ ਕਰਨਾ। ਉਸ ਦੇ ਉਪਰੰਤ ਦਿਨ ਦੇ ਛੇ ਵਜੇ ਤਕ ਸਿਮਰਨ ਅਭਿਆਸ ਵਿਚ ਰੁੱਝਿਆਂ ਰਹਿਣਾ, ਇਸ ਦੇ ਪਿੱਛੋਂ ਜਾ ਕੇ ਗੁਰਦੁਆਰੇ ਦੇ ਦਰਸ਼ਨ ਕਰਨੇ।

ਜਦੋਂ ਕਦੇ ਦੁਕਾਨ ਦੇ ਕੰਮ ਵਿਚੋਂ ਥੋੜ੍ਹੀ ਬਾਹਲੀ ਮਿਲਣੀ ਤਾਂ ਚੁਬਾਰੇ ਵਿਚ ਚਲੇ ਜਾਣਾ ਅਤੇ ਅੰਦਰੋਂ ਕੁੰਡਾ ਮਾਰ ਕੇ ਰੱਬ ਨਾਲ ਲਿਵ ਲਾਈ ਰੱਖਣੀ। ਏਸ ਤਰ੍ਹਾਂ ਦੋ-ਦੋ ਚਾਰ-ਚਾਰ ਘੰਟੇ ਅਖੰਡ ਸਮਾਧੀ ਲਾ ਛੱਡਣੀ। ਜਦ ਕਦੀ ਸਾਂਗਲੇ ਤੋਂ ਗੱਡੀ ਚੜ੍ਹ ਕੇ ਆਪਣੇ ਪਿੰਡ ਸਾਹੋਵਾਲ ਨੂੰ ਜਾਣ ਦਾ ਸਮਾਂ ਬਣਨਾ ਤਾਂ ਕਿਸੇ ਗੱਡੀ ਚੜ੍ਹ ਕੇ ਆਪਣੇ ਪਿੰਡ ਸਾਹੋਵਾਲ ਨੂੰ ਜਾਣ ਦਾ ਸਮਾਂ ਬਣਨਾ ਤਾਂ ਕਿਸੇ ਗੱਡੀ ਦੇ ਖਾਲੀ ਜਿਹੇ ਡੱਬੇ ਵਿਚ ਇੱਕਲ-ਵਾਂਜੀ ਥਾਂ ਵੇਖ ਕੇ ਭਜਨ ਵਿਚ ਰੁੱਝ ਜਾਣਾ। ਆਪ ਦੇ ਚਿਹਰੇ ਤੋਂ ਉਸ ਸਮੇਂ ਇਉਂ ਜਾਪਦਾ ਸੀ ਕਿ ਜਿਵੇਂ ਆਪ ਨੂੰ ਸੱਚੇ ਨਾਮ ਦੀ ਖੁਮਾਰੀ ਚੜ੍ਹੀ ਹੋਈ ਹੈ। ਅੱਖਾਂ ਅਤੇ ਚਿਹਰੇ 'ਤੇ ਇਕ ਖਾਸ ਕਿਸਮ ਦੀ ਮਸਤੀ ਚੜ੍ਹੀ ਹੁੰਦੀ ਸੀ।

## ਦੁਕਾਨ 'ਤੇ ਇਕੋ ਮੁੱਲ

ਮੰਡੀ ਵਾਲੇ ਆੜ੍ਹਤੀ ਆਪ ਨੂੰ ਚੰਗੀ ਤਰ੍ਹਾਂ ਜਾਣਦੇ ਸਨ ਕਿ ਆਪ ਦੀ ਦੁਕਾਨ ਉੱਤੇ ਇਕੋ ਹੀ ਮੁੱਲ ਹੁੰਦਾ ਸੀ। ਭਾਵੇਂ ਸਿਆਣਾ ਜਾਵੇ ਤੇ ਭਾਵੇਂ ਅੰਞਾਣਾ, ਭਾਵੇਂ ਹਿੰਦੂ ਜਾਵੇ ਤੇ ਭਾਵੇਂ ਮੁਸਲਮਾਨ, ਹਰ ਇਕ ਨਾਲ ਇਕੋ ਜਿਹਾ ਪਿਆਰ ਭਰਿਆ ਵਰਤਾਅ ਹੁੰਦਾ ਸੀ। ਤਬੀਅਤ ਵਿਚ ਮਿਜਾਜ਼ ਤੇ ਹੰਕਾਰ ਤਾਂ ਉੱਕਾ ਹੀ ਨਹੀਂ ਸੀ। ਆਪ ਦੀ ਦੁਕਾਨ 'ਤੇ ਖ਼ਾਹ ਹਿੰਦੂ ਜਾਵੇ ਖ਼ਾਹ ਮੁਸਲਮਾਨ, ਸਭ ਨੂੰ "ਭਾਈ ਸਾਹਿਬ" ਕਰ ਕੇ ਬੁਲਾਉਣਾ। ਚਿਹਰਾ ਹਮੇਸ਼ਾਂ ਗੁਲਾਬ ਦੇ ਫੁੱਲ ਵਾਂਗ ਖਿੜਿਆ ਹਸੂੰ-ਹਸੂੰ ਕਰਦਾ ਰਹਿੰਦਾ ਸੀ। ਆਪ ਨੇ ਸਭ ਨੂੰ ਇਹੋ ਗੱਲ ਆਖਣੀ

ਕਿ ਅਸੀਂ ਆੜ੍ਹਤ ਦੀ ਸੱਚੀ ਦੁਕਾਨ ਕਰਨੀ ਹੈ। ਲੋਕੀ ਜੋ ਇਹ ਗੱਲ ਆਖਦੇ ਹਨ ਕਿ ਆੜ੍ਹਤ ਦੀ ਦੁਕਾਨ ਝੂਠ ਅਤੇ ਬੇਈਮਾਨੀ ਦੀ ਰਾਸ ਬਿਨਾਂ ਨਹੀਂ ਚੱਲ ਸਕਦੀ, ਅਸਾਂ ਇਸ ਕੂੜੇ ਦਾਹਵੇ ਨੂੰ ਝੂਠਿਆਂ ਸਾਬਤ ਕਰ ਕੇ ਛੱਡਣਾ ਹੈ! ਇਕੋ ਤੋਲ-ਮੋਲ ਹੋਣ ਕਰਕੇ ਆਪ ਦੀ ਦੁਕਾਨ ਨੂੰ ਕਈ ਲੋਕ ਸੱਚੀ ਦੁਕਾਨ ਕਰ ਕੇ ਭੀ ਸੱਦਦੇ ਸਨ।

ਮਸ਼ਹੂਰ ਕੀਰਤਨੀਏ ਤੇ ਨਾਮ-ਅਭਿਆਸੀ ਬਾਬੂ ਸੰਤ ਰਾਮ ਜੀ ਲਾਇਲਪੁਰ ਨਾਲ ਇਕ ਵੇਰ ਆਪ ਦੀਆਂ ਜਪ ਤਪ ਬਾਬਤ ਗੱਲਾਂ ਬਾਤਾਂ ਹੋਈਆਂ, ਤਾਂ ਆਪ ਨੇ ਉਨ੍ਹਾਂ ਨੂੰ ਦੱਸਿਆ ਕਿ ਮੈਂ ਕੇਵਲ ਸਾਲ ਵਿਚ ਦੋ ਵੇਰ ਆਪਣੀ ਇਸਤਰੀ ਨਾਲ ਸੰਗ ਕਰਦਾ ਹਾਂ। ਇਸ ਗੱਲ ਤੋਂ ਪਤਾ ਲਗਦਾ ਹੈ ਕਿ ਇਸ ਸਮੇਂ ਆਪ ਨੇ ਆਪਣੇ ਮਨ ਨੂੰ ਕਿੰਨਾ ਸਾਧਿਆ ਹੋਇਆ ਸੀ!

ਦੁਕਾਨ ਉੱਤੇ ਜਿਸ ਭੀ ਸਿੱਖ ਅਤੇ ਸਹਿਜਧਾਰੀ ਨੇ ਆਉਣਾ, ਉਸੇ ਨੂੰ ਹੀ ਬੜੇ ਪਿਆਰ ਨਾਲ ਗੁਰਮੁਖੀ ਪੜ੍ਹਨ ਦੀ ਪ੍ਰੇਰਨਾ ਕਰਨੀ ਅਤੇ ਆਪਣੇ ਪੱਲਿਓਂ ਬਾਲ ਉਪਦੇਸ਼ ਖਰੀਦ ਕੇ ਦੇਣਾ ਕਿ "ਲਓ ਭਾਈ ਸਾਹਿਬ ਜੀ ਬਾਲ ਉਪਦੇਸ਼ ਪੜ੍ਹ ਕੇ ਸ੍ਰੀ ਜਪੁਜੀ ਸਾਹਿਬ ਕੰਠ ਕਰਨੀ!" ਇਸ ਤਰ੍ਹਾਂ ਹਰ ਰੋਜ਼ ਕਈਆਂ ਬੰਦਿਆਂ ਪਾਸੋਂ ਪ੍ਰਣ ਕਰਾ ਕੇ ਆਪਣੀ ਡਾਇਰੀ ਵਿਚ ਉਨ੍ਹਾਂ ਦੇ ਨਾਮ ਦਰਜ ਕਰ ਲੈਣਾ। ਫੇਰ ਜਦੋਂ ਕਦੇ ਭੀ ਉਨ੍ਹਾਂ ਵਿਚੋਂ ਕਿਸੇ ਦੇ ਦਰਸ਼ਨ ਹੋਣੇ ਤਾਂ ਆਪ ਨੇ ਮੁੜ-ਮੁੜ ਉਨ੍ਹਾਂ ਸੱਜਣਾਂ ਨੂੰ ਚੇਤੇ ਕਰਾਈ ਜਾਣਾ ਅਤੇ ਤਦੋਂ ਤਕ ਖਹਿੜਾ ਨ ਛੱਡਣਾ ਜਦੋਂ ਤਕ ਕਿ ਉਨ੍ਹਾਂ ਪਾਸੋਂ ਉਹ ਪ੍ਰਣ ਪੂਰਾ ਨ ਕਰਵਾ ਲੈਣਾ। ਇਸ ਤਰ੍ਹਾਂ ਲਗਨ ਨਾਲ ਲੱਗਿਆਂ ਰਹਿਣ ਕਰਕੇ ਆਪ ਨੇ ਕਈਆਂ ਪਿਆਰਿਆਂ ਨੂੰ ਗੁਰਮੁਖੀ ਪੜ੍ਹਾ ਕੇ ਪਵਿੱਤਰ ਗੁਰਬਾਣੀ ਕੰਠ ਕਰਵਾ ਕੇ ਸਤਿਗੁਰਾਂ ਦੇ ਸੱਚੇ ਮਿਸ਼ਨ ਦਾ ਅਮਲੀ ਪ੍ਰਚਾਰ ਕੀਤਾ ਤੇ ਹੱਸਦਿਆਂ-ਹੱਸਦਿਆਂ ਹਰ ਇਕ ਨੂੰ ਏਹੋ ਆਖਣਾ, ਲੈ ਭਾਈ ਗੁਰਮੁਖਾ! ਇਹ ਸੱਚ ਦੀ ਦੁਕਾਨ ਹੈ, ਇਥੇ ਸੱਚ ਦਾ ਹੀ ਬਪਾਰ ਚੱਲਣਾ ਹੈ, ਜਿੰਨਾ ਲਾਹਾ ਖੱਟੀਦਾ, ਜੇ ਖੱਟ ਲਓ!

## ਗੁਰਦੁਆਰਾ ਗੋਜਰੇ ਦਾ ਮੋਰਚਾ

ਇਨ੍ਹਾਂ ਦਿਨਾਂ ਵਿਚ ਗੋਜਰਾ ਮੰਡੀ, ਜ਼ਿਲ੍ਹਾ ਲਾਇਲਪੁਰ ਵਿਚ ਹਿੰਦੂਆਂ ਅਤੇ ਸਿੱਖਾਂ ਦਾ ਗੁਰਦੁਆਰੇ ਸਬੰਧੀ ਝਗੜਾ ਹੋ ਪਿਆ। ਇਹ ਗੁਰਦੁਆਰਾ ਸਾਂਝੇ ਚੰਦੇ ਨਾਲ ਸਭ ਨੇ ਮਿਲ ਕੇ ਤਿਆਰ ਕੀਤਾ ਸੀ। ਪੁਰਾਣੀ ਪਰਿਪਾਟੀ ਅਨੁਸਾਰ ਹਿੰਦੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਸਮੇਂ ਕੁੰਭ ਅਤੇ ਆਰਤੀ ਦੀ ਰਸਮ ਆਮ ਅਦਾ ਕਰਿਆ ਕਰਦੇ ਸਨ। ਨਵੀਂ-ਨਵੀਂ ਗੁਰਦੁਆਰਾ ਸੁਧਾਰ ਲਹਿਰ ਚੱਲਣ ਦੇ ਕਾਰਣ ਸਿੱਖ ਇਸ ਨੂੰ ਪਸੰਦ ਨਹੀਂ ਕਰਦੇ ਸਨ। ਉਹ ਆਖਦੇ ਸਨ ਕਿ ਇਹ

ਮਨਮਤ ਅਤੇ ਸਤਿਗੁਰਾਂ ਦੀ ਬੇਅਦਬੀ ਹੈ। ਹਿੰਦੂ ਇਸ ਗੱਲ 'ਤੇ ਜ਼ਿੱਦ ਕਰਦੇ ਸਨ ਕਿ ਇਹ ਪੁਰਾਤਨ ਮਰਯਾਦਾ ਹੈ, ਅਸੀਂ ਨਹੀਂ ਹਟਣ ਦੇਣੀ। ਇਸੇ ਤਰ੍ਹਾਂ "ਬੋਲਤ ਬੋਲਤ ਵਧੇ ਬਹੁਤ ਬੁਲਾਰਾ" ਅਨੁਸਾਰ ਆਪੋ ਵਿਚ ਖਿੱਚੋਤਾਣ ਬਹੁਤ ਵਧ ਗਈ।

ਗੁਰਦੁਆਰੇ ਵਿਚ ਇਕ ਪਿੱਪਲ ਸੀ, ਜਿਸ ਨੂੰ ਹਿੰਦੂ ਇਸਤ੍ਰੀਆਂ ਕਿਸੇ ਦਿਨ-ਦਿਹਾਰ ਨੂੰ ਆਪਣੀ ਰਸਮ ਅਨੁਸਾਰ ਕੱਚੀ ਲੱਸੀ ਪਾਉਂਦੀਆਂ ਸਨ ਅਤੇ ਕੁਝ ਕੱਚੇ ਸੂਤ ਦੇ ਤੰਦ ਭੀ ਉਦਾਲੇ-ਪੁਦਾਲੇ ਵਲ੍ਹੇਟ ਜਾਇਆ ਕਰਦੀਆਂ ਸਨ। ਸਿੰਘਾਂ ਨੂੰ ਇਹ ਗੱਲ ਬਹੁਤ ਬੁਰੀ ਲੱਗੀ ਕਿ ਮਹਾਰਾਜ ਨੇ ਪਾਖੰਡਾਂ ਅਤੇ ਭਰਮਾਂ ਦਾ ਖੰਡਣ ਕੀਤਾ ਹੈ; ਅਸੀਂ ਬਾਬੇ ਦੇ ਦਰਬਾਰ ਅੰਦਰ ਇਹ ਕੁਰੀਤੀਆਂ ਨਹੀਂ ਹੋਣ ਦੇਣੀਆਂ। ਹੁਣ ਮਰਦ ਤਾਂ ਆਪੋ ਵਿਚ ਦੀ ਬਥੇਰੀ ਤੂੰ-ਤੂੰ ਮੈਂ-ਮੈਂ ਕਰਦੇ ਰਹਿੰਦੇ ਸਨ। ਮਾਈਆਂ ਬੀਬੀਆਂ ਦੀ ਤਾਂ ਸਭ ਦੀ ਇਕੋ ਜਿਹੀ ਸਾਂਝੀ ਇੱਜ਼ਤ ਹੁੰਦੀ ਹੈ; ਉਨ੍ਹਾਂ ਨੂੰ ਹੁਣ ਕੋਈ ਕੀ ਆਖੇ ? ਨਾਲੇ ਇਹ ਭੇਡਾ-ਚਾਲ ਆਖਣ ਅਖਵਾਉਣ ਨਾਲ ਤਾਂ ਦੂਰ ਹੀ ਨਾ ਹੋਵੇ। ਸਿੰਘਾਂ ਨੇ ਖਿਝ ਨਾਲ ਇਸ ਗੱਲ ਤੋਂ ਤੰਗ ਪੈ ਕੇ ਅਸਲ ਬਖਾਧ ਅਤੇ ਕਲ੍ਹਾ ਦੇ ਕਾਰਨ ਪਿੱਪਲ ਨੂੰ ਹੀ ਰਾਤੋ-ਰਾਤ ਵੱਢ ਸੁੱਟਿਆ। ਜਦ ਹਿੰਦੂਆਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਇਹ ਹੋਰ ਭੀ ਬਲਦੀ 'ਤੇ ਤੇਲ ਪਿਆ। ਸਾਰੇ ਸ਼ਹਿਰ ਵਿਚ ਵਿਰੋਧਤਾ ਦੀ ਅੱਗ ਬੜੇ ਜ਼ੋਰ ਨਾਲ ਭੜਕ ਉਠੀ। ਸ਼ਹਿਰ ਵਿਚ ਹਿੰਦੂ ਸਿੱਖਾਂ ਦੇ ਦੋ ਧੜੇ ਬਣ ਗਏ। ਗੁਰਪੁਰਬ ਨੇੜੇ ਹੀ ਆ ਰਿਹਾ ਸੀ। ਸਿੰਘਾਂ ਨੇ ਮਹਾਰਾਜ ਦੀ ਸਵਾਰੀ ਨਗਰ ਕੀਰਤਨ ਲਈ ਕੱਢੀ ਤਾਂ ਹਿੰਦੂਆਂ ਨੇ ਰੋਸ ਵਜੋਂ ਸ਼ਹਿਰ ਵਿਚ ਹੜਤਾਲ ਕਰ ਦਿੱਤੀ। ਦੰਗੇ ਫ਼ਸਾਦ ਤੋਂ ਬਚਾਅ ਹੀ ਰਿਹਾ ਤੇ ਸਤਿਗੁਰਾਂ ਦੀ ਕ੍ਰਿਪਾ ਨਾਲ ਨਗਰ ਕੀਰਤਨ ਨਿਰਵਿਘਨਤਾ ਨਾਲ ਸੰਪੂਰਨ ਹੋਇਆ।

ਗੁਰਪੁਰਬ ਵਾਲੇ ਦਿਨ ਫੇਰ ਉਹੋ ਬੋਲ-ਬੁਲਾਰਾ ਸ਼ੁਰੂ ਹੋ ਪਿਆ। ਹਿੰਦੂ ਆਖਣ, ਸਾਡਾ ਗੁਰਦੁਆਰੇ ਵਿਚ ਸਾਵਾਂ ਹਿੱਸਾ ਹੈ, ਅਸੀਂ ਪੂਰੀਆਂ ਉਗਰਾਹੀਆਂ ਦਿੱਤੀਆਂ ਹਨ, ਹੱਥੀਂ ਟੋਕਰੀਆਂ ਚੁੱਕ ਕੇ ਨਾਲ ਸਾਵੀਆਂ ਖੇਚਲਾਂ ਖਬੜਾਂ ਝੱਲੀਆਂ ਹਨ, ਜੋ ਸਾਡੀ ਮਰਜ਼ੀ ਹੈ ਅਸੀਂ ਕਰਾਂਗੇ, ਜੋ ਤੁਹਾਡੀ ਮਰਜ਼ੀ ਹੈ ਤੁਸੀਂ ਕਰੋ! ਅਸੀਂ ਅੱਧ ਦੇ ਭਾਈਵਾਲ ਹਾਂ !!

ਇਸ ਗੱਲ ਦਾ ਰੇੜਕਾ ਏਥੋਂ ਤਕ ਵਧ ਗਿਆ ਕਿ ਫ਼ਸਾਦ ਤਕ ਨੌਬਤ ਪੁੱਜ ਗਈ, ਜਿਸ ਨੂੰ ਨਿਪਟਾਉਣ ਲਈ ਡਿਪਟੀ ਕਮਿਸ਼ਨਰ ਨੂੰ ਉਚੇਚਿਆਂ ਲਾਇਲਪੁਰੋਂ ਉਥੇ ਜਾਣਾ ਪਿਆ। ਡਿਪਟੀ ਕਮਿਸ਼ਨਰ ਨੇ ਦੋਹਾਂ ਧਿਰਾਂ ਨੂੰ ਖ਼ੂਬ ਚੰਗੀ ਤਰ੍ਹਾਂ ਧਮਕਾਇਆ ਅਤੇ ਸਿੱਖਾਂ ਪਾਸੋਂ ਜ਼ਮਾਨਤਾਂ ਲੈਣਾ ਦਾ ਡਰਾਵਾ ਦਿੱਤਾ। ਇਸ ਔਕੜ ਸਮੇਂ ਕਈ ਸਿੰਘ ਡੋਲ ਗਏ, ਕਿਉਂਕਿ ਗੁਰਦੁਆਰਿਆਂ ਬਾਬਤ ਅਜੇ ਅੱਜ-

ਕਲ੍ਹ ਵਾਂਗ ਖੁਲ੍ਹੀਆਂ ਕੁਰਬਾਨੀਆਂ ਕਰਨ ਦਾ ਰਿਵਾਜ ਨਹੀਂ ਪਿਆ ਸੀ। ਇਸ ਸਮੇਂ ਉਥੋਂ ਦੇ ਕੁਝ ਕੁ ਪਤਵੰਤਿਆਂ ਨੇ ਸ: ਦਲੀਪ ਸਿੰਘ ਹੋਰਾਂ ਨੂੰ ਆ ਕੇ ਖ਼ਬਰ ਦਿੱਤੀ। ਇਹ ਝੱਟ ਤੱਤੀ-ਫੱਟੀ ਉਥੇ ਪੁੱਜ ਗਏ ਤੇ ਇਨ੍ਹਾਂ ਨੇ ਆਪਣੀ ਸਿਆਣਪ ਅਤੇ ਦੂਰ-ਦਰਸ਼ੀ ਨਾਲ ਸਾਰੇ ਹਾਲਾਤ 'ਤੇ ਕਾਬੂ ਪਾ ਲਿਆ। ਸਿੰਘਾਂ ਨੂੰ ਹੌਂਸਲਾ ਤੇ ਧੀਰਜ ਦਿੱਤੀ ਕਿ ਘਾਬਰਨ ਦੀ ਲੋੜ ਨਹੀਂ ਹੈ, ਸਤਿਗੁਰ ਸੱਚੇ ਪਾਤਸ਼ਾਹ ਭਲੀ ਕਰਨਗੇ। ਇਸ ਤੋਂ ਪਿੱਛੋਂ ਆਪ ਡਿਪਟੀ ਕਮਿਸ਼ਨਰ ਨੂੰ ਮਿਲੇ ਅਤੇ ਸਾਫ਼ ਸਬਦਾਂ ਵਿਚ ਉਸ ਨੂੰ ਇਹ ਗੱਲ ਆਖੀ ਕਿ ਸਾਹਿਬ! ਅਸੀਂ ਆਪਣੇ ਗੁਰਦੁਆਰੇ ਵਿਚ ਗੁਰਪੁਰਬ ਮਨਾਉਣਾ ਚਾਹੁੰਦੇ ਹਾਂ, ਜ਼ਮਾਨਤਾਂ ਕਿਸ ਗੱਲ ਦੀਆਂ ਦਈਏ? ਕਿਸੇ ਦੀ ਚੋਰੀ ਨਹੀਂ ਕੀਤੀ, ਕੋਈ ਦੰਗਾ ਫ਼ਸਾਦ ਨਹੀਂ ਕੀਤਾ, ਸਾਡਾ ਧਾਰਮਿਕ ਮਾਮਲਾ ਹੈ ਅਤੇ ਅਸੀਂ ਕੇਵਲ ਗੁਰਦੁਆਰੇ ਦੇ ਸੁਧਾਰ ਕਰ ਕੇ ਉਥੋਂ ਕੁਰੀਤੀਆਂ ਦੂਰ ਕਰਨੀਆਂ ਚਾਹੁੰਦੇ ਹਾਂ। ਤੁਸੀਂ ਆਪ ਹੀ ਵਿਚ ਪੈ ਕੇ ਇਸ ਗੱਲ ਨੂੰ ਇਨਸਾਫ਼ ਨਾਲ ਨਿਬੇੜ ਦਿਓ, ਅਸੀਂ ਜ਼ਮਾਨਤ ਜ਼ਮੂਨਤ ਕਿਸੇ ਨੇ ਕੋਈ ਨਹੀਂ ਦੇਣੀ। ਇਹ ਗੱਲ ਸੁਣ ਕੇ ਸਾਹਿਬ ਸਮਝ ਗਿਆ ਕਿ ਅਸਲ ਗੱਲ ਕੀ ਹੈ। ਉਸ ਨੇ ਆਖਿਆ ਕਿ ਮੈਂ ਇਹ ਸਾਰਾ ਮਾਮਲਾ ਅਦਾਲਤ ਦੇ ਪੇਸ਼ ਕਰ ਦਿੰਦਾ ਹਾਂ। ਇਹ ਗੱਲਾਂ-ਬਾਤਾਂ ਅਜੇ ਹੋ ਹੀ ਰਹੀਆਂ ਸਨ ਕਿ ਇੰਨੇ ਚਿਰ ਨੂੰ ਸ: ਹਰਚੰਦ ਸਿੰਘ ਜੀ ਰਈਸ ਲਾਇਲਪੁਰ ਭੀ ਇਥੇ ਪੁੱਜ ਗਏ। ਇਨ੍ਹਾਂ ਨੇ ਸਲਾਹ ਦਿੱਤੀ ਕਿ ਅਦਾਲਤ ਵਿਚ ਦੋਹਾਂ ਧਿਰਾਂ ਦੀ ਖੱਜਲ-ਖੁਆਰੀ ਹੋਵੇਗੀ। ਚੰਗੀ ਗੱਲ ਏਹੋ ਹੈ ਕਿ ਅਸੀਂ ਆਪੋ ਵਿਚ ਮਿਲ ਕੇ ਭਰਾਵਾਂ ਵਾਂਗ ਫ਼ੈਸਲਾ ਕਰ ਲਈਏ, ਤਾਂ ਬੜਾ ਸੁਖ ਰਹੇਗਾ। ਹਿੰਦੂ ਭੀ ਆਪਣੇ ਭਰਾ ਹਨ, ਦੋਹਾਂ ਕੌਮਾਂ ਵਿਚ ਪਾਟਕ ਵਧਾਉਣਾ ਕੋਈ ਵਧੇਰੇ ਸਿਆਣਪ ਦੀ ਗੱਲ ਨਹੀਂ ਹੈ। ਇਸ ਰੇੜਕੇ ਨੂੰ ਨਜਿੱਠਣ ਲਈ ਇਹ ਤਜਵੀਜ਼ ਹੋਈ ਕਿ ਕੁਝ ਰੁਪਿਆ ਚੰਦੇ ਰਾਹੀਂ ਜਮ੍ਹਾਂ ਕਰ ਕੇ ਹਿੰਦੂਆਂ ਨੂੰ ਵੱਖਰਾ ਮੰਦਰ ਬਣਵਾ ਦਿੱਤਾ ਜਾਵੇ ਤਾਂ ਇਹ ਰੇੜਕਾ ਸਹਿਲ ਹੀ ਮੁਕ ਜਾਵੇਗਾ।

ਇਸ ਦੇ ਉੱਤਰ ਵਿਚ ਸ: ਦਲੀਪ ਸਿੰਘ ਨੇ ਆਖਿਆ ਕਿ ਮੈਂ ਦਿਲੋਂ ਚਾਹੁੰਦਾ ਹਾਂ ਕਿ ਇਸ ਦਾ ਨਿਬੇੜਾ ਭਰਾਵਾਂ ਵਿਚ ਇਕ ਥਾਂ ਬਹਿ ਕੇ ਕੀਤਾ ਜਾਵੇ, ਪਰ ਕਿਸੇ ਅਸੂਲ ਨੂੰ ਸਾਹਮਣੇ ਰਖ ਕੇ। ਚੰਦਾ ਇਕੱਠਾ ਕਰਨ ਵਾਲੀ ਸਕੀਮ ਇਕ ਬੇਅਸੂਲੀ ਜਿਹੀ ਗੱਲ ਹੈ। ਇਹ ਫ਼ੈਸਲਾ ਪੰਥ ਲਈ ਸੁਖਦਾਈ ਤੇ ਲਾਭਦਾਇਕ ਸਾਬਤ ਨਹੀਂ ਹੋਣਾ। ਪੰਥ ਨੇ ਸਭ ਗੁਰਦੁਆਰਿਆਂ ਦਾ ਸੁਧਾਰ ਕਰਨਾ ਹੈ। ਕਿਸ ਕਿਸ ਥਾਂ ਚੰਦੇ ਇਕੱਠੇ ਕਰ ਕੇ ਦਿਤੇ ਜਾਣਗੇ? ਮਤਾਂ ਇਹ ਸਾਡੇ ਲਾਡਲੇ ਭਰਾ ਸਾਥੋਂ ਰੁੱਸ ਨ ਜਾਣ, ਇਹ ਗੱਲ ਸਾਥੋਂ ਪੁੱਗ ਨਹੀਂ ਆਉਂਦੀ ਹੈ। ਦੋਵੇਂ ਧਿਰਾਂ ਆਪੋ ਆਪਣੀ ਥਾਂ ਅੜੀਆਂ ਰਹੀਆਂ; ਸਿਵਾਏ ਬੋਲ-ਬੁਲਾਰੇ ਦੇ ਕੋਈ ਗੱਲ ਭੀ ਸਿਰੇ ਨ ਚੜ੍ਹੀ। ਅੰਤ ਦੀ ਬਾਕੀ ਮੁਕੱਦਮਾ ਅਦਾਲਤ ਵਿਚ

ਗਿਆ। ਕਈ ਪੇਸ਼ੀਆਂ ਭੁਗਤ ਕੇ ਖੱਜਲ-ਖੁਆਰੀ ਹੋਈ। ਆਪ ਸਾਰੀਆਂ ਪੇਸ਼ੀਆਂ 'ਤੇ ਹੋਰ ਕੋਈ ਪੰਥ ਮੁਖੀਆਂ ਸਣੇ ਆਪਣੇ ਪੱਲਿਓਂ ਕਿਰਾਇਆ ਖ਼ਰਚ ਕੇ ਲਾਇਲਪੁਰ ਪੁੱਜਦੇ ਰਹੇ। ਆਪ ਨੇ ਬੜੀ ਚਤੁਰਤਾ ਤੇ ਦਾਨਾਈ ਨਾਲ ਮੋਹਰੀ ਹੋ ਕੇ ਇਸ ਮੁਕੱਦਮੇ ਨੂੰ ਜਿੱਤਿਆ। ਇਸ ਵੇਲੇ ਆਪ ਦੀ ਇਸ ਨਿਸ਼ਕਾਮ ਸੇਵਾ ਦੇ ਕਾਰਨ ਗੋਜਰੇ ਵਿਚ ਭੀ ਬੜੀ ਭਾਰੀ ਸ਼ੋਭਾ ਹੋਈ। ਇਥੋਂ ਦੇ ਸਥਾਨਕ ਸੱਜਣਾਂ ਦੀ ਇਕ ਪ੍ਰਬੰਧਕ ਕਮੇਟੀ ਚੁਣ ਕੇ ਗੁਰਦੁਆਰੇ ਦਾ ਪ੍ਰਬੰਧ ਉਸ ਦੇ ਸਪੁਰਦ ਕਰ ਦਿੱਤਾ ਗਿਆ। ਜਿਸ ਹਿੰਮਤ, ਮਿਹਨਤ ਤੇ ਦਿਲੀ ਲਗਨ ਨਾਲ ਆਪ ਨੇ ਇਸ ਸੇਵਾ ਨੂੰ ਸਿਰੇ ਚਾੜ੍ਹਿਆ ਸੀ ਉਸੇ ਦੇ ਕਾਰਨ ਹੀ ਆਪ ਨੂੰ ਇਥੋਂ ਦੇ ਪ੍ਰਬੰਧਕਾਂ ਵਿਚ ਲੈਣ ਦੀ ਵਿਚਾਰ ਹੋਈ, ਪਰ ਆਪ ਨੇ ਸਾਫ਼ ਇਨਕਾਰ ਕਰ ਦਿੱਤਾ ਕਿ ਮੇਰਾ ਇਹ ਫ਼ਰਜ਼ ਸੀ, ਜੋ ਕੁਝ ਮੈਂ ਕੀਤਾ ਹੈ। ਹੁਣ ਇਥੋਂ ਦੀ ਸਾਰੀ ਸੌਂਪਣਾ ਆਪ ਨੂੰ ਹੀ ਹੈ। ਮੈਂ ਹਰ ਔਕੜ ਸਮੇਂ ਤੁਹਾਡਾ ਸੇਵਾਦਾਰ ਹਾਂ, ਮੈਨੂੰ ਚੌਧਰ ਦੀ ਕੋਈ ਭੁਖ ਨਹੀਂ।

## ਸਾਂਗਲੇ ਦੇ ਗੁਰਦੁਆਰੇ ਦਾ ਪ੍ਰਬੰਧ ਸੁਧਾਰਨਾ

ਗੋਜਰੇ ਵਾਂਗ ਇਥੇ ਭੀ ਇਸੇ ਤਰ੍ਹਾਂ ਦਾ ਹਿੰਦੂਆਂ ਨੇ ਰੱਟਾ ਪਾਇਆ ਹੋਇਆ ਸੀ। ਗੁਰਪੁਰਬ ਨੇੜੇ ਆਇਆ, ਤਾਂ ਆਪ ਨੇ ਸਭ ਭਰਵਾਂ ਨੂੰ ਇਕੱਠਿਆਂ ਕਰ ਕੇ ਬੇਨਤੀ ਕੀਤੀ ਕਿ ਇਥੇ ਅਖੰਡ ਪਾਠ ਦਾ ਭੋਗ ਪਾਇਆ ਜਾਵੇ ਤੇ ਪੁਰਾਣੀਆਂ ਕੁਰੀਤੀਆਂ ਦੂਰ ਕੀਤੀਆਂ ਜਾਣ, ਕਿਉਂਕਿ ਗੋਜਰੇ ਦਾ ਮੋਰਚਾ ਫ਼ਤਹ ਕਰ ਲੈਣ ਦੇ ਕਾਰਨ ਆਪ ਵਿਚ ਗੁਰਮਤਿ ਦਾ ਬਹੁਤ ਉਤਸ਼ਾਹ ਵਧ ਗਿਆ ਸੀ। ਆਪ ਦੀ ਇਸ ਨੇਕ ਸਲਾਹ ਨਾਲ ਗੁਰਸਿੱਖਾਂ ਨੇ ਹਾਂ ਨਾਲ ਹਾਂ ਮਿਲਾਈ, ਪਰ ਮੋਹਰੀ ਆਪ ਨੂੰ ਹੀ ਥਾਪਿਆ ਗਿਆ, ਕਿਉਂਕਿ ਆਮ ਲੋਕੀਂ ਹਾਕਮਾਂ ਤੋਂ ਉਸ ਵੇਲੇ ਕੁਝ ਖੌਫ਼ ਖਾਇਆ ਕਰਦੇ ਸਨ।

ਜਦ ਹਿੰਦੂਆਂ ਨੂੰ ਇਸ ਫ਼ੈਸਲੇ ਦਾ ਪਤਾ ਲੱਗਾ ਤਾਂ ਉਹ ਉੱਕਾ ਹੀ ਪੈਰਾਂ 'ਤੇ ਪਾਣੀ ਨ ਪੈਣ ਦੇਣ। ਆਖਣ: "ਸਹੇ ਦੀਆਂ ਤਿੰਨੇ ਲੱਤਾਂ ਹਨ, ਚੌਥੀ ਹੈ ਹੀ ਨਹੀਂ।" ਲੱਗੇ ਹਿਕ 'ਤੇ ਹੱਥ ਮਾਰਨ ਕਿ ਅਸੀਂ ਆਰਤੀ ਅਤੇ ਕੁੰਭ ਦੀ ਰੀਤੀ ਬਿਲਕੁਲ ਬੰਦ ਨਹੀਂ ਕਰਨੀ ਹੈ[੧]।

---

*੧ ਸੰਨ ੧੮੪੯ ਈ: ਤੋਂ ਲੈ ਕੇ ਸੰਨ ੧੯੨੦ ਈ: ਤਕ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਪ੍ਰਬੰਧ ਸਰਕਾਰੀ ਸਰਬਰਾਹਾਂ ਦੇ ਸਪਰਦ ਰਿਹਾ ਤੇ ਇਸ ਸਮੇਂ ਵਿਚ ਵੱਧ ਤੋਂ ਵੱਧ ਧਾਰਮਿਕ ਮਰਯਾਦਾਂ ਵਿਗੜੀਆਂ ਤੇ ਪ੍ਰਬੰਧ ਵਿਚ ਹੋਰ ਭੀ ਕਈ ਖ਼ਰਾਬੀਆਂ ਪੈਂਦੀਆਂ ਗਈਆਂ; ਇਥੋਂ ਤੱਕ ਕਿ ਪ੍ਰਕਰਮਾਂ ਵਿਚ ਹਿੰਦੂ ਸ਼ਾਸਤਰਾਂ ਤੇ ਪੁਰਾਣਾਂ ਦੀਆਂ ਕਥਾਵਾਂ ਹੋਣ ਲੱਗ ਪਈਆਂ ਤੇ ਥਾਂ ਪਰ ਥਾਂ ਠਾਕਰ ਰੱਖੇ ਗਏ ➤*

ਹੈ ! ਕਿਸੇ ਦੀ ਕੀ ਮਜਾਲ ਹੈ ਜੋ ਸਾਡੀਆਂ ਪੁਰਾਤਨ ਧਾਰਮਿਕ ਰਸਮਾਂ ਬੰਦ ਕਰੇ । ਅਸੀਂ ਇਹ ਮੁੱਢ ਕਦੀਮ ਤੋਂ ਕਰਦੇ ਚਲੇ ਆਏ ਹਾਂ । ਸਰਦਾਰ ਦਲੀਪ ਸਿੰਘ ਨੇ ਜਦ ਹਿੰਦੂਆਂ ਨੂੰ ਇਕੋ ਵਾਂਗੇ ਜਾਂਦਿਆਂ ਵੇਖਿਆ ਤਾਂ ਇਸ ਅਸੂਲ ਅਨੁਸਾਰ ਕਿ "ਸਹਿਜ ਪਕੇ ਸੋ ਮੀਠਾ," ਮਤਾਂ ਇਸ ਹੜਬਾਂ ਦੇ ਭੇੜ ਨਾਲ ਗੱਲੋਂ ਗਲੈਣ ਨ ਬਣ ਜਾਵੇ ! ਭਰਾਵਾਂ ਨਾਲ ਸਲਾਹ-ਮਸ਼ਵਰਾ ਕੀਤਾ ਕਿ ਕੁਝ ਹੁਣ ਸਫ਼ਾਈ ਕਰ ਲਈਏ, ਤੇ ਬਾਕੀ ਫੇਰ ਸਹਿਜ ਭਾ ਧੀਰਜ ਨਾਲ ਸਹੀ । ਹਿੰਦੂਆਂ ਨੇ ਇਸ ਗੱਲ ਨੂੰ ਪ੍ਰਵਾਨ ਨ ਕੀਤਾ । ਕਈ ਚਾਰੇ-ਵਾਰੇ ਕਰਨ 'ਤੇ ਭੀ

---

*→ਤੇ ਇਸ ਦੀ ਰੀਸ-ਖਰੀਸੀ ਬਾਕੀ ਗੁਰਦੁਆਰਿਆਂ ਵਿਚ ਭੀ ਇਸ ਤਰ੍ਹਾਂ ਗੁਰਮਤਿ ਵਿਰੁੱਧ ਕਾਰਵਾਈਆਂ ਹੋਣ ਲੱਗ ਪਈਆਂ, ਪਰ ਸੰਨ ੧੯੦੫ ਈ: ਦੇ ਵਿਚਕਾਰ ਕਾਬਲ ਵਿਚ ਇਕ ਬੜੀ ਚੰਗੀ ਘਟਨਾ ਹੋ ਗਈ । ਉਥੇ ਸ੍ਰੀ ਗੁਰੂ ਹਰਿ ਸਾਹਿਬ ਜੀ ਦੀ ਯਾਦਗਾਰ ਵਿਚ ਇਕ ਇਤਿਹਾਸਕ ਗੁਰਦੁਆਰਾ ਹੈ । ਉਸ ਵੇਲੇ ਉਸ ਗੁਰਦੁਆਰੇ ਦਾ ਪੁਜਾਰੀ ਇਕ ਬ੍ਰਾਹਮਣ ਸੀ, ਜਿਸ ਨੇ ਚੁੱਪ-ਚਪੀਤੇ ਗੁਰਦੁਆਰੇ ਅੰਦਰ ਠਾਕਰ ਰੱਖ ਕੇ ਪੂਜਾ ਕਰਨੀ ਅਰੰਭ ਕੀਤੀ । ਸਿੱਖਾਂ ਨੇ ਇਸ ਦੇ ਵਿਰੁੱਧ ਆਵਾਜ਼ ਉਠਾਈ ਤੇ ਨਰਾਜ਼ਗੀ ਪ੍ਰਗਟ ਕੀਤੀ, ਪਰ ਮਾਮਲਾ ਇਸ ਤੋਂ ਅੱਗੇ ਨ ਵਧਿਆ । ਜਦ ਉਹ ਬ੍ਰਾਹਮਣ ਪੁਜਾਰੀ ਮਰ ਗਿਆ ਤਾਂ ਸਿੱਖਾਂ ਨੇ ਉਸ ਦੇ ਸੰਬੰਧੀਆਂ ਨੂੰ ਆਖਿਆ ਕਿ ਆਪਣੇ ਠਾਕਰ ਨੂੰ ਚੁਕ ਕੇ ਲੈ ਜਾਓ, ਪਰ ਉਹ ਨਾ ਮੰਨੇ । ਮਾਮਲਾ ਅਦਾਲਤ ਵਿਚ ਗਿਆ, ਪਾਤਸ਼ਾਹ ਅਬਦੁਰ ਰਹਿਮਾਨ ਨੇ ਇਸ ਮਾਮਲੇ ਦੀ ਪੜਤਾਲ ਲਈ ਇਕ ਕਮੇਟੀ ਨਿਯਤ ਕਰ ਦਿੱਤੀ । ਹਿੰਦੂਆਂ ਵਿਚ ਬੜਾ ਰੌਲਾ ਮੱਚਿਆ ਹੋਇਆ ਸੀ, ਜਿਸ ਦੇ ਕਾਰਨ ਕਮਿਸ਼ਨਰ ਨੇ ਫ਼ੈਸਲਾ ਹਿੰਦੂਆਂ ਦੇ ਹੱਕ ਵਿਚ ਕਰ ਦਿੱਤਾ । ਸਿੱਖਾਂ ਨੇ ਅਮੀਰ ਸਾਹਿਬ ਨੂੰ ਸਿੱਧਿਆਂ ਆਪ ਇਸ ਵਿਚ ਦਖ਼ਲ ਦੇਣ ਲਈ ਬੇਨਤੀ ਕੀਤੀ, ਤਾਂ ਅਮੀਰ ਸਾਹਿਬ ਨੇ ਸਾਰੀ ਫਾਈਲ ਵੇਖ ਕੇ ਬੜਾ ਹੀ ਮਹੱਤਵ ਭਰਿਆ ਫ਼ੈਸਲਾ ਲਿਖਿਆ :-*

***ਫ਼ੈਸਲਾ*** *:- ਮੇਰੇ ਖ਼ਿਆਲ ਵਿਚ ਬੁੱਤ ਪੂਜਾ ਦਾ ਗੁਰਦੁਆਰੇ ਨਾਲ ਕੋਈ ਸਬੰਧ ਨਹੀ ਹੈ, ਇਹ ਧਰਮਸ਼ਾਲਾ ਗੁਰੂ ਨਾਨਕ ਸਾਹਿਬ ਦੇ ਸਤਵੇਂ ਜਾ-ਨਸ਼ੀਨ ਗੁਰੂ ਹਰਿ ਰਾਇ ਸਾਹਿਬ ਦੀ ਯਾਦਗਾਰ ਵਿਚ ਹੈ, ਜੋ ਕਿ ਵੱਡੇ ਖ਼ੁਦਾ-ਪ੍ਰਸਤ ਸਨ ਤੇ ਬੁੱਤ ਪੂਜਾ ਦੇ ਸਖ਼ਤ ਵਿਰੋਧੀ ਸਨ । ਇਸੇ ਤਰ੍ਹਾਂ ਉਨ੍ਹਾਂ ਦੇ ਸਿੱਖਾਂ ਦਾ ਠਾਕਰਦਵਾਰੇ ਜਾਂ ਸ਼ਿਵਦਵਾਰੇ ਨਾਲ ਕੋਈ ਵਾਸਤਾ ਨਹੀਂ, ਜੋ ਕਿ ਹਿੰਦੂਆਂ ਦੀ ਮਲਕੀਅਤ ਹਨ । ਇਸ ਮੁਕੱਦਮੇ ਵਿਚ ਜਿਸ ਧਰਮਸ਼ਾਲਾ ਦਾ ਝਗੜਾ ਹੈ ਇਸ ਉੱਤੇ ਜਿਨ੍ਹਾਂ ਲੋਕਾਂ ਦਾ ਹਕ ਹੋ ਸਕਦਾ ਹੈ, ਉਹ ਕੇਵਲ ਰੱਬ ਪੂਜਕ (ਸਿੱਖ) ਹੀ ਹੋ ਸਕਦੇ ਹਨ । ਸੋ ਮੈਂ ਬ-ਹੈਸੀਅਤ ਪਾਤਸ਼ਾਹ ਦੇ ਬੁੱਤ ਪੂਜਾ ਦਾ ਮੁਕੱਦਮਾ ਖ਼ਾਰਜ ਕਰਦਾ ਹਾਂ । (Gurdawara Reform Movement Page 89)*

*ਇਸ ਫ਼ੈਸਲੇ ਦੀ ਖ਼ਬਰ ਪੰਜਾਬ ਵਿਚ ਪੁੱਜੀ ਤਾਂ ਸੰਨ ੧੯੦੫ ਈ: ਦੀਆਂ ਗਰਮੀਆਂ ਵਿਚ ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾਂ ਵਿਚੋਂ ਸਿੰਘਾਂ ਨੇ ਸਭ ਬੁੱਤ ਚੁੱਕ ਦਿੱਤੇ ਤੇ ਇਸ ਦੇ ਉਪਰੰਤ ਸਹਿਜ ਸਹਿਜ ਨਾਲ ਬਾਕੀ ਗੁਰਦੁਆਰਿਆਂ ਵਿਚੋਂ ਭੀ ਠਾਕਰ ਉਠਾ ਦਿੱਤੇ ਗਏ ।*

ਜਦ ਉਨ੍ਹਾਂ ਦੇ ਘੜੰਮ ਚੌਧਰੀ ਕਿਸੇ ਕੁਲ ਉੱਤੇ ਨ ਆਏ ਤਾਂ ਅੰਤ ਦੀ ਬਾਕੀ ਇਨ੍ਹਾਂ ਨੇ ਭੀ ਤੰਗ ਪੈ ਕੇ ਇਹ ਫ਼ੈਸਲਾ ਕੀਤਾ ਕਿ ਚੰਗਾ, ਜੇ ਤੁਸੀਂ ਨਹੀਂ ਮੰਨਦੇ ਤਾਂ ਤੁਹਾਡੀ ਮਰਜ਼ੀ, ਅਸੀਂ ਅਜਿਹੀਆਂ ਕੁਰੀਤੀਆਂ ਨਹੀਂ ਹੋਣ ਦੇਣੀਆਂ ਹਨ, ਭਾਵੇਂ ਸਾਨੂੰ ਕਿੰਨੀਆਂ ਭੀ ਕੁਰਬਾਨੀਆਂ ਕਿਉਂ ਨ ਕਰਨੀਆਂ ਪੈਣ ! ਅਰਦਾਸਾ ਸੋਧ ਕੇ ਮਹਾਰਾਜ ਦੀ ਪਾਲਕੀ ਜਲੂਸ ਲਈ ਸ਼ਹਿਰ ਨੂੰ ਤੋਰ ਦਿੱਤੀ । ਅਜੇ ਇਹ ਗੁਰਦੁਆਰੇ ਵਿਚੋਂ ਨਿਕਲੇ ਹੀ ਸਨ ਕਿ ਇਕ ਬੰਦਾ ਭੱਜਾ ਭੱਜਾ ਆਇਆ ਤੇ ਆਖਣ ਲੱਗਾ ਕਿ ਮੰਡੀ ਦੇ ਕੁਝ ਪਤਵੰਤੇ ਹਿੰਦੂਆਂ ਨੇ ਇਕੱਠ ਕੀਤਾ ਹੈ ਅਤੇ ਉਹ ਸ: ਦਲੀਪ ਸਿੰਘ ਹੁਰਾਂ ਨੂੰ ਉਥੇ ਯਾਦ ਕਰਦੇ ਹਨ। ਉਸ ਵੇਲੇ ਸ: ਦਲੀਪ ਸਿੰਘ ਜੀ ਨੇ ਬੜੀ ਨਿਰਭੈਤਾ ਅਤੇ ਦਲੇਰੀ ਨਾਲ ਉੱਤਰ ਦਿੱਤਾ ਕਿ ਮੈਂ ਇਸ ਵੇਲੇ ਦੋ ਜਹਾਨ ਦੇ ਵਾਲੀ ਸੱਚੇ ਪਾਤਸ਼ਾਹ ਦੀ ਹਾਜ਼ਰੀ ਵਿਚ ਖੜ੍ਹੋਤਾ ਹਾਂ, ਇਸ ਲਈ ਨਹੀਂ ਆ ਸਕਦਾ । ਨਗਰ ਕੀਰਤਨ ਦੇ ਪਿੱਛੋਂ ਦਰਸ਼ਨਾਂ ਲਈ ਆ ਹਾਜ਼ਰ ਹੋਵਾਂਗਾ; ਇਸ ਤਰ੍ਹਾਂ ਸਤਿਗੁਰਾਂ ਦੀ ਬੇਅਦਬੀ ਹੈ। ਇਹ ਉੱਤਰ ਸੁਣ ਕੇ ਹਿੰਦੂਆਂ ਨੂੰ ਬੜਾ ਗੁੱਸਾ ਚੜ੍ਹਿਆ । ਸਭ ਨੇ ਓਰ-ਓਰ ਕਰ ਕੇ ਗੁਰਦੁਆਰੇ ਦੇ ਦੁਆਲੇ ਆ ਘੇਰਾ ਪਾਇਆ, ਤਾਂ ਆਪ ਨੇ ਸ਼ੇਰ ਵਾਂਗ ਗੱਜ ਕੇ ਆਖਿਆ ਕਿ ਅਸੀਂ ਭਰਾਵਾਂ ਵਾਂਗ ਤੁਹਾਡੀ ਬੜੀ ਮਿੰਨਤ ਸਮਾਜਤ ਕੀਤੀ ਹੈ, ਪਰ ਤੁਸੀਂ ਕਿਸੇ ਕੁਲ ਹੇਠਾਂ ਨਹੀਂ ਆਏ । ਤੁਹਾਡੇ ਮਨ ਵਿਚ ਹੰਕਾਰ ਸਮਾਇਆ ਹੋਇਆ ਹੈ । ਅਸੀਂ ਹੁਣ ਇਸ ਗੱਲ 'ਤੇ ਲੱਕ ਬੰਨ੍ਹ ਲਿਆ ਹੈ ਕਿ ਭਾਵੇਂ ਸਾਨੂੰ ਸ਼ਹੀਦੀਆਂ ਹੀ ਕਿਉਂ ਨ ਪ੍ਰਾਪਤ ਕਰਨੀਆਂ ਪੈਣ, ਅਸੀਂ ਕੂੜ ਅਤੇ ਝੂਠ ਅੱਗੇ ਸਿਰ ਨਹੀਂ ਝੁਕਾਉਣਾ ਹੈ । ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਉੱਕਾ ਹੀ ਨਹੀਂ ਸਹਾਰ ਸਕਦੇ। ਖ਼ਾਲਸੇ ਨੂੰ ਮੌਤ ਦਾ ਕੋਈ ਡਰ ਨਹੀਂ, ਇਹ ਤੇਜ਼ ਤਲਵਾਰ ਦੀ ਧਾਰ ਵਿਚੋਂ ਪੈਦਾ ਹੋਇਆ ਹੈ ਅਤੇ ਨੇਜ਼ਿਆਂ ਦੀਆਂ ਨੋਕਾਂ 'ਤੇ ਜਵਾਨ ਹੋਇਆ ਹੈ । ਖ਼ਾਲਸਾ ਮੁੱਢ ਤੋਂ ਹੀ ਅਜਿਹੀਆਂ ਔਕੜਾਂ ਝੱਲਦਾ ਆਇਆ ਹੈ, ਪਰ ਆਪਣੀ ਸ਼ਾਨ ਨੂੰ ਕਦੀ ਵੱਟਾ ਨਹੀਂ ਲਵਾਇਆ। ਇਹ ਕੋਈ ਨਵੀਂ ਭੀੜਾ ਨਹੀਂ, ਅਨੇਕਾਂ ਅਜਿਹੀਆਂ ਮੁਸੀਬਤਾਂ ਆਈਆਂ ਤੇ ਇਸ ਗੁਰਦੁਆਰਾ ਸੁਧਾਰ ਲਹਿਰ ਵਿਚ ਅਨੇਕਾਂ ਹੀ ਹੋਰ ਆਉਣਗੀਆਂ । ਸਤਿਗੁਰ ਸੱਚੇ ਪਾਤਸ਼ਾਹ ਨੇ ਖ਼ਾਲਸੇ ਨੂੰ ਬਲ ਬਖ਼ਸ਼ਿਆ ਹੈ, ਜਿਸ ਦੁਆਰਾ ਖ਼ਾਲਸੇ ਦੀ ਹਮੇਸ਼ਾਂ ਚੜ੍ਹਦੀ ਕਲਾ ਹੁੰਦੀ ਹੈ। ਇਹ ਦਲੇਰੀ ਭਰੀਆਂ ਗੱਲਾਂ ਸੁਣ ਕੇ ਹਿੰਦੂ ਵੀਰ ਆਪੋ ਆਪਣੇ ਘਰੀਂ ਚਲੇ ਗਏ । ਇਹ ਮੋਰਚਾ ਭੀ ਖ਼ਾਲਸੇ ਦਾ ਫ਼ਤਹ ਹੋਇਆ । ਬੜੀ ਸਜ-ਧਜ ਨਾਲ ਨਗਰ ਕੀਰਤਨ ਸਮਾਪਤ ਹੋਇਆ । ਹਿੰਦੂਆਂ ਨੇ ਗੁਰਦੁਆਰੇ ਦੇ ਬਲਦ ਅਤੇ ਨੌਕਰ ਰਾਤੋ ਰਾਤ ਹਟਾ ਲਏ । ਆਪ ਨੂੰ ਜਿਸ ਵੇਲੇ ਪਤਾ ਲੱਗਾ, ਉਸੇ ਵੇਲੇ ਬਲਦਾਂ ਅਤੇ ਆਦਮੀ ਦਾ ਪ੍ਰਬੰਧ ਕਰ ਲਿਆ। ਸਵੇਰੇ ਨਿਤਾ-ਪ੍ਰਤਿ ਵਾਂਗ ਬਿਨਾਂ ਕਿਸੇ ਵਿਘਨ ਦੇ ਖੂਹ ਚਲਦਾ

ਰਿਹਾ। ਮਹਾਰਾਜ ਦਾ ਗੁਰਪੁਰਬ ਬੜੀ ਸ਼ਾਨ ਨਾਲ ਮਨਾਇਆ ਗਿਆ। ਅਗਲੇ ਦਿਨ ਆਪ ਨੇ ਗੁਰਦੁਆਰੇ ਦਾ ਕੰਮ ਚਲਾਉਣ ਲਈ ਇਕ ਪ੍ਰਬੰਧਕ ਕਮੇਟੀ ਚੁਣ ਦਿੱਤੀ, ਜਿਸ ਦੇ ਹੱਥ ਵਿਚ ਗੁਰਦੁਆਰੇ ਦਾ ਸਾਰਾ ਇੰਤਜ਼ਾਮ ਦੇ ਦਿੱਤਾ ਗਿਆ। ਇਸ ਦਿਨ ਤੋਂ ਮੁੜ ਸ਼ਰਾਰਤ ਖੜ੍ਹੀ ਕਰਨ ਵਾਲੇ ਕੁਝ ਬੰਦਿਆਂ ਦੀ ਦਾਲ ਨ ਗਲੀ, ਪਰ ਗੁਰੂ-ਘਰ ਦੇ ਸ਼ਰਧਾਲੂ ਅਤੇ ਟਹਿਲੂਏ ਪ੍ਰੇਮੀ ਉਸੇ ਤਰ੍ਹਾਂ ਗੁਰਦੁਆਰੇ ਨਾਲ ਪ੍ਰੇਮ ਕਰਦੇ ਰਹੇ। ਇਸ ਤਰ੍ਹਾਂ ਆਪ ਨੇ ਦ੍ਰਿੜ੍ਹ ਇਰਾਦੇ ਨਾਲ ਇਥੋਂ ਦੇ ਗੁਰਦੁਆਰੇ ਵਿਚੋਂ ਕੁਰੀਤੀਆਂ ਦਾ ਸੁਧਾਰ ਕੀਤਾ। ਇਸੇ ਕਾਰਨ ਕਰਕੇ ਆਪ ਦੀ ਸੰਗਤਾਂ ਵਿਚ ਮਾਨ-ਪ੍ਰਤਿਸ਼ਟਾ ਤੇ ਇਜ਼ਤ ਦਿਨ ਦੂਣੀ ਅਤੇ ਰਾਤ ਚੌਣੀ ਵਧਣੀ ਸ਼ੁਰੂ ਹੋ ਗਈ।

## ਬੋਰਡਿੰਗ ਹਾਊਸ ਬਣਾਉਣਾ

ਇਸੇ ਹੀ ਸਮੇਂ ਦੀ ਗੱਲ ਹੈ ਕਿ ਸਾਂਗਲੇ ਦੇ ਲਾਗ ਦਾ ਸ਼ਹੂਰ ਪਿੰਡ ਸਿੱਖਾਂ ਅਤੇ ਮੁਸਲਮਾਨਾਂ ਦੀਆਂ ਦੋ ਪੱਤੀਆਂ ਵਿਚ ਵੰਡ ਕੇ ਸਿੱਖਾਂ ਦੀ ਵਸੋਂ ਵੱਖ ਅਤੇ ਮੁਸਲਮਾਨਾਂ ਦੀ ਵੱਖ ਹੋ ਗਈ। ਦੋਵੇਂ ਪਿੰਡ ਸ਼ਹਿਰ ਤੋਂ ਹਟਵੇਂ ਵੱਖਰੇ-ਵੱਖਰੇ ਜਾ ਆਬਾਦ ਹੋਏ। ਪੁਰਾਣੀ ਵਸੋਂ ਦੀ ਥਾਂ ਦੋਵੇਂ ਧਿਰਾਂ ਸੁੰਞੀ ਛੱਡ-ਛਡਾ ਗਈਆਂ। ਪੁਰਾਣੇ ਪਿੰਡ ਦਾ ਸਿੱਖਾਂ ਦੀ ਆਬਾਦੀ ਵਿਚ ਜੋ ਗੁਰਦੁਆਰੇ ਦਾ ਹਾਤਾ ਸੀ ਉਹ ਹੁਣ ਖਾਲੀ ਹੋ ਗਿਆ। ਉਥੇ ਕੇਵਲ ਇਕ ਗ੍ਰੰਥੀ ਸਿੰਘ ਹੀ ਰਹਿੰਦਾ ਸੀ, ਜੋ ਗੁਰਦੁਆਰੇ ਦੀਆਂ ਕੋਠੜੀਆਂ ਭਾਟੜਿਆਂ ਸਿੰਘਾਂ ਨੂੰ ਕਿਰਾਏ 'ਤੇ ਦੇ ਦਿਆ ਕਰਦਾ ਸੀ ਅਤੇ ਜੋ ਮਾਇਆ ਵਸੂਲ ਹੋਣੀ ਉਹ ਸਭ ਆਪਣੇ ਖੀਸੇ ਵਿਚ ਪਾਉਣ ਦੀ ਕਰਨੀ। ਸਰਦਾਰ ਦਲੀਪ ਸਿੰਘ ਨੇ ਪਿੰਡ ਦੀ ਨਵੀਂ ਆਬਾਦੀ ਵਿਚ ਜਾ ਕੇ ਤੁਰਨੇ ਸੇਤੀ ਸਾਰੇ ਸੱਜਣਾਂ ਨੂੰ ਇਕੱਠਿਆਂ ਕਰ ਕੇ ਬੇਨਤੀ ਕੀਤੀ ਕਿ ਤੁਸੀਂ ਭੀ ਖ਼ਾਲਸਾ ਸਕੂਲ ਸਾਂਗਲੇ ਦੀ ਪ੍ਰਬੰਧਕ ਕਮੇਟੀ ਦੇ ਮੈਂਬਰ ਹੋ ਅਤੇ ਇਸ ਵੇਲੇ ਸਕੂਲ ਨੂੰ ਬੋਰਡਿੰਗ ਹਾਊਸ ਦੀ ਬੜੀ ਤੰਗੀ ਹੈ। ਮਹਾਰਾਜ ਦੀ ਕ੍ਰਿਪਾ ਨਾਲ ਸਕੂਲ ਵਿਚ ਵਿਦਿਆਰਥੀ ਦਿਨੋ-ਦਿਨ ਵਧਦੇ ਜਾਂਦੇ ਹਨ। ਅਗਲੀ ਬੋਰਡਿੰਗ ਹਾਊਸ ਦੀ ਜਗ੍ਹਾ ਬੜੀ ਤੰਗ ਹੈ, ਇਸ ਲਈ ਤੁਸੀਂ ਹੁਕਮ ਦਿਓ ਤਾਂ ਗੁਰਦੁਆਰੇ ਦੇ ਹਾਤੇ ਵਿਚ ਕੁਝ ਹੋਰ ਕੋਠੜੀਆਂ ਪਾ ਕੇ ਇਸ ਥਾਂ ਨੂੰ ਬੋਰਡਿੰਗ ਹਾਊਸ ਲਈ ਵਰਤ ਲਿਆ ਜਾਵੇ ਤਾਂ ਬੜਾ ਚੰਗਾ ਕੰਮ ਸਰਦਾ ਹੈ। ਉਨ੍ਹਾਂ ਨੇ ਇਸ ਪੰਥਕ ਕੰਮ ਲਈ ਨਾਂਹ ਕੀ ਕਰਨੀ ਸੀ! ਪ੍ਰਵਾਨਗੀ ਦੇ ਦਿੱਤੀ। ਹੁਣ ਜਦ ਇਥੇ ਆ ਕੇ ਗੁਰਦੁਆਰੇ ਵਿਚ ਉਸਾਰੀ ਦੇ ਕੰਮ ਦਾ ਪ੍ਰਬੰਧ ਹੋਣ ਲੱਗਾ ਤਾਂ ਗ੍ਰੰਥੀ ਸਿੰਘ ਆਕੜ ਬੈਠੇ ਕਿ ਤੁਸੀਂ ਹੋ ਕੌਣ ਜੋ ਗੁਰਦੁਆਰੇ ਵੱਲ ਮੂੰਹ ਕਰੋ! ਕਿਸੇ ਦੀ ਕੀ ਮਜਾਲ ਹੈ ਜੋ ਇਥੇ ਪੈਰ ਪਾਵੇ। ਸਭ ਕੋਠੜੀਆਂ ਨੂੰ ਜੰਦਰੇ ਮਾਰ ਦਿੱਤੇ ਅਤੇ ਧਰਨਾ ਮਾਰ ਕੇ ਬੈਠ ਗਿਆ

ਕਿ ਜਿਸ ਨੇ ਜੰਦਰੇ ਨੂੰ ਹੱਥ ਲਾਇਆ ਮੈਂ ਉਸ ਦੇ ਗਲ ਲੱਗ ਕੇ ਮਰ ਜਾਣਾ ਹੈ। ਸਰਦਾਰ ਜੀ ਨੇ ਬੜੇ ਪਿਆਰ ਅਤੇ ਸਤਿਕਾਰ ਨਾਲ ਸਮਝਾਇਆ ਕਿ ਭਲਿਆ ਲੋਕਾ! ਤੂੰ ਜ਼ਿਦ ਨ ਕਰ ਇਹ ਗੁਰੂ-ਪੰਥ ਦੀ ਚੀਜ਼ ਹੈ, ਤੂੰ ਇਸ ਥਾਂ ਦਾ ਸੇਵਾਦਾਰ ਹੋ ਕੇ ਮਾਲਕੀ ਦੇ ਦਾਵੇ ਨ ਬੰਨ੍ਹ। ਸੇਵਕ ਦਾ ਕੰਮ ਸੇਵਾ ਕਰਨੀ ਹੈ, ਸੋ ਤੂੰ ਹੁਣ ਭੀ ਉਸੇ ਤਰ੍ਹਾਂ ਇਥੇ ਗੁਰੂ-ਘਰ ਦੀ ਖ਼ੁਸ਼ੀ ਨਾਲ ਸੇਵਾ ਕਰੀ ਜਾ, ਸਾਥੋਂ ਜੋ ਸਰ ਬਣ ਆਵੇਗਾ ਤੇਰੀ ਸਹਾਇਤਾ ਕਰਾਂਗੇ। ਪ੍ਰਸ਼ਾਦ ਪਾਣੀ ਲੰਗਰੋਂ ਛਕ-ਛਕਾ ਲਿਆ ਅਤੇ ਬਸਤਰਾਂ ਆਦਿ ਲਈ ਕੁਝ ਮਾਇਆ ਭੀ ਅਰਦਾਸ ਹੋ ਜਾਇਆ ਕਰੇਗੀ, ਪਰ ਇਸ ਦੇ ਦਿਮਾਗ਼ ਵਿਚ ਮਾਲਕੀ ਦਾ ਖਬਤ ਸਮਾਇਆ ਹੋਇਆ ਸੀ। ਇਹ ਤਾਂ ਕਿਸੇ ਕੁਲ ਹੇਠਾਂ ਹੀ ਨ ਆਵੇ। ਇਸ ਵਿਚਾਰੇ ਦੇ ਕੀ ਵਸ ਸੀ। ਜਿਸ ਕਿਸੇ ਨੇ ਭੀ ਗੁਰੂ-ਘਰ ਦੀ ਪੂਜਾ ਦਾ ਧਾਨ ਖਾਧਾ ਹੈ, ਉਸੇ ਦੀ ਹੀ ਬੁਧੀ ਭ੍ਰਿਸ਼ਟੀ ਗਈ ਹੈ।

ਜਦ ਗ੍ਰੰਥੀ ਸਿੰਘ ਕਿਸੇ ਤਰ੍ਹਾਂ ਭੀ ਨ ਮੰਨੇ ਤਾਂ ਆਪ ਨੇ ਵਿਦਿਆਰਥੀਆਂ ਨੂੰ ਹੁਕਮ ਦਿੱਤਾ ਕਿ ਇਹ ਪੰਥ ਦੀ ਚੀਜ਼ ਹੈ, ਇਥੇ ਕਿਸੇ ਦੀ ਮਾਲਕੀ ਛਾਲਕੀ ਦਾ ਕੋਈ ਹੱਕ ਨਹੀਂ ਹੈ। ਸਭ ਅੰਦਰ ਵੜ ਜਾਓ ਤੇ ਮੰਜੇ ਡਾਹ ਕੇ ਬਿਸਤਰੇ ਵਿਛਾ ਲਓ। ਸੋ ਉਨ੍ਹਾਂ ਨੇ ਇਸੇ ਤਰ੍ਹਾਂ ਹੀ ਕੀਤਾ। ਜਦ ਇਸ ਨੇ ਵੇਖਿਆ ਕਿ ਭੁਝੰਗੀਆਂ ਵਿਚ ਮੇਰੀ ਦਾਲ ਗਲਣੀ ਔਖੀ ਹੈ ਤਾਂ ਆਪਣੇ ਆਪ ਹੀ ਬੋਰੀਆ-ਬਿਸਤਰਾ ਚੁੱਕ ਕੇ ਇਥੋਂ ਕਿਸੇ ਬੰਨੇ ਵੱਲ ਪੱਤਰਾ ਵਾਚ ਗਿਆ। ਹੁਣ ਕੋਠੜੀਆਂ ਦੀ ਮੁਰੰਮਤ ਅਤੇ ਨਵੀਂ ਉਸਾਰੀ ਦਾ ਕੰਮ ਸ਼ੁਰੂ ਹੋਇਆ। ਆਪ ਦੇ ਦਿਲ ਵਿਚ ਪੰਥਕ ਸੇਵਾ ਦਾ ਬੜਾ ਚਾਅ ਕੁੱਦਿਆ ਹੋਇਆ ਸੀ। ਸਿਰ 'ਤੇ ਮੜਾਸਾ ਬੰਨ੍ਹ ਕੇ ਸਭ ਦੇ ਮੋਹਰੇ ਹੋ ਕੇ ਗਾਰੇ ਦੀਆਂ ਟੋਕਰੀਆਂ ਢੋਣੀਆਂ। ਇਨ੍ਹਾਂ ਦੇ ਪਿੱਛੇ ਸਭ ਵਿਦਿਆਰਥੀਆਂ ਨੇ ਕਤਾਰ ਬੰਨ੍ਹ ਦੇਣੀ। ਇਹ ਕੋਈ ਦੋ-ਚਾਰ ਟੋਕਰੀਆਂ ਢੋਣੀਆਂ। ਇਨ੍ਹਾਂ ਦੇ ਪਿੱਛੇ ਸਭ ਵਿਦਿਆਰਥੀਆਂ ਨੇ ਕਤਾਰ ਬੰਨ੍ਹ ਦੇਣੀ। ਇਹ ਕੋਈ ਦੋ-ਚਾਰ ਟੋਕਰੀਆਂ ਰਸਮੀ ਸੁੱਟ ਕੇ ਵਖਾਲੇ ਦੀ ਸੇਵਾ ਨਹੀਂ ਹੁੰਦੀ ਸੀ। ਸਗੋਂ ਵਿਦਿਆਰਥੀਆਂ ਨੇ ਤਾਂ ਸਕੂਲ ਦੇ ਸਮੇਂ ਸੇਵਾ ਛੱਡ ਕੇ ਪੜ੍ਹਨ ਨੂੰ ਭੀ ਚਲੇ ਜਾਣਾ, ਪਰ ਆਪ ਨੇ ਇਸ ਸੇਵਾ ਨੂੰ ਧੰਨ ਭਾਗ ਜਾਣ ਕੇ ਸਾਰਾ-ਸਾਰਾ ਦਿਨ ਟੋਕਰੀਆਂ ਢੋਂਦਿਆਂ ਕਦੇ ਥਕ ਨ ਜਾਨਣਾ। ਇਨ੍ਹਾਂ ਦੇ ਅੰਦਰ ਤਾਂ ਇਸ ਸਮੇਂ ਕੌਮੀ ਦਰਦ ਤੇ ਪੰਥਕ ਸੇਵਾ ਘਰ ਕਰ ਚੁਕੀ ਸੀ। ਮਨ ਵਿਚ ਗੁਰੂ-ਘਰ ਦੀ ਇਸ ਪਵਿੱਤਰ ਸੇਵਾ ਲਈ ਨਿਤਾ-ਪ੍ਰਤ ਉਛਾਲੇ ਉਠਦੇ ਰਹਿੰਦੇ ਸਨ। ਆਖਣਾ ਕਿ ਇਹ ਥਾਂ ਮਹਾਨ ਪਵਿੱਤਰ ਹੈ ਜਿਥੇ ਦੋ ਜਹਾਨ ਵਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਕਈ ਸਾਲ ਪ੍ਰਵੇਸ਼ ਰਿਹਾ ਹੈ; ਕਈਆਂ ਸੰਤਾਂ, ਮਹਾਂ ਪੁਰਸ਼ਾਂ ਅਤੇ ਅਨੇਕਾਂ ਪ੍ਰੇਮੀ ਉੱਤਮ ਪੁਰਸ਼ਾਂ ਅਤੇ ਗੁਰੂ ਦੀਆਂ ਸੰਗਤਾਂ ਦੇ ਇਥੇ ਪਵਿੱਤਰ ਚਰਨ ਪਏ ਹਨ। ਅਗੋਂ ਭੁਝੰਗੀ ਦਲ

ਗੁਰੂ-ਖ਼ਾਲਸੇ ਦੀ ਪਨੀਰੀ ਦਾ ਇਥੇ ਵਾਧਾ ਹੋਣਾ ਹੈ। ਅਜਿਹੇ ਥਾਂ ਦੀ ਸੇਵਾ ਦੁਰਲੱਭ ਹੈ।

ਇਨ੍ਹਾਂ ਦਿਨਾਂ ਵਿਚ ਹੀ ਜਦੋਂ ਪੰਥਕ ਜਥੇਬੰਦੀ ਦਾ ਸਵਾਲ ਛਿੜਿਆ ਤਾਂ ਆਪ ਦਾ ਸੇਵਾ ਤੇ ਉਤਸ਼ਾਹ ਨੂੰ ਵੇਖ ਕੇ ਕੌਮ ਨੇ ਆਪ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਚੁਣ ਲਿਆ। ਸ਼ੇਖ਼ੂਪੁਰੇ ਦੇ ਜ਼ਿਲਾ ਅਕਾਲੀ ਜਥੇ ਦੇ ਵੱਡੇ ਜਥੇਦਾਰ ਥਾਪੇ ਗਏ। ਇਸ ਪਾਸੇ ਆਪ ਨੇ ਅਟੁੱਟ ਸੇਵਾ ਕੀਤੀ। ਰਾਤ-ਦਿਨ ਕੌਮ ਨੂੰ ਜਥੇਬੰਦ ਕਰਨ ਲਈ ਪਿੰਡੋ-ਪਿੰਡੀ ਹਲਕਾਰੇ ਵਾਂਗ ਭੱਜੇ ਫਿਰਦੇ ਸਨ। ਥਾਂ-ਥਾਂ ਫਿਰ ਕੇ ਜਥੇਬੰਦੀ ਦਾ ਪੂਰੇ ਜ਼ੋਰ ਨਾਲ ਪ੍ਰਚਾਰ ਕੀਤਾ। ਇਸ ਸਮੇਂ ਜਿਨ੍ਹਾਂ ਸੱਜਣਾਂ ਨੇ ਆਪ ਨੂੰ ਡਾਢੀ ਪ੍ਰੀਤੀ ਨਾਲ ਸੇਵਾ ਕਰਦਿਆਂ ਵੇਖਿਆ ਸੀ, ਉਹ ਜਾਣਦੇ ਹਨ ਕਿ ਆਪ ਦੇ ਦਿਲ ਵਿਚ ਸੇਵਾ ਦੇ ਭਾਵ ਕਿੱਦਾਂ ਠਾਠਾਂ ਮਾਰ ਰਹੇ ਸਨ!

## ਦਿਲ ਦੇ ਸਖੀ ਹੋਣਾ ਤੇ ਗ਼ਰੀਬਾਂ ਦੀ ਮਦਦ ਕਰਨੀ

ਆਪ ਦਰਿਆ-ਦਿਲ ਤੇ ਸਖੀ ਸੁਭੱਾ ਦੇ ਮਾਲਕ ਸਨ। ਗ਼ਰੀਬਾਂ ਤੇ ਲੋੜਵੰਦਾਂ ਦੀ ਮਦਦ ਕਰ ਕੇ ਆਪ ਦਾ ਤਨ ਮਨ ਠਰ ਜਾਂਦਾ ਸੀ। ਮਨ ਦੀ ਮੌਜ ਆਉਣੀ ਤੇ ਰਾਹ ਜਾਂਦਿਆਂ ਨੂੰ ਬੁਲਾ ਕੇ ਭੀ ਕੁਝ ਹੱਥੋਂ ਸਰਦਾ ਬਣਦਾ ਦੇ ਕੇ ਆਪਣਾ ਦਿਲ ਰਾਜ਼ੀ ਕਰਨਾ। ਇਕ ਵੇਰ ਦੀ ਗੱਲ ਹੈ ਕਿ ਥੋਥੀਆਂ ਦਾ ਮਰਾਸੀ ਚਰਾਗ਼ ਦੀਨ ਇਕ ਜੰਞ ਤੋਂ ਵਾਜੇ ਸਣੇ ਵਾਪਸ ਜਾ ਰਿਹਾ ਸੀ। ਸਾਰੀ ਟੋਲੀ ਨੂੰ ਰਾਹੇ ਟੁਰਿਆਂ ਜਾਂਦਿਆਂ ਵੇਖ ਕੇ ਵਾਜ ਮਾਰ ਕੇ ਖਲ੍ਹਿਆਰ ਲਿਆ ਤੇ ਆਖਿਆ, ਲੈ ਭਾਈ ਦਾਦਾ ਇਥੇ ਭੀ ਚੌਂਕੀ ਕਰੋ। ਉਨ੍ਹਾਂ ਦਸ-ਪੰਦਰਾਂ ਮਿੰਟ ਵਾਜਾ ਵਜਾਇਆ। ਪੰਜ ਰੁਪਏ ਕੱਢ ਕੇ ਨਕਦ ਦਿੱਤੇ ਅਤੇ ਸਭ ਨੂੰ ਘਰੋਂ ਪ੍ਰਸ਼ਾਦਿ ਤਿਆਰ ਕਰਵਾ ਕੇ ਛਕਾਇਆ। ਉਹ ਅਸੀਸਾਂ ਕਰਦੇ ਬੜੇ ਖ਼ੁਸ਼ ਹੋ ਕੇ ਗਏ। ਤੁਰਨ ਲੱਗਿਆਂ ਨੂੰ ਫੇਰ ਭੀ ਚੌਂਕੀ ਕਰਨੀ ਤੇ ਮਿੱਸਾ ਲੂਣਾ ਪ੍ਰਸ਼ਾਦਿ ਪਾਣੀ ਛਕਣਾ। ਆਪਣੇ ਪਿੰਡ ਦੇ ਮਰਾਸੀ ਅੱਲਾ ਰੱਖੇ ਨੂੰ ਭੁੱਖਿਆਂ ਮਰਦਿਆਂ ਤੱਕ ਕੇ ਦਿਲ ਵਿਚ ਇਹ ਖ਼ਿਆਲ ਕਰ ਕੇ ਸ੍ਰੀ ਅੰਮ੍ਰਿਤਸਰ ਖੱਡੀਆਂ ਦਾ ਕੰਮ ਸਿੱਖਣ ਲਈ ਛੱਡ ਆਏ ਕਿ ਇਕ ਤਾਂ ਇਹ ਗ਼ਰੀਬ ਰੋਟੀ ਕਮਾ ਖਾਵੇਗਾ, ਦੂਜੇ ਸਵਦੇਸ਼ੀ ਦਾ ਪ੍ਰਚਾਰ ਹੋਵੇਗਾ। ਉਸ ਦਾ ਸਾਰਾ ਖ਼ਰਚ-ਪਰਚ ਆਪਣੇ ਪੱਲਿਓਂ ਦਿੱਤਾ ਕਰਦੇ ਸਨ। ਇਕ ਦਿਨ ਆਪ ਲਾਹੌਰੋਂ ਕੋਈ ਘਰੋਗੀ ਕੰਮ ਕਰ ਕੇ ਸਟੇਸ਼ਨ 'ਤੇ ਵਾਪਸ ਆਏ ਤਾਂ ਕੀ ਵੇਖਦੇ ਹਨ ਕਿ ਇਕ ਹਿੰਦੂ ਸੱਜਣ ਨੂੰ ਹੱਥਕੜੀ ਲੱਗੀ ਹੋਈ ਹੈ। ਪਰ ਉਹ ਚਿਹਰੇ-ਮੋਹਰੇ ਤੇ ਡੀਲ-ਡੌਲ ਤੋਂ ਚੰਗਾ ਭਲਾ ਮਾਣਸ ਪ੍ਰਤੀਤ ਹੁੰਦਾ ਹੈ। ਆਪ ਤੋਂ ਰਿਹਾ ਨਾ ਗਿਆ ਤੇ ਆਖਣ ਲੱਗੇ ਕਿ ਭਾਈ ਸਾਹਿਬ ਜੀ ਤੁਸੀਂ ਕੀ ਗੁਨਾਹ ਕੀਤਾ ਹੈ, ਜਿਸ ਦਾ ਇਹ ਫਲ ਭੁਗਤ ਰਹੇ ਹੋ? ਮਹਾਰਾਜ ਮੈਂ ਗੁਨਾਹ ਕੀ ਕਰਨਾ

ਸੀ। ਮੇਰੀ ਕਿਸਮਤ ਦਾ ਹੀ ਕੋਈ ਹੇਰ-ਫੇਰ ਹੈ। ਮੰਦੇ ਭਾਗਾਂ ਨੂੰ ਆਪਣੀ ਧੀ ਦੇ ਵਿਆਹ 'ਤੇ ਇਸ ਸ਼ਾਹੂਕਾਰ ਪਾਸੋਂ ਕੁਝ ਕਰਜ਼ਾ ਲੈ ਬੈਠਾ ਸਾਂ। ਗ਼ਰੀਬੀ ਦੀ ਹਾਲਤ ਵਿਚ ਮਿਹਨਤ-ਮਜ਼ਦੂਰੀ ਕਰ ਕੇ ਜੋ ਕਮਾਉਂਦਾ ਰਿਹਾ ਹਾਂ, ਇਨ੍ਹਾਂ ਦੀ ਭੇਟਾ ਕਰਦਾ ਰਿਹਾ ਹਾਂ, ਪਰ ਕਰਜ਼ੇ ਦਾ ਬਿਆਜ ਕੂੜੇ ਵਾਂਗ ਸੂਈ ਹੀ ਗਿਆ। ਸਾਰਾ ਘਰ-ਕੁਲਾ ਭੀ ਕੁਰਕ ਹੋ ਚੁਕਾ ਹੈ। ਬਾਕੀ ਰਹਿੰਦੀ ਰਕਮ ਲਈ ਹੁਣ ਇਹ ਖ਼ਰਚਾ ਰੱਖ ਕੇ ਮੈਨੂੰ ਕੈਦ ਕਰਵਾ ਰਹੇ ਹਨ।

ਇਹ ਦਰਦ ਕਹਾਣੀ ਸੁਣ ਕੇ ਸਰਦਾਰ ਜੀ ਦਾ ਹਿਰਦਾ ਮੋਮ ਵਾਂਗ ਪੰਘਰ ਪਿਆ। ਸੱਜਣ ਨੇਤ੍ਰਾਂ ਨਾਲ ਦੁਖੀਆਂ ਦਾ ਯਾਰ ਫੇਰ ਪੁੱਛਦਾ ਹੈ :- "ਭਾਈ ਸਾਹਿਬ ਜੀ! ਸੱਚ ਦੱਸਣਾ, ਏਨਾਂ ਹੀ ਅਪਰਾਧ ਹੈ ? ਹੋਰ ਤਾਂ ਕੋਈ ਕਸੂਰ ਨਹੀਂ ਹੈ ?" "ਸੱਚੇ ਪਾਤਸ਼ਾਹ ਹੋਰ ਮੇਰਾ ਜੋ ਕਸੂਰ ਹੈ, ਤੁਸੀਂ ਸੇਠ ਹੋਰਾਂ ਨੂੰ ਪੁੱਛ ਗਿੱਛ ਲਓ। ਉਹ ਔਹ ਸਾਹਮਣੇ ਬੈਂਚ 'ਤੇ ਬੈਠੇ ਹਨ। ਆਪ ਨੇ ਸੇਠ ਨੂੰ ਜਾ ਕੇ ਸਾਰੀ ਗੱਲਬਾਤ ਪੁੱਛੀ, ਤਾਂ ਉਸ ਨੇ ਭੀ ਇਸ ਗ਼ਰੀਬ ਦੇ ਜ਼ਿੰਮੇ ਏਹੋ ਪਾਪ ਲਾਇਆ ਕਿ ਸਰਦਾਰ ਜੀ ਕੋਈ ਥੋੜ੍ਹੀ ਥਰਿਕੜੀ ਰਕਮ ਹੋਵੇ ਤਾਂ ਕੋਈ ਜਾਣ ਭੀ ਦੇਵੇ, ਡਿਗਰੀ ਖ਼ਰਚਾ ਪਾ ਕੇ ਪੂਰਾ ੪੦੦) ਚਾਰ ਸੌ ਬਣਦਾ ਹੈ।

ਆਪ ਨੇ ਆਖਿਆ "ਸ਼ਾਹ ਜੀ! ਜੇ ਕੋਈ ਇਹ ਰਕਮ ਤਾਰ ਦੇਵੇ ਤਾਂ ਤੁਸੀਂ ਇਸ ਨੂੰ ਛੁਡਾ ਦਿਓਗੇ ?" "ਲੈ ਮੋਤੀਆਂ ਵਾਲਿਆ! ਫੇਰ ਸਾਡਾ ਕੋਈ ਸਿਰ ਫਿਰਿਆ ਹੈ ਕਿ ਮੁਫ਼ਤ ਦੀ ਇਸ ਦੇ ਖ਼ਰਚੇ ਦੀ ਚੱਟੀ ਭਰੀਏ ? ਸਾਨੂੰ ਤਾਂ ਰੋਣਾ ਹੀ ਏਸੇ ਗੱਲ ਦਾ ਹੈ ਕਿ ਘਰੋਂ ਬਦਰਿਆਂ ਦੇ ਬਦਰੇ ਕੱਢ ਕੇ ਦਿੱਤੇ ਹਨ ਤੇ ਹੁਣ ਵਸੂਲ ਖੇਹ ਭੀ ਨਹੀਂ ਹੁੰਦਾ।" "ਸ਼ਾਹ ਜੀ ਇਸ ਵਿਚਾਰੇ ਗ਼ਰੀਬ ਦੀ ਜਾਨ ਛੱਡੋ, ਕੀ ਲੈਣਾ ਜੇ ਨਿਮਾਣੀ ਜਿੰਦੜੀ ਨੂੰ ਦੁੱਖ ਦੇ ਕੇ ?" "ਸਰਦਾਰ ਜੀ! ਤੁਹਾਨੂੰ ਜੇ ਏਡਾ ਹੀ ਗ਼ਰੀਬ ਦਾ ਹੇਜ ਆਉਂਦਾ ਹੈ ਤਾਂ ਮੇਰੀ ਰਕਮ ਤਾਰ ਦਿਓ। ਮੈਂ ਗ਼ਰੀਬ ਨੂੰ ਹਵਾਲਾਟੇ ਦੁਆ ਕੇ ਕੋਈ ਪੇਲੇ ਲੈਣੇ ਨੇ ?" ਆਪ ਮੁਸਕਰਾਏ ਤੇ ਆਖਣ ਲੱਗੇ ਕਿ ਇਹ ਮਾਇਆ ਕੋਈ ਸਦਾ ਥੋੜ੍ਹਾ ਹੀ ਕਿਸੇ ਦੇ ਪਾਸ ਰਹਿਣੀ ਹੈ ? ਇਹ ਗੱਲ ਆਖ ਕੇ ਕੈਦੀ ਵੱਲ ਗਏ। ਉਸ ਨੂੰ ਜਾ ਕੇ ਆਖਦੇ ਹਨ: "ਲੈ ਮਿੱਤਰਾ! ਤੇਰਾ ਕਰਜ਼ਾ ਤੇ ਲੱਥ ਗਿਆ ਹੈ ਤੇ ਤੇਰੀ ਹੁਣੇ ਹੀ ਬੰਦ ਖ਼ੁਲਾਸੀ ਹੋ ਜਾਵੇਗੀ। ਤੂੰ ਪ੍ਰਣ ਕਰ ਕਿ ਅੱਗੋਂ ਸਾਰੀ ਉਮਰ ਸਵਦੇਸ਼ੀ ਮਾਲ ਦਾ ਪ੍ਰਚਾਰ ਤੇ ਬਪਾਰ ਕਰੇਂਗਾ। ਕਰਜ਼ਾ ਤੇਰਾ ਮੈਂ ਉਤਾਰਦਾ ਹਾਂ।" ਉਸ ਨੇ ਧੰਨਵਾਦ ਸਹਿਤ ਸਿਰ ਝੁਕਾਇਆ। ਆਪ ਨੇ ਝੱਟ ੪੦੦) ਸੌ ਰੁਪਏ ਦੀ ਭਾਰੀ ਰਕਮ ਦੇ ਨੋਟ ਕੱਢ ਕੇ ਸ਼ਾਹੂਕਾਰ ਦੇ ਆ ਹਵਾਲੇ ਕੀਤੇ ਸੇਠ ਨੇ ਤਾਸ਼ ਦੇ ਪੱਤਿਆਂ ਵਾਂਗ ਨਖੇੜ ਕੇ ਨੋਟ ਗਿਣੇ ਤੇ ਆਪਣੇ ਕੋਟ ਦੀ ਹੇਠਲੀ ਜੇਬ ਵਿਚ ਪਾ ਲਏ ਅਤੇ ਬਾਹਰਲੀ ਜੇਬ ਵਿਚੋਂ ਕੱਢ ਕੇ ਦੋ ਚਿੜੇ ਵਰਗੇ ਸਿਪਾਹੀ ਦੀ ਤਲੀ 'ਤੇ ਰੱਖ ਦਿੱਤੇ। ਉਸ ਨੇ

ਉਸੇ ਵੇਲੇ ਹੱਥਕੜੀ ਖੋਲ੍ਹ ਦਿੱਤੀ। ਕੈਦੀ ਵਿਚਾਰਾ ਆਪ ਦਾ ਨਾਮ ਹੀ ਪੁੱਛਦਾ ਰਹਿ ਗਿਆ ਤੇ ਆਪ ਗੱਡੀ ਚੜ੍ਹ ਆਏ। ਆਪ ਦੀ ਇਸ ਰਹਿਮਦਿਲੀ ਦੀਆਂ ਗੱਡੀ ਵਿਚ ਭੀ ਗੱਲਾਂ ਬਾਤਾਂ ਹੋਣ ਲੱਗ ਪਈਆਂ, ਤਾਂ ਆਪ ਨੇ ਸਭ ਨੂੰ ਹੱਥ ਜੋੜ ਕੇ ਇਹ ਵਡਿਆਈ ਕਰਨ ਤੋਂ ਹਟਾਇਆ। ਆਖਣ ਲੱਗੇ, "ਇਸ ਵਿਚ ਮੇਰਾ ਕੀ ਹੈ ? ਇਹ ਸਭ ਕੁਝ ਉਸ ਰੱਬ ਦੀ ਬਖ਼ਸ਼ਿਸ਼ ਹੈ, ਜਿਸ ਦੇ ਪੈਦਾ ਕੀਤੇ ਹੋਏ ਬੰਦੇ ਨੂੰ ਮੈਂ ਔਕੜ ਵਿਚੋਂ ਛੁਡਾਇਆ ਹੈ। ਦਸਮ ਪਾਤਸ਼ਾਹ ਦਾ ਹੁਕਮ ਹੈ ਕਿ 'ਮੇਰੀ ਗੋਲਕ ਬਿਹੰਗਮ ਦਾ ਮੂੰਹ ਹੈ।' ਸੋ ਉਸੇ ਦਾ ਧਨ ਉਸੇ ਦੀ ਗੋਲਕ ਵਿਚ ਜਾ ਪਿਆ ਹੈ। ਤੁਸੀਂ ਮੈਨੂੰ ਕਿਉਂ ਸ਼ਰਮਿੰਦਿਆਂ ਕਰਦੇ ਹੋ ?"

ਇਸ ਘਟਨਾ ਤੋਂ ਪਤਾ ਲੱਗਦਾ ਹੈ ਕਿ ਇਸ ਵੇਲੇ ਸ: ਦਲੀਪ ਸਿੰਘ ਦੇ ਕੋਮਲ ਹਿਰਦੇ ਵਿਚ ਕਿਸ ਤਰਾਂ ਈਸ਼ਵਰ ਵੱਲੋਂ ਗ਼ਰੀਬਾਂ ਅਤੇ ਦੁਖੀਆਂ ਲਈ ਹਮਦਰਦੀ ਦੇ ਉਤਮ ਭਾਵ ਪੈਦਾ ਹੋ ਰਹੇ ਸਨ। ਪਰਸੁਆਰਥ ਲਈ ਮਾਇਆ ਹੱਥੋਂ ਦੇਣੀ ਤੇ ਦੇਹ ਵਢਾਉਣੀ ਇਕ ਬਰਾਬਰ ਹੈ। ਪਰ ਧੰਨ ਹਨ ਸ: ਦਲੀਪ ਸਿੰਘ ਜੀ, ਜਿਨ੍ਹਾਂ ਦੇ ਨੇਤਰਾਂ ਸਾਹਮਣੇ ਜਦ ਇਕ ਦੁਖੀ ਮਨੁੱਖ ਦੀ ਤਰਸ ਯੋਗ ਹਾਲਤ ਆਉਂਦੀ ਹੈ ਤਾਂ ਉਹ ਬਿਨਾਂ ਕਿਸੇ ਜਾਤ-ਗੋਤ ਦੀ ਵੰਡ ਅਤੇ ਵਿਤਕਰੇ ਦੇ ਉਸ ਨੂੰ ਵੇਖ ਕੇ ਵਿਆਕੁਲ ਹੋ ਉਠਦੇ ਹਨ ਤੇ ਹਾਤਮ ਤਾਈ ਵਾਂਗ ਪੂਰੀ-ਪੂਰੀ ਸਖ਼ਾਵਤ ਦਾ ਸਬੂਤ ਦਿੰਦੇ ਹਨ।

## ਦੇਸ਼ ਸੇਵਾ ਦੇ ਮੈਦਾਨ ਵਿਚ

ਇਸ ਸਮੇਂ ਸਿੱਖਾਂ ਵਿਚ ਰਾਜਸੀ ਤੇ ਮੁਲਕੀ ਕੰਮਾਂ ਲਈ ਉਤਸ਼ਾਹ ਵਧ ਰਿਹਾ ਸੀ। ਇਹ ਲਹਿਰ ਸਿੱਖਾਂ ਵਿਚ ਅਜੇ ਨਵੀਂ-ਨਵੀਂ ਹੀ ਚੱਲੀ ਸੀ। ਜਿਥੇ ਜਿਥੇ ਭੀ ਕੋਈ ਪੰਥਕ ਦਰਦ ਰੱਖਣ ਵਾਲਾ ਸਿੱਖ ਸੀ ਉਹ ਮੁਲਕੀ ਆਜ਼ਾਦੀ ਵਾਸਤੇ ਕੁਰਬਾਨੀ ਲਈ ਤਿਆਰ-ਬਰ-ਤਿਆਰ ਨਜ਼ਰ ਆਉਂਦਾ ਸੀ। ਕਾਂਗਰਸ ਦਾ ਸਿੱਖਾਂ ਵਿਚ ਦੇਸ਼ ਭਗਤੀ ਲਈ ਪ੍ਰਚਾਰ ਕਰਨ ਦਾ ਉਸ ਸਮੇਂ ਖਾਸ ਪ੍ਰੋਗਰਾਮ ਸੀ। ਮਹਾਤਮਾ ਗਾਂਧੀ ਵਰਗੇ ਚੋਟੀ ਦੇ ਮਸ਼ਹੂਰ ਮੁਲਕੀ ਲੀਡਰ ਇਸ ਸਮੇਂ ਬਾਰ ਦੇ ਖਾਸ-ਖਾਸ ਇਲਾਕਿਆਂ ਵਿਚ ਪ੍ਰਚਾਰ ਲਈ ਤਿਆਰੀਆਂ ਕਰ ਰਹੇ ਸਨ। ਇਸੇ ਪ੍ਰਚਾਰ ਦੀ ਰੌਂ ਦਾ ਇਹ ਸਿੱਟਾ ਸੀ ਕਿ ਅਕਤੂਬਰ ਸੰ. ੧੯੨੦ ਈ: ਵਿਚ ਸਾਂਗਲੇ ਤੋਂ ਅੱਠ-ਸੱਤ ਕੋਹ ਦੇ ਫ਼ਾਸਲੇ 'ਤੇ ਭਾਈ ਲਛਮਣ ਸਿੰਘ ਜੀ ਸ਼ਹੀਦ ਧਾਰੋਵਾਲੀ ਚੱਕ ਨੰ: ੩੩ ਤੇ ਉਸ ਦੇ ਸਾਥੀਆਂ ਦੇ ਉਦਮ ਨਾਲ ਇਕ ਬੜਾ ਭਾਰਾ ਰਾਜਸੀ ਦੀਵਾਨ ਹੋਇਆ। ਸਰਕਾਰ ਦੀ ਇਸ ਦੀਵਾਨ ਉੱਤੇ ਖਾਸ ਕੈਰੀ ਨਜ਼ਰ ਸੀ। ਸ: ਦਲੀਪ ਸਿੰਘ ਭੀ ਇਸ ਦੀਵਾਨ 'ਤੇ ਗਏ। ਇਸ ਤੋਂ ਪਹਿਲਾਂ ਆਪ ਦੇ ਖਿਆਲ

ਰਾਜਸੀ ਕੰਮਾਂ ਵੱਲ ਬਹੁਤ ਘੱਟ ਸਨ । ਕੇਵਲ ਧਾਰਮਿਕ ਕੰਮਾਂ ਵਿਚ ਹੀ ਦਿਲਚਸਪੀ ਲੈਂਦੇ ਸਨ, ਜਾਂ ਵਿਦਿਅਕ ਕੰਮਾਂ ਨਾਲ ਪ੍ਰੀਤ ਸੀ । ਕਈ ਵੇਰ ਆਪ ਦੇ ਸੱਜਣ-ਮਿੱਤਰ ਆਪ ਨੂੰ ਹਾਸੇ-ਠੱਠੇ ਵਿਚ ਆਖ ਦਿਆ ਕਰਦੇ ਸਨ: "ਤੁਸੀਂ ਤਾਂ ਬਸ ਮਸਤ ਹੋ ! ਦੇਸ ਵਿਚ ਮੁਲਕੀ ਆਜ਼ਾਦੀ ਦੀ ਹਵਾ ਚੱਲ ਰਹੀ ਹੈ, ਪਰ ਤੁਸੀਂ ਪਾਠ ਕਰਨ ਤੇ ਨਾਮ ਜਪਣ ਵਿਚ ਹੀ ਰੁੱਝੇ ਰਹਿੰਦੇ ਹੋ ! ਕਾਂਗਰਸ ਦੇ ਫ਼ੈਸਲੇ ਅਨੁਸਾਰ ਮੁਲਕੀ ਪਿਆਰ ਰੱਖਣ ਵਾਲੇ ਸਭ ਸੱਜਣ ਖੱਦਰ ਧਾਰਨ ਕਰ ਰਹੇ ਹਨ । ਤੁਸੀਂ ਸੂਟਿਡ ਬੂਟਿਡ ਕੱਸੀ ਫਿਰਦੇ ਹੋ ? ਇਨ੍ਹਾਂ ਬਿਦੇਸ਼ੀ ਕਪੜਿਆਂ ਦੇ ਪਾਉਣ ਦਾ ਭਲਾ ਕੀ ਲਾਭ ਹੈ ?"

ਇਨ੍ਹਾਂ ਦਿਨਾਂ ਵਿਚ ਆਪ ਖ਼ਾਲਸਾ ਸਕੂਲ ਸਾਂਗਲੇ ਦੇ ਮੈਨੇਜਰ ਸਨ । ਆਪ ਨੇ ਧਾਰੋਵਾਲੀ ਜਲਸੇ 'ਤੇ ਜਾਣ ਤੋਂ ਪਹਿਲਾਂ ਹੈਡ ਮਾਸਟਰ ਸਾਹਿਬ ਨੂੰ ਸੱਦ ਕੇ ਹਦਾਇਤ ਕੀਤੀ ਕਿ ਧਾਰੋਵਾਲੀ ਜੋ ਪੋਲੀਟੀਕਲ ਦੀਵਾਨ ਹੋ ਰਿਹਾ ਹੈ, ਉਸ ਵਿਚ ਹਿੱਸਾ ਲੈਣ ਲਈ ਕੋਈ ਵਿਦਿਆਰਥੀ ਜਾਂ ਉਸਤਾਦ ਉੱਕਾ ਨ ਜਾਵੇ ਕਿਉਂਕਿ ਅਜਿਹਾ ਨ ਹੋਵੇ ਜੋ ਸਾਡੇ ਸਕੂਲ ਨੂੰ ਸਰਕਾਰੀ ਗਰਾਂਟ ਵੱਲੋਂ ਕੋਈ ਨੁਕਸਾਨ ਪੁੱਜੇ । ਤੁਸੀਂ ਇਸ ਕਿਸਮ ਦਾ ਆਰਡਰ ਕਰ ਦਿਓ ਕਿ ਜਿਹੜਾ ਸੱਜਣ ਭੀ ਉਥੇ ਜਾਵੇਗਾ, ਉਸ ਨੂੰ ਸਜ਼ਾ ਦਿੱਤੀ ਜਾਵੇਗੀ । ਸਕੂਲ ਵਿਚ ਤਾਂ ਆਪ ਇਹ ਆਰਡਰ ਕਢਾ ਗਏ, ਪਰ ਕੀ ਪਤਾ ਸੀ ਕਿ ਕੁਦਰਤ ਨੇ ਆਪ ਦੇ ਜੀਵਨ ਆਦਰਸ਼ ਵਿਚ ਅਜਿਹਾ ਪਲਟਾ ਲਿਆਉਣਾ ਹੈ ਕਿ ਆਪ ਦੀ ਦੇਸ਼ ਸੇਵਾ ਇਕ ਨਮੂਨੇ ਦੀ ਬਣ ਕੇ ਰਹਿਣੀ ਹੈ । ਆਪ ਜਦ ਦੀਵਾਨ ਤੇ ਪੁੱਜੇ ਤਾਂ ਆਪ ਦਾ ਸਰੀਰ ਬਦੇਸ਼ੀ ਪੱਛਮੀ ਨਮੂਨੇ ਦੇ ਕੱਪੜਿਆਂ ਨਾਲ ਸੱਜਿਆ ਹੋਇਆ ਸੀ । ਦੇਸ਼ ਭਗਤ ਤੇ ਮੁਲਕੀ ਲੀਡਰਾਂ ਨੇ ਕੌਮੀ ਦਰਦ ਨਾਲ ਭਰਪੂਰ ਵਿਖਿਆਨ ਦਿੱਤੇ । ਕਵੀਆਂ ਨੇ ਸੀਨੇ ਪੰਘਾਰ ਦੇਣ ਵਾਲੀਆਂ ਕਵਿਤਾਵਾਂ ਪੜ੍ਹੀਆਂ ! ਆਪ ਦੇ ਦਿਲ ਵਿਚ ਭੀ ਮੁਲਕੀ ਆਜ਼ਾਦੀ ਲਈ ਤੜਪ ਉਤਪੰਨ ਹੋ ਗਈ, ਜਿਸ ਦੇ ਦਿਮਾਗ਼ ਦੇ ਕਪਾਟ ਖੋਲ੍ਹ ਦਿੱਤੇ । ਸੁਦੇਸ਼ੀ ਕਪੜੇ ਦੀ ਉਪਮਾ ਦੇ ਲਾਭ ਸੁਣ ਕੇ ਆਪ ਦੇ ਦਿਲ ਵਿਚ ਝੁਲਕਾ ਫਿਰਿਆ । ਅਪਣੇ ਮਨ ਵਿਚ ਬੜੇ ਕੱਚੇ ਤੇ ਸ਼ਰਮਿੰਦੇ ਹੋਏ । ਉਥੇ ਹੀ ਮਹਾਰਾਜ ਦੇ ਹਜ਼ੂਰ ਪ੍ਰਣ ਕਰ ਲਿਆ ਕਿ ਮੈਂ ਅੱਜ ਤੋਂ ਤਨੋਂ ਮਨੋਂ ਹੋ ਕੇ ਮੁਲਕੀ ਆਜ਼ਾਦੀ ਲਈ ਡਟ ਕੇ ਸੇਵਾ ਕਰਾਂਗਾ ।

ਰਾਤ ਦੇ ਨੌਂ ਦਸ-ਵਜੇ ਆਪਣੇ ਟਾਂਗੇ 'ਤੇ ਵਾਪਸ ਸਾਂਗਲੇ ਆਏ, ਤਾਂ ਉਸੇ ਵੇਲੇ ਤਤਕਾਲ ਹੀ ਦਰਜ਼ੀ ਨੂੰ ਆਪਣੇ ਮਕਾਨ 'ਤੇ ਸਦ ਕੇ ਰਾਤੋ-ਰਾਤ ਦਿਨ ਚੜ੍ਹਦੇ ਨੂੰ ਖੱਦਰ ਦੇ ਬਸਤਰ ਸੁਆ ਕੇ ਧਾਰਣ ਕਰ ਲਏ, ਜੋ ਸ਼ਹੀਦੀ ਸਮੇਂ ਤਕ ਆਪ ਦੇ ਸਾਥ ਨਿਭੇ । ਜਦ ਆਪ ਸਵੇਰੇ ਘਰੋਂ ਬਾਹਰ ਨਿਕਲੇ, ਤਾਂ ਜਿਨ੍ਹਾਂ ਸੱਜਣਾਂ ਅੱਗੇ ਭਾਈ ਦਲੀਪ ਸਿੰਘ ਨੂੰ ਕੀਮਤੀ ਬਦੇਸ਼ੀ ਕੱਪੜਿਆਂ ਵਿਚ ਸੱਜਿਆ ਵੇਖਿਆ

ਸੀ, ਉਹ ਇਨ੍ਹਾਂ ਨੂੰ ਅੱਜ ਖੱਦਰ ਵਿਚ ਸੱਜਿਆਂ ਵੇਖ ਕੇ ਇਤਬਾਰ ਨਹੀਂ ਸਨ ਕਰਦੇ ਕਿ ਹੈਂ! ਇਹ ਉਹੋ ਸਰਦਾਰ ਦਲੀਪ ਸਿੰਘ ਹੈ ਜਾਂ ਕੋਈ ਨਵਾਂ ਹੋਰ ਭਾਈ ਦਲੀਪ ਸਿੰਘ ?

ਕਿੰਨਾ ਦਿਨ ਚੜ੍ਹ ਆਇਆ ਹੈ! ਸਕੂਲ ਦੇ ਹੈਡ ਮਾਸਟਰ ਸਾਹਿਬ ਆਪ ਨੂੰ ਉਡੀਕਦੇ ਹਨ। ਅੱਗੇ ਐਸ ਵੇਲੇ ਤਕ ਆਪ ਸਕੂਲ ਵਿਚ ਕਈ ਫੇਰੇ ਪਾ ਜਾਂਦੇ ਸਨ। ਅਜ ਸੀਨੇ ਵਿਚ ਮੁਲਕੀ ਪਿਆਰ ਦੀ ਅਜਿਹੀ ਚਿਣਗ-ਚੁਆਤੀ ਲੱਗੀ ਹੈ ਕਿ ਉਧਰ ਮੂੰਹ ਹੀ ਨਹੀਂ ਕਰਦੇ। ਸਿੱਖ ਐਜੂਕੇਸ਼ਨਲ ਕਮੇਟੀ ਵੱਲੋਂ ਇਕ ਦੋ ਸੌ ਰੁਪਏ ਦਾ ਚੈਕ ਸਕੂਲ ਦੀ ਗਰਾਂਟ ਦਾ ਆਇਆ ਹੋਇਆ ਸੀ। ਉਸ ਦਾ ਰੁਪਿਆ ਵਸੂਲਣ ਲਈ ਮੈਨੇਜਰ ਦੇ ਦਸਖਤ ਹੋਣੇ ਜ਼ਰੂਰੀ ਸਨ। ਹੈਡ ਮਾਸਟਰ ਸਾਹਿਬ ਅੱਜ ਆਪ ਉਚੇਚੇ ਚੱਲ ਕੇ ਇਨ੍ਹਾਂ ਦੇ ਮਕਾਨ 'ਤੇ ਚੈਕ ਉਤੇ ਦਸਖ਼ਤ ਕਰਾਉਣ ਲਈ ਹਾਜ਼ਰ ਹੁੰਦੇ ਹਨ।

ਆਪ ਵਿਚ ਸਭ ਤੋਂ ਵੱਡੀ ਖੂਬੀ ਇਹ ਸੀ ਕਿ ਆਪ ਅੰਦਰੋਂ-ਬਾਹਰੋਂ ਇਕ ਹੋਇਆ ਕਰਦੇ ਸਨ। ਇਹੋ ਕਾਰਨ ਸੀ ਕਿ ਆਪ ਨੇ ਚੈਕ ਉੱਤੇ ਦਸਖ਼ਤ ਕਰਨੋਂ ਬਿਲਕੁਲ ਇਨਕਾਰ ਕਰ ਦਿੱਤਾ। ਹੈਡ ਮਾਸਟਰ ਸਾਹਿਬ ਦੇ ਪੁੱਛਣ 'ਤੇ ਤੜਾਕ ਦੇ ਕੇ ਉੱਤਰ ਦਿੱਤਾ ਕਿ ਅਜਿਹੇ ਸਕੂਲ ਦਾ ਜਿਸ ਵਿਚ ਗ਼ੈਰਾਂ ਦੀ ਗ਼ੁਲਾਮੀ ਤੇ ਬਦੇਸੀ ਸਭਯਤਾ ਦਾ ਪਰਚਾਰ ਹੁੰਦਾ ਹੋਵੇ, ਮੈਂ ਮੈਨੇਜਰ ਬਣ ਕੇ ਆਪਣਾ ਨਾਮ ਕਲੰਕਤ ਨਹੀਂ ਕਰਨਾ ਚਾਹੁੰਦਾ ਹਾਂ। ਹੈਡ ਮਾਸਟਰ ਸਾਹਿਬ ਨੇ ਫੇਰ ਬੜੇ ਪ੍ਰੇਮ ਤੇ ਸਤਿਕਾਰ ਨਾਲ ਜ਼ੋਰ ਦਿੱਤਾ ਕਿ ਹਾਲੀਂ ਇਸ ਚੈਕ ਉੱਤੇ ਤਾਂ ਤੁਸੀਂ ਦਸਖ਼ਤ ਕਰ ਦਿਓ, ਕੰਮ ਚੱਲਣ ਵਾਲਾ ਬਣੇ, ਫੇਰ ਵੇਖੀ-ਡਿੱਠੀ ਜਾਵੇਗੀ; ਸਕੂਲ ਕਮੇਟੀ ਆਪੇ ਕੋਈ ਹੋਰ ਨਵਾ ਮੈਨੇਜਰ ਚੁਣ ਲਵੇਗੀ, ਪਰ ਆਪ ਆਪਣੇ ਇਰਾਦੇ 'ਤੇ ਦ੍ਰਿੜ੍ਹਤਾ ਨਾਲ ਸੁਮੇਰ ਪਰਬਤ ਵਾਂਗ ਡਟੇ ਰਹੇ। ਜਿਸ ਆਸ਼ਰਮ ਨੂੰ ਆਪ ਨੇ ਬੜੀਆਂ ਮੁਸ਼ਕਲਾਂ ਤੇ ਘਾਲਾਂ ਘਾਲ ਕੇ ਆਬਾਦ ਕੀਤਾ ਸੀ, ਅੱਜ ਉਸ ਨਾਲੋਂ ਮੁਲਕੀ ਪਿਆਰ ਬਦਲੇ ਸਭ ਲਟਾਕੇ ਛੱਡ ਕੇ ਤਿਣਕੇ ਤੋੜ ਰਹੇ ਹਨ। ਇਸ ਦਿਨ ਤੋਂ ਦੁਕਾਨ ਦੇ ਕੰਮਾਂ ਵੱਲ ਭੀ ਘੱਟ-ਵੱਧ ਹੀ ਧਿਆਨ ਦਿੰਦੇ ਸਨ ਅਤੇ ਬਹੁਤੇ ਨਿਰੋਲ ਪੋਲੀਟੀਕਲ ਕੰਮਾਂ ਵਿਚ ਹੀ ਖਚਤ ਹੋ ਗਏ। ਇਸ ਵੇਲੇ ਮੁਲਕੀ ਆਜ਼ਾਦੀ ਤੇ ਦੇਸ਼ ਸੇਵਾ ਦੀ ਅਜਿਹੀ ਰੰਗਣ ਚੜ੍ਹੀ ਸੀ ਕਿ ਇਸ ਨਾ ਮਿਲਵਰਤਰਨੀਏ ਸਰਦਾਰ ਨੂੰ ਜਦ ਕਦੀ ਭੀ ਕਿਸੇ ਨਾਲ ਗੱਲ ਬਾਤ ਕਰਦੇ ਵੇਖੋ, ਹਰਦਮ ਖੱਦਰ ਦਾ ਹੀ ਪ੍ਰਚਾਰ ਕਰਦੇ ਰਹਿਣਾ : "ਭਰਾਓ ! ਤੁਸੀਂ ਖੱਦਰ ਕਿਉਂ ਨਹੀਂ ਪਾਉਂਦੇ ? ਅੱਜ-ਕਲ੍ਹ ਖੱਦਰ ਬਿਨਾਂ ਗ਼ਰੀਬਾਂ ਦਾ ਕੋਈ ਬਚੱਾ ਨਹੀਂ ਹੈ। ਖੱਦਰ ਦਾ ਇਕ ਕੁੜਤਾ ਮਲਮਲ ਦੀਆਂ ਚਵ੍ਹਾਂ ਕਮੀਜ਼ਾਂ ਨਾਲ ਹੰਢਦਾ ਹੈ। ਇਕ ਪੱਗ ਸਾਰਾ ਸਾਲ ਭਰ ਲੰਘ ਜਾਂਦੀ ਹੈ। ਹਾਂ! ਜ਼ਰਾ ਏਨੀ ਗੱਲ ਜ਼ਰੂਰ ਹੈ ਕਿ ਮੈਲਾ ਕੁਝ ਛੇਤੀ ਹੋ ਜਾਂਦਾ

ਹੈ, ਪਰ ਉਹ ਭੀ ਕਿਹੜੀ ਲੰਮੀ ਗੱਲ ਹੈ, ਝੱਟ ਸਾਬਣ ਲਾ ਕੇ ਜ਼ਰਾ ਫੁਲਕਿਆ ਤੇ ਸਾਫ਼ ਹੋ ਜਾਂਦਾ ਹੈ ! ਇਸ ਤਰ੍ਹਾਂ ਸਗੋਂ ਸਰੀਰ ਵਿਚ ਚੁਸਤੀ ਬਣੀ ਰਹਿੰਦੀ ਹੈ । ਇਸ ਦੀ ਵਟਕ ਦੀ ਸਾਰੀ ਆਮਦਨ ਸਾਡੇ ਆਪਣੇ ਮੁਲਕ ਦੇ ਗ਼ਰੀਬ ਕਿਰਤੀਆਂ ਦੇ ਢਿੱਡ ਵਿਚ ਪੈਂਦੀ ਹੈ । ਸਾਡੇ ਦੇਸ ਦੇ ਕਾਰੀਗਰਾਂ ਦੇ ਬੱਚਿਆਂ ਦੇ ਰੰਗ ਪੀਲੇ ਭੂਕ ਹੋਏ ਪਏ ਹਨ । ਹੜਬਾਂ ਵਿਚ ਵੜੀਆਂ ਹੋਈਆਂ ਹਨ ਤੇ ਪਸਲੀਆਂ ਦੀਆਂ ਹੱਡੀਆਂ ਵੱਖ-ਵੱਖ ਗਿਣ ਲਓ । ਇਨ੍ਹਾਂ ਹੱਡੀਆਂ ਦੀਆਂ ਮੁੱਠਾਂ ਦੇ ਕੁਰੰਗ ਤਦ ਹੀ ਢੱਕੇ ਜਾ ਸਕਦੇ ਹਨ, ਜੇਕਰ ਉਨ੍ਹਾਂ ਨੂੰ ਰੱਜ ਕੇ ਮਜੂਰੀ ਮਿਲੇ ਅਤੇ ਜੇਕਰ ਅਸੀਂ ਸਭ ਖੱਦਰ ਧਾਰਨ ਕਰ ਕੇ ਇਸ ਦੀ ਲੋੜ ਤੇ ਵਡਿਆਈ ਨੂੰ ਵਧਾ ਲਈਏ ।

ਧਾਰੋਵਾਲੀ ਦੀਵਾਨ 'ਤੇ ਕੁਝ ਸਿੰਘ ਗੁਰਦੁਆਰਾ ਬਾਬੇ ਦੀ ਬੇਰ ਦੇ ਕਬਜ਼ੇ ਲਈ ਤਿਆਰ ਹੋ ਕੇ ਉਥੋਂ ਚਲ ਪਏ ਤਾਂ ਆਪ ਭੀ ਉਨ੍ਹਾਂ ਨਾਲ ਸਾਂਗਲੇ ਸਟੇਸ਼ਨ ਤੋਂ ਗੱਡੀ 'ਤੇ ਚੜ੍ਹ ਕੇ ਸ਼ਾਮਲ ਹੋ ਗਏ । ਪੰਜਾਂ ਸਿੰਘਾਂ ਦਾ ਆਪਣੇ ਕੋਲੋਂ ਰੇਲ ਦਾ ਕਿਰਾਇਆ ਭੀ ਦਿੱਤਾ ਤੇ ਸਿਆਲਕੋਟ ਪੁੱਜ ਕੇ ਬੜੀ ਦਾਨਾਈ ਅਤੇ ਸਿਆਣਪ ਨਾਲ ਸਿੰਘਾਂ ਦੀ ਅਗਵਾਈ ਕੀਤੀ ।

ਧਾਰਮਿਕ ਤੇ ਪੰਥਕ ਸੇਵਾ ਦੀ ਪ੍ਰੀਤ ਦੇ ਨਾਲ ਨਾਲ ਹੀ ਹੁਣ ਰਾਜਸੀ ਪ੍ਰਚਾਰ ਲਈ ਆਪ ਦੇ ਦਿਲ ਵਿਚ ਬੜੇ ਉਬਾਲ ਉਠਿਆ ਕਰਨ । ਆਪ ਦਾ ਅਥਾਹ ਜੋਸ਼ ਰਾਤ ਦਿਨੇ ਠਾਠਾਂ ਮਾਰਦਾ ਰਹਿੰਦਾ । ਜਿਥੇ ਕਿਤੇ ਭੀ ਕਿਸੇ ਬੰਦੇ ਨੇ ਗਲੀ ਗੁਆਂਢੇ ਮਿਲ ਪੈਣਾ ਉਸੇ ਨਾਲ ਹੀ ਗੱਲੋ-ਗੱਲੀ ਇਹ ਰਾਮ-ਕਹਾਣੀ ਛੋਹ ਬਹਿਣੀ ਕਿ ਭਾਈ ਸਾਹਿਬ ਜੀ ! ਸਾਡਾ ਮੁਲਕ ਸਿੱਖਾਂ ਦੀ ਹਿੰਮਤ ਤੇ ਹੋਰ ਦੂਜੇ ਭਰਾਵਾਂ ਦੀ ਮਦਦ ਨਾਲ ਹੀ ਆਜ਼ਾਦ ਹੋ ਸਕਦਾ ਹੈ। ਜੇ ਅਸੀਂ ਸਾਰੇ ਆਲ ਇੰਡੀਆ ਕਾਂਗਰਸ ਕਮੇਟੀ ਦੇ ਹੁਕਮਾਂ ਨੂੰ ਮੰਨ ਕੇ ਹੰਭਲਾ ਮਾਰੀਏ ਤਾਂ ਗ਼ੁਲਾਮੀ ਦੀ ਲਾਹਣਤ ਅੱਜ ਦੂਰ ਹੋ ਸਕਦੀ ਹੈ ਤੇ ਖੁਸ਼ ਹੋ ਕੇ ਆਜ਼ਾਦੀ ਦੇਵੀ ਅੱਜ ਆਪਣੇ ਸਪੁੱਤਰਾਂ ਉਤੇ ਫੁੱਲਾਂ ਦੀ ਵਰਖਾ ਕਰਨ ਨੂੰ ਤਿਆਰ ਹੋ ਸਕਦੀ ਹੈ । ਹਿੰਮਤ ਕਰ ਕੇ ਹੌਂਸਲੇ ਨਾਲ ਹੰਭਲਾ ਮਾਰਨ ਦੀ ਲੋੜ ਹੈ । ਇਹ ਕੰਮ ਸਹਿਜੇ ਹੀ ਨੇਪਰੇ ਚੜ੍ਹ ਸਕਦੇ ਹਨ । ਬਹੁਤੀ ਵੇਰਾਂ ਇਹ ਮਿਸਾਲ ਦੇਣੀ ਕਿ ਜਿਸ ਬਿਰਛ ਵਿਚ ਬਹੁਤੀਆਂ ਖੋੜਾਂ ਅਤੇ ਤ੍ਰੇੜਾਂ ਹੁੰਦੀਆਂ ਹਨ ਉਸ ਵਿਚ ਪੰਛੀ ਅਤੇ ਕੀੜੇ ਮਕੌੜੇ ਆ ਡੇਰਾ ਜਮਾਉਂਦੇ ਹਨ, ਜਿਸ ਦੇ ਕਾਰਨ ਉਹ ਹੋਰ ਚੌੜੀਆਂ ਹੁੰਦੀਆਂ ਜਾਂਦੀਆਂ ਹਨ ਤੇ ਥੋੜ੍ਹੇ ਸਮੇਂ ਵਿਚ ਹੀ ਉਸ ਬ੍ਰਿਛ ਨੂੰ ਖਰੜ-ਸੁਕ ਜਿਹਾ ਕਰ ਕੇ ਖੋਖਲਾ ਕਰ ਦਿੰਦੀਆਂ ਹਨ । ਸਾਰੀ ਹਰਿਆਵਲ ਤੇ ਫੁੱਲਾਂ ਪੱਤਿਆਂ ਦਾ ਨਾਸ ਮਾਰਿਆ ਜਾਂਦਾ ਹੈ, ਪਰ ਨਿੱਗਰ ਬ੍ਰਿਛ ਵਿਚ ਕਿਸੇ ਅਜਿਹੀ ਬੀਮਾਰੀ ਦਾ ਕੋਈ ਥਾਂ ਥਿੱਤਾ ਨਹੀਂ ਹੈ । ਉਹ ਆਜ਼ਾਦੀ ਨਾਲ ਹਵਾ ਵਿਚ ਆਪਣੀ ਮਹਿਕ ਟਹਿਕ ਖਿਲਾਰ ਕੇ ਸਿਰ ਉੱਚਾ ਕਰ

ਕੇ ਆਜ਼ਾਦੀ ਦਾ ਸੁਨੇਹਾ ਦਿੰਦਾ ਹੈ। ਇਸੇ ਤਰ੍ਹਾਂ ਜੇਕਰ ਅਸੀਂ ਹਿੰਦੂ, ਮੁਸਲਮਾਨ ਅਤੇ ਸਿੱਖ ਆਪੋ ਵਿਚ ਹਿੱਕਾਂ ਜੋੜ ਕੇ ਸਾਂਝੇ ਦਿਲ ਅਤੇ ਦਿਮਾਗ਼ ਨਾਲ ਮੁਲਕੀ ਆਜ਼ਾਦੀ ਲਈ ਡਟ ਜਾਈਏ ਤਾਂ ਇਥੇ ਕਿਸੇ ਗ਼ੈਰ ਦੀ ਦਾਲ ਗਲਣੀ ਬੜੀ ਔਖੀ ਹੈ।

ਜਦ ਅਸੀਂ ਪਿਆਰ ਨਾਲ ਭਰਾ ਭਰਾ ਬਣ ਕੇ ਆਪੋ ਵਿਚ ਜੱਫੀਆਂ ਪਾ ਲਈਏ ਤਾਂ ਸਾਡੇ ਵਿਚ ਫੋਟਕ ਤੇ ਪਾਟਕ ਪਾਉਣ ਵਾਲੇ ਆਪਣੇ ਆਪ ਵਿਚੇ ਹੀ ਦਮ ਘੁੱਟ ਕੇ ਮਰ ਜਾਣਗੇ। ਕਿਸੇ ਗ਼ੈਰ ਨੂੰ ਇਹ ਆਖਣ ਦੀ ਲੋੜ ਹੀ ਨਹੀਂ ਭਾਸੇਗੀ ਕਿ ਤੇਰਾ ਸਾਡੇ ਵਿਚ ਕੀ ਦਖ਼ਲ ਹੈ! ਕਿਸੇ ਬਦੇਸ਼ੀ ਹਕੂਮਤ ਪਾਸੋਂ ਬਿਨਾਂ ਇਤਫ਼ਾਕ ਤੇ ਮੁਲਕੀ ਆਜ਼ਾਦੀ ਦੀ ਆਸ ਰੱਖਣੀ ਮ੍ਰਿਗ ਤ੍ਰਿਸ਼ਨਾ ਵਾਲੀ ਗੱਲ ਹੈ।

ਧਾਰੋਵਾਲੀ ਦੀਵਾਨ 'ਤੇ ਜਾਣ ਤੋਂ ਪਹਿਲਾਂ ਆਪ ਨੇ ਆਪਣੇ ਪਿੰਡ ਦੇ ਇੱਕ ਮੁਸਲਮਾਨ ਭਰਾ 'ਤੇ ੮੦੦) ਕਰਜ਼ੇ ਦਾ ਦਾਹਵਾ ਕੀਤਾ ਹੋਇਆ ਸੀ। ਇਸ ਵੇਲੇ ਆਪ ਪੱਕੇ ਨਾ-ਮਿਲਵਰਤਨੀਏ ਬਣ ਚੁਕੇ ਸਨ। ਕਚਹਿਰੀ ਵਲ ਮੂੰਹ ਕਰਨਾ ਬੱਜਰ ਪਾਪ ਸਮਝਦੇ ਸਨ। ਉਸ ਸੱਜਣ ਦੇ ਘਰ ਖੁਦ ਚੱਲ ਕੇ ਗਏ ਅਤੇ ਬੜੇ ਪਿਆਰ ਨਾਲ ਆਖਣ ਲੱਗੇ ਕਿ ਭਰਾ ਜੀ! ਜੇਕਰ ਤਾਂ ਤੇਰੇ ਵਿਚ ਕਰਜ਼ ਉਤਾਰਨ ਦੀ ਕੋਈ ਪਾਂਇਆ ਹੈ ਤਾਂ ਉਤਾਰ ਛੱਡ, ਮੇਰਾ ਦੇਣਾ ਦੇ ਦੇਹ; ਨਹੀਂ ਤਾਂ ਮੈਂ ਤੈਨੂੰ ਅਤੇ ਆਪਣੇ ਆਪ ਨੂੰ ਕਚਹਿਰੀ ਵਿਚ ਲੈ ਜਾ ਕੇ ਖ਼ਵਾਰ ਕਰਨਾ ਮਹਾਂ ਘੋਰ ਪਾਪ ਸਮਝਦਾ ਹਾਂ, ਜਿਸ ਦਾ ਅੰਤਮ ਨਤੀਜਾ ਮੇਰੇ ਲਈ ਪਸਚਾਤਾਪ ਹੈ। ਜੇ ਰੱਬ ਕਰਾਉਂਦਾ ਹੈ ਤਾਂ ਕੁਝ ਦੇ ਦੇਹ ਨਹੀਂ ਤਾਂ ਮੈਂ ਤੈਨੂੰ ਸਾਰਾ ਕਰਜ਼ਾ ਅੱਜ ਤੋਂ ਛੱਡਿਆ ਪਰ ਮੈਂ ਰੁਪਏ ਪਿੱਛੇ ਆਪਣਾ ਅਸੂਲ ਬੜਾ ਕੀਮਤੀ ਸਮਝਦਾ ਹਾਂ।

## ਅਕਾਲੀ ਅਖ਼ਬਾਰ ਦੀ ਸਹਾਇਤਾ ਕਰਨੀ

ਅਪ੍ਰੈਲ ਸੰ: ੧੯੧੯ ਈ: ਨੂੰ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਮਗਰੋਂ ਸਾਰੇ ਮੁਲਕ ਵਿਚ ਜਾਗ੍ਰਤ ਦੀ ਰੂਹ ਫੂਕੀ ਗਈ ਸੀ। ਦੇਸ ਦੀਆਂ ਸਭ ਕੌਮਾਂ ਉਸਲਵੱਟੇ ਭੰਨ ਕੇ ਬਿਹੋਸ਼ੀ ਦੀ ਨੀਂਦੋਂ ਸੋਮਨ ਹੋ ਰਹੀਆਂ ਸਨ, ਪਰ ਸਿੱਖ ਕੌਮ ਅਜੇ ਆਪਣੀ ਵਡੱਤਣ ਦੇ ਘੁਮੰਡ ਵਿਚ ਘੁਰਾੜੇ ਮਾਰ ਰਹੀ ਸੀ। ਇਸ ਕੀਮਤੀ ਸਮੇਂ ਕੁਝ ਕੁ ਉੱਘੇ ਪੰਥ ਸੇਵਕਾਂ ਨੇ ਆਪਣੀ ਕੌਮ ਨੂੰ ਗਵਾਂਢੀਆਂ ਨਾਲੋਂ ਕੁਝ ਪਿੱਛੇ ਰਹਿੰਦਾ ਵੇਖ ਕੇ ਦਮਗਜਾ ਮਾਰਿਆ, ਤੇ ਉਪਰਾਲਾ ਕੀਤਾ। ਮਈ ਸੰ: ੧੯੨੦ ਈ: ਨੂੰ ਮੁਲਕੀ ਆਜ਼ਾਦੀ ਦਾ ਪ੍ਰਚਾਰ ਕਰਨ ਲਈ ਲਾਹੌਰੋਂ ਰੋਜ਼ਾਨਾ ਅਕਾਲੀ ਅਖ਼ਬਾਰ ਜਾਰੀ ਕਰ ਦਿੱਤਾ। ਰੋਜ਼ਾਨਾ ਅਖ਼ਬਾਰ ਦੇ ਚਲਾਉਣ ਲਈ ਹਜ਼ਾਰਾਂ ਰੁਪਿਆਂ ਦੀ ਲੋੜ ਸੀ, ਜਿਸ ਵਿਚ ਸ: ਦਲੀਪ ਸਿੰਘ ਵਰਗੇ ਉਦਾਰ ਦਿਲਾਂ ਨੇ ਵਧ-ਚੜ੍ਹ ਕੇ

ਹਿੱਸਾ ਲਿਆ। ਥੋੜ੍ਹੇ ਸਮੇਂ ਵਿਚ ਹੀ ਸਾਰੇ ਬੰਨੀਂ ਅਕਾਲੀ ਦਾ ਡੰਕਾ ਵੱਜਣ ਲੱਗ ਪਿਆ। ਹਜ਼ਾਰਾਂ ਦੀ ਗਿਣਤੀ ਵਿਚ ਇਸ ਦੇ ਗ੍ਰਾਹਕ ਬਣ ਗਏ। ਪਿੰਡ ਪਿੰਡ ਵਿਚ ਅਕਾਲੀ ਦਾ ਹੋਕਾ ਫਿਰ ਗਿਆ। ਇਸ ਨੇ ਪੰਜਾਂ-ਸੱਤਾਂ ਮਹੀਨਿਆਂ ਵਿਚ ਹੀ ਕੌਮ ਨੂੰ ਗੁਰਦੁਆਰਾ ਸੁਧਾਰ ਲਹਿਰ ਅਤੇ ਮੁਲਕੀ ਆਜ਼ਾਦੀ ਦੀ ਸੜਕ 'ਤੇ ਲੈ ਆਂਦਾ। ਕੜਾਕੇਦਾਰ ਲੇਖਾਂ ਤੇ ਤੜਫਾ ਦੇਣ ਵਾਲੀਆਂ ਕਵਿਤਾਵਾਂ ਦੁਆਰਾ ਪੰਥ ਵਿਚ ਕੌਮੀ ਏਕਤਾ ਦੀ ਉਹ ਰੂਹ ਭਰੀ ਕਿ ਜਿਸਦੀ ਮਿਸਾਲ ਮਿਲਣੀ ਔਖੀ ਹੈ।

ਪੰਥ-ਘਾਤਕਾਂ ਤੇ ਕੌਮ ਧ੍ਰੋਹੀਆਂ ਨੂੰ 'ਅਕਾਲੀ' ਦਾ ਵਧਣਾ ਫੁਲਣਾ ਕੰਡਾ ਬਣ ਕੇ ਰੜਕਣ ਲੱਗ ਪਿਆ। ਰਾਤ ਦਿਨੇ 'ਅਕਾਲੀ' ਦੀ ਅਲਖ ਮੁਕਾਉਣ ਦੀਆਂ ਸਕੀਮਾਂ ਸੋਚੀਆਂ ਜਾਣ ਲੱਗੀਆਂ। ਕੌਮ ਦੇ ਵੈਰੀਆਂ ਵੱਲੋਂ 'ਅਕਾਲੀ' ਉਤੇ ਉਹ ਕਸ਼ਟਾਂ ਦੇ ਪਹਾੜ ਸੁੱਟੇ ਗਏ ਜਿਨ੍ਹਾਂ ਦੇ ਭਾਰ ਥਲੇ ਜੀਉਂਦਿਆਂ ਰਹਿਣਾ ਕੇਵਲ ਅਕਾਲੀ ਦਾ ਹੀ ਕੰਮ ਸੀ। ਜ਼ਮਾਨਤਾਂ ਜ਼ਬਰ, ਦਰਜਨਾਂ ਐਡੀਟਰ ਕੈਦ ਤੇ ਉਨ੍ਹਾਂ ਦੇ ਪਿਛਲੇ ਪ੍ਰਵਾਰਾਂ ਦੀ ਸੰਭਾਲ ਦਾ ਖ਼ਰਚ ਹੋਣਾ ਸ਼ੁਰੂ ਹੋ ਗਿਆ। ਕੌਮੀ ਖ਼ਜ਼ਾਨੇ ਵਿਚ ਮਾਇਆ ਦੀ ਟੋਟ ਆ ਗਈ। ਇਸ ਦੇ ਪ੍ਰਬੰਧਕਾਂ 'ਤੇ ਬੜੀ ਸਖ਼ਤ ਭੀੜਾ ਆ ਬਣੀ। ਅੰਤ ਦੀ ਬਾਕੀ 'ਅਕਾਲੀ' ਦੀ ਕੰਮ ਕਰਨੀ ਕਮੇਟੀ (ਜਿਸ ਦੇ ਮੈਂਬਰ ਭਾਈ ਦਲੀਪ ਸਿੰਘ ਭੀ ਸਨ) ਨੇ ਫ਼ੈਸਲਾ ਕੀਤਾ ਕਿ ਹਿੰਮਤ ਕਰ ਕੇ ਸਾਰੇ ਸੱਜਣ ਮਿਲਵਾਂ ਸਾਂਝਾ ਹੰਭਲਾ ਮਾਰੋ, ਥਾਂ ਥਾਂ ਫਿਰ ਕੇ ਹਰ ਇਕ ਮੈਂਬਰ ਉਗਰਾਹੀ ਕਰ ਕੇ ਇਕੱਤਰ ਕਰੇ ਤਾ ਜੋ ਮਸਤਾਨਾ ਹੋਇਆ ਖ਼ਜਾਨਾ ਫਿਰ ਭਰਪੂਰ ਹੋਵੇ।

ਸ: ਦਲੀਪ ਸਿੰਘ ਨੇ ਤਜਵੀਜ ਦਿੱਤੀ ਕਿ ਬਾਹਰੋਂ ਉਗਰਾਹੀ ਕਰਨ ਤੋਂ ਪਹਿਲਾਂ ਇਥੇ ਬੈਠੇ ਸਭ ਮੈਂਬਰ ਆਪੋ ਆਪਣੇ ਚੰਦੇ ਲਿਖਾਉਣ ਤੋਂ ਪਹਿਲਾਂ ਘਰੋਂ ਕੁਝ ਕਰ ਕੇ ਤੇ ਫੇਰ ਪਿੱਛੋਂ ਦੂਜੇ ਭਰਾਵਾਂ ਪਾਸੋਂ ਬਗਲੀ ਫੜ ਕੇ ਰੁਪਿਆ ਇਕੱਠਾ ਕੀਤਾ ਜਾਵੇ। ਸਭ ਸੋਚੀਂ ਪੈ ਗਏ। ਵੱਡੇ ਵੱਡੇ ਸਰਦਾਰਾਂ ਵਿਚੋਂ ਕਿਸੇ ਨੇ ਇਕ ਸੌ ਅਤੇ ਕਿਸੇ ਨੇ ਦੋ ਸੌ ਰੁਪਿਆ ਲਿਖਾਇਆ ਤੇ ਇਨ੍ਹਾਂ ਦੇ ਬੜੀ ਦਲੇਰੀ ਨਾਲ ਆਖਿਆ ਕਿ ਖ਼ਾਲਸਾ ਜੀ! ਇਹ ਤਾਂ ਅਜੇ ਪਹਿਲੀ ਹੀ ਵਾਰ ਹੈ, ਤੁਸੀਂ ਹੁਣੇ ਹੀ ਝਿਰਕ ਝਿਰਕ ਕੇ ਮਾਇਆ ਲਿਖਾਉਂਦੇ ਹੋ, ਏਥੇ ਤਾਂ ਕੰਮ ਹੀ ਰੋਜ਼ ਦਾ ਇਹੋ ਹੋਣਾ ਹੈ। ਸੌ ਤੇ ਦੋ ਸੌ ਦਿੱਤਿਆਂ ਕੀ ਬਣਨਾ ਹੈ? ਦਿਲ ਖੋਲ੍ਹ ਕੇ ਖੁਲ੍ਹੇ ਗਫੇ ਦਿਓ, ਪੰਥਕ ਸੇਵਾ ਹੈ, ਇਹ ਭਾਗਾਂ ਨਾਲ ਹੀ ਮਿਲਦੀ ਹੈ। ਇਸ ਲਈ ਭਲਾ ਕੀ ਸੋਚਣਾ ਹੈ। ਇਸ ਨਾਲੋਂ ਫੇਰ ਧਨ ਸਫਲਾ ਕਰਨ ਦਾ ਕੇਹੜਾ ਵੇਲਾ ਮਿਲਣਾ ਹੈ? ਏਨੀ ਗੱਲ ਆਖ ਕੇ ਆਪ ਨੇ ਬੜੀ ਦਲੇਰੀ ਨਾਲ ਇਕ ਹਜ਼ਾਰ ਰੁਪਿਆ ਲਿਖਾਇਆ ਅਤੇ ਫੇਰ ਦੂਜੇ ਮੈਂਬਰਾਂ ਨੇ ਭੀ ਵੇਖੋ ਵੇਖੀ ਖੁਲ੍ਹੇ ਗੱਫੇ ਲਿਖਾਏ। ਕੌਮੀ

ਪਿਆਰ ਅਤੇ ਮੁਲਕੀ ਆਜ਼ਾਦੀ ਦੀ ਜੰਗ ਲਈ ਇਕ ਹਜ਼ਾਰ ਰੁਪਿਆ ਇਕ ਦਮ ਅਰਦਾਸ ਕਰਵਾ ਦੇਣਾ ਕੋਈ ਮਾਮੂਲੀ ਜਿਹੀ ਗੱਲ ਨਹੀਂ ਹੈ। ਆਖਦੇ ਹਨ ਕਿ ਧਨ ਦੇਣਾ ਤੇ ਦੇਹ ਵਢਾਉਣੀ ਇਕ ਬਰਾਬਰ ਹੈ।

ਇਹ ਅਹੂਤੀ ਪਾਉਣ ਪਿੱਛੋਂ ਆਪ ਨੇ ਪੈਦਲ ਪਿੰਡੋ-ਪਿੰਡੀ ਫਿਰ ਕੇ ਲੋਕਾਂ ਅੱਗੇ ਕੌਮੀ ਕੰਮ ਲਈ ਝੋਲੀਆਂ ਅੱਡ-ਅੱਡ ਕੇ ਜੋ ਹਜ਼ਾਰਾਂ ਰੁਪਏ ਇਕੱਤਰ ਕੀਤੇ, ਉਨ੍ਹਾਂ ਦਾ ਪੂਰਾ ਵੇਰਵਾ ਅਕਾਲੀ ਦੇ ਰੀਕਾਰਡ ਵਿਚ ਉਸ ਸਮੇਂ ਦਰਜ ਸੀ[੧]। ਇਸ ਭਲੇ ਮੁਲਕੀ ਕੰਮ ਵਿਚ ਆਪ ਦਾ ਬੜਾ ਭਾਰਾ ਹਿੱਸਾ ਸੀ।

## ਸਮੇਂ ਦੀ ਗੇੜ

ਜਿਸ ਖ਼ਾਲਸਾ ਸਕੂਲ ਦੇ ਵਿਦਿਆਰਥੀਆਂ ਨੂੰ ਸਾਂਗਲੇ ਤੋਂ ਧਾਰੋਵਾਲੀ ਦੀਵਾਨ 'ਤੇ ਜਾਣ ਤੋਂ ਰੋਕਣ ਲਈ ਆਪ ਆਰਡਰ ਦਿੰਦੇ ਸਨ, ਅੱਜ ਅਕਾਲੀ ਅਖ਼ਬਾਰ ਦੀ ਉਗਰਾਹੀ ਦੇ ਸਿਲਸਲੇ ਵਿਚ ਉਸੇ ਖ਼ਾਲਸਾ ਹਾਈ ਸਕੂਲ ਵਿਚ ਸਭ ਤੋਂ ਪਹਿਲਾਂ ਆ ਹਾਜ਼ਰ ਹੁੰਦੇ ਹਨ। ਸਕੂਲ ਦੇ ਮਾਸਟਰਾਂ ਨੂੰ ਮੁਲਕੀ ਆਜ਼ਾਦੀ ਦੇ ਨਾਮ ਉਤੇ ਅਪੀਲਾਂ ਕਰਦੇ ਹਨ ਕਿ ਤੁਸੀਂ ਭੀ ਅੱਜ ਆਪਣੀ ਕਮਾਈ ਸਫਲ ਕਰੋ। ਇਸ ਵੇਲੇ ਕੌਮ ਨੂੰ ਤੁਹਾਡੇ ਗੋਚਰੀ ਲੋੜ ਹੈ। ਬਹੁਤੀ ਨਹੀਂ ਤਾਂ ਘਟੋ-ਘੱਟ ਇਕ ਇਕ ਮਹੀਨੇ ਦੀ ਤਨਖਾਹ ਤਾਂ ਜ਼ਰੂਰ ਅਰਦਾਸ ਕਰਾਓ। ਅੱਜ ਬਗਲੀ ਫੜ ਕੇ ਕੌਮੀ ਫਕੀਰ ਤੁਹਾਡੇ ਦਰਾਂ 'ਤੇ ਹਾਜ਼ਰ ਹੋਇਆ ਹੈ। ਇਸ ਦਾ ਮਾਣ ਰੱਖ ਲੈਣਾ, ਨਿਰਾਸਾ ਮੋੜ ਕੇ ਹੌਂਸਲਾ ਨ ਢਾਹ ਦੇਣਾ, ਪਰ ਉਸਤਾਦਾਂ ਨੇ ਇਸ ਨੂੰ ਰਾਜਸੀ ਕੰਮ ਦੱਸ ਕੇ ਆਲੇ ਟਾਲੇ ਲਾ ਕੇ ਆਪਣੀ ਜਿੰਦ ਛੁਡਾਉਣ ਦੀ ਕੀਤੀ, ਤਾਂ ਆਪ ਆਪਣੇ ਇਰਾਦੇ 'ਤੇ ਉਸੇ ਤਰ੍ਹਾਂ ਡਟੇ ਰਹੇ ਕਿ ਮੈਂ ਹਰ ਪ੍ਰਾਣੀ ਮਾਤਰ ਪਾਸੋਂ ਇਸ ਭਲੇ ਕੰਮ ਲਈ ਦਾਨ ਮੰਗਣਾ ਹੈ। ਜੇ ਤੁਸੀਂ ਖੈਰ ਨਹੀਂ ਪਾਉਂਦੇ ਹੋ ਤਾਂ ਮੈਂ ਆਪਣੇ ਵਿਦਿਆਰਥੀਆਂ ਅੱਗੇ ਇਸ ਪੰਥਕ ਲੋੜ ਨੂੰ ਪ੍ਰਗਟ ਕਰਦਾ ਹਾਂ, ਵੇਖ ਲੈਣਾ ਕਿਸ ਤਰ੍ਹਾਂ ਉਹ ਤੁਹਾਡੇ ਸਾਮ੍ਹਣੇ ਹੀ ਮੇਰੇ ਮਾਣ ਨੂੰ ਕਾਇਮ ਰਖਦੇ ਹਨ! ਆਪ ਸਕੂਲ ਵਿਚ ਜਮਾਤੋ ਜਮਾਤੀ ਫਿਰ ਨਿਕਲੇ। ਵਿਦਿਆਰਥੀਆਂ ਅੱਗੇ ਮੁਲਕੀ ਆਜ਼ਾਦੀ ਦੇ ਨਾਮ 'ਤੇ ਦਰਦ ਭਰੀ ਅਪੀਲ ਕੀਤੀ ਕਿ ਮਜਬੂਰੀ ਨਹੀਂ, ਜਿਸ ਦਾ ਦਿਲ ਕਰੇ ਸ਼ਰਧਾ ਨਾਲ ਇਸ ਭੰਡਾਰੇ ਨੂੰ ਭਰਪੂਰ ਕਰਨ ਲਈ ਆਪਣਾ ਹਿੱਸਾ ਪਾਵੇ। ਇਨ੍ਹਾਂ ਦੇ ਮਗਰ ਮਗਰ ਜਮਾਤੋ ਜਮਾਤੀ ਭਾਈ ਭਗਤ ਸਿੰਘ, ਜੋ ਇਨ੍ਹਾਂ ਦੇ ਪਿੱਛੋਂ ਸਕੂਲ ਦੇ ਮੈਨੇਜਰ ਬਣੇ ਸਨ, ਸਣੇ ਹੈਡ ਮਾਸਟਰ ਸਾਹਿਬ ਦੇ

---

*੧ ਉਸ ਸਮੇਂ ਅਕਾਲੀ ਦੀਆਂ ਰੋਜ ਤਲਾਸ਼ੀਆਂ, ਜ਼ਮਾਨਤਾਂ ਤੇ ਕੁਰਕੀਆਂ ਦੇ ਕਾਰਨ ਰੀਕਾਰਡ ਦੀ ਪੂਰੀ ਸੰਭਾਲ ਨਾ ਰਹੀ ਜਿਸ ਕਰਕੇ ਪੂਰਾ ਵੇਰਵਾ ਦੇਣ ਤੋਂ ਅਸਮਰਥ ਹਾਂ।*

ਵਿਦਿਆਰਥੀਆਂ ਨੂੰ ਵਰਜਦੇ ਫਿਰਨ ਕਿ ਇਹ ਰਾਜਸੀ ਕੰਮ ਹੈ, ਮਤਾਂ ਕਿਤੇ ਸਕੂਲ ਨੂੰ ਨੁਕਸਾਨ ਹੀ ਨ ਪੱਜ ਜਾਵੇ !

ਇਕ ਜਮਾਤ ਵਿਚ ਇਨ੍ਹਾਂ ਦਾ ਤੇ ਸ: ਭਗਤ ਸਿੰਘ ਦਾ ਟਾਕਰਾ ਹੋ ਪਿਆ, ਤਾਂ ਇਹ ਆਖਣ ਲੱਗੇ ਕਿ ਪਹਿਲਾਂ ਤੁਸੀਂ ਆਪਣਾ ਲੈਕਚਰ ਦੇ ਲਓ, ਫੇਰ ਮੈਂ ਕੌਮ ਲਈ ਬੇਨਤੀ ਕਰਾਂਗਾ। ਜਿਵੇਂ ਲੜਕੇ ਆਪਣੀ ਇਛਿਆ ਅਨੁਸਾਰ ਮੁਨਾਸਬ ਸਮਝਣਗੇ, ਕਰਨਗੇ। ਸੋ ਏਸੇ ਤਰ੍ਹਾਂ ਹੀ ਪਹਿਲਾਂ ਸ: ਭਗਤ ਸਿੰਘ ਨੇ ਰੋਕਣ ਲਈ ਟਿੱਲ ਲਾਇਆ। ਪਿੱਛੋਂ ਇਨ੍ਹਾਂ ਦਰਦ ਭਰੇ ਲਫ਼ਜ਼ਾਂ ਦੁਆਰਾ ਮੁਲਕੀ ਗੁਲਾਮੀ ਦੇ ਔਗੁਣ ਤੇ ਆਪਣੇ ਦੇਸ਼ ਦੀ ਆਜ਼ਾਦੀ ਲਈ ਯਤਨਾਂ ਦਾ ਜ਼ਿਕਰ ਕੀਤਾ ਤਾਂ ਦੂਜੇ ਸੱਜਣਾਂ ਦੇ ਮਨ੍ਹਾਂ ਕਰਦਿਆਂ ਕਰਾਉਂਦਿਆਂ ਭੀ ਇਨ੍ਹਾਂ ਸਕੂਲ ਵਿਚੋਂ ਮਾਇਆ ਇਕੱਤਰ ਕਰ ਲਈ।

ਅਕਾਲੀ ਦੇ ਪ੍ਰਬੰਧਕ ਮਾਸਟਰ ਸੁੰਦਰ ਸਿੰਘ ਜੀ ਲਾਇਲਪੁਰੀ ਨਾਲ ਆਪ ਦਾ ਗੂਹੜਾ ਦਿਲੀ-ਪਿਆਰ ਸੀ। ਮਾਸਟਰ ਜੀ ਭੀ ਆਪ ਨਾਲ ਬੜਾ ਪ੍ਰੇਮ ਕਰਿਆ ਕਰਦੇ ਸਨ। ਉਨ੍ਹਾਂ ਨੇ ਆਪ ਦਾ ਜਦ ਕਦੇ ਭੀ ਜ਼ਿਕਰ ਕਰਨਾ ਤਾਂ "ਸਾਂਗਲੀਏ ਲੈਫਟੀਨੈਂਟ" ਕਰ ਕੇ ਸੱਦਣਾ। ਅਕਾਲੀ ਦੀ ਜ਼ਮਾਨਤ ਜ਼ਬਤ ਹੋ ਗਈ ਤੇ ਨਵੀਂ ਹੋਰ ਮੰਗੀ, ਤਾਂ ਮਾਸਟਰ ਜੀ ਨੇ ਇਕ ਦਿਨ ਹਾਸੇ ਨਾਲ ਹੀ ਇਨ੍ਹਾਂ ਨੂੰ ਆਖਿਆ ਕਿ ਮੇਰੇ ਪਾਸ ਤਾਂ ਕੱਚੀ-ਕੌਡੀ ਭੀ ਨਹੀਂ ਹੈ। ਲੋਕੀਂ ਮੈਨੂੰ ਸਮਝਦੇ ਭੀ ਕਮਲਾ ਰਮਲਾ ਹੀ ਹਨ। ਮੈਂ ਇਹ ਰਕਮ ਕਿਥੋਂ ਭਰਨੀ ਹੈ ? ਵਾਹਿਗੁਰੂ ਹੀ ਲਜਿਆ ਰਖੇ ਤਾਂ ਰਖੇ। ਭਾਈ ਦਲੀਪ ਸਿੰਘ ਨੇ ਆਖਿਆ ਕਿ ਮਾਸਟਰ ਜੀ ! ਮੈਂ ਆਪ ਵਰਗੇ ਮੁਲਕੀ ਆਜ਼ਾਦੀ ਦੀ ਸ਼ਮ੍ਹਾਂ ਦੇ ਪ੍ਰਵਾਨਿਆਂ ਤੋਂ ਇਹ ਰਕਮ ਤੁੱਛ ਜਾਣ ਕੇ ਘੋਲ ਘੁਮਾ ਘੱਤਾਂ! ਤੁਹਾਡੇ ਇਸ ਪਿਆਰੇ ਸੇਵਕ ਪਾਸ ਜ਼ਮੀਨ ਦੇ ਮੁਰੱਬੇ ਜੋ ਹਨ, ਇਹ ਮੇਰੇ ਆਪਣੇ ਥੋੜ੍ਹੇ ਹੀ ਹਨ ? ਜੇਕਰ ਕੌਮ ਦੇ ਲੇਖੇ ਲੱਗ ਜਾਣ ਤਾਂ ਇਸ ਨਾਲੋਂ ਹੋਰ ਧੰਨ-ਭਾਗ ਹੋ ਹੀ ਕੀ ਸਕਦੇ ਹਨ ? ਜਿੰਨੀ ਲੋੜ ਹੈ ਵੇਚ-ਵੱਟ ਲਉ ਜਾਂ ਆਪਣੇ ਨਾਮ ਰਜਿਸਟਰੀ ਕਰਵਾ ਲਵੋ, ਦਮਾਂ ਦਾ ਕੀ ਵਸਾਹ ਹੈ ! ਜਦੋਂ ਕੌਮੀ ਕੰਮ ਲਈ ਲੋੜ ਆ ਬਣੇ ਤਾਂ ਝਟ ਵੇਚ ਕੇ ਪੂਰੀ ਕਰ ਲੈਣੀ। ਮਾਸਟਰ ਜੀ ਇਹ ਗੱਲ ਸੁਣ ਕੇ ਕਿੰਨਾ ਹੀ ਚਿਰ ਵਾਹਿਗੁਰੂ ਵਾਹਿਗੁਰੂ ਕਰਦੇ ਰਹੇ ਤੇ ਢੇਰ ਚਿਰ ਪਿਆਰ ਨਾਲ ਇਨ੍ਹਾਂ ਨੂੰ ਆਪਣੀ ਜੱਫੀ ਵਿਚ ਘੁੱਟ ਕੇ ਲਈ ਰੱਖਿਆ।

ਫੇਰ ਆਪ ਨੇ ਆਖਿਆ ਕਿ ਮੈਂ ਤਾਂ ਕੋਈ ਦਿਨ ਦਾ ਪ੍ਰਾਹੁਣਾ ਹਾਂ, ਮੈਂ ਫੇਰ ਬੇਨਤੀ ਕਰਦਾ ਹਾਂ ਕਿ ਜ਼ਮੀਨ ਜ਼ਰੂਰ ਲਿਖਾ ਲਓ। ਮਾਸਟਰ ਜੀ ਆਖਣ ਲੱਗੇ, ਤੁਸੀਂ ਕੋਈ ਚਿੰਤਾ ਨਾ ਕਰੋ ਜਿਵੇਂ ਵਾਹਿਗੁਰੂ ਨੂੰ ਮਨਜ਼ੂਰ ! ਅਜਿਹੀ ਲੋੜ ਤਾਂ ਨਹੀਂ ਪੈਣ ਲੱਗੀ। ਗੁਰੂ-ਪੰਥ ਆਪੇ ਉਦਮ ਕਰੇਗਾ। ਫਿਰ ਆਪ ਖਿੜ ਖਿੜਾ

ਦਲੇਰ ਮਰਦ

# ਭਾਈ ਟਹਿਲ ਸਿੰਘ ਜੀ ਸ਼ਹੀਦ



ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥
ਚਾਹਤ ਨਿਸ ਦਿਨ ਲੈਨ ਸ਼ਹੀਦੀ ।
ਟਰਤ ਨ ਰਣ ਤੈ ਹ੍ਵੈ ਕਰ ਗੀਦੀ ।

ਨਿਡੱਰ ਜੋਧਾ

# ਭਾਈ ਕੇਸਰ ਸਿੰਘ ਜੀ ਸ਼ਹੀਦ



ਭਵਜਲ ਅੰਦਰ ਰਹੇ ਨਿਰੋਲਾ ।
ਜੀਵਨ ਮੁਕਤ ਸਚਾਵਾ ਚੋਲਾ ।

## ਨੌਜਵਾਨ ਸ਼ਹੀਦ

# ਭਾਈ ਸੇਵਾ ਸਿੰਘ ਜੀ



ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥
ਚਲਣੁ ਹੁਕਮੁ ਰਜਾਇ ਗੁਰਮੁਖਿ ਜਾਣਿਆ ।
ਗੁਰਮੁਖਿ ਪੰਥਿ ਚਲਾਇ ਚਲਣੁ ਭਾਣਿਆ ।
ਸਿਦਕੁ ਸਬੂਰੀ ਪਾਇ ਕਰਿ ਸੁਕਰਾਣਿਆ ।

ਗੁਰਮੁਖ ਪਿਆਰੇ

# ਭਾਈ ਚੰਦਾ ਸਿੰਘ ਜੀ ਸ਼ਹੀਦ



ਸੇਵਕ ਹੋਇ ਸੰਜੀਦੁ ਨ ਹਸਣੁ ਰੋਵਣਾ ।
ਚੰਦ ਮੁਮਾਰਖਿ ਈਦ ਪੁਗਿ ਖਲੋਵਣਾ ।
ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਲਾ ਮਰਣਾ ਹੋਇ ॥

ਸੰਤ ਸਰੂਪ

# ਭਾਈ ਵਰਿਆਮ ਸਿੰਘ ਜੀ ਸ਼ਹੀਦ



ਹਉ ਤਿਸੁ ਵਿਟਹੁ ਵਾਰਿਆ, ਹੋਦੈ ਤਾਣਿ ਜੁ ਹੋਇ ਨਿਤਾਣਾ ।
ਹਉ ਤਿਸੁ ਵਿਟਹੁ ਵਾਰਿਆ, ਹੋਦੈ ਮਾਣਿ ਜੁ ਰਹੈ ਨਿਮਾਣਾ ।
ਹਉ ਤਿਸੁ ਵਿਟਹੁ ਵਾਰਿਆ, ਛੋਡਿ ਸਿਆਣਪ ਹੋਇ ਇਆਣਾ ।
ਹਉ ਤਿਸੁ ਵਿਟਹੁ ਵਾਰਿਆ, ਖਸਮੈ ਦਾ ਭਾਵੈ ਜਿਸੁ ਭਾਣਾ ।

ਅਲਬੇਲੇ ਸ਼ਹੀਦ

# ਭਾਈ ਗੁਰਬਖ਼ਸ਼ ਸਿੰਘ ਜੀ



ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ ॥
ਹੁਕਮ ਰਜਾਈ ਚਲਣਾ, ਆਪੁ ਗਵਾਇ, ਨ ਆਪੁ ਜਣਾਇਆ ।
ਗੁਰ ਉਪਦੇਸੁ ਅਵੇਸੁ ਕਰਿ, ਪਰਉਪਕਾਰਿ, ਅਚਾਰਿ ਲੁਭਾਇਆ ।
ਪਿਰਮ ਪਿਆਲਾ ਆਪਿਉ ਪੀ, ਸਹਜ ਸਮਾਈ ਅਜਰੁ ਜਰਾਇਆ ।

## ਸ਼ਹੀਦਾਂ ਦੀ ਯਾਦਗਾਰ



ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥
ਇਹ ਗੁਰਦੁਆਰਾ ਸ਼ਾਹਕੋਟ ਦੀ ਸੰਗਤ ਨੇ ਇਥੋਂ ਦੇ ਸ਼ਹੀਦਾਂ ਸਿੰਘਾਂ ਦੀ ਯਾਦਗਾਰ ਵਿੱਚ ਬਣਾਇਆ ਹੈ ।

# ਬੱਬਰ ਸ਼ੇਰ, ਭਾਈ ਕੇਹਰ ਸਿੰਘ ਜੀ ਸ਼ਹੀਦ



ਜੋ ਸੂਰਾ ਤਿਸ ਹੀ ਹੋਇ ਮਰਣਾ ॥ ਜੋ ਭਾਗੈ ਤਿਸੁ ਜੋਨੀ ਫਿਰਣਾ ॥
ਮਾਰਗੁ ਖੰਡੇ ਧਾਰ ਹੈ ਭਵਜਲੁ ਭਰਨਾਲਾ । ਵਾਲਹੁ ਨਿਕਾ ਆਖੀਐ ਗੁਰ ਪੰਥੁ ਨਿਰਾਲਾ ।

ਕੇ ਹੱਸ ਪਏ ਤੇ ਆਖਣ ਲੱਗੇ "ਜਿਵੇਂ ਰੱਬ ਰਜਾਇ! ਸਾਨੂੰ ਕਾਹਦੀ ਚਿੰਤਾ ਹੈ?"

ਅਕਾਲੀ ਅਖ਼ਬਾਰ ਦੀ ਕੰਮ ਕਰਨੀ ਕਮੇਟੀ ਦੇ ਚੋਣਵੇਂ ਸਰਗਰਮ ਕੰਮ ਕਰਨ ਵਾਲਿਆਂ ਮੈਂਬਰਾਂ ਵਿਚੋਂ ਆਪ ਇਕ ਚੋਟੀ ਦੇ ਉੱਘੇ ਮੈਂਬਰ ਸਨ। ਅੰਗਰੇਜ਼ੀ ਅਤੇ ਉਰਦੂ ਅਕਾਲੀ ਜਾਰੀ ਕਰਨ ਵਾਲੇ ਸੱਜਣਾਂ ਵਿਚੋਂ ਭੀ ਆਪ ਮੋਹਰੀ ਸਨ। ਪਰ ਜ਼ਿੰਦਗੀ ਨੇ ਸਾਥ ਨਾ ਦਿੱਤਾ ਅਤੇ ਆਪ ਆਪਣੀਆਂ ਇਨ੍ਹਾਂ ਸ਼ੁਭ ਭਾਵਨਾ ਨੂੰ ਪੂਰਿਆਂ ਹੋਣ ਤੋਂ ਪਹਿਲਾਂ ਹੀ ਗੁਰ-ਚਰਨਾਂ ਵਿਚ ਜਾ ਬਿਰਾਜੇ। ਸ਼ਹੀਦ ਹੋਣ ਤੋਂ ਪਿਛੋਂ ਭੀ ਅਕਾਲੀ ਅਖ਼ਬਾਰ ਦੀ ਚਾਲੀ ਹਜ਼ਾਰ ਦੀ ਡਿਗਰੀ ਵਿਚ ਆਪ ਦਾ ਨਾਮ ਨਿਕਲਦਾ ਰਿਹਾ, ਪਰ ਫੇਰ ਜਦ ਸਰਕਾਰੀ ਮਹਿਕਮੇ ਨੂੰ ਸ਼ਹੀਦ ਹੋ ਜਾਣ ਦੀ ਰਿਪੋਰਟ ਪੁੱਜੀ ਤਾਂ ਨਾਮ ਕੱਟ ਦਿੱਤਾ ਗਿਆ।

## ਕੌਂਸਲ ਦੀ ਚੋਣ ਸਮੇਂ ਦੇਸ ਸੇਵਾ

ਕੌਂਸਲ ਦੀਆਂ ਚੋਣਾਂ ਦੇ ਦਿਨ ਨੇੜੇ ਆ ਗਏ। ਕਾਂਗਰਸ ਕਮੇਟੀ ਨੇ ਕੌਂਸਲਾਂ ਦਾ ਬਾਈਕਾਟ ਕਰ ਦਿੱਤਾ। ਸਰਕਾਰ-ਪੂਜ ਮੁਲਕੀ ਆਵਾਜ਼ ਦੇ ਬਰਖ਼ਿਲਾਫ਼ ਕੌਂਸਲ ਦੀਆਂ ਚੋਣਾਂ ਵਿਚ ਖੜ੍ਹੇ ਹੋ ਰਹੇ ਸਨ। ਸਾਂਗਲੇ ਵਿਚ ਭੀ ਚੋਣਾਂ ਦੇ ਅਖਾੜੇ ਰਚੇ ਜਾਣੇ ਸਨ। ਭਾਵੇਂ ਲੋਕਾਂ ਨੇ ਧਾਰੋਵਾਲੀ ਦੀਵਾਨ 'ਤੇ ਪ੍ਰਣ ਕੀਤੇ ਸਨ ਕਿ ਕੌਂਸਲ ਦੀ ਮੈਂਬਰੀ ਦੀਆਂ ਪਰਚੀਆਂ ਨਹੀਂ ਪਾਵਾਂਗੇ, ਪਰ ਸੁਆਰਥੀ ਤੇ ਚਾਲਾਕ ਲੋਕੀਂ ਪਿੰਡਾਂ ਦੇ ਅਨਪੜ੍ਹ ਭਰਾਵਾਂ ਨੂੰ ਆਪਣੇ ਅੱਡੇ ਲਾ ਰਹੇ ਸਨ।

ਆਪ ਦੇ ਅੰਦਰ ਕੌਮੀ ਪੀੜਾ ਦੀ ਚਸਕ ਉੱਠੀ। ਸਵੇਰੇ ਉਠਦਿਆਂ ਹੀ ਘੋੜੇ 'ਤੇ ਲੱਤ ਦੇਣੀ ਅਤੇ ਤਰਕਾਲਾਂ ਤੱਕ ਚੱਲ ਸੋ ਚੱਲ। ਇਸ ਤਰ੍ਹਾਂ ਰਾਤ ਦਿਨ ਫਿਰ ਕੇ ਆਪ ਨੇ ਪਿੰਡ-ਪਿੰਡ ਜਾ ਕੇ ਮੁਲਕ ਦੀ ਅਸਲੀ ਆਵਾਜ਼ ਜਨਤਾ ਦੇ ਕੰਨਾਂ ਤੱਕ ਪਹੁੰਚਾ ਦਿੱਤੀ। ਇਸ ਪ੍ਰਚਾਰ ਦੇ ਨਾਲ ਹੀ ਦੇਸ਼ ਸੁਧਾਰ ਦਾ ਕੰਮ ਅਰੰਭ ਦਿੱਤਾ ਤੇ ਜਿਸ ਜਿਸ ਪਿੰਡ ਵਿਚ ਸ਼ਰਾਬ ਦੇ ਠੇਕੇ ਸਨ, ਉਨ੍ਹਾਂ ਨੂੰ ਦੂਰ ਕਰਨ ਲਈ ਬਰਾਦਰੀ ਦੇ ਇਕੱਠ ਕਰ ਕੇ ਬੜਾ ਜ਼ੋਰ ਪਾਉਣਾ। ਇਕੱਲੇ-ਇਕੱਲੇ ਬੰਦੇ ਪਾਸੋਂ ਸ਼ਰਾਬ ਦੀ ਲਾਨ੍ਹਤ ਦੂਰ ਕਰਨ ਲਈ ਪ੍ਰਣ ਕਰਾਉਣੇ। ਇਸ ਸਿਰ-ਤੋੜ ਕੋਸ਼ਿਸ਼ ਦਾ ਸਿੱਟਾ ਉਸ ਸਮੇਂ ਤਾਂ ਭਾਵੇਂ ਏਡਾ ਪ੍ਰਫੁਲਤ ਨ ਹੋਇਆ, ਪਰ ਇਹ ਬੀਜ ਬੀਜਿਆ ਅਵਾਈਂ ਨਾ ਗਿਆ। ਜਦ ਸੰਨ ੧੯੨੧ ਈ. ਵਿਚ ਦੇਸ਼ ਭਗਤਾਂ ਨੇ ਸ਼ਰਾਬ ਦੇ ਬਾਈਕਾਟ ਦੇ ਸੁਆਲ ਨੂੰ ਚੁੱਕਿਆ ਤਾਂ ਜਿਸ-ਜਿਸ ਥਾਂ ਆਪ ਨੇ ਲਗਨ ਨਾਲ ਪ੍ਰਚਾਰ ਕੀਤਾ ਸੀ ਉਹ ਇਲਾਕੇ ਸ਼ਰਾਬ ਦੇ ਤਿਆਗ ਵਿਚ ਸਭ ਤੋਂ ਮੋਹਰਲੀਆਂ ਵਿਚ ਸਨ।

ਪੋਲਿੰਗ ਸਟੇਸ਼ਨਾਂ 'ਤੇ ਵੋਟਾਂ ਦਾ ਵਕਤ ਆ ਗਿਆ। ਆਪ ਦੀ ਇਸ ਘਾਲਣਾ ਤੇ ਮਿਹਨਤ ਨੂੰ ਹੱਦੋਂ ਪਰੇ ਸਫਲਤਾ ਪ੍ਰਾਪਤ ਹੋਈ। ਕੁਝ ਸੱਜਣ ਵੋਟ ਪਾਉਣ ਲਈ ਆਏ ਤਾਂ ਸਹੀ, ਪਰ ਉਨੇ ਭੀੜ ਭੜੱਕੇ ਨਾਲ ਨਾ ਆਏ, ਜਿਸ ਨਾਲ ਕਿ ਇਸ ਤੋਂ ਪਹਿਲਾਂ ਆਇਆ ਕਰਦੇ ਸਨ। ਇਸ ਮੌਕੇ 'ਤੇ ਭੀ ਆਪ ਨੇ ਬੜੀ ਚਤ੍ਰਤਾ ਤੋਂ ਕੰਮ ਲਿਆ। ਕੁਝ ਚੋਣਵੇਂ ਭਰਾਵਾਂ ਨੂੰ ਨਾਲ ਲੈ ਕੇ ਇਨ੍ਹਾਂ ਆਏ ਸੱਜਣਾਂ ਨੂੰ ਮਿੰਨਤ ਤਰਲਾ ਕਰ ਕੇ ਵਾਪਸ ਕਰ ਦਿੱਤਾ ਅਤੇ ਆਪਣੀ ਕੌਮੀ ਆਨ-ਸ਼ਾਨ ਨੂੰ ਕਾਇਮ ਰੱਖਿਆ। ਇਸ ਤਰ੍ਹਾਂ ਭਰਾਵਾਂ ਦੇ ਮੋੜਨ ਮੁੜਾਉਣ ਵਿਚ ਕੁਝ ਰੌਲਾ-ਗੌਲਾ ਭੀ ਪੈਂਦਾ ਸੀ। ਸਰਕਾਰ ਪੂਜਾਂ ਨੇ ਪੋਲਿੰਗ ਆਫ਼ੀਸਰ ਦਾ ਇਸ ਰੌਲੇ-ਰੱਪੇ ਵੱਲ ਧਿਆਨ ਦਿਵਾਇਆ। ਉਹ ਜੰਗਲੇ ਵਿਚੋਂ ਬਾਹਰ ਨਿਕਲ ਕੇ ਸ: ਦਲੀਪ ਸਿੰਘ ਨੂੰ ਆਖਣ ਲੱਗੇ ਕਿ- "ਕਿਆ ਬਾਤ ਹੈ ਜੋ ਵੋਹ ਖਪ-ਸ਼ਪ ਪੜ ਰਹੀ ਹੈ। ਲੋਗੋਂ ਕੋ ਵੋਟ ਕਿਉਂ ਨਹੀਂ ਪਾਨੇ ਦੇਤੇ ?" ਸ: ਦਲੀਪ ਸਿੰਘ ਨੇ ਉੱਤਰ ਦਿੱਤਾ : ਜਨਾਬ! ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਪ੍ਰਣ ਕਰ ਚੁਕੇ ਹਾਂ ਕਿ ਨਾ ਪਰਚੀ ਪਾਉਣੀ ਹੈ ਅਤੇ ਨਾ ਹੀ ਕਿਸੇ ਦੂਜੇ ਨੂੰ ਪਾਉਣ ਦੇਣੀ ਹੈ। ਸੋ ਅਸੀਂ ਆਪਣੇ ਫ਼ਰਜ਼ ਨੂੰ ਪੂਰਿਆਂ ਕਰਨ ਲਈ ਬੇਨਤੀਆਂ ਕਰ ਰਹੇ ਹਾਂ। ਆਪਣੇ ਧਰਮ ਵਿਚ ਪੂਰਿਆਂ ਰਹਿਣ ਲਈ ਸਾਡਾ ਇਹ ਧਾਰਮਿਕ ਤੇ ਇਖ਼ਲਾਕੀ ਫ਼ਰਜ਼ ਹੈ ਕਿ ਇਸ ਗੱਲ ਉਤੇ ਪਹਿਰਾ ਦੇਈਏ ਕਿ "(ਗੁਰੂ) ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋਡੀਏ"। ਦੂਜੇ ਆਪਣੀ ਕੌਮ ਦੇ ਪ੍ਰਤੀਨਿਧ ਜਥੇ ਸਿੱਖ ਲੀਗ ਦਾ ਹੁਕਮ ਸਾਨੂੰ ਅਜਿਹਾ ਕਰਨ ਤੋਂ ਠਾਕਦਾ ਹੈ। ਇਹ ਉੱਤਰ ਸੁਣ ਕੇ ਉਹ ਅਫਸਰ ਫੇਰ ਉਸੇ ਤਰ੍ਹਾਂ ਆਪਣੀ ਕੁਰਸੀ 'ਤੇ ਜਾ ਬੈਠਾ।

ਆਪ ਦੀ ਅਣਥੱਕ ਮਿਹਨਤ ਅਤੇ ਅਦੁੱਤੀ ਘਾਲਣਾ ਦਾ ਇਹ ਸਿੱਟਾ ਹੋਇਆ ਕਿ ਇਕ ਮੂੰਹ-ਜ਼ੋਰ ਸਰਦਾਰ ਜੋ ਆਪ-ਹੁੱਦਰਾ ਹੋ ਕੇ ਕੌਂਸਲ ਲਈ ਖੜ੍ਹਾ ਹੋਇਆ ਸੀ, ਉਸ ਦੇ ਪਿੱਛੇ ਭੁੱਲ ਕੇ ਇਕ ਭੀ ਵੋਟ ਨਾ ਪਿਆ। ਕੌਮੀ ਦੂਲੇ ਨੇ ਬੜੀ ਭਾਰੀ ਕੁਰਬਾਨੀ ਕਰ ਕੇ ਦੇਸ਼ ਦੀ ਆਨ ਰੱਖ ਵਿਖਾਈ, ਜਿਸ ਨਾਲ ਆਪ ਦੀ ਇਲਾਕੇ ਵਿਚ ਭੀ ਬੜੀ ਭਾਰੀ ਸ਼ੋਭਾ ਤੇ ਵਡਿਆਈ ਹੋਈ। ਮੁਲਕੀ ਆਗੂਆਂ ਤੇ ਕੌਮੀ ਅਖ਼ਬਾਰਾਂ ਨੇ ਇਨ੍ਹਾਂ ਦੇ ਇਸ ਭਲੇ ਕੰਮ ਦੀ ਉਸ ਸਮੇਂ ਬੜੀ ਭਾਰੀ ਸਿਫ਼ਤ ਕੀਤੀ। ਇਸ ਨਾਲ ਆਪ ਦਾ ਦੇਸ਼ ਸੇਵਾ ਲਈ ਹੋਰ ਭੀ ਹੌਂਸਲਾ ਵਧ ਗਿਆ। ਆਪ ਅੱਗੇ ਨਾਲੋਂ ਭੀ ਵਧੇਰੇ ਉਤਸ਼ਾਹ ਨਾਲ ਕੌਮੀ ਕੰਮ ਵਿਚ ਜੁੱਟ ਪਏ, ਜਿਸ ਦਾ ਕੁਦਰਤੀ ਫਲ ਇਹ ਹੋਇਆ ਕਿ ਦੇਸ਼ ਸੇਵਾ ਨੇ ਆਪ ਦਾ ਮਨ ਜਿੱਤ ਲਿਆ। ਖੱਦਰ ਪ੍ਰਚਾਰ ਦਾ ਤਾਂ ਆਪ ਨੂੰ ਪਹਿਲਾਂ ਹੀ ਇਸ਼ਕ ਲੱਗਾ ਹੋਇਆ ਸੀ। ਦਿਲ ਵਿਚ ਫ਼ੁਰਨਾ ਫੁਰਿਆ ਕਿ ਹੱਥੀਂ ਖੱਦਰ ਤਿਆਰ ਕਰ ਕੇ ਬਿਨਾਂ ਨਫ਼ੇ ਦੇ ਲੋਕਾਂ ਨੂੰ ਦਿੱਤਾ ਜਾਵੇ ਤਾਂ ਕਿ ਇਸ ਤਰ੍ਹਾਂ ਕਪੜਾ ਸਸਤਾ ਮਿਲਣ ਦੇ ਕਾਰਨ

ਲੋਕਾਂ ਵਿਚ ਪ੍ਰੇਰਨਾ ਤੇ ਖਿੱਚ ਵਧੇ। ਇਕ ਕਾਰੀਗਰ ਪਾਸੋਂ ਇਸ ਕੰਮ ਦੀ ਸਾਰੀ ਵਾਕਫ਼ੀ ਪ੍ਰਾਪਤ ਕਰ ਆਏ। ਆਪਣੇ ਪਿੰਡ ਦੇ ਤਿੰਨ ਬੰਦੇ ਖੱਡੀਆਂ ਦਾ ਕੰਮ ਸਿੱਖਣ ਲਈ ਆਪਣੇ ਪੱਲਿਓਂ ਖ਼ਰਚ ਦੇ ਕੇ ਬਾਹਰ ਘੱਲ ਦਿੱਤੇ। ਅੰਮ੍ਰਿਤਸਰੋਂ ਪੰਜ ਵੱਡੀਆਂ ਖੱਡੀਆਂ ਖ਼ਰੀਦ ਲਈਆਂ। ਅੱਗੋਂ ਪ੍ਰੋਗਰਾਮ ਇਹ ਸੀ ਕਿ ਖੱਡੀਆਂ ਦੇ ਕੰਮ ਨੂੰ ਵਧਾ ਕੇ ਇਲਾਕੇ ਵਿਚ ਸੁਦੇਸ਼ੀ ਕਪੜੇ ਦਾ ਇਕ ਭਾਰਾ ਕਾਰਖਾਨਾ ਜਾਰੀ ਕੀਤਾ ਜਾਵੇ। ਇਸ ਕੰਮ ਦੇ ਚੰਗੇ ਸਿਆਣੇ ਕਾਰੀਗਰ ਰਖ ਕੇ ਕਈ ਪ੍ਰਕਾਰ ਦਾ ਚੰਗਾ ਰੇਸ਼ਮੀ, ਊਨੀ ਤੇ ਦੇਸੀ ਨਫ਼ੀਸ ਹੰਢਣਸਾਰ ਕਪੜਾ ਤਿਆਰ ਕੀਤਾ ਜਾਵੇ। ਇਹ ਸਭ ਰੀਝਾਂ ਮਨ ਵਿਚ ਧਰ ਕੇ ਦੋ ਹਜ਼ਾਰ ਦੇ ਨੋਟ ਨਕਦ ਲੈ ਕੇ ਉਪ੍ਰੋਕਤ ਖੱਡੀਆਂ ਦੀ ਰਕਮ ਤੇ ਹੋਰ ਸਾਮਾਨ ਖ਼ਰੀਦਣ ਲਈ ਅੰਮ੍ਰਿਤਸਰ ਗਏ ਹੀ ਸਨ ਜੋ ਲਾਹੌਰ ਕੌਮੀ ਆਗੂਆਂ ਦੇ ਹੁਕਮ ਅਨੁਸਾਰ ਜਥੇ ਨੂੰ ਡੱਕਣ ਲਈ ਵਾਪਸ ਮੁੜ ਆਏ ਅਤੇ ਸਾਰੀਆਂ ਸਕੀਮਾਂ ਦਿਮਾਗ਼ ਵਿਚ ਹੀ ਸਨ ਜੋ ਸ਼ਹੀਦੀ ਸੱਦਾ ਆ ਗਿਆ।

## ਸ਼ਹੀਦੀ ਤੋਂ ਪਹਿਲਾਂ ਦੀਆਂ ਗੱਲਾਂ

ਇਸ ਵੇਲੇ ਆਪ ਨੂੰ ਦੇਸ਼ ਸੇਵਾ ਦੇ ਨਾਲ ਹੀ ਧਰਮ ਦੀ ਅਜਿਹੀ ਰੰਗਣ ਚੜ੍ਹੀ ਹੋਈ ਸੀ ਕਿ ਜਿਹੜਾ ਭੀ ਕੋਈ ਸਿਆਣਾ ਪੁਰਸ਼ ਆਪ ਦੀ ਰਹਿਣੀ-ਬਹਿਣੀ ਤੇ ਕਾਰ-ਵਿਹਾਰ ਨੂੰ ਵੇਖਦਾ ਸੀ, ਉਸੇ ਨੂੰ ਹੀ ਸੁਤੇ-ਸਿੱਧ ਇਹ ਜਾਪਣ ਲੱਗ ਜਾਂਦਾ ਸੀ ਕਿ ਆਪ ਅੰਦਰ ਸ਼ਹੀਦੀ ਅੱਗ ਲਟ-ਲਟ ਕਰ ਕੇ ਬਲ ਰਹੀ ਹੈ। ਆਪ ਹਰ ਵੇਲੇ ਆਪਣੀ ਜਾਨ ਸਿੱਖੀ ਅਣਖ ਲਈ ਤਲ਼ੀ ਉਤੇ ਰੱਖੀ ਫਿਰਦੇ ਸਨ। ਆਪ ਨੇ ਦਸਾਂ ਕੁ ਸਾਲਾਂ ਵਿਚ ਹੀ ਆਪਣਾ ਜੀਵਨ ਅਜਿਹਾ ਅਲੌਕਿਕ ਬਣਾ ਲਿਆ ਸੀ ਕਿ ਆਪ ਨਾਲ ਜਿਹੜਾ ਸੱਜਣ ਭੀ ਗਲਬਾਤ ਕਰਦਾ, ਅਸਚਰਜ ਰਹਿ ਜਾਂਦਾ ਸੀ। ਆਪ ਦੀ ਕੁੱਲ ਉਮਰ ੧੨ ਭਾਦਰੋਂ ਸੰਮਤ ੧੯੫੧ ਬਿ: ਤੋਂ ੧੦ ਫਗਣ ਸੰ: ੧੯੭੭ ਬਿ: ਤੱਕ ਛੱਬੀ ਸਾਲ, ਪੰਜ ਮਹੀਨੇ, ਅਠਾਈ ਦਿਨ ਦੀ ਬਣਦੀ ਹੈ ਜਿਸ ਵਿਚੋਂ ਸੋਲ੍ਹਾਂ ਕੁ ਸਾਲ ਪੜ੍ਹਾਈ ਕਰਨ ਦੇ ਕੱਢ ਕੇ ਬਾਕੀ ਦਸ ਸਾਲ ਅਜਿਹੇ ਰਹਿ ਜਾਂਦੇ ਹਨ, ਜਿਨ੍ਹਾਂ ਵਿਚ ਆਪ ਨੇ ਆਪਣਾ ਉੱਚ ਆਦਰਸ਼ਕ ਜੀਵਨ ਬਣਾਇਆ, ਅਤੇ ਧਾਰਮਕ ਤੇ ਮੁਲਕੀ ਸੇਵਾ ਕੀਤੀ ਜਿਸ ਉਤੇ ਅੱਜ ਕੌਮ ਦਾ ਬੱਚਾ-ਬੱਚਾ ਜਿੰਨਾ ਫ਼ਖ਼ਰ ਕਰੇ, ਥੋੜ੍ਹਾ ਹੈ। ਆਪ ਨੂੰ ਦੇਸ਼ ਸੇਵਾ ਤੋਂ ਕਦੀ ਝਕ ਨਹੀਂ ਸੀ ਆਇਆ। ਮਰਨ ਨੂੰ ਤਾਂ ਕੋਈ ਸ਼ੈਅ ਹੀ ਨਹੀਂ ਸਮਝਦੇ ਸਨ। ਇਸ ਸਬੰਧੀ ਸ਼ਹੀਦੀ ਤੋਂ ਪਹਿਲਾਂ ਦੀਆਂ ਕੁਝ ਕੁ ਗੱਲਾਂ 'ਤੇ ਡੂੰਘੀ ਵਿਚਾਰ ਕੀਤਿਆਂ ਪਤਾ ਲਗਦਾ ਹੈ ਕਿ ਕਿੱਦਾਂ ਆਪ ਦਾ ਤਨ-ਮਨ ਸ਼ਹੀਦੀ ਲਈ ਹਮੇਸ਼ਾਂ ਤਾਂਘਦਾ ਰਹਿੰਦਾ ਸੀ।

੧. ਜਦੋਂ ਆਪ ਖ਼ਾਲਸਾ ਸਕੂਲ ਸਾਂਗਲੇ ਦੀ ਉਗਰਾਹੀ ਉੱਤੇ ਚੜ੍ਹਿਆ ਕਰਦੇ ਸਨ ਤਾਂ ਆਪਣੇ ਸਾਥੀਆਂ ਨਾਲ ਗੁਰਦੁਆਰਾ ਸੁਧਾਰ ਲਹਿਰ ਉਤੇ ਗੱਲਾਂ-ਬਾਤਾਂ ਕਰਨ ਸਮੇਂ ਆਖਣਾ ਕਿ ਭਾਈ ਸਾਹਿਬ ਜੀ! ਪਤਾ ਨਹੀਂ ਕਿੰਨੇ ਸੀਸ ਲੱਗ ਕੇ ਇਹ ਪਵਿੱਤਰ ਕਾਰਜ ਸਿਰੇ ਚੜ੍ਹਨਾ ਹੈ! ਸ਼ਹੀਦੀ ਵਾਲੇ ਸਾਲ ਕੱਤਕ ਪੂਰਨਮਾਸ਼ੀ ਦੇ ਮੇਲੇ ਉਤੇ ਭੀ ਆਪ ਨੇ ਇਕ ਸੱਜਣ ਨੂੰ ਆਖਿਆ ਕਿ ਇਸ ਗੁਰਦੁਆਰੇ ਦਾ ਸੁਧਾਰ ਪਤਾ ਨਹੀਂ ਕਿੰਨੇ ਕੁ ਸੀਸਾਂ ਦੇ ਮੁੱਲ ਨਾਲ ਹੋਣਾ ਹੈ! ਵਾਹਿਗੁਰੂ ਕਰੇ ਤੇ ਸਾਡਾ ਭੀ ਇਸ ਵਿਚ ਹਿੱਸਾ ਪਵੇ!

੨. ਸ਼ਹੀਦੀ ਤੋਂ ਇਕ ਮਹੀਨਾ ਪਹਿਲਾਂ ਸਾਂਗਲੇ ਆਪ ਇਕ ਮਿੱਤਰ ਦੀ ਦੁਕਾਨ ਤੇ ਗੱਲੋ-ਗੱਲੀ ਆਖਣ ਲੱਗੇ ਕਿ ਭਾਈ ਸਾਹਿਬ ਜੀ! ਕੀ ਕਰੀਏ, ਭਗਤੀ ਤਾਂ ਸਾਥੋਂ ਹੁੰਦੀ ਨਹੀਂ, ਬੜੀ ਕਠਨ ਹੈ। ਸੌ ਯਤਨ ਕਰਨ 'ਤੇ ਭੀ ਕਠੋਰ ਮਨ ਵਸ ਵਿਚ ਨਹੀਂ ਰਹਿੰਦਾ। ਦਿਲੋਂ ਚਿਤ ਕਰਦਾ ਹੈ ਜੋ ਕਿਤੇ ਸ਼ਹੀਦ ਹੋ ਕੇ ਹੀ ਬਾਬੇ ਦੇ ਲੇਖੇ ਲੱਗੀਏ! ਪਰ ਸਾਡੀ ਏਡੀ ਕਿਸਮਤ ਕਿਥੇ!!

੩. ਸ਼ਹੀਦੀ ਤੋਂ ਕੋਈ ਅਟੇ-ਸਟੇ ਵੀਹ-ਪੰਝੀ ਦਿਨ ਪਹਿਲਾਂ ਦੀ ਗੱਲ ਹੈ ਕਿ ਆਪ ਆਪਣੇ ਮਿੱਤਰ ਸ: ਵਜ਼ੀਰ ਸਿੰਘ ਹੈਡ ਮਾਸਟਰ ਨਾਲ ਨਹਿਰ 'ਤੇ ਇਸ਼ਨਾਨ ਕਰਨ ਗਏ। ਹੈਡ ਮਾਸਟਰ ਸਾਹਿਬ ਨੇ ਆਖਿਆ ਕਿ ਇਹ ਤੁਸੀਂ ਕੀ ਕੀਤਾ ਹੈ! ਸਕੂਲ ਕਿਆ ਸੋਹਣਾ ਚੱਲ ਪਿਆ ਸੀ! ਆਸ਼ਰਮ ਦੀ ਐਨੀ ਸੇਵਾ ਕਰ ਕੇ ਇਸਨੂੰ ਅਧਵਾਟੇ ਛੱਡ ਕੇ ਹੁਣ ਗੁਰਦੁਆਰਿਆਂ ਦੀ ਸੇਵਾ ਵਿਚ ਮਨ ਜੋੜ ਬੈਠੇ ਹੋ? ਆਪ ਨੂੰ ਸਕੂਲ ਦਾ ਪੱਕਾ ਫ਼ੰਡ ਕਾਇਮ ਕਰ ਕੇ ਛੱਡਣਾ ਚਾਹੀਦਾ ਸੀ, ਤਾਂ ਜੋ ਤੁਹਾਡਾ ਹੱਥੀਂ ਲਾਇਆ ਬੂਟਾ ਇਲਾਕੇ ਵਿਚ ਸਦਾ ਮਹਿਕ ਖਿਲਾਰਦਾ ਰਹਿੰਦਾ! ਆਪ ਨੇ ਉੱਤਰ ਦਿੱਤਾ ਕਿ ਭਾਈ ਸਾਹਿਬ ਜੀ! ਕੀ ਕਰਾਂ, ਭਜਨ-ਬੰਦਗੀ ਤਾਂ ਹੁੰਦੀ ਨਹੀਂ, ਬੜੀ ਕਰੜੀ ਘਾਲ ਘਾਲਣੀ ਪੈਂਦੀ ਹੈ। ਮੈਂ ਤਾਂ ਸੱਚ ਜਾਨਣਾ ਹੁਣ ਇਹ ਤਰਲਾ ਕਰ ਰਿਹਾ ਹਾਂ, ਭਲਾ ਜੋ ਕਿਤੇ ਸ਼ਹੀਦ ਹੋ ਕੇ ਹੀ ਸਤਿਗੁਰਾਂ ਦੇ ਪਵਿੱਤਰ ਚਰਨ-ਕਮਲਾਂ ਦੀ ਮੌਜ ਪ੍ਰਾਪਤ ਹੋ ਜਾਵੇ! ਸ੍ਰੀ ਨਨਕਾਣੇ ਸਾਹਿਬ ਕੁਝ ਉਮੈਦ ਹੈ ਜੋ ਅਜਿਹਾ ਅਉਸਰ ਮਿਲੇਗਾ, ਕਿਉਂਕਿ ਸ੍ਰੀ ਨਨਕਾਣੇ ਸਾਹਿਬ ਦੇ ਗੁਰਦੁਆਰੇ ਦਾ ਜਿਸ ਤਰ੍ਹਾਂ ਅਸੀਂ ਸੁਧਾਰ ਕਰਨਾ ਹੈ ਸਾਰੀ ਦੁਨੀਆਂ ਵੇਖੇਗੀ ਕਿ ਕੀ ਰੰਗ ਬਣਦੇ ਨੇ! ਇਸ ਮਹਾਨ ਜ਼ਰੂਰੀ ਫ਼ਰਜ਼ ਦੇ ਪੂਰਿਆਂ ਕਰਨ ਲਈ ਮੈਂ ਆਪਣੇ ਸਾਥੀਆਂ ਨਾਲ ਮੋਹਢਾ ਡਾਹੁਣ ਦਾ ਪ੍ਰਣ ਕਰ ਚੁੱਕਾ ਹਾਂ। ਇਸ ਦੇ ਪਿੱਛੋਂ ਫੇਰ ਮੈਂ ਆਪ ਦੀ ਮਰਜ਼ੀ ਅਨੁਸਾਰ ਸਕੂਲ ਦੀ ਸੇਵਾ ਆਪਣੇ ਜ਼ਿਮੇਂ ਲਵਾਂਗਾ, ਪਰ ਜਦ ਤਕ ਸ੍ਰੀ ਨਨਕਾਣੇ ਸਾਹਿਬ ਦਾ ਕੋਈ ਫ਼ੈਸਲਾ ਹੋ ਨਹੀਂ ਲੈਂਦਾ, ਮੈਂ ਏਸ ਪਾਸੇ ਵੱਲ ਉਕਿਆਂ ਹੀ ਨਹੀਂ ਪੈਣਾ ਹੈ।

੪. ਸ਼ਹੀਦੀ ਤੋਂ ਤਿੰਨ ਦਿਨ ਪਹਿਲਾਂ ਭਾਈ ਦਰਬਾਰਾ ਸਿੰਘ ਪੰਸਾਰੀ ਦੀ

ਦੁਕਾਨ 'ਤੇ ਬੈਠੇ ਸਨ। ਬਾਹਰ ਮੀਂਹ ਦੀ ਕਿਣ-ਮਿਣ, ਕਿਣ-ਮਿਣ ਹੋ ਰਹੀ ਸੀ। ਆਪ ਦੇ ਪਾਸ ਹੀ ਕਾਗ਼ਜ਼ੀ ਬਦਾਮਾਂ ਦੀ ਬੋਰੀ ਪਈ ਸੀ। ਭਾਈ ਦਰਬਾਰਾ ਸਿੰਘ ਨੇ ਆਖਿਆ ਕਿ ਸਰਦਾਰ ਜੀ, ਠੰਡ ਦਾ ਦਿਨ ਹੈ ਬਾਦਾਮ ਛਕੋ, ਤਾਂ ਆਪ ਨੇ ਸਹਿਜ-ਸੁਭਾਓ ਪੰਜ-ਸੱਤ ਬਾਦਾਮ ਭੰਨ ਕੇ ਖਾ ਲਏ ਤਾਂ ਪਾਸੋਂ ਭਾਈ ਦਰਬਾਰਾ ਸਿੰਘ ਦੇ ਪਿਤਾ ਭਾਈ ਲੱਧਾ ਸਿੰਘ ਨੇ ਆਖਿਆ ਕਿ ਸਰਦਾਰ ਜੀ, ਏਨੇ ਬਾਦਾਮ ਨ ਖਾਓ। ਏਦਾਂ ਦੇ ਮੁਫ਼ਤ ਬਾਦਾਮ ਉਸ ਪੁਰਸ਼ ਨੂੰ ਖਾਣੇ ਚਾਹੀਦੇ ਹਨ, ਜੇਹੜਾ ਦਾਤਾ ਹੋਵੇ ਯਾ ਸੂਰਮਾ, ਤਾਂ ਆਪ ਨੇ ਹੱਸ ਕੇ ਉੱਤਰ ਦਿੱਤਾ ਕਿ ਭਾਈ ਸਾਹਿਬ ਜੀ! ਦਾਤਾ ਬਣਨਾ ਤਾਂ ਬੜਾ ਮੁਸ਼ਕਲ ਹੈ, ਪਰ ਜੇ ਸਤਿਗੁਰ ਨੇ ਮੇਹਰ ਕੀਤੀ ਤਾਂ ਸੂਰਮਾ ਬਣਨ ਦੀ ਬਹੁਤ ਛੇਤੀ ਕੋਸ਼ਿਸ਼ ਕਰਾਂਗਾ। ਮੇਰੇ ਨਾਲ ਦੇ ਸਾਥੀਆਂ ਨੇ ਸ੍ਰੀ ਨਨਕਾਣੇ ਸਾਹਿਬ ਸ਼ਹੀਦੀਆਂ ਲਈ ਜਾਣਾ ਹੈ, ਮੈਂ ਭੀ ਉਹਨਾਂ ਨਾਲ ਜਾਕੇ ਰੱਬ ਸੁੱਖ ਰੱਖੀ ਤਾਂ ਸੂਰਮਿਆਂ ਦੀ ਮੌਤੇ ਮਰਨ ਦੀ ਕੋਸ਼ਿਸ਼ ਕਰਾਂਗਾ।

੫. ਆਪ ਜਦ ੧੮ ਫਰਵਰੀ ਸੰਨ ੧੯੨੧ ਈ ਨੂੰ ਲਾਹੌਰ ਜਾਂਦੇ ਹਨ, ਤਾਂ ਤੁਰਨ ਤੋਂ ਪਹਿਲਾਂ ਸਾਰਾ ਲੇਖਾ-ਪੱਤਾ ਤੇ ਜਾਇਦਾਦ ਦਾ ਖਿਲਾਰ-ਪਲਾਰ, ਜੋ ਉਸ ਸਮੇਂ ਸੀ, ਸਭ ਲੈਣਾ ਦੇਣਾ ਇਕ ਕਾਗ਼ਜ਼ ਉਤੇ ਲਿਖ ਕੇ ਪੇਟੀ ਵਿਚ ਬੰਦ ਕਰ ਕੇ ਰੱਖ ਦਿੰਦੇ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਇਸ ਸਮੇਂ ਆਪ ਆਪਣੇ ਵੱਲੋਂ ਘਰੋਂ ਬਿਲਕੁਲ ਤਿਆਰ ਹੋ ਕੇ ਤੁਰਦੇ ਹਨ; ਪਿੱਛੇ ਆਉਣ ਦੀ ਆਸ ਯਾ ਖਿੱਚ ਨਹੀਂ ਜਾਪਦੀ ਸੀ। ਪਵਿੱਤਰ ਸ਼ਹੀਦੀ ਦੇ ਦਿਨ ਤੱਕ ਆਪ ਕਦੇ ਮੰਜੇ 'ਤੇ ਨਹੀਂ ਸੁੱਤੇ ਸਨ। ਸੱਜਣਾਂ-ਮਿੱਤਰਾਂ ਨੇ ਪੁੱਛਣਾ ਕਿ ਤੁਸੀਂ ਮੰਜੇ 'ਤੇ ਕਿਉਂ ਨਹੀਂ ਸੌਂਦੇ, ਐਡਾ ਸਰਫਾ ਕਰਦੇ ਜੇ ਕਿ ਮੰਜੇ ਟੁੱਟ ਨ ਜਾਣ ? ਤਾਂ ਆਖਣਾ ਕਿ ਭਾਈ ਸਾਹਿਬ ਜੀ! ਜੇ ਦੇਸ਼ ਭਗਤੀ ਦੇ ਇਨਾਮ ਦਾ ਕੋਈ ਗੱਫਾ ਤਰ ਗਿਆ ਤਾਂ ਸਵਰਾਜ ਮੰਦਰ ਦੀ ਯਾਤਰਾ ਤੋਂ ਪਹਿਲਾਂ ਭੁੰਜੇ ਸੌਣਾ ਤਾਂ ਗਿੱਝ ਜਾਈਏ! ਅੱਗੇ ਜਿਵੇਂ ਕਰਤਾਰ ਦੇ ਰੰਗ !!

ਇਸੇ ਹੀ ਦਿਨ ਸਵੇਰ ਵੇਲੇ ਜਦ ਆਪ ਸੁਚੇਤ ਪਾਣੀ ਜਾਂਦੇ ਹਨ ਤਾਂ ਆਪ ਦੀ ਤਬੀਅਤ ਬੜੇ ਅਲੌਕਿਕ ਰੰਗਾਂ ਵਿਚ ਖੇਡ ਰਹੀ ਹੈ। ਕਦੇ ਕਿਸੇ ਇਕ ਭਰਾ ਪਾਸ ਖੜ੍ਹੋ ਕੇ ਚਾਰ ਗੱਲਾਂ ਕਰ ਲੈਂਦੇ ਹਨ। ਫੇਰ ਦੂਜੇ ਸੱਜਣ ਨਾਲ ਹਸੂੰ-ਹਸੂੰ ਕਰਦਿਆਂ ਕੋਈ ਗੱਲ ਛੇੜ ਦਿੰਦੇ ਹਨ। ਬੜੇ ਚੁਸਤ ਤੇ ਕਾਹਲੇ-ਕਾਹਲੇ ਜਾਪਦੇ ਹਨ। ਬਰਾਦਰੀ ਦੇ ਇੱਕ ਭਰਾ ਨੂੰ ਆਖਦੇ ਹਨ, ਤੁਸੀਂ ਭਾਈ ਸਾਹਿਬ ਜੀ ਐਤਕੀਂ ਵਾਹੀ-ਜੋਤੀ ਦੀ ਕੀ ਸਲਾਹ-ਵਲਾਹ ਕੀਤੀ ਹੈ। ਇਕੱਲਿਆਂ ਹੀ ਕਰਨੀ ਹੈ ਜਾਂ ਕੋਈ ਭਿਆਲ ਰਲਾਉਣਾ ਹੈ ? ਇਸ ਦਾ ਭਾਵ ਇਹ ਸੀ ਕਿ ਕੋਈ ਹਿੱਸੇਵਾਲ ਰਲਾ ਲਈਏ ਜੋ ਕਾਮਿਆਂ-ਦਥਿਆਂ ਪਾਸੋਂ ਕੰਮ ਕਰ ਕਰਾ ਲਿਆ ਕਰੇ ਤੇ ਆਪ ਭੀ ਹੱਥ-ਪੜੱਥੀ ਪੁਆ ਲਿਆ ਕਰੇ। ਦੂਜੇ, ਇਸ ਦਾ ਮਤਲਬ ਇਹ ਸੀ ਕਿ

ਆਪਣਾ ਆਦਮੀ ਹੈ, ਪਿੱਛੇ ਕੰਮ ਤੋਰੀ ਜਾਵੇਗਾ, ਨਹੀਂ ਤਾਂ ਆਪ ਦਾ ਨਿੱਕਾ ਭਰਾ ਤਾਂ ਅਜੇ ਪੜ੍ਹਦਾ ਹੀ ਸੀ ਤੇ ਆਪ ਵਾਹੀ ਕਰਦੇ ਹੀ ਨਹੀਂ ਸਨ।

ਉਸ ਸੱਜਣ ਨੇ ਅੱਗੋਂ ਉੱਤਰ ਦਿੱਤਾ ਕਿ ਕੀ ਗੱਲ ਹੈ ਜੁ ਸਾਂਝ-ਭਿਆਲੀ ਦਾ ਖ਼ਿਆਲ ਆ ਗਿਆ ਜੇ ? ਸਗੋਂ ਕਿਤੇ ਬਾਹਰ ਅੰਦਰ ਜਾਣ ਦਾ ਖ਼ਿਆਲ ਹੈ ? ਹਾਂ ! ਭਾਈ ਸਾਹਿਬ ਜੀ, ਅੰਮ੍ਰਿਤਸਰ ਕੁਝ ਕੰਮ ਹੈ। ਕੱਲ੍ਹ ਨਹੀਂ ਤਾਂ ਪਰਸੋਂ ਮੈਂ ਆ ਜਾਂਵਾਗਾ ਤੇ ਫੇਰ ਵਾਹੀ ਦਾ ਪੱਕਾ ਬਾਨ੍ਹਣੂੰ ਬੰਨ੍ਹਾਂਗੇ। ਅੰਮ੍ਰਿਤਸਰ ਤੁਰਨ ਤੋਂ ਦੋ-ਚਾਰ ਦਿਨ ਪਹਿਲਾਂ ਹੀ ਆਪ ਨੂੰ ਬੜਿਆਂ ਗੂਹੜਿਆਂ ਤੇ ਕਾਹਲੀ ਦੇ ਕੰਮਾਂ ਵਿਚ ਰੁੱਝਾ ਹੋਇਆ ਵੇਖਿਆ ਗਿਆ ਸੀ। ਕਦੀ ਕੰਨਿਆਂ ਪਾਠਸ਼ਾਲਾ ਦੀ ਲਾਇਬ੍ਰੇਰੀ ਦੀਆਂ ਕਿਤਾਬਾਂ ਦੀ ਪੜਤਾਲ ਕਰਦੇ, ਕਦੀ ਕੋਈ ਹੋਰ ਲੇਖੇ-ਪੱਤੇ ਦਾ ਹਿਸਾਬ-ਕਿਤਾਬ ਲੈ ਬੈਠਦੇ ਸਨ। ਇਹ ਛੱਡਦੇ ਤਾਂ ਆਪਣੀ ਕਾਪੀ ਵਿਚ ਲੋੜੀਂਦੀਆਂ ਤੇ ਜ਼ਰੂਰੀ ਹਦਾਇਤਾਂ ਲਿਖਣ ਲੱਗ ਜਾਂਦੇ। ਇਉਂ ਜਾਪਦਾ ਸੀ ਜਿਵੇਂ ਕਿਸੇ ਵੱਡੀ ਮੁਹਿੰਮ 'ਤੇ ਜਾਣ ਦੀ ਤਿਆਰੀ ਹੋ ਰਹੀ ਹੈ। ਜਿਹੜੇ ਕੰਮ ਛੇਤੀ ਹੋਣ ਵਾਲੇ ਹਨ ਉਹ ਨਾਲੋਂ ਨਾਲ ਮੁਕਾਈ ਜਾਂਦੇ ਹਨ। ਬਾਕੀਆਂ ਸਬੰਧੀ ਯਾਦਾਸ਼ਤ ਲਈ ਨੋਟ ਲਿਖ ਕੇ ਛੱਡੀ ਜਾਂਦੇ ਹਨ। ਇਹ ਕਾਪੀ ਆਪ ਦੀ ਸ਼ਹੀਦੀ ਮਗਰੋਂ ਵਾਚੀ ਗਈ ਜਿਸ ਤੋਂ ਆਪ ਦੀ ਉੱਚ-ਦਿਮਾਗ਼ੀ ਦਾ ਪਤਾ ਲਗਦਾ ਹੈ। ਤੁਰਨ ਸਮੇਂ ਸਹਿਜ-ਸੁਭਾਂ ਬਚਨ ਕਰਦੇ ਹਨ ਕਿ ੪.੫. ਤੇ ੬ ਮਾਰਚ ਨੂੰ ਸ੍ਰੀ ਨਨਕਾਣੇ ਸਾਹਿਬ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਨਿਯਤ ਕੀਤੇ ਦੀਵਾਨ 'ਤੇ ਜ਼ਰੂਰ ਪੁੱਜਣਾ ਹੈ।

ਆਪ ਦੀ ਇਸ ਤਿਆਰੀ ਦੇ ਕਈ ਮਤਲਬ ਨਿਕਲਦੇ ਹਨ। ਸ਼ਾਇਦ ਆਪ ਦੀ ਮਰਜ਼ੀ ਹੋਵੇ ਕਿ ੧੮ ਤਾਰੀਖ਼ ਨੂੰ ਜਾ ਕੇ ੧੯ ਨੂੰ ਕੰਮ ਭੁਗਤਾ, ੨੦-੨੧ ਨੂੰ ਪਿੰਡ ਆਈਏ ਅਤੇ ਜ਼ਮੀਨ ਤੇ ਵਾਹੀ-ਜੋਤੀ ਦਾ ਟੰਟਾ ਮੁਕਾ ਕੇ ਉਗਰਾਹੀ ਤੇ ਹੋਰ ਪ੍ਰਬੰਧ ਕਰ ਕੇ, ਸ੍ਰੀ ਨਨਕਾਣੇ ਸਾਹਿਬ ੪.੫. ਤੇ ੬ ਨੂੰ ਪੁੱਜ ਜਾਈਏ ! ਯਾ ਕਿਸੇ ਕਾਰਨ ਇਸ ਤੋਂ ਪਹਿਲਾਂ ਹੀ ਸ੍ਰੀ ਨਨਕਾਣੇ ਸਾਹਿਬ ਜਾਣਾ ਬਣ ਜਾਵੇ, ਤਾਂ ਅੰਮ੍ਰਿਤਸਰੋਂ ਸਿੱਧੇ ਸ੍ਰੀ ਨਨਕਾਣੇ ਸਾਹਿਬ ਪੁੱਜੀਏ ! ਇਹ ਸਿੱਟਾ ਭੀ ਨਿਕਲ ਸਕਦਾ ਹੈ ਕਿ ਆਪ ਰਾਜਸੀ ਕੰਮਾਂ ਵਿਚ ਬਹੁਤ ਵਧ-ਚੜ੍ਹ ਕੇ ਹਿੱਸਾ ਲੈਂਦੇ ਸਨ। ਸ਼ਾਇਦ ਜੇਲ੍ਹ ਦੇ ਪ੍ਰਾਹੁਣੇ ਬਣਨ ਦੀ ਵਾਰੀ ਦੀ ਉਡੀਕ ਹੋਵੇ !

## ਮਹਾਤਮਾ ਗਾਂਧੀ ਜੀ ਨੂੰ ਮਿਲਣਾ

ਆਪ ੧੮ ਫ਼ਰਵਰੀ ਨੂੰ ਲਾਹੌਰ ਪੁੱਜ ਜਾਂਦੇ ਹਨ। ਇਨ੍ਹੀਂ ਦਿਨੀਂ ਮਹਾਤਮਾ ਗਾਂਧੀ ਜੀ ਲਾਹੌਰ ਆਏ ਹੋਏ ਸਨ। ਆਪ ਨੇ ਮਹਾਤਮਾ ਜੀ ਨੂੰ ਮਿਲ ਕੇ ਇਹ

ਗੱਲ ਪੁੱਛੀ ਕਿ ਆਪ ਗੁਰਦੁਆਰਾ ਸੁਧਾਰ ਲਹਿਰ ਨੂੰ ਕਿਤੇ ਆਪਣੇ ਅਸੂਲਾਂ ਦੇ ਵਿਰੁੱਧ ਤਾਂ ਨਹੀਂ ਸਮਝਦੇ ? ਅੱਗੋਂ ਮਹਾਤਮਾ ਜੀ ਨੇ ਉੱਤਰ ਦਿੱਤਾ ਕਿ ਚੰਗਾ ਹੁੰਦਾ, ਤੁਸੀਂ ਦਸ ਕੁ ਮਹੀਨੇ ਹੋਰ ਅਟਕ ਜਾਂਦੇ, ਫੇਰ ਤਾਂ ਅਸੀਂ ਸਵਰਾਜ ਹੀ ਲੈ ਲੈਣਾ ਹੈ । ਤੁਹਾਨੂੰ ਸਿੱਖਾਂ ਨੂੰ ਜਾਤਾ ਗੁਰਦੁਆਰੇ ਸਭ ਤੋਂ ਪਹਿਲਾਂ ਦੇ ਦਿੰਦੇ ! ਅੱਛਾ ! ਤੁਹਾਡੀ ਸਿੰਘਾਂ ਦੀ ਜਿਵੇਂ ਮਰਜ਼ੀ ਹੈ, ਕਰੀ ਕਰਾਈ ਚੱਲੋ, ਪਰ ਇਹ ਲਹਿਰ ਤਦ ਬੁਰੀ ਨਹੀਂ ਹੈ ਜੇਕਰ ਕਿਸੇ ਥਾਂ ਭੀ ਦੰਗਾ-ਫ਼ਸਾਦ ਨਾ ਹੋਵੇ । ਪੂਰੀ ਤਰ੍ਹਾਂ ਨਾਲ ਸ਼ਾਂਤਮਈ ਰਹਿੰਦਿਆਂ ਹੋਇਆਂ ਸਤਿਆਗ੍ਰਹਿ ਦਾ ਅਸੂਲ ਵਰਤਿਆ ਜਾਵੇ । ਇਹ ਗੱਲਾਂ-ਬਾਤਾਂ ਕਰ ਕੇ, ਆਪ ਨੇ ਆਪਣੇ ਮਨ ਨੂੰ ਤਸੱਲੀ ਦਿੱਤੀ, ਕਿਉਂਕਿ ਆਪ ਅੰਦਰ ਸ੍ਰੀ ਨਨਕਾਣੇ ਸਾਹਿਬ ਦੇ ਸੁਧਾਰ ਦਾ ਬੜਾ ਭਾਰਾ ਉਤਸ਼ਾਹ ਤੇ ਅਤੁੱਟ ਲਗਨ ਲੱਗੀ ਹੋਈ ਸੀ । ਆਪ ਖ਼ੁਸ਼ੀ-ਖ਼ੁਸ਼ੀ ਆਪਣੇ ਦਿਲ ਵਿਚੋਂ ਮਹਾਤਮਾ ਗਾਂਧੀ ਦੀ ਵਿਰੋਧਤਾ ਦਾ ਭੈਹਮਸਾ ਕੱਢ ਕੇ ੧੯ ਫ਼ਰਵਰੀ ਨੂੰ ਸ੍ਰੀ ਅੰਮ੍ਰਿਤਸਰ ਸ਼੍ਰੋ: ਗੁ: ਪ੍ਰ: ਕਮੇਟੀ ਦੀ ਮੀਟਿੰਗ 'ਤੇ ਜਾਣ ਲਈ ਲਾਹੌਰ ਸਟੇਸ਼ਨ 'ਤੇ ਪੁੱਜਦੇ ਹਨ।

## ਜਥੇ ਰੋਕਣ ਦੀ ਸਲਾਹ ਕਰਨੀ

ਆਪ ਅਜੇ ਲਾਹੌਰ ਸਟੇਸ਼ਨ ਦੇ ਪਲੇਟ ਫ਼ਾਰਮ 'ਤੇ ਆਏ ਹੀ ਹਨ, ਜੋ ਸ: ਤੇਜਾ ਸਿੰਘ ਸਮੁੰਦਰੀ ਤੇ ਮਾਸਟਰ ਤਾਰਾ ਸਿੰਘ ਦਾ ਆਪ ਨਾਲ ਮੇਲ ਹੋ ਜਾਂਦਾ ਹੈ । ਉਹ ਭੀ ਸ਼੍ਰੋ: ਕਮੇਟੀ ਦੀ ਇਕੱਤਰਤਾਂਖੇ ਅੰਮ੍ਰਿਤਸਰ ਨੂੰ ਜਾ ਰਹੇ ਸਨ । ਇਨ੍ਹਾਂ ਨੇ ਸ: ਦਲੀਪ ਸਿੰਘ ਨੂੰ ਇਹ ਗੱਲ ਦੱਸੀ ਕਿ ਸ: ਤੇਜਾ ਸਿੰਘ ਸਮੁੰਦਰੀ ਨੂੰ ੧੯ ਫ਼ਰਵਰੀ ਵਾਲੇ ਦਿਨ ਇਧਰ ਨੂੰ ਆਉਂਦਿਆਂ ਰਸਾਲੇ ਵਾਲੇ ਸਟੇਸ਼ਨ 'ਤੇ ਭਾਈ ਲਛਮਣ ਸਿੰਘ ਜੀ ਮਿਲੇ ਸਨ ਤੇ ਉਨ੍ਹਾਂ ਨੇ ਦੱਸਿਆ ਸੀ ਕਿ ੧੯ ਫ਼ਰਵਰੀ ਰਾਤ ਨੂੰ ਮੇਰੇ ਤੇ ਭਾਈ ਕਰਤਾਰ ਸਿੰਘ ਝੱਬਰ ਦੇ ਜਥੇ ਜਾ ਕੇ ਦਿਨ ਚੜ੍ਹਦੇ ਨੂੰ ਸ੍ਰੀ ਨਨਕਾਣੇ ਸਾਹਿਬ ਗੁਰਦੁਆਰੇ 'ਤੇ ਕਬਜ਼ਾ ਕਰ ਲੈਣਗੇ, ਕਿਉਂਕਿ ੨੦ ਫ਼ਰਵਰੀ ਨੂੰ ਮਹੰਤਾਂ ਦੀ ਲਾਹੌਰ ਕਾਨਫ਼੍ਰੰਸ ਹੈ ਤੇ ਸਾਨੂੰ ਇਹ ਸਲਾਹ ਭਾਈ ਲਾਲ ਸਿੰਘ ਚੋਬ-ਫ਼ਰੋਸ਼ ਲਾਹੌਰ ਨੇ ਦਿੱਤੀ ਹੈ ਕਿ ਸਾਧ ਕਾਨਫ਼੍ਰੰਸ ਵਿਚ ਰੁੱਝੇ ਹੋਣਗੇ ਤੇ ਇਸ ਤਰ੍ਹਾਂ ਕਬਜ਼ਾ ਸਹਿਲੇ ਹੀ ਹੋ ਜਾਵੇਗਾ ।

ਸ: ਤੇਜਾ ਸਿੰਘ ਹੁਰਾਂ ਨੇ ਉਨ੍ਹਾਂ ਨੂੰ ਬਥੇਰਾ ਮਨ੍ਹਾਂ ਕੀਤਾ, ਪਰ ਭਾਈ ਲਛਮਣ ਸਿੰਘ ਹੁਰਾਂ ਨੇ ਜੁਆਬ ਦਿੱਤਾ ਕਿ ਜੇਕਰ ਝੱਬਰ ਇਹ ਗੱਲ ਮੰਨ ਲਵੇਗਾ, ਤਦ ਮੈਂ ਭੀ ਇਰਾਦਾ ਛੱਡ ਦਿਆਂਗਾ । ਸ: ਤੇਜਾ ਸਿੰਘ ਹੋਰਾਂ ਨੂੰ ਇਹ ਗੱਲ ਚੰਗੀ ਨ ਲੱਗੀ ਤੇ ਕਿਹਾ ਕਿ ਇਸ ਤਰ੍ਹਾਂ ਪੰਥ ਦੇ ਫ਼ੈਸਲੇ ਵਿਰੁੱਧ ਜਾ ਕੇ ਕਬਜ਼ਾ ਕਰਨਾ ਠੀਕ ਨਹੀਂ ਹੈ । ਉਹ ਮਾਸਟਰ ਜੀ ਨੂੰ ਇਹ ਗੱਲ ਦੱਸਣ ਲਈ ਲਾਇਲਪੁਰ ਉਤਰ ਬੈਠੇ । ਅੱਗੋਂ ਮਾਸਟਰ ਜੀ ਨੂੰ ਭੀ ਇਸ ਗੱਲ ਦਾ ਸ: ਬੂਟਾ

ਸਿੰਘ ਚੱਕ ਨੰ: ੨੦੪ ਵਾਲੇ ਤੋਂ ਪਹਿਲਾਂ ਹੀ ਪਤਾ ਲੱਗ ਚੁੱਕਾ ਸੀ। ਉਥੇ ਉਸ ਸਮੇਂ ਕੁਝ ਹੋਰ ਸੱਜਣ ਭੀ ਬੈਠੇ ਸਨ, ਜਿਨ੍ਹਾਂ ਨੇ ਵਿਚਾਰ ਕਰ ਕੇ ਫ਼ੈਸਲਾ ਕੀਤਾ ਕਿ ਜਿਸ ਤਰ੍ਹਾਂ ਭੀ ਹੋ ਸਕੇ, ਸ਼੍ਰੋਮਣੀ ਕਮੇਟੀ ਦੇ ਫ਼ੈਸਲੇ ਵਿਰੁੱਧ ਕੋਈ ਕਾਰਵਾਈ ਨਹੀਂ ਹੋਣੀ ਚਾਹੀਦੀ । ਪਹਿਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੂੰ ਰੋਕਿਆ ਜਾਵੇ, ਪਰੰਤੂ ਇਨ੍ਹਾਂ ਦਾ ਰੁਕਣਾ ਇਸ ਵੇਲੇ ਔਖਾ ਹੈ, ਇਸ ਵਾਸਤੇ ਦੂਜੇ ਪਾਸਿਓਂ ਸ਼੍ਰੋ: ਕਮੇਟੀ ਦੀ ਸੰਮਤੀ ਤਾਂ ਹੋਵੇ । ਮਾਸਟਰ ਜੀ ਨੇ ਦੱਸਿਆ ਕਿ ਭਾਈ ਦਲੀਪ ਸਿੰਘ ਜੀ, ਦੂਜੀ ਗੱਲ ਅਸੀਂ ਇਹ ਕੀਤੀ ਸੀ ਕਿ ਲਾਇਲਪੁਰੋਂ ਭਾਈ ਕਰਤਾਰ ਸਿੰਘ ਝੱਬਰ ਨੂੰ ਤਾਰ ਦੇ ਦਿੱਤੀ ਸੀ ਕਿ ਉਹ ਰਾਤ ਨੂੰ ਚੂਹੜਕਾਣੇ ਸਟੇਸ਼ਨ ਉਤੇ ਆ ਕੇ ਸਾਨੂੰ ਮਿਲੇ । ਝੱਬਰ ਆਪ ਤੇ ਨਹੀਂ ਆਇਆ ਸੀ, ਪਰ ਇਕ ਹੋਰ ਸਿੰਘ ਨੂੰ ਉਸ ਨੇ ਘੱਲ ਦਿੱਤਾ, ਜਿਸ ਨੂੰ ਅਸੀਂ ਤਾਕੀਦ ਕੀਤੀ ਕਿ ਉਹ ਭਾਈ ਕਰਤਾਰ ਸਿੰਘ ਝੱਬਰ ਨੂੰ ਸਾਡੇ ਵੱਲੋਂ ਪੱਕੀ ਕਰੇ ਕਿ ਉਹ ਨਨਕਾਣੇ ਸਾਹਿਬ ਜਥੇ ਲੈ ਜਾਣ ਦਾ ਇਰਾਦਾ ਛੱਡ ਦੇਵੇ । ਉਸ ਸਿੰਘ ਨੇ ਕਿਹਾ ਕਿ ਮੈਂ ਕਹਿ ਤਾਂ ਦਿਆਂਗਾ, ਪਰ ਹੁਣ ਇਹ ਗੱਲ ਹੋਣੀ ਬਹੁਤ ਔਖੀ ਹੈ । ਤੁਸੀਂ ਇਸ ਵੇਲੇ ਜਥੇਦਾਰ ਹੋ ਤੇ ਜਿਵੇਂ-ਕਿਵੇਂ ਭੀ ਹੋਵੇ, ਤੁਸੀਂ ਜਾ ਕੇ ਭਾਈ ਕਰਤਾਰ ਸਿੰਘ ਨੂੰ ਰੋਕੋ, ਤਾਂ ਭਾਈ ਦਲੀਪ ਸਿੰਘ ਨੇ ਕਿਹਾ ਕਿ ਮੈਨੂੰ ਹੁਣ ਤੱਕ ਇਸ ਗੱਲ ਦਾ ਕੋਈ ਪਤਾ ਨਹੀਂ ਹੈ । ਤਦ ਭੀ ਮੈਂ ਜ਼ਰੂਰ ਜਾ ਕੇ ਉਨ੍ਹਾਂ ਨੂੰ ਰੋਕ ਲਵਾਂਗਾ। ਸਲਾਹ ਇਹ ਹੋਈ ਕਿ ਭਾਈ ਦਲੀਪ ਸਿੰਘ ਅੰਮ੍ਰਿਤਸਰ ਨਾ ਜਾਣ ਤੇ ਪਹਿਲੀ ਗੱਡੀ ਚੂਹੜਕਾਣੇ ਪੁੱਜ ਕੇ ਝੱਬਰ ਤੇ ਭਾਈ ਲਛਮਣ ਸਿੰਘ ਨੂੰ ਰੋਕਣ ਦਾ ਪ੍ਰਬੰਧ ਕਰਨ । ਇਸ ਤਰ੍ਹਾਂ ਸਲਾਹਾਂ ਕਰਦਿਆਂ-ਕਰਾਉਂਦਿਆਂ ਗੱਡੀ ਤੁਰ ਪਈ ਤੇ ਇਨ੍ਹਾਂ ਨੇ ਚਲਦੀ ਗੱਡੀ ਵਿਚੋਂ ਭਾਈ ਦਲੀਪ ਸਿੰਘ ਨੂੰ ਉਤਾਰ ਕੇ ਉਸ ਦੇ ਕੱਪੜੇ ਫੜਾਏ ।

ਇਨ੍ਹਾਂ ਦੋਹਾਂ ਸੱਜਣਾਂ ਨੇ ਅੰਮ੍ਰਿਤਸਰ ਪੁੱਜ ਕੇ ਸ਼੍ਰੋਮਣੀ ਕਮੇਟੀ ਨੂੰ ਸਾਰੀ ਗੱਲ ਦੱਸ ਕੇ ਪ੍ਰੇਰਨਾ ਕੀਤੀ ਕਿ ਅਸੀਂ ਭਾਵੇਂ ਉਨ੍ਹਾਂ ਨੂੰ ਰੋਕਣ ਦਾ ਭੀ ਪ੍ਰਬੰਧ ਕੀਤਾ ਹੈ, ਪਰ ਸ਼ਾਇਦ ਉਹ ਨਾ ਰੁਕਣ, ਇਸ ਕਰਕੇ ਕਮੇਟੀ ਭਾਈ ਕਰਤਾਰ ਸਿੰਘ ਤੇ ਭਾਈ ਲਛਮਣ ਸਿੰਘ ਨੂੰ ਕਬਜ਼ਾ ਕਰਨ ਦੀ ਆਗਿਆ ਦੇ ਦੇਵੇ ਪਰ ਕਮੇਟੀ ਨੇ ਇਹ ਗੱਲ ਨਾ ਮੰਨੀ ਤੇ ਇਹ ਦੋਵੇਂ ਜਣੇ ਰਾਤ ਦੀ ਗੱਡੀ ਨਾ ਚੜ੍ਹ ਸਕੇ ਤੇ ੨੦ ਫ਼ਰਵਰੀ ਦੀ ਸਵੇਰ ਨੂੰ ਅੰਮ੍ਰਿਤਸਰੋਂ ਚੱਲ ਪਏ ਤੇ ਚੀਚੋ ਕੀ ਮੱਲੀਆਂ ਸਟੇਸ਼ਨ 'ਤੇ ਆਣ ਕੇ ਇਨ੍ਹਾਂ ਨੂੰ ਸ੍ਰੀ ਨਨਕਾਣੇ ਸਾਹਿਬ ਦੇ ਹੁੰਦੇ ਕਤਲੇ-ਆਮ ਦਾ ਪਤਾ ਲੱਗਾ। ਵਾਪਸੀ 'ਤੇ ਇਨ੍ਹਾਂ ਨਾਲ ਬਾਬਾ ਕੇਹਰ ਸਿੰਘ ਪੱਟੀ ਭੀ ਸਨ। ਇਨ੍ਹਾਂ ਤਿੰਨਾਂ ਸੱਜਣਾਂ ਨੇ ਸੋਚਿਆ ਕਿ ਅਸੀਂ ਹੋਰ ਸਿੰਘਾਂ ਨੂੰ ਖ਼ਬਰ ਕਰਦੇ ਹੋਏ ਸ੍ਰੀ ਨਨਕਾਣੇ ਸਾਹਿਬ ਪੁੱਜੀਏ, ਇਸ ਵਾਸਤੇ ਇਹ ਚੂਹੜਕਾਣੇ ਪੁੱਜੇ । ਉਥੇ ਅੱਗੇ ਇਸ ਗੱਲ ਦਾ ਸੰਗਤਾਂ ਨੂੰ ਪਤਾ ਲੱਗ ਚੁੱਕਾ ਸੀ । ਸਿੰਘਾਂ ਨੂੰ ਸ੍ਰੀ ਨਨਕਾਣੇ ਸਾਹਿਬ ਪੁੱਜਣ

ਦੀ ਤਾਕੀਦ ਕਰ ਕੇ ਕਿਹਾ ਕਿ ਅਸੀਂ ਸਾਂਗਲੇ ਉਤਰ ਕੇ ਪਿੰਡਾਂ ਵਿਚੋਂ ਨਾਲ ਹੋਰ ਸਿੰਘ ਲੈ ਕੇ ਪੁੱਜਦੇ ਹਾਂ।

ਇਹ ਤਿੰਨੇ ਸੱਜਣ ਸਾਂਗਲੇ ਉਤਰ ਕੇ ਰਾਤੋ-ਰਾਤ ਪਿੰਡਾਂ ਵਿਚ ਦੀ ਹੋ ਕੇ ਪੰਝੀਆਂ-ਤੀਹਾਂ ਸਿੰਘਾਂ ਨੂੰ ਨਾਲ ਲੈ ਕੇ ਚੰਦਰ ਕੋਟ ਦੀ ਝਾਲ 'ਤੇ ਪੁੱਜ ਗਏ।

## ਚੂਹੜਕਾਣੇ ਨੂੰ

ਭਾਈ ਦਲੀਪ ਸਿੰਘ ਮਾਸਟਰ ਤਾਰਾ ਸਿੰਘ ਨਾਲ ਸਟੇਸ਼ਨ 'ਤੇ ਚੂਹੜਕਾਣੇ ਜਾਣ ਦਾ ਫ਼ੈਸਲਾ ਕਰ ਕੇ ਅਕਾਲੀ ਅਖ਼ਬਾਰ ਦੇ ਦਫ਼ਤਰ ਰਾਮਗਲੀ ਲਾਹੌਰ ਆ ਗਏ। ਉਥੇ ਇਨ੍ਹਾਂ ਨੂੰ ਸਬੱਬ ਨਾਲ ਸ੍ਰੀ ਜਸਵੰਤ ਸਿੰਘ ਝਬਾਲ ਮਿਲ ਪਏ। ਆਪ ਨੇ ਇਨ੍ਹਾਂ ਨੂੰ ਇਹ ਸਾਰੀ ਗੱਲ ਦੱਸ ਕੇ ਆਪਣੇ ਨਾਲ ਚੂਹੜਕਾਣੇ ਜਾਣ ਲਈ ਤਿਆਰ ਕਰ ਲਿਆ। ਦੋਵੇਂ ਸੱਜਣ ਲਾਹੌਰੋਂ ਚੱਲ ਕੇ ਚੂਹੜਕਾਣੇ ਪੁੱਜ ਗਏ। ਗੱਡੀਓਂ ਉਤਰਦਿਆਂ ਹੀ ਪਹਿਲਾਂ ਆਪ ਚੂਹੜਕਾਣੇ ਮੰਡੀ ਗਏ। ਉਥੇ ਸ: ਦਲੀਪ ਸਿੰਘ ਨੇ ਆਪਣੇ ਇਕ ਸੱਜਣ ਨੂੰ[1] ਇਕ ਸੌ ਰੁਪਏ ਦਾ ਨੋਟ ਦਿੱਤਾ ਕਿ ਸਾਡੀ ਗੁਰਦੁਆਰਾ ਖਰਾ ਸੌਦਾ ਤੋਂ ਵਾਪਸੀ 'ਤੇ ਤੁੜਾ ਛੱਡਣਾ। ਆਪਣਾ ਅਸਬਾਬ ਭੀ ਇਸ ਖ਼ਿਆਲ ਨਾਲ ਉਥੇ ਹੀ ਰੱਖ ਦਿੱਤਾ ਕਿ ਸਿੰਘਾਂ ਨੂੰ ਰੋਕ ਕੇ ਵਾਪਸੀ 'ਤੇ ਗੱਡੀ ਚੜ੍ਹਨ ਲੱਗੇ ਇਥੋਂ ਲੈ ਲਵਾਂਗੇ ਤੇ ਸੌਖੇ ਰਵ੍ਹਾਂਗੇ।

ਇਥੋਂ ਚੱਲ ਕੇ ਆਪ ਰਵਾਂ-ਰਵੀਂ ਸਿੱਧੇ ਗੁਰਦੁਆਰਾ ਸੱਚੇ ਸੌਦੇ ਪੁੱਜੇ। ਉਥੇ ਬਹੁਤ ਸਾਰੇ ਅਕਾਲੀ ਸਿੰਘ ਇਕੱਠੇ ਹੋ ਰਹੇ ਸਨ ਤੇ ਇਸ ਗੱਲ ਦਾ ਫ਼ੈਸਲਾ ਹੋ ਚੁੱਕਾ ਸੀ ਕਿ ਅੱਜ ੧੯ ਫ਼ਰਵਰੀ ਦੀ ਸ਼ਾਮ ਨੂੰ ਇਥੋਂ ਸਿੰਘ ਨਨਕਾਣੇ ਸਾਹਿਬ ਵੱਲ ਚੜ੍ਹਾਈ ਕਰਨਗੇ ਤੇ ਰਾਹ ਵਿਚ ਦੂਜੇ ਪਿੰਡਾਂ ਦੇ ਸਿੰਘਾਂ ਨੂੰ ਨਾਲ ਲੈ ਕੇ ਦਿਨ ਚੜ੍ਹਦੇ ਨੂੰ ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ 'ਤੇ ਕਬਜ਼ਾ ਕਰ ਲਿਆ ਜਾਵੇਗਾ। ਸੰਗਤਾਂ ਵਿਚ ਅਥਾਹ ਜੋਸ਼ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਹਰ ਇਕ ਦੀ ਇਹੋ ਦਿਲੀ ਚਾਹਨਾ ਸੀ ਕਿ ਕਦੋਂ ਛੇਤੀ ਤੋਂ ਛੇਤੀ ਨਨਕਾਣੇ ਸਾਹਿਬ ਨੂੰ ਚਾਲੇ ਪਾਏ ਜਾਣ! ਭਾਈ ਦਲੀਪ ਸਿੰਘ ਨੇ ਝੱਬਰ ਜੀ ਨੂੰ ਇਹ ਸਾਰੀ ਗੱਲ ਦੱਸੀ, ਪ੍ਰੰਤੂ ਉਹ ਨਾ ਮੰਨੇ ਤੇ ਕਿਹਾ ਕਿ ਇਸ ਵੇਲੇ ਕੋਈ ਸਿੰਘ ਇਹ ਮੰਨਣ ਲਈ ਤਿਆਰ ਨਹੀਂ ਹੈ। ਅਖ਼ੀਰ ਦੀਵਾਨ ਵਿਚ ਖੜ੍ਹੋ ਕੇ ਭਾਈ ਦਲੀਪ ਸਿੰਘ ਨੇ ਨਿਮਰਤਾ ਨਾਲ ਇਕ ਛੋਟੇ ਜਿਹੇ ਵਖਿਆਨ ਦੁਆਰਾ ਸੰਗਤਾਂ ਪ੍ਰਤੀ ਇਹ ਗੱਲ ਪ੍ਰਗਟ ਕੀਤੀ ਕਿ ਸਾਰਾ ਪੰਥ ੪,੫ ਤੇ ੬ ਮਾਰਚ ਵਾਲੇ ਦਿਨ ਸ੍ਰੀ ਨਨਕਾਣੇ ਸਾਹਿਬ ਜਾਣ ਲਈ

*੧ ਉਹ ਅਸਬਾਬ ਤੇ ਸੌ ਰੁਪਿਆ ਆਪ ਦੇ ਮਿੱਤਰ ਸ਼ਹੀਦੀ ਪਿੱਛੋਂ ਆਪ ਦੇ ਪਰਿਵਾਰ ਨੂੰ ਦੇ ਗਏ ਸਨ।*

ਪੂਰੀ ਤਿਆਰੀ ਕਰ ਰਿਹਾ ਹੈ: ਤੁਸੀ ਸ੍ਰੋ: ਗੁ: ਪ੍ਰ: ਕਮੇਟੀ ਦੀ ਆਗਿਆ ਤੋਂ ਬਿਨਾਂ ਪੰਥ ਤੋਂ ਅੱਡਰੇ ਨਾ ਜਾਓ: ਇਸ ਤਰ੍ਹਾਂ ਆਪੋ-ਧਾਪੀ ਚੰਗੀ ਨਹੀਂ ਹੈ। ਇਸ ਨਾਲ ਸਾਰੀ ਪੰਥਕ ਜਥੇਬੰਦੀ ਟੁੱਟ ਜਾਵੇਗੀ। ਦਸਾਂ-ਬਾਰਾਂ ਦਿਨਾਂ ਦੀ ਕਿਹੜੀ ਲੰਮੀ ਗੱਲ ਹੈ ? ਤੁਸੀਂ ਖ਼ਾਲਸਾ ਜੀ, ਆਪਣੇ ਜੋਸ਼ ਨੂੰ ਠੰਢਿਆਂ ਕਰੋ। ਜੇ ਇਸ ਤਰ੍ਹਾਂ ਕੋਈ ਫ਼ਸਾਦ ਹੋ ਗਿਆ ਤਾਂ ਸ੍ਰੋਮਣੀ ਕਮੇਟੀ ਇਸ ਦੀ ਜ਼ਿਮੇਂਵਾਰ ਨਹੀਂ ਹੋਵੇਗੀ। ਪਰ ਸੰਗਤਾਂ ਅਥਾਹ ਜੋਸ਼ ਵਿਚ ਆਪੇ ਤੋਂ ਬਾਹਰ ਹੋ ਰਹੀਆਂ ਸਨ। ਕਈ ਮਨਚਲੇ ਨੌਜਵਾਨ ਆਪਣੇ ਜਜ਼ਬਾਤ 'ਤੇ ਕਾਬੂ ਨਾ ਪਾਉਂਦੇ ਹੋਏ ਜੋਸ਼ ਵਿਚ ਆ ਕੇ ਇਨ੍ਹਾਂ ਨੂੰ ਘੂਰਦੇ ਸਨ ਤੇ ਜੋ ਮੂੰਹ ਅੱਗੇ ਵਾ-ਦਵਾ ਆਉਂਦਾ ਸੀ, ਆਖੀ ਜਾਂਦੇ ਸਨ ਕਿ ਇਹ ਕੌਣ ਹਨ ਚੌਧਰੀ ਸਾਨੂੰ ਰੋਕਣ ਵਾਲੇ ? ਪਰ ਏਧਰ ਭੀ ਸ਼ਾਂਤੀ-ਸਰੂਪ, ਧਰਮ ਦੇ ਪੁਤਲੇ ਭਾਈ ਦਲੀਪ ਸਿੰਘ ਸਨ ਜਿਨ੍ਹਾਂ ਦੇ ਮਿੱਠੇ ਤੇ ਕੋਮਲ ਬਚਨਾਂ ਨਾਲ ਪੱਥਰ-ਦਿਲ ਭੀ ਮੋਮ ਹੋ ਕੇ ਵਹਿ ਤੁਰਦੇ ਸਨ। ਆਪ ਆਪਣੀਆਂ ਲਗਾਤਾਰ ਨਿਮਰਤਾ ਭਰੀਆਂ ਬੇਨਤੀਆਂ ਕਰੀ ਜਾਂਦੇ ਸਨ। ਆਪ ਦੀ ਵਿੱਚੋਂ ਗੱਲ ਟੁੱਕ ਕੇ ਝੱਟ ਭਾਈ ਸੁੱਚਾ ਸਿੰਘ ਜੈ ਚੱਕ ਦੀਵਾਨ ਵਿੱਚੋਂ ਖੜ੍ਹੇ ਕੇ ਬੋਲ ਉਠੇ ਕਿ ਇਹ ਜਥਾ ਤਾਂ ਭਲਾ ਤੁਹਾਡੇ ਤਰਲਿਆਂ ਅਤੇ ਵਾਸਤਿਆਂ ਨਾਲ ਰੁਕ ਜਾਵੇਗਾ, ਬਾਕੀ ਸਿੰਘਾਂ ਦੇ ਜਥੇ ਜਿਨ੍ਹਾਂ ਨੂੰ ਖਬਰ ਨਾ ਮਿਲੀ, ਨਨਕਾਣੇ ਜਾ ਕੇ ਪਾਪੀ ਮਹੰਤ ਹੱਥੋਂ ਸ਼ਹੀਦ ਹੋ ਜਾਣਗੇ। ਉਨ੍ਹਾਂ ਦਾ ਜ਼ਿਮੇਂਵਾਰ ਕੌਣ ਹੈ ਅਤੇ ਭਾਈ ਲਛਮਣ ਸਿੰਘ ਦੇ ਜਥੇ ਨੂੰ ਇਸ ਵੇਲੇ ਜਾ ਕੇ ਕੌਣ ਰੋਕੇਗਾ ? ਤਦ ਭਾਈ ਦਲੀਪ ਸਿੰਘ ਨੇ ਸਟੇਜ 'ਤੇ ਖੜੋਤਿਆਂ ਹਿੱਕ 'ਤੇ ਹੱਥ ਮਾਰ ਕੇ ਆਖਿਆ ਕਿ ਉਨ੍ਹਾਂ ਦਾ ਜ਼ਿਮੇਂਵਾਰ ਮੈਂ ਹਾਂ ਤੇ ਆਪਣੇ ਮਨਾਂ ਨੂੰ ਸ਼ਾਂਤ ਕਰੋ ! ਅਖੀਰ ਬਹੁਤ ਪ੍ਰੇਰਨਾ ਕਰਨ 'ਤੇ ਇਹ ਫ਼ੈਸਲਾ ਹੋਇਆ ਕਿ ਪੰਜ ਸਿੰਘ ਚੁਣੇ ਜਾਣ: ਜੋ ਫ਼ੈਸਲਾ ਉਹ ਕਰਨ, ਸੰਗਤ ਨੂੰ ਪ੍ਰਵਾਨ ਹੋਵੇਗਾ। ਤਦ ੧.ਭਾਈ ਦਲੀਪ ਸਿੰਘ, ੨.ਭਾਈ ਸੁੱਚਾ ਸਿੰਘ ਜੈ ਚੱਕ,[੧] ੩.ਭਾ: ਜਮੀਅਤ ਸਿੰਘ ਸਰਗੋਧਾ, ੪.ਭਾਈ ਤੇਜਾ ਸਿੰਘ ਲਾਇਲਪੁਰ ਅਤੇ ਭਾਈ ਜਸਵੰਤ ਸਿੰਘ ਝੁਬਾਲ, ਪੰਜਾਂ ਨੇ ਮਿਲ ਕੇ ਭਾਈ ਕਰਤਾਰ ਸਿੰਘ ਝੱਬਰ 'ਤੇ ਜ਼ੋਰ ਪਾ ਕੇ ਮਨਾ ਲਿਆ ਕਿ ਅੱਜ ਜਥੇ ਨਾ ਜਾਣ ਅਤੇ ਫ਼ੈਸਲਾ ਹੋਇਆ ਕਿ ਬਾਕੀ ਸਿੰਘਾਂ ਨੂੰ ਰੋਕਣ ਲਈ ਪੰਜਾਂ ਦੇ ਦਸਖ਼ਤੀ ਚਿੱਠੀਆਂ ਲਿਖੀਆਂ ਜਾਣ ਤੇ ਉਨ੍ਹਾਂ ਚਿੱਠੀਆਂ ਉਤੇ ਝੱਬਰ ਦੇ ਭੀ ਨਾਲ ਹੀ ਦਸਖ਼ਤ ਕਰਵਾ ਲਏ ਜਾਣ। ਚਾਰ ਚਿੱਠੀਆਂ ਲਿਖੀਆਂ ਗਈਆਂ; ਇਕ ਸੰਗਤ ਲਾਇਲਪੁਰ ਦੇ ਨਾਮ ਜੋ ਭਾਈ ਤੇਜਾ ਸਿੰਘ ਨੂੰ ਦਿੱਤੀ ਗਈ; ਦੂਜੀ ਭਾਈ ਰਾਮ ਸਿੰਘ ਝੰਡਿਆਂ ਵਾਲੀ ਨੂੰ ਦਿੱਤੀ

*੧ ਆਪ ਦੀ ਗੋਜ਼ਰੇ ਦੇ ਗੁਰਦੁਆਰੇ ਦੇ ਕਬਜ਼ੇ ਦੇ ਸਬੰਧ ਵਿਚ ਸ: ਦਲੀਪ ਸਿੰਘ ਤੇ ਭਾਈ ਲਛਮਣ ਸਿੰਘ ਹੁਰਾਂ ਨਾਲ ਵਾਕਫ਼ੀ ਸੀ। ਇਹਨਾਂ ਨੂੰ ਸੱਚੇ ਸੌਦੇ ਇਸੇ ਕੰਮ ਲਈ ਉਚੇਚੀ ਤਾਰ ਦੇ ਕੇ ਬੁਲਾਇਆ ਹੋਇਆ ਸੀ।*

ਗਈ; ਤੀਜੀ ਝੱਬਰ ਪਾਸ ਉਥੇ ਰਹੀ ਅਤੇ ਚੌਥੀ ਭਾਈ ਦਲੀਪ ਸਿੰਘ ਨੇ ਭਾਈ ਲਛਮਣ ਸਿੰਘ ਹੁਰਾਂ ਨੂੰ ਦੱਸਣ ਲਈ ਲੈ ਲਈ। ਬਾਕੀ ਚਿੱਠੀਆਂ ਤੇ ਗੁੰਮ ਹੋ ਗਈਆਂ, ਪ੍ਰੰਤੂ ਸੰਗਤ ਲਾਇਲਪੁਰ ਦੇ ਨਾਮ ਵਾਲੀ ਚਿੱਠੀ ਸੰਤ ਤੇਜਾ ਸਿੰਘ ਪਾਸੋਂ ਮਿਲੀ ਹੈ, ਜਿਸ ਦੀ ਤਸਵੀਰ ਦਿੱਤੀ ਜਾਂਦੀ ਹੈ। ਚਿੱਠੀ ਨੂੰ ਭੰਨ ਪੈ ਕੇ ਕੁਝ ਹਰਫ਼ ਵਿਚਲੀ ਸਤਰ ਦੇ ਮਧੋਲੇ ਹੋਏ ਹਨ। ਇਸ ਲਈ ਉਸ ਦੀ ਨਕਲ ਭੀ ਦਿੱਤੀ ਜਾਂਦੀ ਹੈ, ਤਾਂ ਜੋ ਪਾਠਕ ਤਸਵੀਰ ਦੀ ਇਬਾਰਤ ਨੂੰ ਸੁਖਾਲਿਆਂ ਵਾਚ ਸਕਣ :-

ੴ ਵਾਹਿਗੁਰੂ ਜੀ ਕੀ ਫ਼ਤਹ ॥

ਸ੍ਰੀ ਮਾਨ ਸਾਧ ਸੰਗਤ ਲਾਇਲਪੁਰ ਜੀ !

ਗੁਰੂ ਕੀਆਂ ਸੰਗਤਾਂ ਪਹੁੰਚ ਗਈਆਂ ਹਨ। ਸ੍ਰੀ ਨਨਕਾਣੇ ਪਹੁੰਚਣ ਲਈ ੨੨-੨੩-੨੪ ਫ਼ਗਣ ਵਾਲਾ ਪੰਥ ਦਾ ਫ਼ੈਸਲਾ ਅਟੱਲ ਹੈ। ਇਸ ਲਈ ਅਜ ਪਹੁੰਚਣ ਲਈ ਪੰਥ ਦੀ ਆਗਿਆ ਨਹੀਂ। ਕਿਰਪਾ ਕਰਕੇ ਘਰੋ ਘਰੀ ਪਹੁੰਚ ਜਾਵੋ ਤੇ ਨਯਤ ਸਮੇਂ ਤੇ ਤਿਆਰ ਬਰ ਤਿਆਰ ਹੋ ਕੇ ਵਹੀਰਾਂ ਪਾ ਕੇ ਆਵੋ।

ਅਸੀਂ ਹਾਂ ਆਪ ਦੇ ਸੇਵਕ

੧. ਤੇਜਾ ਸਿੰਘ ਲਾਇਲਪੁਰੀ।
੨. ਜਮੀਤ ਸਿੰਘ ਸੁਰਗੋਧਾ।
੩. ਸੁਚਾ ਸਿੰਘ।
੪. ਕਰਤਾਰ ਸਿੰਘ ਝਬਰ।
੪[੧]. ਦਲੀਪ ਸਿੰਘ ਸਾਂਗਲਾ।
੫. ਜਸਵੰਤ ਸਿੰਘ ਝਬਾਲੀਆ।

## ਜਥੇ ਰੋਕਣ ਲਈ ਸ੍ਰੀ ਨਨਕਾਣੇ ਨੂੰ ਚਾਲੇ ਪਾਉਣੇ

ਰਾਤ ਦੇ ਨੌਂ ਵਜੇ ਸ੍ਰੀ ਨਨਕਾਣੇ ਸਾਹਿਬ ਵੱਲ ਨੂੰ ਆ ਰਹੇ ਜਥਿਆਂ ਨੂੰ ਰੋਕਣ ਲਈ ਭਾਈ ਗੁਰਦਿੱਤ ਸਿੰਘ ਝੀਡਾ, ਭਾਈ ਵਰਿਆਮ ਸਿੰਘ ਗਰਮੂਲਾ, ਭਾਈ ਰਾਮ ਸਿੰਘ ਝੰਡਿਆਂ ਵਾਲੀ ਅਤੇ ਭਾਈ ਦਲੀਪ ਸਿੰਘ ਜੀ ਚਾਰੇ ਸਿੰਘ ਘੋੜੀਆਂ 'ਤੇ ਸੁਆਰ ਹੋ ਕੇ ਕਲਗੀਆਂ ਵਾਲੇ ਸ਼ਹਿਨਸ਼ਾਹ ਦੀ ਓਟ ਲੈ ਕੇ ਤੁਰ ਪੈਂਦੇ ਹਨ।

---

*੧ ਚਾਰ ਦਾ ਹਿੰਦਸਾ ਦੋ ਵੇਰ ਲਿਖਿਆ ਹੈ। ਸ਼ਾਇਦ ਰਾਤ ਹਨੇਰੇ ਕਾਹਲ ਵਿੱਚ ਏਦਾਂ ਹੋ ਗਿਆ ਹੋਵੇ।*

ਸ਼ੂਕਦੀ ਸ਼ਾਂ-ਸ਼ਾਂ ਕਰਦੀ ਰਾਤ ਦਾ ਭਿਆਨਕ ਸਮਾਂ ਹੈ। ਰਾਹ-ਖਹਿੜੇ ਦਾ ਕਿਸੇ ਨੂੰ ਕੁਝ ਥਹੁ-ਪਤਾ ਨਹੀਂ ਲਗਦਾ। ਪੈਲੀਆਂ ਦੇ ਉਚੜ-ਪੈੜੇ ਤੇ ਨਹਿਰ ਦੇ ਖਤਾਨਾਂ ਦੇ ਬਿਖੜੇ ਰਸਤਿਆਂ ਥਾਣੀਂ ਠੇਡੇ ਤੇ ਠੋਕਰਾਂ ਖਾਂਦੇ ਇਹ ਪ੍ਰੇਮੀ ਇਕ ਅਕਾਲ ਦਾ ਆਸਰਾ ਰੱਖ ਕੇ ਤੁਰੇ ਜਾਂਦੇ ਹਨ। ਭਾਈ ਦਲੀਪ ਸਿੰਘ ਜੀ ਨੇ ਰਾਤ ਦੀ ਇਸ ਚੁੱਪ-ਚਾਂ ਵਿਚ ਡਾਢੀ ਮਗਨਤਾ ਵਿਚ ਆ ਕੇ ਸੁਰੀਲੀ ਲੈਅ ਨਾਲ ਉੱਚੀ-ਉੱਚੀ ਸੁਰ ਵਿਚ ਸ਼ਬਦ ਪੜ੍ਹਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਦੇ ਉਸ ਸਮੇਂ ਦੇ ਸਾਥੀ ਦੱਸਦੇ ਹਨ ਕਿ ਇਸ ਸ਼ਬਦ ਦਾ ਜੋ ਰਸ ਤੇ ਸੁਆਦ ਸਾਨੂੰ ਉਸ ਵੇਲੇ ਆਇਆ, ਉਹ ਕਥਨ ਕਰਨ ਤੋਂ ਬਾਹਰਾ ਹੈ। ਜਦ ਉਹ ਅਖੀਰਲੀ ਪਉੜੀ ਦੀ 'ਜਿੰਦੂੜੀਏ' ਵਾਲੀ ਤੁਕ ਬਰੀਕ, ਮਿੱਠੀ ਤੇ ਸੁਰੀਲੀ ਆਵਾਜ਼ ਨਾਲ ਉਚਾਰਦੇ ਸਨ ਤਾਂ ਕਲੇਜੇ ਵਿੰਨ੍ਹੀਦੇ ਜਾਂਦੇ ਸਨ ਤੇ ਦਿਮਾਗ਼ਾਂ ਉਤੇ ਇਕ ਅਸਚਰਜ ਮਸਤੀ ਛਾ ਜਾਂਦੀ ਸੀ! ਇਹ ਮਨ ਨੂੰ ਖਿੱਚ ਤੇ ਧੂਹ ਪਾਉਣ ਵਾਲਾ ਰਸ ਸਦਾ ਹੀ ਉਨ੍ਹਾਂ ਦੇ ਕੰਨਾਂ ਵਿਚ ਗੂੰਜਦਾ ਰਿਹਾ। ਪਾਠਕਾਂ ਨੂੰ ਉਸ ਸ਼ਬਦ ਦਾ ਸੁਆਦ ਚਖਾਉਣ ਲਈ ਉਹ ਸ਼ਬਦ ਇਥੇ ਦਿੱਤਾ ਜਾਂਦਾ ਹੈ। ਇਸ ਤੋਂ ਭਾਈ ਸਾਹਿਬ ਦੇ ਗੁਰਬਾਣੀ ਦੀ ਵਾਕਫ਼ੀ ਤੇ ਪਿਆਰ ਕਰਨ ਦਾ ਸੋਹਣਾ ਸਬੂਤ ਮਿਲਦਾ ਹੈ :-

*ਬਿਹਾਗੜਾ ਮਹਲਾ ੪*

*ਜਿਨ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ*
*ਤੇ ਮਨਮੁਖ ਮੂੜ ਇਆਣੇ ਰਾਮ ॥*
*ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ*
*ਸੇ ਅੰਤਿ ਗਏ ਪਛੁਤਾਣੇ ਰਾਮ ॥*
*ਹਰਿ ਦਰਗਹ ਢੋਈ ਨਾ ਲਹਨਿ ਮੇਰੀ ਜਿੰਦੁੜੀਏ*
*ਜੋ ਮਨਮੁਖ ਪਾਪਿ ਲੁਭਾਣੇ ਰਾਮ ॥*
*ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ*
*ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ॥ ੧ ॥*
*ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ*
*ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥*
*ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ*
*ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥*
*ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ*
*ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥*
*ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ*
*ਜਮਕੰਕਰੁ ਨੇੜਿ ਨ ਆਵੈ ਰਾਮ ॥ ੨ ॥*

*ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ*
*ਸੋ ਡਰੈ ਜਿਨਿ ਪਾਪ ਕਮਤੇ ਰਾਮ ॥*
*ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ*
*ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥*
*ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ*
*ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ ॥*
*ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ*
*ਜਿਨਿ ਪੈਰੀ ਆਣਿ ਸਭਿ ਘਤੇ ਰਾਮ ॥ ੩ ॥*
*ਸੋ ਐਸਾ ਹਰਿ ਨਿਤ ਸੇਵੀਐ ਮੇਰੀ ਜਿੰਦੁੜੀਏ*
*ਜੋ ਸਭ ਦੂ ਸਾਹਿਬੁ ਵਡਾ ਰਾਮ ॥*
*ਜਿਨੀ ਇਕ ਮਨਿ ਇਕੁ ਅਰਾਧਿਆ ਮੇਰੀ ਜਿੰਦੁੜੀਏ*
*ਤਿਨਾ ਨਾਹੀ ਕਿਸੈ ਦੀ ਕਿਛੁ ਚਡਾ ਰਾਮ ॥*
*ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ*
*ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ ॥*
*ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ*
*ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ ॥ ੪ ॥* *(ਪੰਨਾ ੫੪੦)*

ਚਾਰੇ ਸੱਜਣ ਪਹਿਲਾਂ ਬੁਟਰੀਂ ਪੁੱਜੇ ਤੇ ਭਾਈ ਲੱਖਾ ਸਿੰਘ ਕੁਰਲ ਕੇ ਨੂੰ ਸਮੇਤ ਜਥੇ ਦੇ ਰੋਕ ਦਿੱਤਾ। ਫੇਰ ਅੱਗੇ ਨਹਿਰੇ ਨਹਿਰ ਤੁਰ ਪਏ। ਪੰਦਰਾਂ-ਸੋਲ੍ਹਾਂ ਫੁਟਕਲ ਬੰਦੇ ਮਿਲੇ ਜੋ ਵਾਪਸ ਕਰ ਦਿੱਤੇ। ਪਰੋਜ਼ ਦੇ ਪੁਲ 'ਤੇ ਜਾ ਕੇ ਸ: ਮਾਨ ਸਿੰਘ ਹੰਬੋ ਮਿਲੇ ਤਾਂ ਇਥੋਂ ਹੰਬੋ ਅਤੇ ਭਿਖੀ ਦੇ ਸਿੰਘ ਘਰਾਂ ਨੂੰ ਵਾਪਸ ਮੋੜ ਦਿੱਤੇ। ਸਿੰਘਾਂ ਵਿਚ ਬੜਾ ਜੋਸ਼ ਅਤੇ ਉਤਸ਼ਾਹ ਸੀ। ਉਹ ਬੜੇ ਔਖੇ ਹੋ ਕੇ ਵਾਪਸ ਮੁੜਦੇ ਸਨ। ਅਗਾਂਹ ਜਾਂਦਿਆਂ ਨੂੰ ਹੋਰ ਭੀ ਜਿਹੜਾ ਕੋਈ ਇੱਕੜ-ਦੁੱਕੜ ਇੱਕਲਾ-ਕਾਰਾ ਸਿੰਘ ਆਪਣੀ ਧੁਨ ਵਿਚ ਤੁਰਿਆ ਜਾਂਦਾ ਮਿਲਿਆ ਉਸੇ ਨੂੰ ਪਿਛਾਂਹ ਘਰ ਨੂੰ ਘੱਲ ਦਿੱਤਾ।

ਭਾਈ ਦਲੀਪ ਸਿੰਘ ਹੋਰਾਂ ਦੇ ਤੁਰਨ ਮਗਰੋਂ ਉਹਨਾਂ ਦੇ ਪਿੱਛੇ-ਪਿੱਛੇ ਕੁਝ ਜੋਸ਼ੀਲੇ ਸਿੰਘ ਸ਼ੂਟ ਵੱਟ ਕੇ ਪੈਦਲ ਹੀ ਨਨਕਾਣੇ ਸਾਹਿਬ ਨੂੰ ਤੁਰ ਪਏ। ਇਨ੍ਹਾਂ ਨੂੰ ਭਾਈ ਲੱਖਾ ਸਿੰਘ ਹੋਰੀਂ ਸਮੇਤ ਜਥੇ ਦੇ ਬੁਟਰਾਂ ਤੋਂ ਵਾਪਸ ਜਾਂਦੇ ਮਿਲ ਪਏ ਅਤੇ ਇਹਨਾਂ ਨੇ ਬੜੀ ਪੱਕੀ ਕਰ ਕੇ ਇਹ ਮਨਚਲੇ ਸਿੰਘ ਚੂਹੜਕਾਣੇ ਨੂੰ ਵਾਪਸ ਮੋੜੇ ਤੇ ਇਹ ਗੱਲ ਆਖੀ ਕਿ ਤੁਸੀਂ ਇਹ ਕੱਚੀ ਗੱਲ ਕਿਉਂ ਕਰਦੇ ਹੋ ? ਉਹ ਵਿਚਾਰੇ ਰਾਤ ਹਨੇਰੇ ਵਿਚ ਖੱਜਲ-ਖੁਆਰ ਹੋ ਕੇ ਡੱਕਦੇ ਫਿਰਦੇ ਹਨ ਤੇ ਤੁਸੀਂ ਮਨ ਆਈਆਂ ਕਰ ਕੇ ਤੁਰੀ ਜਾਂਦੇ ਹੋ ! ਇਹ ਕਿਧਰ ਦੀ ਦਾਨਾਈ ਹੈ ?

ਜਦ ਭਾਈ ਦਲੀਪ ਸਿੰਘ ਹੋਰੀਂ ਆਪਣੇ ਸਾਥੀਆਂ ਸਮੇਤ ਚੰਦਰ ਕੋਟ ਦੀ ਝਾਲ 'ਤੇ ਪੁੱਜ ਗਏ ਤਾਂ ਇਥੇ ਬਹੁਤ ਸਾਰੇ ਸਿੰਘ ਝੰਡਿਆਂ ਵਾਲੀ, ਜੈ ਚੱਕ, ਕੜਿਆਲ, ਸਾਊਣ ਕੇ, ਮਾਹਣੀਆਂ ਵਾਲਾ, ਗਿੱਲਾਂ ਵਾਲਾ, ਗਰਮੂਲਾ, ਬਹਾਲੀ ਕੇ, ਫੁਲਰਵਨ, ਕੋਟ ਵਾਰ, ਚੰਨਿਆਂ ਵਾਲੀ ਅਤੇ ਲਾਗਰਾਂ ਦੇ ਦੂਜੇ ਰਸਤੇ ਥਾਣੀਂ ਆਏ ਹੋਏ ਸਨ। ਇਸ ਵਹੀਰ ਨੂੰ ਭੀ ਮਿੰਨਤ-ਤਰਲਾ ਕਰ ਕੇ ਘਰੋ-ਘਰੀ ਪਿਛਾਂਹ ਘੱਲ ਦਿੱਤਾ। ਚੰਦਰ ਕੋਟ ਦੀ ਝਾਲ ਉਤੇ ਇਸ ਸਮੇਂ ਅੱਠ ਸਿੰਘ ਲਾਇਲਪੁਰ ਦੇ ਭੀ ਆ ਕੇ ਬੈਠੇ ਹੋਏ ਸਨ, ਜੋ ੧੯ ਫਰਵਰੀ ਨੂੰ ੩ ਵਜੇ ਚੂਹੜਕਾਣੇ ਪੁੱਜੇ ਸਨ ਤੇ ਉਥੋਂ ਸਭ ਤੋਂ ਪਹਿਲਾਂ ਅੱਗਲਵਾਂਢੀ ਹੀ ਸ਼ੌਕ ਅਤੇ ਉਤਸ਼ਾਹ ਵਿਚ ਇਧਰ ਨੂੰ ਤੁਰ ਪਏ ਸਨ ਕਿ ਰਾਤ ਮਤਾਂ ਅਸੀਂ ਜਥੇ ਦੇ ਨਾਲ ਹਨੇਰੇ ਵਿਚ ਦੌੜ ਨ ਸਕੀਏ ਤੇ ਪਿਛਾਂਹ ਰਹਿ ਜਾਈਏ! ਜਦ ਜਥੇ ਰੋਕ ਦਿੱਤੇ ਗਏ ਤਾਂ ਇਹ ਥੱਕੇ ਹੋਣ ਕਰਕੇ ਪਿਛਾਂਹ ਚੂਹੜਕਾਣੇ ਨੂੰ ਨਾ ਗਏ ਕਿਉਂਕਿ ਪਿਛਲਾ ਪੈਂਡਾ ਦੁਰਾਡਾ ਸੀ ਤੇ ਇਥੋਂ ਇਹ ਰਾਤੋ-ਰਾਤ ਤੁਰ ਕੇ ਭਾਈ ਉਤਮ ਸਿੰਘ ਹੋਰਾਂ ਦੇ ਕਾਰਖ਼ਾਨੇ ਆ ਰਹੇ ਕਿ ਸਵੇਰੇ ਗੁਰਦੁਆਰੇ ਮੱਥਾ ਟੇਕ ਕੇ ਗੱਡੀ ਚੜ੍ਹ ਜਾਵਾਂਗੇ!

## ਭਾਈ ਬੂਟਾ ਸਿੰਘ ਦਾ ਮੇਲ

ਭਾਈ ਬੂਟਾ ਸਿੰਘ ਚੱਕ ਨੰ: ੨੦੪, ਚੌਧਰੀ ਪਾਲ ਸਿੰਘ ਲਾਇਲਪੁਰ ਤੇ ਭਾਈ ਗੋਪਾਲ ਸਿੰਘ ਰਾਮਗੜ੍ਹੀਆ ਜੋ ਪਹਿਲਾਂ ਹੀ ਭਾਈ ਉਤਮ ਸਿੰਘ ਦੇ ਕਾਰਖ਼ਾਨੇ ਪੌੜੀਆਂ ਦਾ ਪ੍ਰਬੰਧ ਕਰਨ ਆਏ ਹੋਏ ਸਨ, ਉਹਨਾਂ ਨੂੰ ੧੯ ਫਰਵਰੀ ਰਾਤ ਦੇ ਅੱਠ ਵਜੇ ਭਾਈ ਉਤਮ ਸਿੰਘ ਨੇ ਕਿਹਾ ਕਿ ਮਹੰਤ ਦੀ ਬੜੀ ਭਾਰੀ ਤਿਆਰੀ ਹੈ ਤੇ ਉਸ ਨੇ ਬਹੁਤ ਸਾਰਾ ਪ੍ਰਬੰਧ ਕੀਤਾ ਹੋਇਆ ਹੈ। ਜੇ ਘੱਟ ਤੋਂ ਘੱਟ ਦੋ ਹਜ਼ਾਰ ਸਿੰਘ ਆਵੇ, ਤਦ ਕਬਜ਼ਾ ਹੋ ਸਕਦਾ ਹੈ; ਨਹੀਂ ਤਾਂ ਮੁਸ਼ਕਲ ਹੈ। ਤੁਸੀਂ ਦੱਸੋ, ਤੁਹਾਡੇ ਪਾਸ ਕਿੰਨੇ ਕੁ ਸਿੰਘਾਂ ਦਾ ਪ੍ਰਬੰਧ ਹੈ? ਤਦ ਭਾਈ ਬੂਟਾ ਸਿੰਘ ਨੇ ਉੱਤਰ ਦਿੱਤਾ ਕਿ ਸਾਡੇ ਪਾਸ ਤਾਂ ਮਸਾਂ ਛੇ-ਸੱਤ ਸੌ ਬੰਦੇ ਦਾ ਇੰਤਜ਼ਾਮ ਹੋਵੇਗਾ। ਭਾਈ ਉਤਮ ਸਿੰਘ ਨੇ ਕਿਹਾ ਕਿ ਇਸ ਨਾਲ ਸਫਲਤਾ ਹੋਣੀ ਔਖੀ ਹੈ ਤੇ ਐਵੇਂ ਹਾਸੋ-ਹੀਣੀ ਗੱਲ ਹੀ ਨਾ ਹੋਵੇ!

ਭਾਈ ਬੂਟਾ ਸਿੰਘ ਹੋਰਾਂ ਆਖਿਆ ਕਿ ਕੋਈ ਗੱਲ ਨਹੀਂ, ਮੈਂ ਚੰਦਰ ਕੋਟ ਦੀ ਝਾਲ ਨੂੰ ਜਾਨਾਂ ਹਾਂ ਤੇ ਉਥੇ ਸਿੰਘਾਂ ਨੂੰ ਸਾਰੀ ਗੱਲਬਾਤ ਦੱਸਦਾ ਹਾਂ ਤੇ ਵਿਚਾਰ ਕਰ ਕੇ ਯੋਗ ਫੈਸਲਾ ਕਰ ਲਵਾਂਗੇ। ਚੌਧਰੀ ਪਾਲ ਸਿੰਘ ਤੇ ਭਾਈ ਵਰਿਆਮ ਸਿੰਘ ਸ਼ਹੀਦ ਨੂੰ ਪੱਕੀ ਕਰ ਕੇ ਬੁਚਿਆਣੇ ਵਾਲੇ ਪੁਲ 'ਤੇ ਘੱਲ ਦਿੱਤਾ ਕਿ ਸਾਡਾ ਸੁਨੇਹਾ ਪੁੱਜਣ ਤੱਕ ਉਥੋਂ ਕੋਈ ਸਿੰਘ ਨਨਕਾਣੇ ਸਾਹਿਬ ਨੂੰ ਨਾ ਚੱਲੇ।

ਰਾਤ ਦੇ ਦਸ ਵਜੇ ਭਾਈ ਬੂਟਾ ਸਿੰਘ ਨੇ ਤੇੜ ਨੀਲੀ ਤਹਿਮਤ ਬੰਨ੍ਹੀ ਤੇ ਭੂਰੇ ਦੀ ਬੁੱਕਲ ਮਾਰ ਕੇ ਮੋਢੇ 'ਤੇ ਕੁਹਾੜਾ ਧਰ ਲਿਆ। ਭਾਈ ਗੋਪਾਲ ਸਿੰਘ ਨੇ ਨੀਲੀ ਤਹਿਮਤ ਬੰਨ੍ਹ ਕੇ ਪੱਗ ਦੇ ਅੱਲ ਵਲੱਲੇ ਜਿਹੇ ਪੇਚ ਮਾਰ ਲਏ ਅਤੇ ਹੱਥ ਵਿਚ ਡਾਂਗ ਫੜ ਲਈ ਤੇ ਦੋਵੇਂ ਸੱਜਣ ਉੱਚੀ-ਉੱਚੀ ਢੋਲੇ ਗਾਉਂਦੇ ਪਹਿਰੇਦਾਰਾਂ ਵਿੱਚੋਂ ਲੰਘ ਕੇ ਸ਼ਹਿਰੋਂ ਬਾਹਰ ਨਿਕਲ ਤੁਰੇ।

ਇਨ੍ਹਾਂ ਦਿਨਾਂ ਵਿੱਚ ਨਨਕਾਣੇ ਸਾਹਿਬ ਸ਼ਹਿਰ ਵਿੱਚ ਰਾਤ ਨੂੰ ਮਹੰਤ ਵੱਲੋਂ ਪਹਿਰੇ ਦਾ ਕਰੜਾ ਬੰਦੋਬਸਤ ਹੁੰਦਾ ਸੀ ਤੇ ਕਿਸੇ ਓਪਰੇ ਬੰਦੇ ਨੂੰ ਹਨੇਰ-ਸਵੇਰੇ ਸ਼ਹਿਰ ਵਿੱਚ ਆਉਣ-ਜਾਣ ਦੀ ਮਨਾਹੀ ਹੁੰਦੀ ਸੀ।

ਇਹ ਦੋਵੇਂ ਸੱਜਣ ਰਾਹ ਭੁੱਲ ਕੇ ਰਾਮ ਪੁਰੇ ਨੂੰ ਚਲੇ ਗਏ। ਉਥੋਂ ਪਿੰਡ ਵਿੱਚੋਂ ਜਾ ਕੇ ਰਾਹ ਪੁੱਛਿਆ ਤੇ ਮਾਨਾਂ ਵਾਲੇ ਦੀ ਸੜਕੇ ਪੈ ਕੇ ਚੰਦਰ ਕੋਟ ਦੀ ਝਾਲ 'ਤੇ ਪੁੱਜ ਗਏ। ਕਿਉਂਕਿ ਝੱਬਰ ਅਤੇ ਭਾਈ ਲਛਮਣ ਸਿੰਘ ਹੋਰਾਂ ਨਾਲ ਇਹ ਫ਼ੈਸਲਾ ਸੀ ਕਿ ਸਭ ਜਥੇ ਚੰਦਰ ਕੋਟ ਦੀ ਝਾਲ 'ਤੇ ਇਕੱਠੇ ਹੋ ਕੇ ਤੁਰਨਗੇ ਤੇ ਬਾਕੀ ਸਿੰਘ ਜੋ ਨਨਕਾਣੇ ਸਾਹਿਬ ਦੀਆਂ ਲਹਿੰਦੇ ਦੀਆਂ ਝਾੜੀਆਂ ਵਿਚ ਜਮ੍ਹਾਂ ਹੋਣਗੇ, ਉਨ੍ਹਾਂ ਨੂੰ ਨਾਲ ਲੈ ਕੇ ਕਬਜ਼ਾ ਕੀਤਾ ਜਾਵੇਗਾ।

ਭਾਈ ਬੂਟਾ ਸਿੰਘ ਹੋਰਾਂ ਭਾਈ ਦਲੀਪ ਸਿੰਘ ਨੂੰ ਇਹ ਗੱਲ ਆਖੀ ਕਿ ਸਾਧਾਂ ਦਾ ਬੜਾ ਭਾਰਾ ਪ੍ਰਬੰਧ ਹੈ; ਜੇ ਘੱਟ ਤੋਂ ਘੱਟ ਦੋ ਹਜ਼ਾਰ ਜਵਾਨ ਹੋਣ, ਤਦ ਦਾਅ ਫੱਬਦਾ ਹੈ; ਨਹੀਂ ਤਾਂ ਕੋਈ ਵਾਹ ਨਹੀਂ ਜਾਣੀ। ਭਾਈ ਦਲੀਪ ਸਿੰਘ ਨੇ ਕਿਹਾ ਕਿ ਤੱਦੇ ਤਾਂ ਅਸੀਂ ਜਥਿਆਂ ਨੂੰ ਰੋਕਣ ਲਈ ਆਏ ਹਾਂ ਤੇ ਪੂਰਾ ਪ੍ਰਬੰਧ ਕਰ ਕੇ ਸਾਰਾ ਪੰਥ ਮਿਲ ਕੇ ਕਬਜ਼ਾ ਕਰੇਗਾ। ਉਥੇ ਬੈਠ ਕੇ ਕੁਝ ਚਿਰ ਭਾਈ ਲਛਮਣ ਸਿੰਘ ਦੇ ਜਥੇ ਦੀ ਉਡੀਕ ਕੀਤੀ,ਪ੍ਰੰਤੂ ਜਦ ਉਹ ਨਾ ਆਏ ਤਾਂ ਸਭ ਨੇ ਮਿਲ ਕੇ ਸਲਾਹ ਕੀਤੀ ਕਿ ਮਤਾਂ ਦਿਨ ਚੜ੍ਹ ਜਾਵੇ ਤੇ ਕੁਝ ਸਿੰਘ ਭੁਲੇਖੇ ਨਾਲ ਲੰਘ ਜਾਣ ਤੇ ਨੁਕਸਾਨ ਹੋਵੇ! ਸਾਨੂੰ ਨਨਕਾਣੇ ਸਾਹਿਬ ਦੇ ਇਰਦ-ਗਿਰਦ ਜਾ ਕੇ ਸਿੰਘਾਂ ਨੂੰ ਰੋਕ ਲੈਣਾ ਚਾਹੀਦਾ ਹੈ; ਸ਼ਾਇਦ ਭਾਈ ਲਛਮਣ ਸਿੰਘ ਹੋਰੀਂ ਦੂਜੇ ਪੁਲ ਥਾਣੀਂ ਲੰਘ ਹੀ ਗਏ ਹੋਣ!

## ਵੱਖ ਵੱਖ ਡਿਊਟੀਆਂ

ਇਹ ਫ਼ੈਸਲਾ ਕਰ ਕੇ ਇਨ੍ਹਾਂ ਛਿਆਂ ਨੇ ਵੱਖ ਵੱਖ ਡਿਊਟੀਆਂ ਵੰਡ ਲਈਆਂ। ਭਾਈ ਗੁਰਦਿੱਤ ਸਿੰਘ ਝੀਂਡੇ ਵਾਲਾ ਘੋੜਾ ਭਾਈ ਬੂਟਾ ਸਿੰਘ ਨੇ ਲੈ ਲਿਆ ਤੇ ਭਾਈ ਦਲੀਪ ਸਿੰਘ ਨੂੰ ਨਾਲ ਲੈ ਕੇ ਭਾਈ ਲਛਮਣ ਸਿੰਘ ਦੇ ਜਥੇ ਤੇ ਹੋਰ ਸਿੰਘਾਂ ਨੂੰ ਰੋਕਣ ਦਾ ਜ਼ਿੰਮਾ ਲਿਆ। ਭਾਈ ਗੁਰਦਿੱਤ ਸਿੰਘ ਝੀਂਡੇ ਤੇ ਗੁਪਾਲ ਸਿੰਘ ਨੂੰ ਚੰਦਰ ਕੋਟ ਦੀ ਝਾਲ 'ਤੇ ਬਿਠਾ ਦਿੱਤਾ ਕਿ ਜੇ ਮਗਰੋਂ ਹੋਰ ਸਿੰਘ

ਆਉਣ ਤਾਂ ਉਨ੍ਹਾਂ ਨੂੰ ਮੋੜੀ ਜਾਣਾ। ਭਾਈ ਵਰਿਆਮ ਸਿੰਘ ਗਰਮੂਲਾ ਤੇ ਭਾਈ ਰਾਮ ਸਿੰਘ ਝੰਡਿਆਂ ਵਾਲੀ ਨੂੰ ਭਿੱਖੀ ਵੱਲੋਂ ਆਉਣ ਵਾਲੇ ਸਿੰਘਾਂ ਨੂੰ ਰੋਕਣ ਦੀ ਸੌਂਪਣਾ ਕੀਤੀ ਗਈ। ਇਹ ਦੋਵੇਂ ਸੱਜਣ ਇਸਲਾਮਾਬਾਦ ਦੇ ਰਸਤੇ ਥਾਣੀਂ ਹੋ ਕੇ ਕਿਆਰਾ ਸਾਹਿਬ ਦੇ ਫਾਟਕ ਪਾਸ ਪੁੱਜ ਗਏ। ਦੋਹਾਂ ਨੇ ਘੋੜੀਆਂ ਇਕ ਵਣ ਨਾਲ ਕਣਕ ਵਿਚ ਬੰਨ੍ਹ ਦਿੱਤੀਆਂ ਤੇ ਆਪ ਭੀ ਉਥੇ ਹੀ ਲੁੱਕ ਕੇ ਸੌਂ ਗਏ। ਜਦ ਲੋਅ ਲੱਗੀ ਤਾਂ ਮੰਡੀ ਨੂੰ ਆ ਗਏ। ਇਸ ਵੇਲੇ ਗੋਲੀ ਚਲ ਰਹੀ ਸੀ।

ਦੂਜੇ ਬੰਨੇ ਭਾਈ ਦਲੀਪ ਸਿੰਘ ਤੇ ਭਾਈ ਬੂਟਾ ਸਿੰਘ ਚੱਕ ੨੦੪ ਵਾਲੇ ਸਾਰੀ ਰਾਤ ਦੀਵਾਨਿਆਂ ਵਾਂਗ ਬੌਰੇ ਹੋਏ ਭੌਂਦੇ ਫਿਰਦੇ ਰਹੇ। ਪੰਜ ਪੁਲੀ ਬੁਚਿਆਣੇ 'ਤੇ ਪੁੱਜ ਕੇ ਉਥੋਂ ਉਨ੍ਹਾਂ ਦੋ ਕੁ ਸੌ ਸਿੰਘ, ਜੋ ਇਲਾਕਾ ਜੜ੍ਹਾਂਵਾਲਾ ਤੇ ਸਮੁੰਦਰੀ ਦਾ ਇਕੱਠਾ ਹੋਇਆ ਸੀ, ਵਾਪਸ ਕੀਤਾ। ਇਨ੍ਹਾਂ ਨੂੰ ਇਥੋਂ ਭਾਈ ਰਾਜਾ ਸਿੰਘ ਜੜ੍ਹਾਂਵਾਲੇ ਪਾਸੋਂ ਪਤਾ ਲੱਗਾ ਕਿ ਉਨ੍ਹਾਂ ਦੀ ਪ੍ਰੇਰਨਾ ਨਾਲ ਕੁਝ ਸਿੰਘ ਫਰੀਦਾਬਾਦ ਦਾ ਭਾਈ ਪ੍ਰਤਾਪ ਸਿੰਘ ਲੈ ਕੇ ਨਨਕਾਣੇ ਦੀਆਂ ਝਾੜੀਆਂ ਵਿੱਚ ਬੈਠਾ ਹੋਵੇਗਾ। ਇਥੋਂ ਇਨ੍ਹਾਂ ਦੋਹਾਂ ਨੇ ਜਿਉਂ ਘੋੜੀਆਂ ਪੋਈਏ ਪਾਈਆਂ ਕਿ ਵਾਹੋਦਾਹੀ ਨਨਕਾਣੇ ਸਾਹਿਬ ਨੂੰ ਤੁਰ ਪਏ। ਭਾਈ ਵਰਿਆਮ ਸਿੰਘ ਅਤੇ ਚੌਧਰੀ ਪਾਲ ਸਿੰਘ ਪੈਦਲ ਹੋਣ ਕਰਕੇ ਪਿੱਛੇ ਰਹਿ ਗਏ।

ਨਨਕਾਣੇ ਸਾਹਿਬ ਤੋਂ ਲਹਿੰਦੇ ਵੱਲ ਜੋ ਛੱਪੜ ਨਾਲ ਝਾੜੀਆਂ ਹਨ, ਜਿਥੇ ਕਿ ਜਥਿਆਂ ਦੇ ਇਕੱਠੇ ਹੋਣ ਦਾ ਇਕਰਾਰ ਸੀ, ਇਥੇ ਕਿਸੇ ਸਿੰਘ ਨੂੰ ਭੀ ਨ ਵੇਖ ਕੇ ਬੜੀ ਨਿਰਾਸਤਾ ਹੋਈ ਕਿ ਮਤਾਂ ਸਿੰਘ ਸਾਥੋਂ ਘੁਸ ਕੇ ਲੰਘ ਜਾਣ! ਇਥੋਂ ਘੋਹੇ ਦਿੰਦੇ ਪਰਲੇ ਬੰਨੇ ਪੁਰਾਣੇ ਥੇਹ ਵੱਲ ਘੋੜੀਆਂ ਦੌੜਾ ਕੇ ਚਲੇ ਗਏ। ਉਥੇ ਨਾਲ ਹੀ ਕਣਕ ਵਿਚ ਪੰਜ-ਸੱਤ ਸਿੰਘ ਲੈ ਕੇ ਭਾਈ ਪ੍ਰਤਾਪ ਸਿੰਘ ਫ਼ਰੀਦਾਬਾਦ ਲੰਮਾ ਪਿਆ ਸੀ। ਇਨ੍ਹਾਂ ਨੂੰ ਸਾਰੀ ਗੱਲ-ਬਾਤ ਸਮਝਾ ਕੇ ਵਾਪਸ ਸਿੱਧੇ ਪਿੰਡ ਨੂੰ ਤੋਰ ਦਿੱਤਾ।

ਹੁਣ ਰੇਲ ਦੀ ਲਾਈਨ ਦੇ ਨਾਲ ਨਾਲ ਹੋ ਕੇ ਦੋਵੇਂ ਸੱਜਣ ਇਹ ਖਿਆਲ ਕਰ ਕੇ ਕਿ ਹੁਣ ਲੋਅ ਲੱਗਣ ਵਾਲੀ ਹੈ ਤੇ ਇਸ ਵੇਲੇ ਕੋਈ ਜਥਾ ਨਹੀਂ ਆਉਣ ਲੱਗਾ, ਭਾਈ ਉੱਤਮ ਸਿੰਘ ਦੇ ਕਾਰਖ਼ਾਨੇ ਨੂੰ ਤੁਰ ਪਏ। ਜਦ ਇਹ ਰੇਲ ਦੀ ਲਾਈਨ ਦੇ ਨਾਲ ਨਾਲ ਆਪਣੀ ਧੁਨ ਵਿਚ ਤੁਰੀ ਜਾਂਦੇ ਸਨ ਤਾਂ ਘੋੜਿਆਂ ਦੀਆਂ ਟਾਪਾਂ ਸੁਣ ਕੇ ਇਕ ਛਵ੍ਹੀ ਵਾਲਾ ਬੰਦਾ ਇਨ੍ਹਾਂ ਵੱਲ ਆਇਆ ਤੇ ਲਲਕਾਰਾ ਮਾਰ ਕੇ ਆਖਣ ਲੱਗਾ - ਤੁਸੀਂ ਕੌਣ ਜੇ ਤੇ ਕਿੱਥੇ ਜਾਣਾ ਹੈ ?

ਭਾਈ ਬੂਟਾ ਸਿੰਘ ਨੇ ਆਖਿਆ ਕਿ ਅਸੀਂ ਆਪਣੇ ਪਿੰਡੋਂ ਆਏ ਹਾਂ ਤੇ ਸਵੇਰ ਵਾਲੀ ਗੱਡੀ ਚੜ੍ਹਨ ਲਈ ਸਟੇਸ਼ਨ ਨੂੰ ਜਾ ਰਹੇ ਹਾਂ। ਤੂੰ ਦੱਸ, ਸਾਨੂੰ ਕੀ ਆਖਣਾ ਹੈ ? ਉਹ ਚੁੱਪ ਕਰ ਗਿਆ ਤੇ ਇਹ ਸਿੱਧੇ ਕਾਰਖ਼ਾਨੇ ਨੂੰ ਚਲੇ ਗਏ।

# ਸ਼ਹੀਦੀ ਲਈ ਦੌੜਨਾ

ਕਾਰਖ਼ਾਨੇ ਪੁੱਜ ਕੇ ਮੰਜਿਆਂ 'ਤੇ ਆਮ੍ਹੋ-ਸਾਹਮਣੇ ਇਕ ਉਤੇ ਭਾਈ ਉੱਤਮ ਸਿੰਘ ਤੇ ਬੂਟਾ ਸਿੰਘ ਅਤੇ ਦੂਜੇ 'ਤੇ ਭਾਈ ਦਲੀਪ ਸਿੰਘ ਤੇ ਭਾਈ ਕੇਸਰ ਸਿੰਘ ਬੈਠ ਗਏ। ਭਾਈ ਦਲੀਪ ਸਿੰਘ ਜੀ ਕਿਸੇ ਵੇਲੇ ਨੇਤ੍ਰ ਮੀਟ ਲੈਂਦੇ ਹਨ ਤੇ ਪਲਕ ਕੁ ਮਸਤ ਜਿਹੇ ਰਹਿ ਕੇ ਫੇਰ ਅੱਧ-ਮੁੰਦੇ ਨੈਣ ਖੋਲ੍ਹ ਦਿੰਦੇ ਹਨ, ਮਾਨੋ ਕਿਸੇ ਬਿਰਤੀ ਵਿਚ ਜੁੜ ਜਾਂਦੇ ਹਨ! ਭਾਈ ਬੂਟਾ ਸਿੰਘ ਜੀ ਹੱਸ ਕੇ ਆਖਣ ਲੱਗੇ ਕਿ ਸਰਦਾਰ ਜੀ, ਜੇ ਅੱਖਾਂ ਵਿਚ ਜ਼ਰਾ ਉਨੀਂਦਰਾ ਹੈ ਤਾਂ ਆਹ ਲਓ ਰਜਾਈ, ਝੱਟ ਲੰਮੇ ਪੈ ਕੇ ਲੱਕ ਸਿੱਧਾ ਕਰ ਲਓ, ਤਾਂ ਉਹ ਭੀ ਅੱਗੋਂ ਪਿਆਰੇ ਦੀ ਯਾਦ ਵਿਚ ਫਰਕਦੇ ਬੁਲ੍ਹਾਂ ਨਾਲ ਮੁਸਕਰਾ ਪਏ ਤੇ ਆਖਣ ਲੱਗੇ ਕਿ ਭਾਈ ਬੂਟਾ ਸਿੰਘ, ਭਲਾ ਇਹ ਵੇਲਾ ਭੀ ਕਿਤੇ ਗੁਰਸਿੱਖਾਂ ਦੇ ਸੌਣ ਦਾ ਹੈ? ਤੁਸਾਂ ਇਹ ਕੀ ਭੋਲੀ ਤੇ ਅਨੋਖੀ ਗੱਲ ਆਖੀ ਹੈ!

ਭਾਈ ਬੂਟਾ ਸਿੰਘ ਚੁੱਪ-ਚੁਪੀਤੇ ਗੜਵੀ ਲੈ ਕੇ ਜੰਗਲ ਫਿਰਨ ਚਲੇ ਗਏ ਅਤੇ ਆਪ ਕੋਟ ਦੀ ਜੇਬ ਵਿੱਚੋਂ ਭੁੱਜੀਆਂ ਇਲਾਚੀਆਂ ਕੱਢ ਕੇ ਚੱਬਣ ਲੱਗ ਪਏ। ਦੋ ਦੋ ਚਾਰ ਚਾਰ ਇਲਾਚੀਆਂ ਆਪਣੇ ਦੂਜੇ ਸਾਥੀਆਂ ਨੂੰ ਭੀ ਦਿੱਤੀਆਂ ਤੇ ਉਨ੍ਹਾਂ ਨਾਲ ਇਸ ਭਾਵ ਦੀਆਂ ਗੱਲਾਂ ਬਾਤਾਂ ਕਰ ਰਹੇ ਸਨ ਕਿ ਭਾਈ ਸਾਹਿਬ ਜੀ, ਇਹ ਗੁਰਦੁਆਰਾ ਬਿਨਾਂ ਸ਼ਹੀਦੀਆਂ ਦਿੱਤੇ ਪੰਥ ਦੇ ਕਬਜ਼ੇ ਵਿਚ ਨਹੀਂ ਆਉਣਾ ਹੈ। ਉਹ ਸਿੱਖ ਬੜੇ ਹੀ ਪੂਰਨ ਭਾਗਾਂ ਵਾਲੇ ਹੋਣਗੇ ਜਿਨ੍ਹਾਂ ਦੇ ਇਥੇ ਇਸ ਪਵਿੱਤਰ ਕਾਰਜ ਲਈ ਸਿਰ ਲੱਗਣਗੇ। ਇਤਨੇ ਨੂੰ ਭਾਈ ਉਤਮ ਸਿੰਘ ਚਾਹ ਤਿਆਰ ਕਰਵਾ ਕੇ ਲੈ ਆਏ। ਚਾਹ ਗਲਾਸ ਵਿਚ ਪੁਆ ਕੇ ਰੁਮਾਲ ਨਾਲ ਆਪ ਨੇ ਅਜੇ ਗਲਾਸ ਹੱਥ ਵਿਚ ਫੜਿਆ ਹੀ ਸੀ ਕਿ ਚੌਧਰੀ ਪਾਲ ਸਿੰਘ ਅਤੇ ਭਾਈ ਵਰਿਆਮ ਸਿੰਘ ਦਮ ਚੜ੍ਹੇ ਭੱਜੇ ਆਉਂਦੇ ਹਨ। ਦਰਵਾਜ਼ੇ ਵਿਚ ਵੜਦਿਆਂ ਹੀ ਇਨ੍ਹਾਂ ਨੇ ਅਜਿਹੀ ਜ਼ੋਰ ਦੀ ਦਿਲ-ਚੀਰਵੀਂ ਢਾਹ ਮਾਰੀ ਕਿ ਸਭ ਦੇ ਤ੍ਰਾਹ ਨਿਕਲ ਗਏ ਅਤੇ ਦਿਲ ਕੰਬਣ ਲੱਗ ਪਏ ਕਿ ਹੈਂ, ਇਹ ਕੀ ਭਾਣਾ ਵਰਤ ਗਿਆ!!

ਇਨ੍ਹਾਂ ਦੋਹਾਂ ਸੱਜਣਾਂ ਨੇ ਡੁਸਕਾਰੇ ਭਰਦਿਆਂ, ਹੰਝੂ ਕੇਰ-ਕੇਰ ਕੇ ਰੁਕੇ ਹੋਏ ਗਲੇ ਨਾਲ ਇਹ ਗੱਲ ਆਖੀ ਕਿ ਭਾਈ ਲਛਮਣ ਸਿੰਘ ਦਾ ਜਥਾ ਸਾਥੋਂ ਬਦੋ-ਬਦੀ ਚਲਾ ਗਿਆ ਹੈ ਤੇ ਉਸ ਉਤੇ ਪਾਪੀਆਂ ਵੱਲੋਂ ਗੋਲੀ ਚੱਲ ਰਹੀ ਹੈ। ਜਦ ਕਮਰਿਓਂ ਬਾਹਰ ਨਿਕਲ ਕੇ ਇਨ੍ਹਾਂ ਵੌੜ ਲਈ ਤਾਂ ਠਾਹ ਠਾਹ ਬੰਦੂਕਾਂ ਦੇ ਚੱਲਣ ਦੀਆਂ ਕਈ ਆਵਾਜ਼ਾਂ ਸੁਣੀਆਂ। ਭਾਈ ਦਲੀਪ ਸਿੰਘ ਹੁਰੀਂ ਇਹ ਖੜਾਕ ਸੁਣਦਿਆਂ ਸਾਰ ਇਹ ਆਖ ਕੇ ਸਿੱਧੇ ਜਨਮ ਅਸਥਾਨ ਨੂੰ ਉੱਠ ਨੱਸੇ ਕਿ "ਮੈਂ ਜਾਨਾਂ ਹਾਂ ਤੇ ਮਹੰਤ ਨੂੰ ਅਜਿਹੇ ਭੈੜੇ ਕਾਰੇ ਤੋਂ ਰੋਕਦਾ ਹਾਂ ਤੇ ਲਛਮਣ ਸਿੰਘ ਨੂੰ ਭੀ ਬਾਹੋਂ

ਫੜ ਕੇ ਗੁਰਦੁਆਰੇ ਵਿੱਚੋਂ ਉਠਾ ਲਿਆਉਂਦਾ ਹਾਂ।" ਭਾਈ ਉਤਮ ਸਿੰਘ ਨੇ ਅੱਗੋਂ ਵਲ ਕੇ ਭਾਈ ਦਲੀਪ ਸਿੰਘ ਨੂੰ ਇਹ ਗੱਲ ਆਖੀ, "ਸਰਦਾਰ ਜੀ, ਇਸ ਤਰ੍ਹਾਂ ਇਕੱਲਿਆਂ ਖਾਲੀ ਹੱਥੀਂ ਜਾ ਕੇ ਕੀ ਕਰਨਾ ਹੈ ? ਜ਼ਾਲਮਾਂ ਦੇ ਸਿਰੀਂ ਖ਼ੂਨ ਸੁਆਰ ਹੋ ਚੁਕਾ ਹੈ। ਉਹ ਭਲਾ ਹੁਣ ਕਿਸ ਤਰ੍ਹਾਂ ਰੁਕ ਸਕਦੇ ਹਨ ? ਇਹ ਬਿਧਨਾਂ ਹੁਣ ਪੂਰੀਆਂ ਹੋ ਕੇ ਹੀ ਰਹਿਣਗੀਆਂ। ਤੁਸੀਂ ਏਦਾਂ ਜਾ ਕੇ ਖਤਾ ਖਾਓਗੇ! ਚੰਗਾ ਹੋਵੇ ਜੋ ਸਾਡੇ ਨਾਲ ਜਥੇ ਦੇ ਕੁਝ ਹੋਰ ਸਿੰਘ ਸ਼ਾਮਲ ਹੋਣ ਤੇ ਸਾਰੇ ਸਾਂਝੇ ਬਲ ਨਾਲ ਜ਼ਾਲਮ ਨੂੰ ਚੱਲ ਕੇ ਦੋ ਹੱਥ ਵਿਖਾਉਣ। ਇਸ ਤਰ੍ਹਾਂ ਜ਼ੋਰਾਵਰੀ ਕਰਨੀ ਠੀਕ ਨਹੀਂ ਹੈ। ਐਵੇਂ ਪਿਆਰੀ ਜਾਨ ਅਜਾਈਂ ਗਵਾਉਣ ਦੀ ਕਿਉਂ ਕਰਦੇ ਜੇ ?" ਪਰ ਆਪ ਨ ਰੁਕੇ ਤੇ ਆਖਣ ਲੱਗੇ ਕਿ "ਭਾਈ ਉਤਮ ਸਿੰਘ ਜੀ, ਇਹ ਤੁਹਾਡਾ ਐਵੇਂ ਭਰਮ ਹੈ। ਜੋ ਸੁਆਦ ਮਰਨ ਵਿਚ ਹੈ ਉਹ ਮਾਰਨ ਵਿਚ ਨਹੀਂ ਹੈ। ਜਿਸ ਨੂੰ ਮਰਨ ਦੀ ਜਾਚ ਨਹੀਂ ਉਸ ਨੂੰ ਜੀਊਣਾ ਭੀ ਨਹੀਂ ਆਉਂਦਾ। ਅਮਰ ਜੀਵਨ ਉਹੋ ਪਾਉਂਦੇ ਹਨ ਜਿਨ੍ਹਾਂ ਨੂੰ ਮਰਨ ਦੀ ਪਰਖ ਹੁੰਦੀ ਹੈ।" ਇਹ ਰੀਝਾਂ ਵਾਲੇ ਭਾਵ ਦੱਸਦੇ ਹਨ ਕਿ ਆਪ ਸ਼ਹਾਦਤ ਦੇ ਪਵਿੱਤਰ ਬਾਟੇ ਨੂੰ ਛਕਣ ਲਈ ਦਿਲੀ ਪ੍ਰੇਮ ਅਰ ਹੁੱਬ ਨਾਲ ਹਰ ਵੇਲੇ ਹੀ ਕਮਰਕੱਸੇ ਕਰੀ ਬੈਠੇ ਸਨ।

ਏਨੀਆਂ ਗੱਲਾਂ ਕਰ ਕੇ ਕੁਰਬਾਨੀ ਦੇ ਪੁਤਲੇ ਬਣ ਕੇ ਸਿੱਧੇ ਵਾਹੋ-ਦਾਹੀ ਸ਼ੂਟ ਵੱਟ ਕੇ ਦਰਬਾਰ ਸਾਹਿਬ ਨੂੰ ਸਿਰਤੋੜ ਦੌੜ ਪਏ ਤੇ ਉਸ ਸ਼ਹੀਦੀ ਪੁਰਬ ਵਿਚ ਜਾ ਛਾਲ ਮਾਰੀ, ਜਿਥੇ ਧਰਮੀ ਦੂਲਿਆਂ ਦੀ ਪਰਖ ਹੋ ਰਹੀ ਸੀ। ਰਾਹ ਵਿਚ ਭੱਜੇ ਆਉਂਦਿਆਂ ਨੂੰ ਕਈ ਜਾਣੂੰ ਸੱਜਣ ਮਿਲੇ। ਉਨ੍ਹਾਂ ਨੇ ਜੱਫੇ ਤੇ ਕਲਾਵੇ ਭਰ ਕੇ ਪਿਛਾਂਹ ਮੋੜਨ ਦੇ ਬਤੇਰੇ ਤਰਲੇ ਲਏ ਤੇ ਇਹ ਗੱਲ ਸਪੱਸ਼ਟ ਕਰ ਕੇ ਦ੍ਰਿੜ੍ਹ ਕਰਾਈ ਕਿ ਸ: ਦਲੀਪ ਸਿੰਘ ਜੀ, ਅੱਜ ਦਰਬਾਰ ਸਾਹਿਬ ਜਾਣ ਦਾ ਸਮਾਂ ਨਹੀਂ ਹੈ, ਕਿਉਂ ਆਪਣੀ ਕੀਮਤੀ ਜਾਨ 'ਤੇ ਖੇਡਦੇ ਹੋ ? ਪਰ ਆਪ ਦੇ ਨਿਰਮਲ ਹਿਰਦੇ ਨੂੰ ਤਾਂ ਕਿਸੇ ਨੇ ਥੋੜ੍ਹਾ ਹੀ ਅੰਦਰ ਵੜ ਕੇ ਵੇਖਿਆ ਸੀ ? ਉਨ੍ਹਾਂ ਦੀ ਲਗਨ, ਮਗਨਤਾ, ਕੁਰਬਾਨੀ ਅਤੇ ਸੱਚੇ ਪ੍ਰੇਮ ਨੂੰ ਉਹ ਆਪਣੇ ਆਪ ਹੀ ਜਾਣ ਸਕਦੇ ਹਨ ? ਭਲਾ ਦੂਜਿਆਂ ਪਾਸੋਂ ਇਹ ਗੱਲਾਂ ਕਿਵੇਂ ਲਖੀਆਂ ਜਾ ਸਕਦੀਆਂ ਸਨ ? ਨਾਲੇ ਇਸ ਵੇਲੇ ਰੁਕੇ ਤਾਂ ਉਹ, ਜਿਸ ਦੇ ਦਿਲ ਵਿਚ ਮੌਤ ਦਾ ਡਰ ਹੋਵੇ, ਜਾਂ ਸਿੱਖੀ ਅਣਖ ਦਾ ਘਾਟਾ ਹੋਵੇ !

ਧੰਨ ਹਨ ਸਤਿਗੁਰੂ ਕਲਗ਼ੀਆਂ ਵਾਲੇ ਤੇ ਧੰਨ ਹਨ ਉਨ੍ਹਾਂ ਦੇ ਬੀਰ ਬਹਾਦਰ ਸਿੰਘ ! ਸਾਮ੍ਹਣਿਓਂ ਮੀਂਹ ਵਾਂਗ ਗੋਲੀਆਂ ਦੀ ਵਾਛੜ ਆ ਰਹੀ ਹੈ। ਖੰਦੂਕਾਂ ਦੀ ਠਾਹ ਠਾਹ ਨਾਲ ਕਾਇਰਾਂ ਦੇ ਦਿਲ ਸਹਿਮ ਨਾਲ ਕੰਬ ਰਹੇ ਹਨ। ਸਭ ਜਾਣਕਾਰ ਇਸ ਗੱਲ ਨੂੰ ਭਲੀ ਪ੍ਰਕਾਰ ਆਪਣੀਆਂ ਅੱਖਾਂ ਦੇ ਸਾਮ੍ਹਣੇ ਗੁਰਸਿੱਖਾਂ ਦੇ ਸੀਨੇ ਗੋਲੀਆਂ ਨਾਲ ਵਿਧ ਕੇ ਛਾਨਣੀ-ਛਾਨਣੀ ਹੁੰਦੇ ਪ੍ਰਤੱਖ

ਵੇਖ ਰਹੇ ਹਨ। ਭਾਈ ਦਲੀਪ ਸਿੰਘ ਭੀ ਇਸ ਗੱਲ ਤੋਂ ਅਣਜਾਣ ਨਹੀ ਹਨ। ਖ਼ਿਨਾਂ ਨੂੰ ਭਲੀ ਪ੍ਰਕਾਰ ਇਹ ਗੱਲ ਦ੍ਰਿੜ ਹੋ ਚੁਕੀ ਹੈ ਕਿ ਮੇਰਾ ਵੀ ਭਰਾਵਾਂ ਦੇ ਨਾਲ ਇਹੋ ਹਾਲ ਹੀ ਹੋਵੇਗਾ ਪਰ ਤਾਂ ਭੀ ਗੁਰ-ਚਰਨਾਂ ਦਾ ਭੌਰਾ ਸਿੱਧੇ ਮੱਥੇ ਅਗਾਂਹ ਹੀ ਸ਼ੂਟ ਵੱਟੀ ਜਾਂਦਾ ਹੈ। ਪਤੰਗੇ ਨੂੰ ਪਤਾ ਹੁੰਦਾ ਹੈ ਕਿ ਜੇ ਮੈਂ ਅਗਾਂਹ ਵਧਿਆ ਤਾਂ ਦੀਵੇ ਦੀ ਲਾਟ ਸਾੜ ਕੇ ਸੁਆਹ ਕਰ ਦੇਵੇਗੀ, ਪਰ ਤਦ ਭੀ ਸੁੱਚੀ ਪ੍ਰੀਤ ਦੀ ਏਡੀ ਖਿੱਚ ਹੈ ਕਿ ਉਹ ਝੱਟ ਛਾਲ ਮਾਰ ਕੇ ਬਲਦੀ ਲਾਟ ਵਿਚ ਜਾ ਪੈਂਦਾ ਹੈ ਤੇ ਆਪਣੇ ਪ੍ਰੀਤਮ ਦੀ ਗੋਦੀ ਵਿਚ ਜਾ ਸਮਾਉਂਦਾ ਹੈ। ਜਦ ਪਤੰਗੇ ਦਾ ਇਹ ਹਾਲ ਹੈ ਤਾਂ ਗੁਰਸਿੱਖ ਜੋ ਆਪਣੇ ਸਤਿਗੁਰਾਂ ਦੇ ਪਵਿੱਤਰ ਚਰਨ-ਕਮਲਾਂ ਦੇ ਸੱਚੇ ਆਸ਼ਕ ਹਨ ਤੇ ਜਿਨ੍ਹਾਂ ਨੇ ਪਹਿਲੇ ਦਿਨੋਂ ਹੀ ਆਪਣਾ ਤਨ, ਮਨ ਤੇ ਧਨ ਸਭ ਗੁਰੂ ਅਰਪਨ ਕੀਤਾ ਹੁੰਦਾ ਹੈ, ਉਹ ਭਲਾ ਮੌਤ ਵੱਲੋਂ ਕਿਵੇਂ ਮੂੰਹ ਮੋੜ ਸਕਦੇ ਹਨ? "ਸਿਰ ਜਾਏ ਤੇ ਜਾਏ ਮੇਰਾ ਸਿੱਖੀ ਸਿਦਕ ਨ ਜਾਏ।" ਇਸ ਗੱਲ ਨੂੰ ਅਮਲੀ ਕਰ ਕੇ ਵਿਖਾਉਣ ਦਾ ਨਾਮ ਹੀ ਤਾਂ ਸਿੱਖੀ ਹੈ! ਇਹ ਬਿਨਾਂ ਸਿਰ ਦਿੱਤੇ ਦੇ ਕਮਾਉਣੀ ਬਹੁਤ ਔਖੀ ਹੈ।

ਆਪ ਦਰਬਾਰ ਸਾਹਿਬ ਪੁੱਜੇ। ਅੱਗੋਂ ਦਰਸ਼ਨੀ ਡਿਉੜੀ ਦਾ ਅੰਦਰੋਂ ਬੂਹਾ ਬੰਦ ਸੀ, ਤਾਂ ਦਰਬਾਰਾ ਸਾਹਿਬ ਦੇ ਦੱਖਣੀ ਬੁਰਜ ਦੇ ਸਾਮ੍ਹਣੇ ਇਕ ਟਾਹਲੀ ਦੇ ਬੂਟੇ ਥੱਲੇ ਖੜ੍ਹੋ ਕੇ ਕਰਤਾਰ ਦੇ ਕੀ ਰੰਗ ਵੇਖਦੇ ਹਨ ਕਿ ਜਿਸ ਸੁਹਾਵਣੀ ਚਾਰ-ਦੀਵਾਰੀ ਅੰਦਰ ਪਵਿੱਤਰ ਧਰਮੀ ਤੇ ਨਾਮ-ਰਸ ਦੇ ਪ੍ਰੇਮੀ ਤੇ ਨਿਸ਼ਕਾਮ ਸੇਵਾ ਦੇ ਭੁੱਖੇ, ਪ੍ਰਕਰਮਾਂ ਕਰ ਕੇ ਸੰਗਤਾਂ ਦੀਆਂ ਪਵਿੱਤਰ ਚਰਨ-ਧੂੜਾਂ ਮਸਤਕਾਂ ਨੂੰ ਲਾ ਕੇ ਖੀਵੇ ਤੇ ਮਤਵਾਲੇ ਹੁੰਦੇ ਹਨ ਉਥੇ ਅੱਜ ਨਿਰਦੋਸ਼ ਧਰਮੀ ਗੁਰੂ-ਦੁਲਾਰਿਆਂ ਦੀ ਕਤਲੇਆਮ ਹੋ ਰਹੀ ਹੈ। ਗੋਲੀਆਂ ਨਾਲ ਭੁੰਨ ਕੇ ਜਲ-ਬਿਹੀਨ ਮਛਲੀ ਵਾਂਗ ਤੜਫਾਇਆ ਜਾ ਰਿਹਾ ਹੈ।

ਜਿਸ ਚੋਜੀ ਦੇ ਦਰਬਾਰ ਵਿਚੋਂ ਅੰਮ੍ਰਿਤ ਵੇਲੇ ਮਿੱਠੇ ਇਲਾਹੀ ਕੀਰਤਨ ਦੀਆਂ ਗੁੰਜਾਰਾਂ ਰਾਗ ਦੀਆਂ ਧੁਨੀਆਂ ਨਾਲ ਉਠਣੀਆਂ ਸਨ, ਜਿਸ ਦੀ ਪ੍ਰੇਮ-ਮਈ ਬਾਣੀ ਨੂੰ ਸੁਣ ਕੇ ਸੰਗਤਾਂ ਨੇ ਖੀਵਿਆਂ ਹੋਣਾ ਸੀ ਤੇ ਮਸਤਾਨੀ ਸੁਰ ਨਾਲ ਸ੍ਰੋਤਿਆਂ ਦੇ ਮਨ ਵਿੱਧੇ ਜਾਣੇ ਸਨ ਅੱਜ ਉਸੇ ਸਚ-ਖੰਡੀ ਗੁਰੂ-ਦਰਬਾਰ ਵਿਚ ਮਨ-ਤਨ ਗੋਲੀਆਂ ਨਾਲ ਵਿੰਨ੍ਹੇ ਜਾ ਰਹੇ ਹਨ। ਦੇਵਤਿਆਂ ਦੇ ਅੰਮ੍ਰਿਤ ਵੇਲੇ ਨੂੰ ਅੱਜ ਦੈਂਤੀ ਟੋਲੇ ਨੇ ਬੰਦੂਕਾਂ ਦੀ ਕਾੜ ਕਾੜ ਤੇ ਛਵੀਆਂ ਦੀ ਚਮਕਾਰ ਨਾਲ ਰਾਖਸ਼ਾਂ ਦਾ ਰਣ-ਤਤਾ ਬਣਾ ਦਿੱਤਾ ਹੈ। ਵਾਹ ਦਾਤਾ! ਜਿਥੇ ਗੁਰ-ਚਰਨਾਂ ਦੇ ਭੌਰਿਆਂ ਨੇ ਨਾਮ-ਬਾਣੀ ਵਿਚ ਰੰਗ ਕੇ ਖੀਵੇ ਹੋਣਾ ਸੀ, ਉਥੇ ਅੱਜ ਉਨ੍ਹਾਂ ਦੇ ਸਥਰ ਲਾਹ ਕੇ ਲਹੂ ਦੇ ਘਾਣ ਵਗਾ ਦਿੱਤੇ ਹਨ! ਹੇ ਕਰਤਾਰ! ਤੇਰੇ ਜਿਹੜੇ ਪ੍ਰੇਮੀ ਸੰਗਤਾਂ ਦੀ ਪੱਖਿਆਂ ਨਾਲ ਸੇਵਾ ਕਰਿਆ ਕਰਦੇ ਸਨ, ਉਨ੍ਹਾਂ ਨੂੰ ਇਹ ਜ਼ਾਲਮ ਮਿੱਟੀ ਦਾ

ਤੇਲ ਪਾ ਕੇ ਭੜਥਾ ਕਰ ਰਹੇ ਹਨ !

ਸ: ਦਲੀਪ ਸਿੰਘ ਜੀ ਇਨ੍ਹਾਂ ਖ਼ਿਆਲਾਂ ਦੇ ਸੋਚ-ਸਮੁੰਦਰਾਂ ਵਿਚ ਮਸਤ ਹੋਏ ਤਾਰੀਆਂ ਲਾਈ ਇਧਰ ਉਧਰ ਭੌਂ ਕੇ ਮਹੰਤ ਦੀ ਭਾਲ ਕਰ ਰਹੇ ਸਨ, ਜੋ ਬੁਰਛਿਆਂ ਦੀ ਧਾੜ ਮੋਢਿਆਂ 'ਤੇ ਲਹੂ ਨਾਲ ਲਿੱਬੜੀਆਂ ਛਵ੍ਹੀਆਂ ਰੱਖੀ ਸ਼ਰਾਬ ਦੇ ਲੋਰ ਵਿਚ ਵਾ-ਦਵਾ ਬਕਦੀ, ਪਰਲੇ ਪਾਸਿਓਂ ਸ: ਦਲੀਪ ਸਿੰਘ ਵੱਲ ਆ ਨਿਕਲੀ। ਇਨ੍ਹਾਂ ਹੈਂਸਿਆਰਿਆਂ ਨੂੰ ਆਪਣੇ ਵੱਲ ਆਉਂਦਿਆਂ ਤੱਕ ਕੇ ਸਰਦਾਰ ਜੀ ਨੇ ਪੁੱਛਿਆ ਕਿ ਮਹੰਤ ਸਾਹਿਬ ਕਿੱਥੇ ਹਨ ? ਮੈਂ ਉਨ੍ਹਾਂ ਨੂੰ ਮਿਲਣਾ ਹੈ। ਬੁਰਛਿਆਂ ਤੈਸ਼ ਵਿਚ ਆ ਕੇ ਉੱਤਰ ਦਿੱਤਾ ਕਿ ਤੂੰ ਮਹੰਤ ਨੂੰ ਕੀ ਆਖਣਾ ਹੈ ? ਤੂੰ ਦੱਸ ਕੌਣ ਹੁੰਦਾ ਏਂ ? ਇਸ ਵੇਲੇ ਆਪ ਦੇ ਸੀਸ 'ਤੇ ਚਿੱਟੀ ਦਸਤਾਰ ਸੀ। ਸਰਦਾਰ ਜੀ ਨੇ ਕਿਹਾ ਕਿ ਭਾਈ ਹਾਂ ਤਾਂ ਮੈਂ ਸਿੱਖ, ਤੁਸੀਂ ਦੱਸੋ ਮਹੰਤ ਹੁਰੀਂ ਕਿੱਥੇ ਮਿਲਣਗੇ ? ਉਨ੍ਹਾਂ ਕੋਈ ਉੱਤਰ ਨ ਦਿੱਤਾ ਤੇ ਫੇਰ ਪੁੱਛਿਆ ਕਿ ਅਸੀਂ ਤੈਨੂੰ ਆਹਨੇ ਹਾਂ ਕਿ ਤੂੰ ਦੱਸ ਹੈਂ ਕੌਣ ? ਏਨੇ ਨੂੰ ਲੱਧੂ ਅੱਗੇ ਵਧਿਆ ਤੇ ਛਵ੍ਹੀ ਦੀ ਡਾਂਗ ਨਾਲ ਵੱਖੀ ਵਿਚ ਹੁੱਜ ਮਾਰੀ ਤੇ ਆਪ ਦੇ ਕੋਟ ਦਾ ਪੱਲਾ ਚੁੱਕਿਆ ਗਿਆ ਤੇ ਹੇਠੋਂ ਕ੍ਰਿਪਾਨ ਨਜ਼ਰ ਪੈ ਗਈ ਤਾਂ ਲੱਧੂ ਨੇ ਝੱਟ ਛਵ੍ਹੀ ਨਾਲ ਆਪ ਦੇ ਮੋਢੇ 'ਤੇ ਕਾਰਾ ਵਾਰ ਕੀਤਾ। ਇਸ ਦੇ ਨਾਲ ਹੀ ਮਹੰਤ ਨਰੈਣ ਦਾਸ ਜੋ ਪਰਲੀ ਲਾਂਭਿਓਂ ਆਇਆ ਉਸ ਨੇ ਦੂਰੋਂ ਹੀ ਪਸਤੌਲ ਦਾ ਫਾਇਰ ਕਰ ਦਿੱਤਾ। ਆਪ ਭੌਂ 'ਤੇ ਵਾਹਿਗੁਰੂ ਵਾਹਿਗੁਰੂ ਕਰਦੇ ਡਿੱਗ ਪਏ। ਬਸ ਫੇਰ ਕੀ ਸੀ, ਸਾਰੇ ਅਕਾਲੀ ਅਕਾਲੀ ਕਰ ਕੇ ਆਪ ਉਤੇ ਟੁੱਟ ਕੇ ਪੈ ਗਏ ਤੇ ਜੀਉਂਦਿਆਂ ਨੂੰ ਹੀ ਲੱਤਾਂ ਤੋਂ ਫੜ ਕੇ ਘੁਮਿਆਰਾਂ ਦੀ ਮੱਘਦੀ ਭੱਠੀ ਵੱਲ ਧੂਹ ਤੁਰੇ। ਆਪ ਨੇ ਇਸ ਸਮੇਂ ਆਪਣੇ ਖੀਸੇ ਵਿਚੋਂ ਕੱਢ ਕੇ[1] ਉਨੀ ਸੌ ਰੁਪਏ ਦੇ ਸੌ ਸੌ ਵਾਲੇ ਨੋਟਾਂ ਦੀ ਦੱਥੀ ਪਰ੍ਹੇ ਸੁੱਟ ਕੇ ਆਖਿਆ ਕਿ ਲਓ ਗੁਰਮੁਖੋ ! ਇਹ ਤਾਂ ਨਾਲ ਨ ਸੜਨ, ਕਿਸੇ ਲੋੜਵੰਦ ਦੇ ਕੰਮ ਆ ਜਾਣਗੇ। ਜ਼ਾਲਮਾਂ ਨੇ ਇਹ ਨੋਟ ਕਾਬੂ ਕਰ ਲਏ। ਇਸ ਦੇ ਨਾਲ ਹੀ ਦੁਸ਼ਟਾਂ ਨੇ ਇਸ ਧਰਮ ਦੇ ਪੁਤਲੇ ਦਾ ਜ਼ਖਮੀ ਸਰੀਰ ਲੱਤਾਂ ਅਤੇ ਬਾਹਵਾਂ ਤੋਂ ਫੜ ਕੇ ਹੁਲਾਰੇ ਨਾਲ ਵਗਾਹ ਦੇ ਕੇ ਘੁਮਿਆਰਾਂ ਦੀ ਬਲ ਰਹੀ ਭੱਠੀ ਵਿਚ ਝੋਕ ਦਿੱਤਾ। ਖੇਮਾਂ ਤੇ ਬੂੜਾ ਚਮਿਆਰ ਕੋਟ ਸਾਧੂ ਰਾਮ ਤੇ ਉਸ ਦੇ ਨਾਲ ਕੁਝ ਹੋਰ ਮਿੱਟੀ ਦਾ ਤੇਲ ਪੀਪਿਆਂ ਵਿਚੋਂ ਬਬਰ ਭਰ ਭਰ ਕੇ ਪਾਈ ਜਾਂਦੇ ਸਨ। ਦੁਸ਼ਟਾਂ ਨੇ ਆਪ ਦਾ

---

*੧ ਆਪ ਦੇ ਮੁਨਸ਼ੀ ਭਾਈ ਰਾਜਾ ਸਿੰਘ ਦਾ ਬਿਆਨ ਹੈ ਕਿ ਇਨ੍ਹਾਂ ਨੂੰ ਅੰਮ੍ਰਿਤਸਰ ਜਾਣ ਸਮੇਂ ਮੈਂ ਵਹੀ 'ਤੇ ਦੋ ਹਜ਼ਾਰ ਰੁਪਿਆ ਦਰਜ ਕਰ ਕੇ ਸੌ ਸੌ ਰੁਪਏ ਦੇ ਵੀਹ ਨੋਟ ਖੱਡੀਆਂ ਖ਼ਰੀਦਣ ਲਈ ਦਸਖ਼ਤ ਕਰਾ ਕੇ ਦਿੱਤੇ ਸਨ। ਇਨ੍ਹਾਂ ਵਿਚੋਂ ਇਕ ਸੌ ਦਾ ਨੋਟ ਆਪ ਚੂਹੜਕਾਣੇ ਮੰਡੀ ਤੁੜਵਾਉਣ ਲਈ ਲਿਆਏ ਸਨ ਤੇ ਬਾਕੀ ਇਹ ਉੱਨ੍ਹੀ ਸੌ ਰੁਪਏ ਦੇ ਨੋਟ ਸਨ ਜੋ ਜ਼ਾਲਮਾਂ ਲੁੱਟ ਲਏ।*

ਨਰਮ ਸਰੀਰ ਛੱਲੀ ਵਾਂਗ ਭੁੰਨ ਸੁੱਟਿਆ ਪਰ ਜੋ ਅੱਗ ਆਪ ਦੀ ਆਤਮਾ ਵਿਚ ਜਲ ਰਹੀ ਸੀ, ਉਸ ਨੂੰ ਭਲਾ ਇਹ ਭੱਠੀ ਦੀ ਅੱਗ ਕਿਵੇਂ ਜਲਾ ਸਕਦੀ ਸੀ ? ਧੰਨ ਸਿੱਖੀ ਸਿਦਕ ਹੈ ਕਿ ਇਸ ਤਰ੍ਹਾਂ ਬਤਾਊਂ ਵਾਂਗ ਭੜਥਾ ਹੁੰਦਿਆਂ ਭੀ ਆਪ ਦੇ ਮੁੱਖੋਂ ਧੰਨ ਵਾਹਿਗੁਰੂ ਦੀ ਧੁਨ ਨਿਕਲ ਰਹੀ ਸੀ। ਸ਼ਹਾਦਤ ਦਾ ਪਿਆਲਾ ਇਸ ਤਰ੍ਹਾਂ ਗਟਾ ਗਟ ਕਰ ਕੇ ਪੀਣਾ ਕੋਈ ਸੌਖੀ ਗੱਲ ਨਹੀਂ ਹੈ। ਇਹ ਵਾਰਤਾ ਸੁਣਦਿਆਂ ਸਾਰ ਹੀ ਮਨੁੱਖੀ ਸਰੀਰ ਦੇ ਰੌਂਗਟੇ ਖੜ੍ਹੇ ਹੋ ਜਾਂਦੇ ਹਨ। ਪਰ ਜੇ ਕੋਈ ਸਿਦਕ ਤੇ ਭਰੋਸੇ ਨਾਲ ਗੁਰੂ ਦੇ ਭਾਣੇ ਅੰਦਰ ਇਸ ਤਰ੍ਹਾਂ ਸ਼ਹੀਦੀ-ਬਾਟਾ ਛਕ ਲਵੇ ਤਾਂ ਉਸ ਦਾ ਸੁਆਦ ਇਸ ਨੂੰ ਪੀਣ ਵਾਲਾ ਹੀ ਦੱਸ ਸਕਦਾ ਹੈ। ਮਰਨਾ ਤਾਂ ਅੰਤ ਦੀ ਬਾਕੀ ਸਭ ਨੇ ਹੈ ਪਰ ਇਸ ਤਰ੍ਹਾਂ ਖਿੜੇ-ਮੱਥੇ ਸੂਰਮਿਆਂ ਦੀ ਮੌਤੇ ਮਰਨ ਨਾਲ ਕੌਮਾਂ ਅੰਦਰ ਰੂਹਾਂ ਫੂਕੀਆਂ ਜਾਂਦੀਆਂ ਹਨ ਅਤੇ ਮਰਨ ਵਾਲੇ ਦਾ ਭੀ ਮਰਨਾ ਸੌਰ ਜਾਂਦਾ ਹੈ। " ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥" ਆਪ ਦੀ ਪਵਿੱਤਰ ਆਤਮਾ ਵਾਹਿਗੁਰੂ ਵਾਹਿਗੁਰੂ ਉਚਾਰਦੀ ਗੁਰ-ਚਰਨਾਂ ਵਿਚ ਜਾ ਬਿਰਾਜੀ ਤੇ ਇਸ ਦੁਨੀਆ ਉਤੇ "ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ" ਦਾ ਪ੍ਰਤੱਖ ਸਬੂਤ ਕਾਇਮ ਕਰ ਗਈ[1]। ਇਸ ਥਾਂ ਇਸ ਵੇਲੇ ਆਪ ਦਾ ਸ਼ਹੀਦ ਗੰਜ ਬਣਿਆ ਹੋਇਆ ਹੈ।

## ਸਿੱਟਾ

ਇਸੇ ਸ਼ਹੀਦੀ ਅੱਗ ਦਾ ਭਾਂਬੜ ਮੁੜ ਹਜ਼ਾਰਾਂ ਲੱਖਾਂ ਸਿੰਘਾਂ ਦੇ ਹਿਰਦੇ ਵਿਚ ਭੜਕ ਉਠਿਆ ਜੋ ਮਗਰੋਂ ਦੀ ਅਕਾਲੀ ਲਹਿਰ ਵਿਚ ਪ੍ਰਗਟ ਹੁੰਦਾ ਰਿਹਾ। ਕੌਮ ਦੇ ਸਿਆਣੇ ਨੇਤਾ ਮਹਿਸੂਸ ਕਰਦੇ ਹਨ ਕਿ ਉਸ ਦਿਨ ਦਾ ਉਠਿਆ ਹੋਇਆ ਸ਼ਹੀਦੀ ਜੋਸ਼ ਜੇ ਕਦੇ ਉਸ ਵੇਲੇ ਬਦਲੇ ਦੀ ਸਪਿਰਟ ਨਾਲ ਕਾਇਰ ਸਾਧਾਂ ਉੱਤੇ ਹਮਲਾ ਕਰ ਕੇ ਉਨ੍ਹਾਂ ਨੂੰ ਕਤਲ ਕਰਨ 'ਤੇ ਖ਼ਰਚ ਹੋ ਜਾਂਦਾ ਤਾਂ ਅਕਾਲੀ ਲਹਿਰ, ਜਿਸ ਨੂੰ ਤਰਨ ਤਾਰਨ ਅਤੇ ਨਨਕਾਣੇ ਸਾਹਿਬ ਦੇ ਸ਼ਹੀਦ ਜਨਮ ਦੇ ਗਏ ਸਨ, ਬਹੁਤ ਦਿਨ ਨ ਜੀਉਂਦੀ ਰਹਿੰਦੀ, ਪਰ ਉਸ ਦਿਨ ਦਾ ਦੱਬਿਆ ਹੋਇਆ ਸ਼ਹੀਦੀ ਜੋਸ਼ ਬਾਅਦ ਵਿਚ ਪੰਜ ਸਾਲ ਸਰਕਾਰ ਦੀਆਂ

*੧ ਕਮੇਟੀ ਨੇ ਆਪ ਦੀ ਵਿਧਵਾ ਭੈਣ ਬੀਬੀ ਭਗਵਾਨ ਕੌਰ ਅਤੇ ਭਨੇਵੇਂ ਹਜ਼ੂਰ ਸਿੰਘ ਦੇ ਨਾਮ ੨੦) ਰੁਪਏ ਮਹੀਨਾ ਪੈਨਸ਼ਨ ਲਾ ਦਿੱਤੀ। ਭਨੇਵੇਂ ਦੀ ਪੈਨਸਨ ੧੬-੪-੨੫ ਨੂੰ ਬਾਲਗ ਹੋਣ 'ਤੇ ਬੰਦ ਕੀਤੀ ਗਈ ਅਤੇ ਗੁਰਦੁਆਰਾ ਕਮੇਟੀ ਦਾ ਖ਼ਜ਼ਾਨਚੀ ਲਾਇਆ ਗਿਆ। ਪੈਨਸ਼ਨ ਦਾ ਜੋੜ ੩-੭-੨੩ ਤੋਂ ੨੮-੨-੩੮ ਤਕ ੧੬੩੭) ਰੁਪਏ ਬਣਦਾ ਹੈ। ੪੨੫) ਰੁਪਏ ਇਕ ਵੇਰ ਕੰਨਿਆਂ ਪਾਠਸ਼ਾਲਾ ਸਾਹੋਵਾਲ ਨੂੰ ਭੀ ਸਹਾਇਤਾ ਦਿੱਤੀ ਗਈ ਸੀ।*

ਦੋ ਹਜ਼ਾਰ ਤੋਂ ਉਪਰ ਸ਼ਹਾਦਤਾਂ ਦਿੰਦੇ ਸੂਰਬੀਰ ਅਕਾਲੀ ਜੋਧੇ ਜਖਮੀ ਹੋਏ। ਤਰਨ ਤਾਰਨ, ਨਨਕਾਣਾ ਸਾਹਿਬ, ਗੁਰੂ ਕ ਬਾਗ਼, ਪੰਜਾ ਸਾਹਿਬ, ਜੈਤੋ ਅਤੇ ਹੋਰ ਜੇਹਲਾਂ ਵਿਚ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ ਪਾ ਕੇ ਪੂਰੇ ਪੰਜ ਸੌ ਸਿੰਘਾਂ ਦੀ ਸ਼ਹਾਦਤ ਹੋਈ। ਅੰਤ ਦੀ ਬਾਕੀ ਇਹ ਸੁੱਚਾ ਸ਼ਹੀਦੀ ਜੋਸ਼ ਜਿੱਤ ਨੂੰ ਪ੍ਰਾਪਤ ਹੋਇਆ ਅਤੇ ਅਜੇ ਤਕ ਉਸੇ ਤਰ੍ਹਾਂ ਕੰਮ ਆ ਰਿਹਾ ਹੈ। ਉਸੇ ਦੱਬੇ ਹੋਏ ਸ਼ਹੀਦੀ ਸਖ਼ਤੀਆਂ ਅੱਗੇ ਕੰਮ ਆਇਆ। ਤੀਹ ਹਜ਼ਾਰ ਸਿੰਘ ਜੇਹਲੀਂ ਗਏ। ਸੋਲ੍ਹਾਂ ਲੱਖ ਰੁਪਿਆ ਜੁਰਮਾਨਿਆਂ ਅਤੇ ਜਾਇਦਾਦਾਂ ਦੀਆਂ ਕੁਰਕੀਆਂ ਵਿਚ ਭਰਿਆ। ਜੋਸ਼ ਨੇ ਪੁਰਾਤਨੀ ਸਿੱਖਾਂ ਦੇ ਕਾਰਨਾਮਿਆਂ ਨੂੰ ਵੀਹਵੀਂ ਸਦੀ ਦੇ ਲੋਕਾਂ ਸਾਮ੍ਹਣੇ ਮੁੜ ਨਵੇ 'ਸਿਰਿਓਂ' ਸਿੰਘਾਂ ਦੀ ਸੂਰਬੀਰਤਾ ਤੇ ਸਹਿਨਸ਼ੀਲਤਾ ਨੂੰ ਦੁਹਰਾਅ ਦਿੱਤਾ ਹੈ ਜਿਸ ਆਸਰੇ ਸਾਰੀ ਦੁਨੀਆਂ 'ਤੇ ਸਿੱਖ ਕੌਮ ਉਜੱਲ ਉਜਾਗਰ ਹੋ ਰਹੀ ਹੈ।

*****

# ਟਿੱਬੀ ਜੈ ਸਿੰਘ
# ਜ਼ਿਲ੍ਹਾ ਮਿੰਟਗੁਮਰੀ ਦੇ ਸ਼ਹੀਦ

## ਭਾਈ ਵਰਿਆਮ ਸਿੰਘ ਜੀ

ਆਪ ਦਾ ਜਨਮ ੨ ਮਾਘ ਸੰ: ੧੯੪੫ ਬਿ: ਨੂੰ ਮਾਤਾ ਚੰਦ ਕੌਰ ਦੀ ਕੁੱਖੋਂ ਭਾਈ ਭਗਵਾਨ ਸਿੰਘ ਦੇ ਘਰ ਟਿੱਬੀ ਜੈ ਸਿੰਘ ਜ਼ਿਲ੍ਹਾ ਮਿੰਟਗੁਮਰੀ ਵਿਚ ਹੋਇਆ। ਇਹ ਨਗਰ ਮਿੰਟਗੁਮਰੀ ਤੋਂ ਪਹਾੜ ਦੀ ਗੁੱਠੇ ਬਾਰਾਂ ਕੋਹ ਦੇ ਫ਼ਾਸਲੇ 'ਤੇ ਹੈ। ਇਸ ਨੂੰ ਹਾਮਦ ਸਾਊ ਦੀ ਟਿੱਬੀ ਭੀ ਆਖਦੇ ਹਨ। ਆਪ ਦੇ ਵੱਡੇ ਭਰਾ ਦਾ ਨਾਮ ਭਾਈ ਬੂਟਾ ਸਿੰਘ ਸੀ।

ਆਪ ਅਜੇ ਰਿੜ੍ਹਨ ਹੀ ਸਿੱਖੇ ਸਨ ਜੋ ਸਿਰ ਤੋਂ ਪਿਤਾ ਦਾ ਸਾਇਆ ਉਠ ਗਿਆ। ਆਪ ਦੇ ਪਿਤਾ ਨੇ ਗੜ੍ਹ ਜ਼ਿਲ੍ਹਾ ਮਿੰਟਗੁਮਰੀ ਵਿਚ ਮੁਰੱਬੇ ਠੇਕੇ 'ਤੇ ਲਏ ਹੋਏ ਸਨ। ਇਥੇ ਹੀ ਆਪ ਨੇ ਬਾਵਾ ਚਰਨ ਦਾਸ ਪਾਸੋਂ ਧਰਮਸਾਲਾ ਵਿਚ ਗੁਰਮੁਖੀ ਵਿਦਿਆ ਪ੍ਰਾਪਤ ਕੀਤੀ ਅਤੇ ਇਕ ਸਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਚੰਗੇ ਸਰਲ ਪਾਠੀ ਹੋ ਗਏ। ਇਸ ਦੇ ਬਾਅਦ ਸਕੂਲ ਵਿਚੋਂ ਪ੍ਰਾਇਮਰੀ ਪਾਸ ਕਰ ਲਈ।

ਨਿਰਬਾਹ ਲਈ ਦੁਕਾਨਦਾਰੀ ਦਾ ਕਾਰ-ਵਿਹਾਰ ਕਰਦੇ ਸਨ। ਜ਼ਰਾ ਸਿਆਣੇ ਹੋਏ ਤਾਂ ਭਾਈ ਲਖਮੀਰ ਸਿੰਘ ਦੇ ਜਥੇ ਪਾਸੋਂ ਅੰਮ੍ਰਿਤ ਪਾਨ ਕਰ ਲਿਆ। ਇਸ ਦਿਨ ਤੋਂ ਆਪ ਦੇ ਜੀਵਨ ਵਿਚ ਖਾਸ ਤਬਦੀਲੀ ਆਉਣ ਲੱਗੀ। ਸਿੱਖੀ ਲਈ ਸਿਦਕ ਅਤੇ ਪਿਆਰ ਦੇ ਉਬਾਲ ਜੀਅ ਵਿਚੋਂ ਉਠਣ ਲੱਗ ਪਏ। ਆਪ ਦਾ ਸੁਭਾਅ ਬਹੁਤ ਖੁਲਾਸਾ ਅਤੇ ਵਰਤਾਉ ਹਰ ਇਕ ਨਾਲ ਮਿੱਠਾ ਸੀ। ਸੰ: ੧੯੩੮ ਬਿ: ਵਿਚ ਜਦ ਆਪ ਦੀ ਉਮਰ ੨੩ ਸਾਲ ਦੀ ਹੋਈ ਤਾਂ ਮਾਤਾ ਨੇ ਵਿਆਹ ਲਈ ਬੜਾ ਜ਼ੋਰ ਲਾਇਆ ਤਾਂ ਅੱਗੋਂ ਮਾਤਾ ਨੂੰ ਆਖਣ ਲੱਗੇ ਕਿ ਮੈਂ ਸਾਰੀ ਉਮਰ ਗ੍ਰਿਹਸਥ ਧਾਰਨ ਨਹੀਂ ਕਰਨਾ ਹੈ। ਸਾਰਾ ਜੀਵਨ ਗੁਰਮਤਿ, ਸਿਮਰਨ, ਨਾਮ-ਅਭਿਆਸ-ਕਮਾਈ ਵਿਚ ਖ਼ਰਚ ਕਰ ਦੇਣਾ ਹੈ। ਮਾਤਾ ਦੇ ਦਿਲ ਵਿਚ ਪੁੱਤਰ ਦੀ ਜੜ੍ਹ ਹਰੀ ਰੱਖਣ ਦੀ ਬੜੀ ਭਾਰੀ ਲਾਲਸਾ ਸੀ। ਮਨ ਵਜੋਂ ਹੋ ਕੇ ਪੁੱਤਰ ਦੇ ਮਨ 'ਤੇ ਜ਼ੋਰ ਪਾਇਆ ਤੇ ਬਾਰ ਬਾਰ ਤਰਲਾ ਕੀਤਾ। ਤਦ ਆਪ

ਨੇ ਮਾਂ ਦੀ ਮਮਤਾ ਦੇ ਅਧੀਨ ਹੋ ਕੇ ਬੀਬੀ ਕਰਮ ਭਰੀ ਪੁੱਤਰੀ ਭਾਈ ਕਾਲੂ ਨਾਲ ਸ਼ਾਦੀ ਕਰ ਲਈ।

ਆਪ ਦੇ ਗ੍ਰਹਿ ਵਿਖੇ ਦੋ ਲੜਕਿਆਂ ਦਾ ਜਨਮ ਹੋਇਆ, ਜੋ ਅੱਠ ਅੱਠ ਦਿਨ ਦੇ ਹੋ ਕੇ ਪੂਰੇ ਹੋ ਜਾਂਦੇ ਰਹੇ। ਇਕ ਪੁੱਤਰੀ ਬੀਬੀ ਜਮਨਾ ਦਈ ਹੋਈ ਜੋ ਸਾਕੇ ਸਮੇਂ ਢਾਈਆਂ ਮਹੀਨਿਆਂ ਦੀ ਸੀ।

## ਪੰਥਕ ਸੇਵਾ ਦੇ ਮੈਦਾਨ ਵਿਚ

ਆਪ ਨੂੰ ਇਕ ਦਿਨ ਉਸ਼ੇਰ-ਸਾਰ ਸੁਪਨਾ ਆਇਆ ਕਿ ਦਸਮੇਸ਼ ਪਿਤਾ ਜੀ ਨੇ ਬਾਹੋਂ ਫੜ ਕੇ ਉਠਾਲ ਦਿੱਤਾ ਹੈ ਤੇ ਹੁਕਮ ਕੀਤਾ ਹੈ ਕਿ ਭਾਈ ਸਿੱਖਾ! ਉਠ, ਹੁਣ ਸੌਣ ਦਾ ਵੇਲਾ ਨਹੀਂ ਹੈ, ਇਸ ਵੇਲੇ ਗੁਰਦੁਆਰਿਆਂ ਦੇ ਸੁਧਾਰ ਦਾ ਵੇਲਾ ਹੈ, ਤੂੰ ਭੀ ਜਾਹ ਤੇ ਅਕਾਲੀ ਜਥੇ ਵਿਚ ਸ਼ਾਮਲ ਹੋ ਕੇ ਸੇਵਾ ਕਰ!

ਅਜੇ ਨਵੀਂ ਨਵੀਂ ਅਕਾਲੀ ਲਹਿਰ ਚੱਲੀ ਹੋਣ ਕਰਕੇ ਆਪ ਨੂੰ ਇਸ ਗੱਲ ਦੀ ਵਧੇਰੇ ਸਮਝ ਨਾ ਪਈ ਤੇ ਹੈਰਾਨ-ਪ੍ਰੇਸ਼ਾਨ ਜਿਹੇ ਹੋ ਕੇ ਬੈਠੇ ਰਹੇ। ਸਵੇਰੇ ਦਿਨ ਚੜ੍ਹਦੇ ਨਾਲ ਹੀ ਘਰੋਂ ਚੁੱਪ-ਚੁਪੀਤੇ ਬਾਹਰ ਨਿਕਲ ਆਏ ਅਤੇ ਪਿੰਡ ਦੇ ਪੈਨਸ਼ਨ ਪੁਲਸੀਏ ਹੌਲਦਾਰ ਭਾਈ ਹੇਮ ਸਿੰਘ ਨੂੰ ਸੁਪਨੇ ਦੀ ਸਾਰੀ ਗੱਲ ਦੱਸ ਕੇ ਪੁੱਛਿਆ ਕਿ ਤੁਸੀਂ ਮੈਨੂੰ ਦੱਸੋ ਕਿ ਮੈਂ ਹੁਣ ਕਿਸੇ ਅਕਾਲੀ ਜਥੇ ਵਿਚ ਜਾ ਕੇ ਸ਼ਾਮਲ ਹੋਵਾਂ? ਉਹ ਜਥਾ ਕਿੱਥੇ ਹੈ? ਤਦ ਉਸ ਹੌਲਦਾਰ ਨੇ ਇਨ੍ਹਾਂ ਨੂੰ ਦੱਸਿਆ ਕਿ ਇਸ ਵੇਲੇ ਅਕਾਲੀਆਂ ਦਾ ਨਵਾਂ ਹੀ ਪੰਥ ਨਿਕਲਿਆ ਹੈ। ਉਨ੍ਹਾਂ ਨੇ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਮੱਲ ਲਿਆ ਹੈ ਅਤੇ ਰਾਤ-ਦਿਨ ਉਸ ਜਥੇ ਦੇ ਮੋਢੀ ਉਥੇ ਹੀ ਰਹਿੰਦੇ ਹਨ। ਤਦ ਆਪ ਨੇ ਹੌਲਦਾਰ ਸਾਹਿਬ ਨੂੰ ਆਖਿਆ ਕਿ ਮੈਂ ਚਾਹੁੰਦਾ ਹਾਂ ਕਿ ਹੁਣੇ ਹੀ ਤੁਰ ਜਾਵਾਂ ਤੇ ਸਾਡੇ ਘਰ ਪਤਾ ਨ ਲੱਗੇ। ਪਰ ਮੇਰੇ ਪਾਸ ਤਾਂ ਇਸ ਵੇਲੇ ਕਿਰਾਇਆ ਭੀ ਨਹੀਂ ਹੈ। ਤਦ ਹੌਲਦਾਰ ਸਾਹਿਬ ਨੇ ਆਖਿਆ ਕਿ ਭਾਈ ਜੀ! ਮੇਰੇ ਪਾਸ ਤਾਂ ਇਸ ਵੇਲੇ ਕੇਵਲ ਇੱਕੋ ਹੀ ਦਮੜਾ ਹੈ; ਜੇ ਇਸ ਨਾਲ ਕੰਮ ਸਰ ਸਕਦਾ ਹੈ ਤਾਂ ਲੈ ਲਓ। ਤਦ ਆਪ ਨੇ ਚੰਗਾ ਆਖ ਕੇ ਰੁਪਿਆ ਤਲੀ 'ਤੇ ਰਖਾ ਲਿਆ ਤੇ ਮੁੜ ਪੱਗ ਦੇ ਲੜ ਬੰਨ੍ਹ ਕੇ ਪੈਦਲ ਹੀ ਤਾਂਦਲਿਆਂ ਵਾਲੇ ਨੂੰ ਤੁਰ ਪਏ। ਇਥੋਂ ਉਤਰ ਕੇ ਆਪ ਸਿੱਧੇ ਮੰਡੀ ਨੂੰ ਚਲੇ ਗਏ। ਇਥੇ ਅਕਾਲੀ ਅਖ਼ਬਾਰ ਦੀ ਉਡੀਕ ਹੋ ਰਹੀ ਸੀ। ਇਨ੍ਹਾਂ ਦਾ ਸੁਭਾਅ ਏਡਾ ਭੋਲਾ ਤੇ ਸਾਊ ਸੀ ਕਿ ਹਮੇਸ਼ਾਂ ਆਪਣੇ ਕੰਮ ਵਿਚ ਰੁੱਝੇ ਰਹਿੰਦੇ ਸਨ। ਦੂਜੇ ਅਕਾਲੀ ਲਹਿਰ ਨਵੀਂ ਨਵੀਂ ਚੱਲਣ ਕਰਕੇ ਇਸ ਦੀ ਅਜੇ ਆਮ ਪਿੰਡਾਂ ਵਿਚ ਵਧੇਰੀ ਚਰਚਾ ਨਹੀਂ ਛਿੜੀ ਸੀ। ਆਪ ਪੁੱਛਣ ਲੱਗੇ, ਭਈ ਅਕਾਲੀ ਅਖ਼ਬਾਰ ਵਿਚ ਕੀ ਹੁੰਦਾ ਹੈ, ਜੋ ਉਸ ਦੀਆਂ ਐਨੀਆਂ ਉਡੀਕਾਂ ਹੋ ਰਹੀਆਂ ਹਨ? ਤਦ

ਇਥੋਂ ਦੇ ਸਿੰਘਾਂ ਨੇ ਦੱਸਿਆ ਕਿ ਉਸ ਵਿਚ ਪੰਥ ਦਾ ਸਾਰਾ ਹਾਲ ਅਤੇ ਗੁਰਦੁਆਰਿਆਂ ਦੇ ਕਬਜ਼ਿਆਂ ਦੀਆਂ ਖ਼ਬਰਾਂ ਹੁੰਦੀਆਂ ਹਨ। ਖ਼ਾਸ ਕਰਕੇ ਗੁਰਦੁਆਰਿਆਂ ਵਿਚੋਂ ਕੁਰੀਤੀਆਂ ਦੂਰ ਕਰਨ ਲਈ ਸਿੱਖ ਜਨਤਾ ਨੂੰ ਉਡਾਰਨ ਲਈ ਬੜੇ ਧੜੱਲੇਦਾਰ ਲੇਖ ਹੁੰਦੇ ਹਨ।

ਇਸ ਵੇਲੇ ਆਪ ਨੇ ਭਾਈ ਰਾਜਾ ਸਿੰਘ ਆੜ੍ਹਤੀ ਨੂੰ ਆਪਣੀ ਸਾਰੀ ਕਹਾਣੀ ਇੰਨ-ਬਿੰਨ ਸੁਣਾਈ। ਉਨ੍ਹਾਂ ਨੇ ਕਿਰਾਏ ਲਈ ਇਕ ਰੁਪਿਆ ਦਿੱਤਾ ਤੇ ਕਿਹਾ ਕਿ ਅਕਾਲ ਤਖ਼ਤ ਸ੍ਰੀ ਅੰਮ੍ਰਿਤਸਰ ਜਾਣ ਦਾ ਤਾਂ ਬਹੁਤ ਕਿਰਾਇਆ ਲੱਗੇਗਾ। ਆਪ ਸੱਚੇ ਸੌਦੇ ਚਲੇ ਜਾਓ। ਜਦ ਤੁਸੀਂ ਸੇਵਾ ਹੀ ਕਰਨੀ ਹੈ ਤਦ ਇਥੇ ਹੀ ਕਰੀ ਜਾਣੀ। ਆਪ ਸਤਿ ਬਚਨ ਆਖ ਕੇ ਸਟੇਸ਼ਨ 'ਤੇ ਆ ਗਏ ਤਾਂ ਪਤਾ ਲੱਗਾ ਕਿ ਅੱਜ ਸੱਚੇ ਸੌਦੇ ਦਾ ਜਥਾ ਸ਼ੇਖ਼ੂਪੁਰੇ ਆਇਆ ਹੋਇਆ ਹੈ। ਆਪ ਸ਼ੇਖ਼ੂਪੁਰੇ ਉਤਰ ਬੈਠੇ ਅਤੇ ਬੜੀ ਢੂੰਡ-ਭਾਲ ਕੀਤੀ, ਪਰੰਤੂ ਆਪ ਨੂੰ ਕੋਈ ਅਕਾਲੀ ਜਥਾ ਨ ਟੱਕਰਿਆ। ਸ਼ਾਮ ਹੋ ਗਈ, ਪਰ ਇਸ ਵੇਲੇ ਸੱਚੇ ਸੌਦੇ ਨੂੰ ਕੋਈ ਗੱਡੀ ਨਹੀਂ ਜਾਂਦੀ ਸੀ। ਤਦ ਆਪ ਗੁਰਦੁਆਰਾ ਪੁੱਛ ਕੇ ਚਲੇ ਗਏ, ਪਰ ਮਹੰਤ ਨੇ ਗੁਰਦੁਆਰੇ ਵਿਚ ਕੋਈ ਜਗ੍ਹਾ ਰਿਹਾਇਸ਼ ਲਈ ਨਾ ਦਿੱਤੀ। ਤਦ ਆਪ ਸਖ਼ਤ ਸਰਦੀ ਵਿਚ ਬਿਨਾਂ ਕਪੜਿਓਂ ਡਿਉੜੀ ਦੀ ਇਕ ਗੁੱਠੇ ਕੁੰਗੜ ਕੇ ਬੈਠ ਗਏ। ਦਿਨ ਚੜ੍ਹਿਆ, ਤਦ ਭਾਈ ਜਗਤ ਸਿੰਘ ਦੁਕਾਨਦਾਰਨੂੰ ਮਿਲੇ ਤੇ ਉਸ ਨੂੰ ਆਪਣੀ ਸਾਰੀ ਵਿਥਿਆ ਆਖ ਸੁਣਾਈ। ਉਨ੍ਹਾਂ ਨੇ ਚਾਹ ਤਿਆਰ ਕਰ ਕੇ ਛਕਾਈ ਅਤੇ ਫੇਰ ਆਪਣੇ ਨਾਲ ਲੈ ਕੇ ਗੁਰਦੁਆਰਾ ਸੱਚੇ ਸੌਦੇ ਪੁੱਜ ਗਏ।

ਇਸ ਵੇਲੇ ਭਾਈ ਕਰਤਾਰ ਸਿੰਘ ਝੱਬਰ ਆਪਣੇ ਜਥੇ ਦੇ ਮੈਂਬਰਾਂ ਨਾਲ ਕੋਈ ਵਿਚਾਰ ਕਰ ਰਿਹਾ ਸੀ। ਆਪ ਨੇ ਭੀ ਹੱਥ ਜੋੜ ਕੇ ਜਾ ਫਤਹ ਬੁਲਾਈ ਤੇ ਇਨ੍ਹਾਂ ਦੇ ਨੇੜੇ ਹੋ ਕੇ ਬੈਠ ਗਿਆ। ਤਦ ਝੱਬਰ ਨੇ ਆਖਿਆ ਕਿ ਭਾਈ ਮੱਥਾ ਟੇਕ ਲੀਤਾ ਹੈ ਤੇ ਹੁਣ ਜਿੱਧਰ ਜਾਣਾ ਹੈ ਜਾਹ, ਇਥੇ ਬਹਿਣ ਦਾ ਕੀ ਕੰਮ ਹੈ ? ਆਪ ਨੇ ਬੇਨਤੀ ਕੀਤੀ ਕਿ, ਜੀ ਮੈਂ ਹੋਰ ਕਿਤੇ ਨਹੀਂ ਜਾਣਾ। ਇਥੇ ਹੀ ਆਇਆ ਹਾਂ, ਤੇ ਜਥੇਦਾਰ ਸਾਹਿਬ ਨੂੰ ਮਿਲ ਕੇ ਸਾਰੀ ਗੱਲ ਦੱਸਣੀ ਹੈ। ਝੱਬਰ ਨੇ ਕਿਹਾ ਕਿ ਮੈਂ ਹੀ ਜਥੇਦਾਰ ਹਾਂ; ਤੂੰ ਆਪਣੀ ਜਿਹੜੀ ਗੱਲ ਦੱਸਣੀ ਹੈ, ਦੱਸ ਦੇਹ! ਆਪ ਨੇ ਆਪਣੀ ਸੁਪਨੇ ਵਾਲੀ ਸਾਰੀ ਗੱਲ ਸੁਣਾ ਦਿੱਤੀ। ਤਦ ਝੱਬਰ ਨੇ ਆਖਿਆ ਕਿ ਕੁਝ ਪੜ੍ਹ ਲਿਖ ਭੀ ਲੈਂਦਾ ਹੈਂ ? ਆਪ ਨੇ ਹੱਥ ਜੋੜ ਕੇ ਸੇਵਾ ਦੇ ਚਾਓ ਵਿਚ ਨਿਮਰਤਾ ਨਾਲ ਉੱਤਰ ਦਿੱਤਾ, ਜੀ ਹਾਂ, ਉਰਦੂ ਵਿਚ ਲਿਖ-ਪੜ੍ਹ ਸਕਦਾ ਹਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪਾਠੀ ਭੀ ਹਾਂ। ਫੇਰ ਮੋੜ ਕੇ ਝੱਬਰ ਨੇ ਪੁੱਛਿਆ ਕਿ ਕੁਝ ਹੱਥੀਂ ਭੀ ਸੇਵਾ ਕਰ ਸਕਦਾ ਏਂ ? ਆਪ ਨੇ ਬੇਨਤੀ ਕੀਤੀ ਕਿ ਜੋ ਹੁਕਮ ਕਰੋਗੇ, ਧੰਨ-ਭਾਗ ਜਾਣ ਕੇ ਉਸ ਨੂੰ ਪੂਰਿਆਂ ਕਰਾਂਗਾ, ਪਰ ਪ੍ਰਸ਼ਾਦ-

ਪਾਣੀ ਚੰਗਾ ਤਿਆਰ ਕਰ ਸਕਦਾ ਹਾਂ। ਝੱਬਰ ਨੇ ਆਖਿਆ ਕਿ ਸਾਡੇ ਵਿਚੋਂ ਕਿਸੇ ਨੂੰ ਸੁਚੱਜਾ ਭੋਜਨ ਤਿਆਰ ਕਰਨ ਦੀ ਜਾਚ ਨਹੀਂ ਹੈ। ਮਾਲੂਮ ਇਹ ਹੁੰਦਾ ਹੈ ਕਿ ਗੁਰੂ-ਮਹਾਰਾਜ ਨੇ ਆਪ ਨੂੰ ਗੁਰੂ ਕੇ ਲੰਗਰ ਦੀ ਸੇਵਾ ਵਾਸਤੇ ਹੀ ਘੱਲਿਆ ਹੈ। ਆਪ ਨੂੰ ਲੰਗਰ ਦੀ ਸੇਵਾ ਬਖ਼ਸ਼ੀ ਗਈ, ਪ੍ਰੰਤੂ ਇਨ੍ਹਾਂ ਦੀ ਦਿਲੀ ਲਾਲਸਾ ਇਹ ਸੀ ਕਿ ਮੈਨੂੰ ਜਥੇ ਵਿਚ ਭੀ ਭਰਤੀ ਕੀਤਾ ਜਾਵੇ। ਝੱਬਰ ਨੇ ਤਸੱਲੀ ਕਰਨ ਲਈ ਭਾਈ ਹੇਮ ਸਿੰਘ ਹੌਲਦਾਰ ਨੂੰ ਇਨ੍ਹਾਂ ਤੋਂ ਸੁਣੀ ਸਾਰੀ ਵਿਥਿਆ ਦੀ ਚਿੱਠੀ ਲਿਖੀ। ਉਨ੍ਹਾਂ ਨੇ ਇਸ ਗੱਲ ਦੀ ਤਸਦੀਕ ਕਰ ਘੱਲੀ। ਤਦ ਆਪ ਨੇ ਕੁਝ ਹੋਰ ਤਸੱਲੀ ਕਰ ਕੇ ਇਨ੍ਹਾਂ ਨੂੰ ਜਥੇ ਵਿਚ ਭਰਤੀ ਕਰ ਲਿਆ। ਆਪ ਨੇ ਬੜੀ ਰੀਝ ਤੇ ਪ੍ਰੀਤ ਨਾਲ ਲੰਗਰ ਦੀ ਸੇਵਾ ਕਰਨੀ। ਚਿਤ ਵਿਚ ਹਮੇਸ਼ਾਂ ਹੀ ਬੜੀ ਖੁਸ਼ੀ ਤੇ ਹੁਲਾਸ ਰਹਿਣਾ। ਆਪ ਨੂੰ ਵੀਹ-ਪੰਝੀ ਦਿਨ ਲੰਗਰ ਦੀ ਸੇਵਾ ਕਰਦਿਆਂ ਗੁਜ਼ਰ ਗਏ। ਇਤਨੇ ਚਿਰ ਨੂੰ ਭਾਈ ਬੂਟਾ ਸਿੰਘ ਪੋਠੋਹਾਰ ਵਾਲੇ ਸ੍ਰੀ ਨਨਕਾਣੇ ਸਾਹਿਬ ਤੋਂ ਹੋ ਕੇ ਆ ਗਏ। ਉਨ੍ਹਾਂ ਨੇ ਮਹੰਤ ਦੀਆਂ ਤਿਆਰੀਆਂ ਅਤੇ ਗੁਰੂ ਕੇ ਸਿੰਘਾਂ ਨਾਲ ਭੈੜੇ ਸਲੂਕ ਦੀਆਂ ਕਈ ਗੱਲਾਂ ਬਾਤਾਂ ਦੱਸੀਆਂ। ਇਸ ਦੇ ਨਾਲ ਹੀ ਆਪਣੀ ਹੱਡ-ਬੀਤੀ ਵੀ ਸੁਣਾਈ ਕਿ ਮੈਂ ਸ੍ਰੀ ਪੰਜਾ ਸਾਹਿਬ ਤੋਂ ਸ੍ਰੀ ਨਨਕਾਣਾ ਸਾਹਿਬ ਦਰਸ਼ਨ ਕਰਨ ਲਈ ਗਿਆ ਸੀ। ਜਦ ਸਵੇਰੇ ਉਠ ਕੇ ਜੰਗਲ ਫਿਰਨ ਲਈ ਗਿਆ, ਤਦ ਪਠਾਣਾਂ ਨੇ ਫੜ ਕੇ ਮੇਰੇ ਪੰਜ ਰੁਪੈ ਖੋਹ ਲਏ ਹਨ ਤੇ ਚੀਚੀ ਦੀ ਛਾਪ ਭੀ ਇਕ ਤੋਲੇ ਸੋਨੇ ਦੀ ਸਣੇ ਕ੍ਰਿਪਾਨ ਦੇ ਲਾਹ ਕੇ ਰੱਖ ਲਈ ਹੈ। ਮੈਂ ਸਾਰੀ ਗੱਲ ਜਾ ਕੇ ਮਹੰਤ ਨਰੈਣ ਦਾਸ ਨੂੰ ਦੱਸੀ। ਉਸ ਨੇ ਬਜਾਏ ਮੇਰੇ ਨਾਲ ਹਮਦਰਦੀ ਕਰਨ ਦੇ ਬਹੁਤ ਬੇਸ਼ੱਕੀਆਂ ਗਾਲ੍ਹੀਆਂ ਦਿੱਤੀਆਂ ਹਨ ਤੇ ਮੈਂ ਪੈਦਲ ਤੁਰਦਾ ਹੀ ਸੱਚੇ ਸੌਦੇ ਪੁੱਜਾ ਹਾਂ।

## ਗੁਫ਼ੀਏ ਦਾ ਕੰਮ ਕਰਨਾ

ਝੱਬਰ ਨੇ ਇਹ ਸਾਰੀ ਵਾਰਤਾ ਸੁਣ ਕੇ ਭਾਈ ਵਰਿਆਮ ਸਿੰਘ ਨੂੰ ਸ੍ਰੀ ਨਨਕਾਣੇ ਸਾਹਿਬ ਭਾਈ ਉੱਤਮ ਸਿੰਘ ਦੇ ਕਾਰਖਾਨੇ ਚਿੱਠੀ ਦੇ ਕੇ ਭੇਜ ਦਿੱਤਾ। ਉਨ੍ਹਾਂ ਨੇ ਭਾਈ ਵਰਿਆਮ ਸਿੰਘ ਦਾ ਨਾਮ ਮੁਨਸ਼ੀਆਂ ਵਿਚ ਦਰਜ ਕਰ ਲਿਆ ਅਤੇ ਐਵੇਂ ਫ਼ਰਜ਼ੀ ਹੀ ਹਾਜ਼ਰੀ ਲਾ ਛੱਡਿਆ ਕਰਨੀ। ਆਪ ਨੇ ਨਨਕਾਣੇ ਪੁੱਜਦਿਆਂ ਸਾਰ ਹੀ ਭਗਵੇ ਕਪੜੇ ਪਹਿਨ ਲਏ ਤੇ ਸਾਧਾਂ ਨਾਲ ਮੇਲ-ਮੁਲਾਕਾਤ ਸ਼ੁਰੂ ਕਰ ਦਿੱਤੀ। ਆਪ ਨੂੰ ਇਨ੍ਹਾਂ ਪਾਸੋਂ ਜੋ ਭੀ ਤਿਆਰੀ ਦੀ ਸੂੰਦਕ ਮਿਲਣੀ, ਹਰ ਰੋਜ਼ ਚਿੱਠੀ ਦੁਆਰਾ ਲਿਖ ਕੇ ਸੱਚੇ ਸੌਦੇ ਘੱਲ ਦੇਣੀ। ਇਸ ਸੇਵਾ ਨੂੰ ਆਪ ਨੇ ਬੜੀ ਹੀ ਮਿਹਨਤ, ਹੁਸ਼ਿਆਰੀ ਤੇ ਯੋਗਤਾ ਨਾਲ ਸਿਰੇ ਚਾੜ੍ਹਿਆ। ਅਫ਼ਸੋਸ ਕਿ ਅੱਜ ਆਪ ਦੀਆਂ ਚਿੱਠੀਆਂ ਕਿਸੇ ਸੰਭਾਲ ਰੱਖੀਆਂ ਹੁੰਦੀਆਂ ਤੇ ਉਨ੍ਹਾਂ ਦੇ ਫੋਟੋ

ਛਪਦੇ, ਜਿਨ੍ਹਾਂ ਨੂੰ ਪੜ੍ਹ ਕੇ ਹਰ ਇਕ ਪੰਥ-ਪ੍ਰੇਮੀ ਦੇ ਦਿਲ ਵਿਚ ਇਸ ਤਰ੍ਹਾਂ ਕੌਮੀ ਸੇਵਾ ਦੇ ਵਲਵਲੇ ਉਤਪੰਨ ਹੁੰਦੇ !

੯ ਫੱਗਣ ਨੂੰ ਚੌਧਰੀ ਪਾਲ ਸਿੰਘ ਲਾਇਲਪੁਰੀ ਤੇ ਭਾਈ ਵਰਿਆਮ ਸਿੰਘ ਨੂੰ ਨਨਕਾਣਿਓਂ ਭਾਈ ਬੂਟਾ ਸਿੰਘ ਚੱਕ ਨੰਬਰ ੨੦੪ ਵਾਲੇ ਬੁਚਿਆਣੇ ਨੂੰ ਤੋਰ ਗਏ ਤੇ ਹੁਕਮ ਦੇ ਗਏ ਕਿ ਜਦ ਤਕ ਅਸੀਂ ਚੰਦਰ ਕੋਟ ਦੀ ਝਾਲ ਤੋਂ ਸੁਨੇਹਾ ਨ ਘੱਲੀਏ, ਜਥਾ ਬੁਚਿਆਣੇ ਤੋਂ ਮਾਰਚ ਨ ਕਰੇ ਤੇ ਆਪ ਉਸੇ ਵੇਲੇ ਚੰਦਰ ਕੋਟ ਦੀ ਝਾਲ ਵੱਲ ਭਾਈ ਲਛਮਣ ਸਿੰਘ ਦੇ ਜਥੇ ਦਾ ਪਤਾ ਲੈਣ ਲਈ ਤੁਰ ਪਏ ।

ਬੁਚਿਆਣੇ ਸਿੰਘਾਂ ਦੇ ਇਕੱਠਿਆਂ ਹੋਣ ਸਬੰਧੀ ਜਦ ਜੜ੍ਹਾਂਵਾਲੇ ਖ਼ਾਲਸਾ ਬੋਰਡਿੰਗ ਹਾਊਸ ਵਿਚ ਸਲਾਹ-ਮਸ਼ਵਰਾ ਹੋਇਆ ਤਾਂ ਉਥੇ ਹਰੀ ਦਾਸ ਸੱਯਦ ਵਾਲੇ ਦੇ ਲੜਕੇ ਨੇ ਸੁਣ ਕੇ ਆਪਣੇ ਪਿਤਾ ਨੂੰ ਜਾ ਦੱਸਿਆ। ਇਹ ਲੜਕਾ ਉਥੇ ਸਕੂਲ ਵਿਚ ਪੜ੍ਹਦਾ ਸੀ। ਤਦ ਹਰੀ ਦਾਸ[1] ਨੇ ਲਾਹੌਰ ਜਾ ਕੇ ਮਹੰਤ ਨਰੈਣ ਦਾਸ ਨੂੰ ਇਸ ਗੱਲ ਦੀ ਖ਼ਬਰ ਕਰ ਦਿੱਤੀ ਤੇ ਮਹੰਤ ਦੇ ਬੰਦੇ ਇਸ ਜਥੇ ਦੀ ਤਲਾਸ਼ ਕਰਦੇ ਰਹੇ ਪਰ ਉਨ੍ਹਾਂ ਨੂੰ ਬਿਲਕੁਲ ਕੁਝ ਪਤਾ ਨਾ ਲੱਗ ਸਕਿਆ ।

ਭਾਈ ਬੂਟਾ ਸਿੰਘ ੨੦੪ ਜਦ ਚੰਦਰ ਕੋਟ ਦੀ ਝਾਲ 'ਤੇ ਪੁੱਜੇ ਤਾਂ ਇਨ੍ਹਾਂ ਨੂੰ ਭਾਈ ਦਲੀਪ ਸਿੰਘ, ਭਾਈ ਵਰਿਆਮ ਸਿੰਘ ਗਰਮੂਲਾ, ਭਾਈ ਰਾਮ ਸਿੰਘ ਝੰਡਿਆਂ ਵਾਲੀ ਤੇ ਭਾਈ ਗੁਰਦਿੱਤ ਸਿੰਘ ਝੀਂਡਾ ਮਿਲੇ ਅਤੇ ਇਨ੍ਹਾਂ ਨੇ ਜਥਿਆਂ ਨੂੰ ਰੋਕ ਦੇਣ ਦੀ ਸਾਰੀ ਸਕੀਮ ਦੱਸੀ। ਭਾਈ ਵਰਿਆਮ ਸਿੰਘ ਗਰਮੂਲਾ ਤੇ ਭਾਈ ਰਾਮ ਸਿੰਘ ਝੰਡਿਆਂ ਵਾਲੀ ਦਾ ਇਕ ਗਰੁੱਪ ਅਤੇ ਭਾਈ ਬੂਟਾ ਸਿੰਘ ੨੦੪ ਅਤੇ ਭਾਈ ਦਲੀਪ ਸਿੰਘ ਦਾ ਦੂਜਾ ਗਰੁੱਪ ਜਥੇ ਰੋਕਣ ਲਈ ਬਣ ਗਿਆ ਅਤੇ ਭਾਈ ਗੁਰਦਿੱਤ ਸਿੰਘ ਝੀਂਡਾ ਨੂੰ ਚੰਦਰ ਕੋਟ ਦੀ ਝਾਲ 'ਤੇ ਬਿੱਠਾ ਦਿੱਤਾ ਕਿ ਉਹ ਪਿੱਛੋਂ ਆਉਣ ਵਾਲੇ ਸਿੰਘਾਂ ਨੂੰ ਰੋਕੀ ਜਾਣ ।

ਭਾਈ ਦਲੀਪ ਸਿੰਘ ਤੇ ਭਾਈ ਬੂਟਾ ਸਿੰਘ ੨੦੪ ਉਥੋਂ ਸਿੱਧੇ ਘੋੜੀਆਂ 'ਤੇ ਪੰਜ ਪੁਲੀ ਬੁਚਿਆਣੇ ਪੁੱਜੇ । ਇਥੇ ਦੇ ਸਿੰਘਾਂ ਨੇ ਇਕ ਮਹੰਤ ਦਾ ਸਾਂਢਨੀ ਸੁਆਰ ਸੂਹੀਆ ਮੁਸ਼ਕਾ ਬੰਨ੍ਹ ਕੇ ਆਪਣੇ ਪਾਸ ਬਹਾਇਆ ਹੋਇਆ ਸੀ । ਇਨ੍ਹਾਂ ਜਾਂਦਿਆਂ ਹੀ ਉਸ ਨੂੰ ਛੁਡਾ ਦਿੱਤਾ ਅਤੇ ਇਲਾਕਾ ਜੜ੍ਹਾਂ ਵਾਲਾ ਤੇ ਸਮੁੰਦਰੀ ਵੱਲੋਂ ਜੋ ਸਿੰਘਾਂ ਦਾ ਜਥਾ ਇਥੇ ਆ ਕੇ ਬੈਠਾ ਸੀ, ਉਸ ਨੂੰ ਵਾਪਸ ਕਰ ਦਿੱਤਾ । ਭਾਈ ਰਾਜਾ ਸਿੰਘ ਜੜ੍ਹਾਂ ਵਾਲੇ ਨੇ ਦੱਸਿਆ ਕਿ ਸਾਡੇ ਸੁਨੇਹੇ 'ਤੇ ਇਕ ਜਥਾ ਫ਼ਰੀਦਾਬਾਦ

---

*੧ ੭ ਜਨਵਰੀ ਸੰਨ ੧੯੩੬ ਈ: ਮੁਤਾਬਿਕ ੨੪ ਪੋਹ ਸੰਮਤ ੧੯੯੨ ਬਿ: ਨੂੰ ਪੂਰਾ ਹੋ ਗਿਆ । ਇਹ ਮਹੰਤ ਨਰੈਣ ਦਾਸ ਦਾ ਬੜਾ ਬੇਲੀ ਸੀ ।*

ਦਾ ਭਾਈ ਪ੍ਰਤਾਪ ਸਿੰਘ ਭੀ ਲੈ ਕੇ ਨਨਕਾਣੇ ਦੀਆਂ ਝਾੜੀਆਂ ਵਿਚ ਬੈਠਾ ਹੋਣਾ ਹੈ ।

ਬੁਚਿਆਣੇ ਤੋਂ ਭਾਈ ਦਲੀਪ ਸਿੰਘ, ਭਾਈ ਬੂਟਾ ਸਿੰਘ ੨੦੪, ਚੌਧਰੀ ਪਾਲ ਸਿੰਘ ਅਤੇ ਭਾਈ ਵਰਿਆਮ ਸਿੰਘ ਨਨਕਾਣੇ ਨੂੰ ਫ਼ਰੀਦਾਬਾਦ ਦਾ ਜਥਾ ਰੋਕਣ ਲਈ ਤੁਰ ਪਏ । ਪਹਿਲੇ ਦੋ ਸੱਜਣ ਘੋੜੀਆਂ 'ਤੇ ਸੁਆਰ ਹੋਣ ਕਰਕੇ ਅਗੇਰੇ ਆ ਕੇ ਭਾਈ ਉੱਤਮ ਸਿੰਘ ਦੇ ਕਾਰਖ਼ਾਨੇ ਪੁੱਜ ਗਏ । ਪ੍ਰੰਤੂ ਦੂਜੇ ਦੋਵੇਂ ਸੱਜਣ ਪੈਦਲ ਹੋਣ ਕਰਕੇ ਢੇਰ ਚਿਰ ਪਿੱਛੋਂ ਨਨਕਾਣੇ ਪੁੱਜੇ । ਇਸ ਵੇਲੇ ਪਹੁ ਫੁਟ ਚੁਕੀ ਸੀ, ਜੋ ਇਨ੍ਹਾਂ ਨੂੰ ਰੇਲ ਦੀ ਲਾਈਨੇ-ਲਾਈਨ ਆਉਂਦਿਆਂ ਭਾਈ ਲਛਮਣ ਸਿੰਘ ਧਾਰੋਵਾਲੀ ਦਾ ਜਥਾ ਤਹਿਸੀਲ ਵਾਲੇ ਫ਼ਾਟਕ 'ਤੇ ਟੱਕਰ ਪਿਆ, ਜੋ ਸਿੱਧਾ ਗੁਰਦੁਆਰਾ ਜਨਮ ਅਸਥਾਨ ਨੂੰ ਭੱਜਾ ਜਾ ਰਿਹਾ ਸੀ । ਤਦ ਚੌਧਰੀ ਪਾਲ ਸਿੰਘ ਨੇ ਭੱਜ ਕੇ ਭਾਈ ਲਛਮਣ ਸਿੰਘ ਧਾਰੋਵਾਲੀ ਦੇ ਲੱਕ ਨੂੰ ਜੱਫਾ ਮਾਰ ਲਿਆ ਤੇ ਆਖਿਆ ਕਿ ਪੰਥ ਦਾ ਹੁਕਮ ਹੁਣ ਜਾਣ ਦਾ ਨਹੀਂ ਹੈ, ਕਿਉਂਕਿ ਸਾਰੇ ਜਥੇ ਰੁਕ ਗਏ ਹਨ, ਪਰ ਜਥੇਦਾਰ ਸਾਹਿਬ ਚੁੱਪ-ਚਾਪ ਹੀ ਚੌਧਰੀ ਜੀ ਨੂੰ ਕੁਝ ਵਾਟ ਨਾਲ ਹੀ ਧੂਹੀ ਗਏ,ਪਰ ਇਨ੍ਹਾਂ ਦੇ ਇਕ ਦੇ ਨਾਲ ਦੇ ਸੱਜਣ ਨੇ ਚੌਧਰੀ ਜੀ ਦਾ ਕਲਾਵਾ ਭਰ ਕੇ ਜਥੇਦਾਰ ਦਾ ਲੱਕ ਛੁਡਾ ਕੇ ਆਖਿਆ ਕਿ ਜੇ ਤੂੰ ਨਾਲ ਜਾਣ ਜੋਗਾ ਨਹੀਂ ਤਾਂ ਪਰ੍ਹੇ ਹੋ ਕੇ ਮਰ ! ਇਤਨੇ ਚਿਰ ਨੂੰ ਜਥਾ ਛਾਲਾਂ ਮਾਰਦਾ ਜਨਮ ਅਸਥਾਨ ਨੂੰ ਉਠ ਨੱਸਾ । ਤਦ ਭਾਈ ਵਰਿਆਮ ਸਿੰਘ ਤੇ ਚੌਧਰੀ ਜੀ ਸਿੱਧੇ ਭਾਈ ਉੱਤਮ ਸਿੰਘ ਦੇ ਕਾਰਖ਼ਾਨੇ ਖ਼ਬਰ ਕਰਨ ਲਈ ਉਠ ਨੱਸੇ, ਤਾਂ ਜੋ ਉਹ ਆ ਕੇ ਭਾਈ ਲਛਮਣ ਸਿੰਘ ਨੂੰ ਰੋਕਣ । ਇਹ ਦੋਵੇਂ ਸੱਜਣ ਅਜੇ ਮਸਾਂ ਗੁਰਦੁਆਰਾ ਤੰਬੂ ਸਾਹਿਬ ਹੀ ਲੰਘੇ ਹੋਣਗੇ ਜੋ ਗੋਲੀਆਂ ਚੱਲਣ ਲੱਗ ਪਈਆਂ । ਕਾਰਖ਼ਾਨੇ ਦੇ ਅੰਦਰ ਵੜਦਿਆਂ ਹੀ ਚੌਧਰੀ ਪਾਲ ਸਿੰਘ ਦੀਆਂ ਭੁੱਬਾਂ ਨਿਕਲ ਗਈਆਂ ਤੇ ਜ਼ੋਰ ਨਾਲ ਆਖਿਆ ਕਿ ਤੁਸੀਂ ਆਖਦੇ ਸੀ ਸਭ ਜਥੇ ਰੋਕ ਦਿੱਤੇ ਹਨ ਪ੍ਰੰਤੂ ਭਾਈ ਲਛਮਣ ਸਿੰਘ ਦਾ ਜਥਾ ਗੁਰਦੁਆਰਾ ਜਨਮ ਅਸਥਾਨ ਅੰਦਰ ਜਾ ਦਾਖ਼ਲ ਹੋਇਆ ਹੈ ! ਉਹਨਾਂ ਉਤੇ ਬੰਦੂਕਾਂ ਦਾ ਫ਼ਾਇਰ ਹੋ ਰਿਹਾ ਹੈ ।

ਭਾਈ ਬੂਟਾ ਸਿੰਘ ੨੦੪ ਜੰਗਲ ਫਿਰ ਕੇ ਆ ਰਹੇ ਸਨ ਤੇ ਵੇਹੜੇ ਵਿਚ ਖੜੋਤੇ ਗੜਵੀ ਮਾਂਜ ਰਹੇ ਸਨ । ਇਨ੍ਹਾਂ ਸੁਣਦਿਆਂ ਹੀ ਆਖਿਆ ਕਿ ਇਹ ਸਾਰੀ ਜ਼ਿੰਮੇਵਾਰੀ ਭਾਈ ਦਲੀਪ ਸਿੰਘ ਹੋਰਾਂ ਦੀ ਹੈ । ਇਨ੍ਹਾਂ ਨੇ ਆਖਿਆ ਸੀ ਕਿ ਭਾਈ ਲਛਮਣ ਸਿੰਘ ਦਾ ਜਥਾ ਰੁਕ ਜਾਵੇਗਾ । ਭਾਈ ਦਲੀਪ ਸਿੰਘ ਚਾਹ ਪੀਣ ਲੱਗੇ ਸਨ । ਉਥੇ ਹੀ ਗਲਾਸ ਰੱਖ ਕੇ ਕਮਰੇ ਵਿਚੋਂ ਬਾਹਰ ਨਿਕਲ ਆਏ ਤੇ ਆਖਣ ਲੱਗੇ ਕਿ ਕੋਈ ਗੱਲ ਨਹੀਂ ਹੈ । ਮੈਂ ਹੁਣੇ ਭੱਜ ਕੇ ਜਾਂਦਾ ਹਾਂ ਤੇ ਮਹੰਤ ਨੂੰ ਗੋਲੀ ਚਲਾਉਣੋਂ ਰੋਕ ਦਿੰਦਾ ਹਾਂ ਅਤੇ ਭਾਈ ਲਛਮਣ ਸਿੰਘ ਨੂੰ ਬਾਹੋਂ ਫੜ ਕੇ ਉਠਾਲ

ਲਿਆਉਂਦਾ ਹਾਂ ।

# ਸ਼ਹੀਦੀ ਲਈ ਤਿਆਰੀ

ਇਹ ਗੱਲ ਆਖ ਕੇ ਜਦ ਭਾਈ ਦਲੀਪ ਸਿੰਘ ਗੁਰਦੁਆਰਾ ਸ੍ਰੀ ਜਨਮ ਅਸਥਾਨ ਨੂੰ ਉਠ ਭੱਜੇ, ਤਦ ਭਾਈ ਵਰਿਆਮ ਸਿੰਘ ਭੀ ਇਨ੍ਹਾਂ ਦੇ ਮਗਰ ਹੀ ਉਠ ਨੱਸੇ । ਚੌਧਰੀ ਪਾਲ ਸਿੰਘ ਦੇ ਤੇੜ ਨੀਲੀ ਤਹਿਮਤ ਭੇਸ ਵਟਾਉਣ ਲਈ ਬੱਝੀ ਹੋਈ ਸੀ । ਉਹ ਲਾਹ ਕੇ ਪਜਾਮਾਂ ਪਾਉਣ ਲੱਗ ਪਏ । ਇੰਨੇ ਚਿਰ ਨੂੰ ਇਨ੍ਹਾਂ ਦਾ ਪਹਿਲੇ ਦੋਹਾਂ ਸੱਜਣਾਂ ਨਾਲੋਂ ਕੁਝ ਫਰਕ ਪੈ ਗਿਆ। ਇਨ੍ਹਾਂ ਦੇ ਨਾਲ ਹੀ ਭਾਈ ਕੇਸਰ ਸਿੰਘ ਅਕਾਲ ਗੜ੍ਹ ਵਾਲੇ ਭੀ ਭੱਜ ਵਗੇ ।

ਭਾਈ ਬੂਟਾ ਸਿੰਘ ੨੦੪ ਭਾਈ ਉੱਤਮ ਸਿੰਘ ਨਾਲ ਸਲਾਹ ਕਰ ਕੇ ਘੋੜੇ 'ਤੇ ਸੁਆਰ ਹੋ ਕੇ ਭਿੱਖੀ ਨੂੰ ਤੁਰ ਪਏ, ਤਾਂ ਜੋ ਉਥੋਂ ਇਮਦਾਦ ਲਈ ਹੋਰ ਜਥੇ ਲਿਆਂਦੇ ਜਾਣ। ਇਹ ਥੋੜ੍ਹੀ ਦੂਰ ਹੀ ਗਏ ਹੋਣਗੇ ਜੋ ਰਾਤ ਦਾ ਥੱਕਾ ਹੋਇਆ ਘੋੜਾ ਤੁਰਨੋਂ ਰਹਿ ਗਿਆ । ਭਾਈ ਬੂਟਾ ਸਿੰਘ ਇਹ ਗੱਲ ਸੋਚ ਕੇ ਵਾਪਸ ਆ ਗਏ ਕਿ ਇਤਨੀ ਛੇਤੀ ਜਥੇ ਲਿਆਉਣੇ ਬਹੁਤ ਮੁਸ਼ਕਲ ਹਨ। ਆਪ ਭੀ ਘੋੜਾ ਬੰਨ੍ਹ ਕੇ ਪਹਿਲੇ ਚਵ੍ਹਾਂ ਸੱਜਣਾਂ ਦੇ ਮਗਰੇ ਹੀ ਗੁਰਦੁਆਰਾ ਜਨਮ ਅਸਥਾਨ ਵੱਲ ਦੌੜ ਪਏ ਤੇ ਪਿਛਲੇ ਦੋ ਸਿੰਘਾਂ ਨੂੰ ਗੁਰਦੁਆਰਾ ਤੰਬੂ ਸਾਹਿਬ ਪਾਸ ਆ ਮਿਲੇ । ਇਹਨਾਂ ਨੂੰ ਆਖਣ ਲੱਗੇ ਕਿ ਚਲੋ ਅਸੀਂ ਵੀ ਵਰਿਆਮ ਸਿੰਘ ਹੋਰਾਂ ਦੇ ਮਗਰ ਚੱਲੀਏ । ਤਦ ਚੌਧਰੀ ਜੀ ਤੇ ਭਾਈ ਕੇਸਰ ਸਿੰਘ ਨੇ ਆਖਿਆ ਕਿ ਜੇ ਅੱਗੋਂ ਗੋਲੀਆਂ ਚੱਲਦੀਆਂ ਵੇਖ ਕੇ ਪਿੱਛੇ ਮੁੜਨਾ ਹੈ ਤਦ ਹੁਣੇ ਹੀ ਨਾ ਚੱਲੀਏ। ਇਹ ਦੋਵੇਂ ਸੱਜਣ ਇੰਨੀ ਗੱਲ ਆਖ ਕੇ ਉਥੇ ਹੀ ਰੁਕ ਗਏ, ਪਰ ਭਾਈ ਬੂਟਾ ਸਿੰਘ ੨੦੪ ਸਰਾਂ ਦੇ ਪਾਸ ਬੇਰੀ ਲਾਗੇ ਪੁੱਜ ਗਏ । ਇਥੋਂ ਇਹਨਾਂ ਨੂੰ ਬੰਡਾਲੇ ਦੇ ਸਿੰਘਾਂ ਨੇ ਰੋਕ ਕੇ ਪਿਛਾਂਹ ਮੋੜ ਦਿੱਤਾ ਤੇ ਇਹ ਕਾਰਖਾਨੇ ਪੁੱਜ ਕੇ ਭਾਈ ਉੱਤਮ ਸਿੰਘ ਦੀ ਸਲਾਹ ਨਾਲ ੧੧ ਵਜੇ ਦੀ ਗੱਡੀ ਚੜ੍ਹ ਕੇ ਹੋਰ ਸਿੰਘ ਲਿਆਉਣ ਲਈ ਜੜ੍ਹਾਂਵਾਲੇ ਜਾ ਲੱਥੇ । ਇਥੇ ਪੁੱਜ ਕੇ ਸਭ ਹਾਲ ਦੱਸੇ । ੫੦ ਕੁ ਬੰਦੇ ਇਨ੍ਹਾਂ ਦੇ ਜਥੇ ਦੇ ਪਹਿਲਾਂ ਹੀ ਇਥੇ ਸਨ । ੫੦ ਕੁ ਲਾਹੌਰ ਵੱਲੋਂ ਆਏ ਸਨ । ੧੦੦ ਸਿੰਘਾਂ ਦਾ ਜਥਾ ਗੱਡੀ ਚੜ੍ਹਨ ਲਈ ਆਇਆ, ਪਰ ਇਥੇ ਗੱਡੀ ਨਾ ਖੜੋਤੀ । ਆਖਿਰ ਇਹ ਸਲਾਹ ਹੋਈ ਕਿ ਇਹ ਸਿੰਘ ਵੀ ਬਹੁਤ ਥੋੜ੍ਹੇ ਹਨ। ਮੈਂ ਲਾਇਲਪੁਰ ੧੦ ਵਜੇ ਰਾਤ ਨੂੰ ਪੁੱਜ ਕੇ ਹੋਰ ਸਿੰਘ ਘੱਲਾਂ। ਉਥੋਂ ਸਿੰਘ ਤੁਰ ਚੁੱਕੇ ਸਨ। ਦਿਨੇ ਜੜ੍ਹਾਂਵਾਲੇ ਪੁੱਜ ਕੇ ਆਪ ਲਾਰੀ ਰਾਹੀਂ ਨਨਕਾਣੇ ਸਾਹਿਬ ਪੁੱਜ ਗਏ ।

ਭਾਈ ਵਰਿਆਮ ਸਿੰਘ ਆਪਣੀ ਸ਼ਹਾਦਤ ਦੀ ਧੁਨ ਵਿਚ ਭਾਈ ਦਲੀਪ ਸਿੰਘ ਹੋਰਾਂ ਦੇ ਮਗਰੇ-ਮਗਰ ਵਰ੍ਹਦੀਆਂ ਗੋਲੀਆਂ ਵਿਚ ਬੜੀ ਬੇਖੌਫੀ ਤੇ ਦਲੇਰੀ ਨਾਲ ਅੱਗੇ ਵਧੀ ਗਏ। ਪਹਿਲਾਂ ਭਾਈ ਦਲੀਪ ਸਿੰਘ ਜੀ ਸ਼ਹੀਦ ਹੋ ਗਏ। ਤਦ ਆਪ ਨੇ ਕੂਕ ਮਾਰ ਕੇ ਆਖਿਆ ਕਿ "ਸਤਿਗੁਰੂ ਦਾ ਭਾਣਾ" ਜੋ ਇਤਨੇ ਚਿਰ ਨੂੰ ਸਾਹਮਣਿਓਂ ਹਰਿਆਣੇ ਮੇਂ ਤੇ ਅੱਲੂ ਦਾ ਜਥਾ ਕਤਲ ਕਰਦਾ ਆ ਗਿਆ। ਅੱਲੂ ਨੇ ਆਉਂਦਿਆਂ ਹੀ ਇਨ੍ਹਾਂ ਦੀ ਛਾਤੀ ਵਿਚ ਗੋਲੀ ਮਾਰੀ। ਆਪ "ਭਾਣਾ ਭਾਣਾ" ਕਰਦੇ ਚੁਫਾਲ ਜ਼ਮੀਨ 'ਤੇ ਡਿੱਗ ਪਏ। ਸ਼ੇਰ ਦਾਸ ਨੇ ਛਵ੍ਹੀ ਮਾਰੀ ਤੇ ਆਪ ਦਾ ਸੀਸ ਕੱਟ ਦਿੱਤਾ, ਜੋ ਮਹੰਤ ਦੇ ਮਾਮੇ ਦੇ ਪੁੱਤ ਭਰਾ ਲਾਲ ਨੇ ਕੇਸਾਂ ਤੋਂ ਫੜ ਕੇ ਸ਼ੇਖੀ ਮਾਰ ਕੇ ਮਹੰਤ ਦੇ ਸਾਹਮਣੇ ਪੇਸ਼ ਕੀਤਾ ਜੋ ਉਸ ਨੇ ਇਸ਼ਾਰਕਰ ਕੇ ਭੱਠੀ ਵਿਚ ਸੁੱਟਵਾ ਦਿੱਤਾ ਤੇ ਦੂਜੇ ਕਾਤਲਾਂ ਦੇ ਸਾਥੀਆਂ ਨੇ ਲੱਤਾਂ ਤੋਂ ਧੂਹ ਕੇ ਭਾਈ ਦਲੀਪ ਸਿੰਘ ਦੇ ਨਾਲ ਹੀ ਘੁਮਿਆਰਾਂ ਦੀ ਭੱਠੀ ਵਿਚ ਝੋਕ ਦਿੱਤਾ।[੧]

*****

੧ ਕਮੇਟੀ ਨੇ ਆਪ ਦੀ ਮਾਤਾ ਚੰਦ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੯-੫-੨੧ ਤੋਂ ੩੧-੧੦-੩੭ ਤੱਕ ੧੬੦੪) ਰੁਪਏ ਬਣਦਾ ਹੈ।

# ਲਹੁਕੇ ਚੱਕ ਨੰ. ੭੫
# ਜ਼ਿਲ੍ਹਾ ਲਾਇਲਪੁਰ ਦੇ ਸ਼ਹੀਦ

## ਭਾਈ ਨਰਾਇਣ ਸਿੰਘ ਜੀ

ਆਪ ਦਾ ਜਨਮ ਮਾਤਾ ਚੰਦੀ ਦੀ ਕੁੱਖੋਂ ਭਾਈ ਜਵਾਹਰ ਸਿੰਘ ਦੇ ਘਰ ਸੰ: ੧੯੩੨ ਬਿ: ਨੂੰ ਪਿਛਲੇ ਲਹੁਕੇ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਨਾਨਕੇ ਮੁੰਡੇ ਪਿੰਡ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਨ। ਨਾਨੇ ਦਾ ਨਾਂ ਭਾਈ ਗੁਲਾਬ ਸਿੰਘ ਸੀ।

ਆਪ ਭਰ ਜਵਾਨੀ ਸਮੇਂ ੧੯ ਸਾਲ ਦੀ ਉਮਰ ਵਿਚ ਲਹੁਕੇ ਚੱਕ ਨੰ: ੭੫ ਜ਼ਿਲ੍ਹਾ ਲਾਇਲਪੁਰ ਬਾਰ ਵਿਚ ਆ ਗਏ। ਇਸ ਤੋਂ ਪਹਿਲਾਂ ੧੬ ਸਾਲ ਦੀ ਉਮਰ ਭੁੱਲਰ ਜ਼ਿਲ੍ਹਾ ਅੰਮ੍ਰਿਤਸਰ ਵਿਚ ਭਾਈ ਜਵਾਹਰ ਸਿੰਘ[੧] ਦੀ ਸਪੁੱਤਰੀ ਬੀਬੀ ਪ੍ਰੇਮ ਕੌਰ ਨਾਲ ਆਪ ਦਾ ਅਨੰਦ-ਕਾਰਜ ਹੋ ਚੁੱਕਾ ਸੀ। ਦੰਪਤੀ ਹੀ ਬੜੇ ਗੁਰਮੁਖ ਤੇ ਪ੍ਰੇਮੀ ਸਨ। ਹਰ ਰੋਜ਼ ਸੱਤਾਂ ਬਾਣੀਆਂ ਦਾ ਪਾਠ ਕਰਨਾ। ਸਿੰਘਣੀ ਗੁਰਮੁਖੀ ਚੰਗੀ ਪੜ੍ਹੀ ਹੋਈ ਲਗਨ ਵਾਲੀ ਹੋਣ ਕਰਕੇ ਗੁਰੂ-ਘਰ ਦੀ ਵਾਹਵਾ ਸੋਝੀ ਰੱਖਦੀ ਸੀ। ਜੀਵਨ ਦੇ ਕਈ ਝਮੇਲਿਆਂ ਵਿਚ ਫਸ ਜਾਣ 'ਤੇ ਵੀ ਆਪ ਪਿੰਡ ਵਿਚ ਚੰਗੇ ਦ੍ਰਿੜ ਇਰਾਦੇ ਵਾਲੇ ਵਿਸ਼ਵਾਸ਼ੀ ਤੇ ਸਿਦਕਵਾਨ ਸਿੰਘ ਸਾਬਤ ਹੁੰਦੇ ਰਹੇ। ਗੁਰਸਿੱਖੀ ਦੀ ਅਜਿਹੀ ਪਾਹ ਚੜ੍ਹਨ ਦਾ ਵੱਡਾ ਕਾਰਨ ਇਹ ਸੀ ਕਿ ਆਪ ਨੇ ਅਨੰਦ-ਕਾਰਜ ਤੋਂ ਪਹਿਲਾਂ ਹੀ ੧੫ ਸਾਲ ਦੀ ਉਮਰ ਵਿਚ ਬਾਬਾ ਸਵਾਇਆ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੇ ਜਥੇ ਪਾਸੋਂ ਅੰਮ੍ਰਿਤ ਛਕ ਲਿਆ ਸੀ। ਆਪਣੇ ਤਰਖਾਣੇ ਕੰਮ ਦੇ ਚੰਗੇ ਤੇ ਛੋਹਲੇ ਕਾਰੀਗਰ ਸਨ। ਇਸ ਦਾ ਨਿੱਕੇ ਤੋਂ ਨਿੱਕਾ ਤੇ ਵੱਡੇ ਤੋਂ ਵੱਡਾ ਕੰਮ ਬੜੀ ਪ੍ਰਬੀਨਤਾ ਨਾਲ ਕਰਿਆ ਕਰਦੇ ਸਨ। ਜਿਸ ਦਿਨ ਤੋਂ ਅੰਮ੍ਰਿਤ ਛਕਿਆ ਸੀ ਉਸੇ ਦਿਨ ਤੋਂ ਹੀ ਇਕ ਸਾਰ ਦਸਵੰਧ ਕੱਢਣ

---

*੧ ਆਪ ਦੇ ਪਿਤਾ ਤੇ ਸਹੁਰੇ ਦਾ ਇਕ ਹੀ ਨਾਮ ਸੀ।*

ਦੀ ਪ੍ਰਪਾਟੀ ਨੂੰ ਸੁਹਣੀ ਤਰ੍ਹਾਂ ਨਿਭਾਈ ਆਉਂਦੇ ਸਨ। ਆਪ ਪੰਜ ਭੈਣ ਭਰਾ ਸਨ:- ੧. ਵਧਾਵਾ ਸਿੰਘ, ੨. ਬੂਟਾ ਸਿੰਘ, ੩. ਨਰਾਇਣ ਸਿੰਘ, ੪. ਲਛਮਣ ਕੌਰ, ੫. ਸੁਰੈਣ ਸਿੰਘ। ਘਰ ਦਾ ਚੰਗਾ ਰਣ-ਮਹੈਣ ਸੀ। ਪਰਿਵਾਰ ਦੇ ਜੀਅ ਬੜੇ ਏਕੇ ਤੇ ਇਤਫਾਕ ਨਾਲ ਜੀਵਨ ਬਤੀਤ ਕਰਦੇ ਸਨ। ਈਸ਼ਵਰ ਦੇ ਹੁਕਮ ਅੰਦਰ ਆਪ ਦੇ ਘਰ ਚਾਰ ਬੱਚੇ ਪੈਦਾ ਹੋਏ: ੧. ਸੁਦਾਗਰ ਸਿੰਘ, ੨.. ਰਣ ਸਿੰਘ, ੩. ਅਤਰ ਕੌਰ, ੪. ਭਾਨ ਕੌਰ। ਆਪ ਦਾ ਰੰਗ ਗੋਰਾ, ਚਿਹਰੇ-ਮੋਹਰੇ ਦਾ ਮੁਹਾਂਦਰਾ ਡਾਹਢਾ ਸੁਹਣਾ ਸੀ। ਵਾਹਵਾ ਤਾਕਤਵਰ ਗੁੱਤੇ ਹੋਏ ਛੀਂਟਕੇ ਦਰਸ਼ਨੀ ਜਵਾਨ ਸਨ।

ਪਿੰਡ ਵਿਚ ਦੀਵਾਨ ਲਾਉਣ ਵਾਲਿਆਂ ਵਿਚ ਸਭ ਤੋਂ ਮੋਹਰੀ ਹੋਇਆ ਕਰਦੇ ਸਨ। ਬੜੇ ਪ੍ਰੇਮ ਨਾਲ ਮਟਕ ਵਿਚ ਢੋਲਕੀ ਵਜਾ ਕੇ ਲਟਕ ਨਾਲ ਬੜਾ ਮਿੱਠਾ ਤੇ ਸੁਰੀਲਾ ਕੀਰਤਨ ਕਰਨਾ। ਆਪ ਦੀ ਕੋਇਲ ਵਰਗੀ ਮਨਮੋਹਣੀ ਸੁਰੀਲੀ ਅਵਾਜ਼ ਦੀ ਦੂਰੋਂ ਕੂਕ ਸੁਣ ਕੇ ਰਾਹ ਜਾਂਦੇ ਬੰਦੇ ਵੀ ਬਦੋ-ਬਦੀ ਮੋਹਿਤ ਹੋ ਕੇ ਦੀਵਾਨ ਵਿਚ ਸਜ ਜਾਇਆ ਕਰਦੇ ਸਨ।

ਆਪ ਨੇ ਹਾਣੀਆਂ-ਪਾਣੀਆਂ ਵਿਚ ਚੰਗੀ ਹੌਂਸਲੇ ਨਾਲ ਵੰਗਾਰ ਕੇ ਜੱਫਲ ਕੌਡੀ ਖੇਡਣੀ। ਸਰੀਰ ਕਰੜਾ, ਨਰੋਆ ਤੇ ਚੰਗਾ ਤਾਕਤਵਾਰ ਸੀ। ਜਿਸ ਨੂੰ ਇਕ ਵਾਰ ਜੱਫਾ ਪਾਉਣਾ, ਥਾਂ ਹੀ ਰੱਖਣਾ। ਲਾਗੇ-ਬੰਨੇ ਬਾਹਰੇ ਵਿਚ ਆਪ ਦੀ ਕੌਡੀ ਦੀ ਬੜੀ ਸ਼ੁਹਰਤ ਸੀ। ਸੁਭਾਅ ਅਜਿਹਾ ਸਾਊ ਕਿ ਜਵਾਨੀ ਦੇ ਸਾਰੇ ਸਮੇਂ ਵਿਚ ਕੋਈ ਅਜਿਹੀ ਗੱਲ ਨਹੀਂ ਕੀਤੀ ਸੀ ਜਿਸ ਦਾ ਕਦੇ ਇਸ ਦੇ ਮਾਪਿਆਂ ਨੂੰ ਕਿਸੇ ਨੇ ਭੁੱਲ ਕੇ ਵੀ ਉਲਾਂਭਾ ਦਿੱਤਾ ਹੋਵੇ। ਹੱਛੇ ਸੁਭਾਅ ਦੇ ਕਾਰਣ ਸਾਰੇ ਨਗਰ ਵਿਚ ਸਾਰੀ ਉਮਰ ਤੱਕ ਆਪ ਦੀ ਸ਼ੋਭਾ ਖਿੱਲਰੀ ਰਹੀ। ਇਸੇ ਕਾਰਨ ਕਰਕੇ ਆਪ ਨੇ ਜਦੋਂ ਵੀ ਕਿਸੇ ਨੇਕ ਕੰਮ ਲਈ ਨਗਰ ਨਿਵਾਸੀਆਂ ਨੂੰ ਵੰਗਾਰਿਆ ਤਾਂ ਕਦੇ ਕਿਸੇ ਭਰਾ ਨੇ ਆਪ ਦਾ ਮੂੰਹ ਨਹੀਂ ਮੋੜਿਆ ਸੀ।

## ਪਰਉਪਕਾਰ ਕਰਨੇ

ਆਪ ਦੀ ਬਿਰਤੀ ਦਾ ਝੁਕਾਅ ਹਮੇਸ਼ਾਂ ਹੀ ਧਰਮ ਅਤੇ ਪਰਉਪਕਾਰ ਦੇ ਕੰਮਾਂ ਵੱਲ ਰਹਿੰਦਾ ਸੀ। ਅਸੂਲ ਦੇ ਅਜਿਹੇ ਪੱਕੇ ਸਨ ਕਿ ਧੀ ਦੇ ਵਿਆਹ 'ਤੇ ਸਾਰੀ ਉਮਰ ਕਦੀ ਨਗਰ ਵਿਚੋਂ ਲਾਗ ਨਹੀਂ ਲਿਆ। ਇਕ ਵੇਰ ਦੀ ਗੱਲ ਹੈ ਕਿ ਇਸ ਪਿੰਡ ਦੇ ਲਾਗੇ ਹੀ ਟਿੱਬੀ ਬੰਡਾਲੇ ਦੇ ਸਿੰਘਾਂ ਨੇ ਇਕ ਜੱਗ ਰਚਿਆ। ਇਸ ਪਿੰਡ ਦੇ ਸਾਰੇ ਚਾਂਗੜ ਹੱਥੇ ਮੁੰਡੇ-ਖੁੰਡੇ ਇਕੱਠੇ ਹੋ ਕੇ ਹਰਨਾਂ ਵਾਂਗ ਚੁੱਘੀਆਂ ਭਰਦੇ ਜੱਗ ਵੱਲ ਭੱਜੇ ਜਾ ਰਹੇ ਸਨ। ਰਾਹ ਵਿਚ ਰਣ ਵਾਲੇ ਪਿੰਡ ਜਾਂਗਲੀਆਂ ਨੇ ਇਕ ਗਊ ਹੱਤਿਆ ਕਰਨ ਲਈ ਢਾਹੀ ਹੋਈ ਸੀ। ਆਪ ਦੇ

ਨਰਮ ਤੇ ਪਰਉਪਕਾਰੀ ਸੁਭਾਅ ਪਾਸੋਂ ਇਹ ਉਪੱਦ੍ਰਵ ਵੇਖ ਕੇ ਜਰਿਆ ਨਾ ਗਿਆ। ਝੱਟ ਨਾਲ ਦੇ ਪੰਜਾਂ-ਸੱਤਾਂ ਹਾਣੀਆਂ ਨੂੰ ਵੰਗਾਰ ਕੇ ਆਖਦੇ ਹਨ ਕਿ "ਖਾਲਸਾ ਜੀ ! ਭਾਈ ਗੁਰਦਾਸ ਜੀ ਲਿਖਦੇ ਹਨ:

ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ। ਪਾਪੇ ਦਾ ਵਰਤਿਆ ਵਰਤਾਰਾ[੧]। ਆਓ ਬਾਜਾਂ ਵਾਲੇ ਦੇ ਸੂਰਮਿਓ ! ਨਿੱਤਰੋ ! ਇਸ ਪਰਉਪਕਾਰ ਬਦਲੇ ਢਿੱਲ ਨਾ ਕਰੋ। ਇਸ ਠੀਕਰੇ ਨੇ ਅੰਤ ਦੀ ਬਾਕੀ ਤਾਂ ਇਕ ਦਿਨ ਭੱਜ ਹੀ ਜਾਣਾ ਹੈ ! ਇਸ ਲਈ ਹੌਸਲਾ ਕਰ ਕੇ ਨਿਮਾਣੀ ਗਊ ਨੂੰ ਛੁਡਾ ਲਈਏ।" ਸਾਰੀ ਟੋਲੀ ਦਲੇਰੀ ਕਰ ਕੇ ਉਨ੍ਹਾਂ ਜਾਂਗਲੀਆਂ 'ਤੇ ਟੁੱਟ ਕੇ ਜਾ ਪਈ। ਝੱਟ ਪੱਟ ਰੱਸੇ ਖੋਲ੍ਹ ਕੇ ਗਊ ਛੁਡਾ ਕੇ ਅੱਗੇ ਲਾ ਲਈ। ਉਸ ਪਿੰਡ ਦੇ ਲੋਕਾਂ ਨੇ ਇਸ ਢਾਣੀ ਦੇ ਬਰਖ਼ਿਲਾਫ ਡਾਕੇ ਦੀ ਥਾਣੇ ਜਾ ਰਿਪੋਰਟ ਲਿਖਾਈ ! ਜਦ ਥਾਣੇਦਾਰ ਇਸ ਵਕੂਏ ਦੀ ਤਫਤੀਸ਼ ਕਰਨ ਲਈ ਆਇਆ ਤਾਂ ਪੇਸ਼ੀ ਹੋਈ ਤਾਂ ਆਪ ਨੇ ਸੂਰਮਿਆਂ ਵਾਂਗ ਮਰਦ ਮੈਦਾਨ ਹੋ ਕੇ ਹਿੱਕ 'ਤੇ ਹੱਥ ਮਾਰ ਕੇ ਸਾਰੀ ਜ਼ਿੰਮੇਵਾਰੀ ਆਪਣੇ ਸਿਰ 'ਤੇ ਚੁੱਕ ਲਈ ਤੇ ਆਖਣ ਲੱਗੇ ਕਿ ਇਸ ਸਾਰੇ ਅਪਰਾਧ ਦਾ ਮੈਂ ਜ਼ਿੰਮੇਵਾਰ ਹਾਂ। ਹੋਰ ਕਿਸੇ ਦਾ ਇਸ ਵਿਚ ਕੁਝ ਵੀ ਕਸੂਰ ਨਹੀਂ। ਜੋ ਗੁਨਾਹ ਕੀਤਾ ਹੈ, ਉਹ ਮੈਂ ਕੀਤਾ ਹੈ। ਬਾਕੀ ਸਭ ਨਿਰਦੋਸ਼ ਹਨ।

ਥਾਣੇਦਾਰ ਨੇ ਪੁੱਛਿਆ ਕਿ ਤੂੰ ਰਣ ਵਾਲੇ ਜਾ ਕੇ ਕਿਉਂ ਫਸਾਦ ਕੀਤਾ ਹੈ ? ਤਾਂ ਆਪ ਨੇ ਬੜੀ ਨਿਰਭੈਤਾ ਨਾਲ ਸੱਚੋ ਸੱਚ ਤੜਾਕ ਕੇ ਉੱਤਰ ਦਿੱਤਾ ਕਿ ਫਸਾਦ ਕੀਤਾ ਤੇ ਨਹੀਂ। ਹਾਂ, ਜੇ ਜਾਂਗਲੀ ਗਊ ਮਾਰ ਦਿੰਦੇ ਤਾਂ ਕਰਨਾ ਜ਼ਰੂਰ ਸੀ ! ਪੁਲਿਸ ਨੇ ਆਪ ਦਾ ਚਲਾਣ ਕਰ ਦਿੱਤਾ ਪਰ ਨਗਰ ਨਿਵਾਸੀਆਂ ਨੇ ਚਾਰਾਜੋਈ ਕਰ ਕੇ ਉਪਰਲੀ ਅਦਾਲਤ ਵਿਚ ਜਾ ਕੇ ਆਪ ਨੂੰ ਸਾਫ ਬਰੀ ਕਰਵਾ ਲਿਆ।

ਗਊ ਸਿੱਖਾਂ ਲਈ ਕੋਈ ਧਾਰਮਿਕ ਅੰਗ ਤੋਂ ਪੂਜਨੀਕ ਜਾਨਵਰ ਨਹੀਂ ਹੈ। ਹਾਂ, ਹਿੰਦੂਆਂ ਨਾਲ ਮੁੱਢ ਤੋਂ ਮਿਲਵਰਤਨ ਲੈ ਕੇ ਇਸ ਤਰ੍ਹਾਂ ਦੇ ਸਨਾਤਨੀ ਖਿਆਲਾਂ ਦਾ ਆਮ ਸਿੱਖਾਂ 'ਤੇ ਪ੍ਰਭਾਵ ਪਿਆ ਹੋਇਆ ਹੈ ਅਤੇ ਇਨ੍ਹਾਂ ਸੰਸਕਾਰਾਂ ਥੱਲੇ ਦੱਬੇ ਹੋਣ ਕਰਕੇ ਬਹੁਤੇ ਸਿੱਖ ਇਹੋ ਸਮਝ ਬੈਠੇ ਹਨ। ਅਸਲ ਵਿਚ ਗਊ ਅਤੇ ਸੂਰ ਦੇ ਝਗੜੇ ਮੁਲਕ ਦੀ ਬਰਬਾਦੀ ਦਾ ਕਾਰਨ ਹਨ। ਮੁਲਕ ਦੀ ਅਜ਼ਾਦੀ ਦੇ ਹਾਮੀਆਂ ਨੂੰ ਇਨ੍ਹਾਂ ਗੱਲਾਂ ਤੋਂ ਬਹੁਤ ਉੱਚਿਆਂ ਰਹਿਣਾ ਚਾਹੀਦਾ ਹੈ।

ਭਾਈ ਨਰਾਇਣ ਸਿੰਘ ਜੀ ਸਤਜੁਗੀ ਪੁਰਸ਼ਾਂ ਵਾਂਗ ਆਪਣੀ ਸਾਰੀ ਕਮਾਈ ਦਾ ਲੇਖਾ-ਪੱਤਾ ਇਕ ਕਾਪੀ 'ਤੇ ਜੀਵਨ ਪ੍ਰਯੰਤ ਲਿਖ ਕੇ ਰੱਖਦੇ ਰਹੇ। ਹਰ ਮਹੀਨੇ ਉਸ ਦਾ ਦਸਵੰਧ ਕੱਢ ਕੇ ਦਵਾਈਆਂ ਬਣਾ ਕੇ ਗਰੀਬਾਂ ਨੂੰ ਮੁਫਤ ਦੇਣੀਆਂ। ਆਪ ਦੀ ਹਕੀਮੀ ਦੀ ਵੀ ਇਲਾਕੇ ਵਿਚ ਚੰਗੀ ਪ੍ਰਸਿੱਧੀ ਸੀ।

ਹਮੇਸ਼ਾਂ ਪਰ੍ਹੇ-ਪੰਚਾਇਤ ਦੇ ਮੱਲ ਬਣ ਕੇ ਰਹਿਣਾ । ਬੜੀ ਮਿਣਵੀਂ-ਤੋਲਵੀਂ ਚਾਲ੍ਹੀ-ਸੇਰੀ ਗੱਲ ਕਰਨੀ । ਜਦ ਕਿਸੇ ਦਾ ਲੜਾਈ-ਝਗੜੇ ਦਾ ਮਾਮਲਾ ਪੰਚਾਇਤ ਵਿਚ ਆਉਣਾ ਤਾਂ ਬੜੀ ਸਿਆਣਪ ਨਾਲ ਦਾਨਿਆਂ-ਪ੍ਰਧਾਨਿਆਂ ਵਾਂਗ ਨਿਪਟ-ਨਿਪਟਾ ਦੇਣਾ । ਕਿਸੇ ਨਾਲ ਧੱਕਾ ਤੇ ਬੇਇਨਸਾਫੀ ਨਾ ਹੋਣ ਦੇਣੀ । ਇਸ ਸਮੇਂ ਵੀ ਲੋਕਾਂ ਨੂੰ ਪਰਉਪਕਾਰ ਕਮਾਉਣ ਦੀਆਂ ਹੀ ਗੱਲਾਂ-ਬਾਤਾਂ ਸੁਣਾਉਂਦੇ ਰਿਹਾ ਕਰਨਾ ।

## ਪੰਥਕ ਸੇਵਾ ਦਾ ਚਾੱ ਤੇ ਸ਼ਹੀਦੀ ਲਈ ਤਿਆਰੀ

ਜਰਮਨ ਦੀ ਲੜਾਈ ਸਮੇਂ ਜਦ ਭਰਤੀ ਖੁੱਲ੍ਹੀ ਤਾਂ ਆਪ ਵੀ ਇਕ ਸੌ ਵੀਹ ਰੁਪਏ ਮਹੀਨੇ 'ਤੇ ਭਰਤੀ ਹੋ ਕੇ ਬਸਰੇ ਬਗਦਾਦ ਵੱਲ ਚਲੇ ਗਏ । ਤਿੰਨ ਕੁ ਸਾਲ ਮਨ ਮਾਰ ਕੇ ਨੌਕਰੀ ਕੀਤੀ । ਪਰ ਨੌਕਰੀ ਦੇ ਧਰਮ ਵਿਚ ਬੰਧਨ ਆਪ ਦੇ ਅਜ਼ਾਦ ਸੁਭਾੱ ਦੇ ਅਨੁਕੂਲ ਨਾ ਆਏ । ਇਸ ਸਮੇਂ ਕਈ ਪੰਜਾਬੀ ਪਲਟਨਾਂ ਵਿਚ ਕ੍ਰਿਪਾਨਾਂ ਪਹਿਨਣ ਬਦਲੇ ਸਿੰਘਾਂ 'ਤੇ ਮੁਕੱਦਮੇ ਚੱਲ ਰਹੇ ਸਨ । ਆਪ ਦੇ ਪੰਥ-ਦਰਦੀ ਦਿਲ ਵਿਚ ਧਰਮ ਦਾ ਉਬਾਲਾ ਉਠਿਆ ਤੇ ਆਪ ਨੌਕਰੀ ਦਾ ਸਰਕਾਰੀ ਜੂਲਾ ਲਾਹ ਕੇ ਅਜ਼ਾਦ ਹੋ ਕੇ ਮੁੜ ਲਹੁਕੀ ਆ ਗਏ । ਇਕ ਹਲ ਦੀ ਵਾਹੀ ਕਰਨ ਲਈ । ਜਿਸ ਦਿਨ ਮਜ਼ੂਰੀ ਮਿਲ ਜਾਣੀ ਦਿਹਾੜੀ ਵੀ ਲਾ ਲਿਆ ਕਰਨੀ ।

ਇਸ ਸਮੇਂ ਬੜੇ ਜੋਸ਼ ਤੇ ਲਗਨ ਨਾਲ ਇਲਾਕੇ ਵਿਚ ਧਾਰਮਿਕ ਪ੍ਰਚਾਰ ਸ਼ੁਰੂ ਕਰ ਦਿੱਤਾ । ਹਰ ਐਤਵਾਰ ਦੇ ਐਤਵਾਰ ਨੇਮ ਨਾਲ ਸਪਤਾਹਿਕ ਦੀਵਾਨ ਲਾਉਣੇ । ਲੋਕਾਂ ਨੂੰ ਮਨ-ਮਤਿ ਵੱਲੋਂ ਮੋੜ ਕੇ ਗੁਰਮਤਿ ਵੱਲ ਲਿਆਉਣਾ ਇਨ੍ਹਾਂ ਦਾ ਖਾਸ ਨਿਸ਼ਾਨਾ ਸੀ । ਇਚਰਾਂ ਨੂੰ ਗੁਰਦੁਆਰਾ ਸੁਧਾਰ ਲਹਿਰ ਦਾ ਪ੍ਰਚਾਰ ਵੀ ਅਰੰਭ ਹੋ ਗਿਆ । ਆਪ ਬੜੇ ਉਤਸ਼ਾਹ ਨਾਲ ਇਸ ਕੰਮ ਦੇ ਹਾਮੀ ਬਣ ਗਏ । ਬਾਰ ਦੇ ਇਲਾਕੇ ਵਿਚ ਇਸ ਸਮੇਂ ਗੁਰਦੁਆਰਾ ਸ੍ਰੀ ਨਨਕਾਣੇ ਸਾਹਿਬ ਦੇ ਪ੍ਰਬੰਧ ਸੁਧਾਰ ਦੀ ਪਿੰਡੋ ਪਿੰਡ ਖੁਲ੍ਹੀ ਚਰਚਾ ਛਿੜੀ ਹੋਈ ਸੀ । ਆਪ ਇਕ ਦਿਨ ਚੱਕ ਨੰ: ੭੦ ਬੰਡਾਲਾ ਗੁੱਜਰ ਸਿੰਘ ਵਾਲੇ ਗੁਰਦੁਆਰੇ ਦੀ ਉਸਾਰੀ ਲਈ ਗਏ ਹੋਏ ਸਨ । ਜਦ ਇਹ ਉਸ ਦਿਨ ਨਹਿਰ ਤੋਂ ਲੱਕੜਾਂ ਵੱਢ ਕੇ ਸ਼ਾਮਾਂ ਨੂੰ ਪਿੰਡ ਗਏ ਤਾਂ ਉਥੇ ਅੱਗੇ ਭਾਈ ਈਸ਼ਰ ਸਿੰਘ ਤੇ ਭਾਈ ਲਛਮਣ ਸਿੰਘ ਧਾਰੋਵਾਲੀ ਸ੍ਰੀ ਨਨਕਾਣੇ ਸਾਹਿਬ ਦੇ ਮੋਰਚੇ ਲਈ ਸਿੰਘਾਂ ਦੇ ਨਾਮ ਲਿਖ ਰਹੇ ਸਨ । ਆਪ ਨੇ ਭੀ ਉਨ੍ਹਾਂ ਪਾਸ ਸ਼ਹਾਦਤ ਲਈ ਆਪਣਾ ਨਾਮ ਲਿਖਾ ਦਿੱਤਾ ਅਤੇ ਉਥੋਂ ਆਪਣੇ ਨਗਰ ਆ ਕੇ ਸੰਗਤਾ ਵਿਚ ਇਸ ਗੱਲ ਦਾ ਚੰਗੇ ਖੜਕੇ-ਦੜਕੇ ਨਾਲ ਪ੍ਰਚਾਰ ਆਰੰਭ ਕਰ ਦਿੱਤਾ । ਲਹੁਕਿਆਂ ਵਿਚੋਂ ਜਿੰਨੇ ਵੀ ਸਿੰਘ ਸ਼ਹਾਦਤ ਲਈ ਗਏ

ਸਨ--- ਇਹ ਸਭ ਆਪ ਦੀ ਹਿੰਮਤ ਤੇ ਪ੍ਰੇਰਨਾ ਦਾ ਹੀ ਨਤੀਜਾ ਸੀ।

੯ ਫੱਗਣ ਨੂੰ ਭਾਈ ਈਸ਼ਰ ਸਿੰਘ ਧਾਰੋਵਾਲੀ ਨੇ ਭਾਈ ਅਜੀਤ ਸਿੰਘ ਪੁੱਤਰ ਭਾਈ ਹਰੀ ਸਿੰਘ ਚੱਕ ਨੰ: ੭੦ ਦੀ ਜ਼ਬਾਨੀ ਰਾਤ ਦੇ ੯ ਵਜੇ ਸੁਨੇਹਾ ਘੱਲਿਆ ਕਿ ਆਪ ਆਪਣੇ ਨਗਰ ਦੇ ਸਿੰਘਾਂ ਨੂੰ ਨਾਲ ਲੈ ਕੇ ਸਾਨੂੰ ਜੰਮਿਆਣੇ ਵਾਲੀ ਖੂਹੀ 'ਤੇ ਆ ਮਿਲੋ। ਆਪ ਨੇ ਉਸੇ ਵੇਲੇ ਸਿੰਘਾਂ ਨੂੰ ਗੁਰਦੁਆਰੇ ਵਿਚ ਇਕੱਤਰ ਕੀਤਾ ਅਤੇ ਬੜੇ ਪ੍ਰੇਮ ਨਾਲ ਸਭ ਨੂੰ ਸ੍ਰੀ ਨਨਕਾਣੇ ਸਾਹਿਬ ਸ਼ਹਾਦਤ ਵਾਸਤੇ ਜਾਣ ਲਈ ਪ੍ਰੇਰਨਾ ਕੀਤੀ। ਆਪ ਦੀ ਕਥਨੀ ਦਾ ਸਿੰਘਾਂ 'ਤੇ ਬੜਾ ਅਸਰ ਹੋਇਆ। ੧੫ ਸਿੰਘਾਂ ਨੇ ਇਸ ਸ਼ਹੀਦੀ-ਦਾਅਵਤ ਦੇ ਬਾਟੇ ਛਕਣ ਲਈ ਆਪਣੇ ਨਾਮ ਲਿਖਾ ਦਿੱਤੇ ਜਿਨ੍ਹਾਂ ਵਿਚੋਂ ਤਿੰਨ ਬਿਰਧ ਸਿੰਘਾਂ ਨੂੰ ਭਾਈ ਨਰਾਇਣ ਸਿੰਘਾਂ ਹੋਰਾਂ ਰੋਕ ਦਿੱਤਾ ਤੇ ਬਾਕੀ ਦੇ ਇਹ ਬਾਰਾਂ ਸਿੰਘ ਤਿਆਰ ਹੋ ਗਏ।

੧. ਭਾਈ ਕਰਮ ਸਿੰਘ ਪੁੱਤਰ ਭਾਈ ਹਾਕਮ ਸਿੰਘ ੨. ਭਾਈ ਮਹਿੰਗਾ ਸਿੰਘ ਪੁੱਤਰ ਭਾਈ ਝੰਡਾ ਸਿੰਘ ੩. ਭਾਈ ਰਾਮ ਸਿੰਘ ਪੁੱਤਰ ਭਾਈ ਦੂਲਾ ਸਿੰਘ ੪. ਭਾਈ ਸੁੰਦਰ ਸਿੰਘ ਪੁੱਤਰ ਭਾਈ ਵਧਾਵਾ ਸਿੰਘ ੫. ਭਾਈ ਈਸ਼ਰ ਸਿੰਘ ਪੁੱਤਰ ਭਾਈ ਵਰਿਆਮ ਸਿੰਘ ੬. ਭਾਈ ਤੇਜਾ ਸਿੰਘ ਪੁੱਤਰ ਭਾਈ ਲਾਲ ਸਿੰਘ ੭. ਭਾਈ ਕਿਸ਼ਨ ਸਿੰਘ ਪੁੱਤਰ ਭਾਈ ਗੁਰਦਿੱਤ ਸਿੰਘ ੮. ਭਾਈ ਚੰਦਾ ਸਿੰਘ ਪੁੱਤਰ ਭਾਈ ਅਤਰ ਸਿੰਘ ੯. ਭਾਈ ਬਹਾਦਰ ਸਿੰਘ ਪੁੱਤਰ ਭਾਈ ਖੁਸ਼ਹਾਲ ਸਿੰਘ ੧੦. ਭਾਈ ਦਸੌਂਧਾ ਸਿੰਘ ਪੁੱਤਰ ਭਾਈ ਕਾਲਾ ਸਿੰਘ ੧੧. ਭਾਈ ਵੀਰ ਸਿੰਘ ਪੁੱਤਰ ਭਾਈ ਭੂਪ ਸਿੰਘ। ਬਾਰ੍ਹਵੇਂ ਆਪ ਖੁਦ ਸਨ। ਮਹਾਰਾਜ ਦਾ ਵਾਕ ਲੈ ਕੇ ਅਰਦਾਸਾ ਸੋਧਿਆ। ਆਪ ਸਭ ਨੂੰ ਅੰਤਮ ਫਤਹ ਬੁਲਾ ਕੇ ਆਖਦੇ ਹਨ ਕਿ ਖਾਲਸਾ ਜੀ, ਹੁਣ ਸਾਡਾ ਸ਼ਹੀਦੀ ਸਮਾਂ ਬਹੁਤ ਨੇੜੇ ਆ ਰਿਹਾ ਹੈ, ਇਸ ਲਈ ਜਾਂਦੀ ਵੇਰੀ ਬਾਬਾ ਨੱਥਾ ਸਿੰਘ[੧] ਹੋਰਾਂ ਦੇ ਜ਼ਰੂਰ ਦਰਸ਼ਨ ਕਰਨੇ ਹਨ। ਗੁਰਦੁਆਰਿਓਂ ਬਾਹਰ ਨਿਕਲ ਕੇ ਬਿਰਧ ਬਾਬਾ ਜੀ ਦੇ ਗੋਡੀਂ ਹੱਥ ਲਾ ਕੇ ਫਤਹਿ ਗਜਾਈ। ਉਨ੍ਹਾ ਅੱਗੋਂ ਕੰਡ 'ਤੇ ਥਾਪੀ ਦੇ ਕੇ ਅਸੀਸ ਦਿੱਤੀ ਤੇ ਕਿਹਾ, ਲੈ ਭਾਈ ਨਰਾਇਣ ਸਿੰਘਾ! ਰੱਬ ਤਹਾਨੂੰ ਖਿੜੇ-ਮੱਥੇ ਸ਼ਹੀਦੀਆਂ ਦੀ ਦਾਤ ਬਖਸ਼ੇ! ਤੁਸੀਂ ਗੁਰੂ-ਘਰ ਵਿਚ ਸਨਮੁੱਖ ਹੋ ਕੇ ਸੀਸ ਵਾਰੋ!!

ਸਤਿ ਸ੍ਰੀ ਅਕਾਲ ਦਾ ਜੈਕਾਰਾ ਛੱਡ ਕੇ ਚਾਲੇ ਪਾਉਣ ਲੱਗੇ ਤਾਂ ਆਪ ਦਾ ਭੁਝੰਗੀ ਸੁਦਾਗਰ ਸਿੰਘ ਵੀ ਨਾਲ ਜਾਣ ਲਈ ਰਿਹਾੜੇ ਪੈ ਗਿਆ। ਰਾਤ ਦਾ ਲੰਮੇਰਾ ਅਠਾਰ੍ਹਾਂ-ਵੀਹ ਕੋਹ ਦਾ ਪੰਧ ਹੋਣ ਕਰਕੇ ਆਪ ਨੇ ਉਸ ਨੂੰ ਵਰਚਾ-ਵਰਚੂ ਕੇ ਘਰ ਨੂੰ ਮੋੜ ਦਿੱਤਾ ਕਿ ਰਾਹ ਵਿਚ ਮਤਾਂ ਥੱਕ ਕੇ ਬਹਿ ਜਾਵੇ ਤੇ ਔਖੇ ਹੋਈਏ!

---

*੧ ਇਹ ਬਾਬਾ ਜੀ ਆਪ ਦੇ ਸਤ-ਸੰਗੀ ਸਨ ਅਤੇ ਆਪੋ ਵਿਚ ਬੜਾ ਗੂੜ੍ਹਾ ਪਿਆਰ ਸੀ।*

ਆਪ ਬਾਰਾਂ ਸਿੰਘਾਂ ਦਾ ਜਥਾ ਲੈ ਕੇ ਪਿੰਡੋਂ ਬਾਹਰ ਨਿਕਲ ਆਏ। ਮਾਈਆਂ-ਬੀਬੀਆਂ ਵਿਦਾ ਕਰਨ ਲਈ ਪਿੰਡੋਂ ਬਾਹਰ ਤੀਕਰ ਨਾਲ ਆਈਆਂ। ਆਪ ਨੇ ਜਉ ਤਉ ਪ੍ਰੇਮ ਖੇਲਣ ਕਾ ਚਾਉ---- ਸਿਰੁ ਧਰਿ ਤਲੀ ਗਲੀ ਮੇਰੀ ਆਉ" ਹੇਕ ਲਾ ਕੇ ਗੂੰਜਵੀਂ ਅਵਾਜ਼ ਨਾਲ ਸ਼ਬਦ ਪੜ੍ਹਿਆ। ਪਿੱਛੇ ਜਥੇ ਦੇ ਬਾਕੀ ਸਿੰਘ ਪੜ੍ਹ ਕੇ ਗੂੰਜਾਂ ਪਾਉਂਦੇ ਜਾਂਦੇ ਸਨ। ਰਾਤ ਦੇ ਟਿਕਾਅ ਵਿਚ ਇਨ੍ਹਾਂ ਮਨਸੂਰਾਂ ਦੀਆਂ ਇਹ ਕੂਕਾਂ ਸੁੱਤੇ ਪਏ ਜੀਵੜਿਆਂ ਦੇ ਦਿਲਾਂ ਵਿਚ ਭੀ ਧੂਹਾਂ ਪਾਉਂਦੀਆਂ ਜਾਂਦੀਆਂ ਸਨ। ਇਥੋਂ ਤੁਰ ਕੇ ਸਿੰਘ ਨਵੇਂ ਘਸੀਟਪੁਰੇ ਪੁੱਜੇ। ਉਥੇ ਜਾ ਕੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਛੱਡੇ। ਉਥੋਂ ਭਾਈ ਉਜਾਗਰ ਸਿੰਘ ਪੁੱਤਰ ਭਾਈ ਬਿਸ਼ਨ ਸਿੰਘ ਤੇ ਦੂਜਾ ਭਾਈ ਉਜਾਗਰ ਸਿੰਘ--ਕੁੱਲ ਦੋ ਸਿੰਘ ਇਨ੍ਹਾਂ ਦੇ ਜਥੇ ਨਾਲ ਰਲ ਪਏ। ਇਥੋਂ ਤੁਰਨ ਸਮੇਂ ਫੇਰ ਭਾਈ ਨਰਾਇਣ ਸਿੰਘ ਨੇ "ਮਰਉ ਤ ਹਰਿ ਕੇ ਦੁਆਰ" ਸ਼ਬਦ ਅਰੰਭਿਆ। ਇਥੋਂ ਡਾਂਡੇ-ਮੀਂਡੇ ਹੋ ਕੇ ਇਹ ੧੪ ਸਿੰਘ ਜਮਿਆਣੇ ਦੀ ਖੂਹੀ ਪਾਸ ਭਾਈ ਈਸ਼ਰ ਸਿੰਘ ਹੋਰਾਂ ਦੇ ਜਥੇ ਨੂੰ ਜਾ ਮਿਲੇ।[੧] ਰਾਤ ਦਾ ਪੰਧ ਹੋਣ ਕਰਕੇ ਆਪ ਸਾਰੀ ਰਾਤ ਰਾਹ ਭੁੱਲੇ ਫਿਰਦੇ ਰਹੇ ਅਤੇ ਨਿਯਤ ਕੀਤੇ ਥਾਂ 'ਤੇ ਭਾਈ ਲਛਮਣ ਸਿੰਘ ਜੀ ਦੇ ਜਥੇ ਦਾ ਮੇਲ ਨ ਹੋ ਸਕਿਆ।

## ਸ੍ਰੀ ਨਨਕਾਣੇ ਸਾਹਿਬ ਪੁੱਜਣਾ

ਸੂਰਜ ਦੀ ਟਿੱਕੀ ਨਿਕਲਦੀ ਨਾਲ ਜਥਾ ਰੇਲ ਦੀ ਲਾਈਨ 'ਤੇ ਪੁੱਜ ਗਿਆ। ਇਥੇ ਗੁਰਦੁਆਰਾ ਜਨਮ ਅਸਥਾਨ ਵੱਲੋਂ ਦਬਾ-ਦਬ ਬੰਦੂਕਾਂ ਦੀ ਠਾਹ-ਠਾਹ ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀ ਆਵਾਜ਼ ਸੁਣਾਈ ਦਿੰਦੀ ਸੀ। ਭਾਈ ਭਗਤ ਸਿੰਘ ਨੰਬਰਦਾਰ ਤੇ ਕੁਝ ਹੋਰ ਸਿੰਘਾਂ ਨੇ ਭਾਈ ਭਗਤ ਸਿੰਘ ਬੰਡਾਲਾ-ਕਰੀਆਂ ਵਾਲੇ ਨੂੰ ਪੁੱਛਿਆ ਕਿ ਭਾਈ ਜੀ! ਤੁਸੀਂ ਤਾਂ ਫ਼ੌਜ ਵਿਚ ਨੌਕਰ ਰਹੇ ਜੇ, ਦੱਸੋ ਖਾਂ ਭਲਾ, ਇਹ ਗੋਲੀਆਂ ਡੂਮ ਡਰਾਵੇ ਲਈ ਫੋਕੀਆਂ ਚਲਦੀਆਂ ਨੇ ਕਿ ਸੱਚਮੁੱਚ ਮਾਰ ਦੇਣ ਵਾਲੀਆਂ? ਉਸ ਨੇ ਅੱਗੋਂ ਉੱਤਰ ਦਿੱਤਾ ਕਿ ਖਾਲਸਾ ਜੀ, ਆਵਾਜ਼ ਤੇ ਹੈ ਜੇ ਅਸਲੀ ਭਰੀਆਂ ਹੋਈਆਂ ਬੰਦੂਕਾਂ ਦੀ, ਅੱਗੇ ਹੁਣ ਤੁਸੀਂ ਆਪਣੀ ਸਲਾਹ ਵਰਤਣੀ ਹੈ! ਭਾਈ ਸੁੰਦਰ ਸਿੰਘ ਤੇ ਭਾਈ ਨਰਾਇਣ ਸਿੰਘ ਹੁਰਾਂ ਆਖਿਆ ਕਿ ਖ਼ਾਲਸਾ ਜੀ, ਅਸੀਂ ਘਰੋਂ ਸ਼ਹੀਦੀਆਂ ਲੈਣ ਆਏ ਹਾਂ, ਗੋਲੀਆਂ ਦੀ ਆਵਾਜ਼ ਪਰਖਣ ਲਈ ਨਹੀਂ ਆਏ। ਸੱਚ-ਖੰਡੀ ਦਰਬਾਰ ਵਿਚ ਸਾਡੇ ਭਰਾ ਸ਼ਹੀਦ ਹੋ ਰਹੇ ਹਨ ਅਤੇ ਅਸੀਂ ਇਥੇ ਇਹ ਬੁਝਾਰਤਾਂ ਪਾ ਰਹੇ ਹਾਂ!

*੧ ਜਥੇ ਦੇ ਰਾਹ ਦਾ ਸਾਰਾ ਹਾਲ ਵੇਖੋ, ਜੀਵਨ ਭਾਈ ਈਸ਼ਰ ਸਿੰਘ ਜੀ ਧਾਰੋਵਾਲੀ ਸਫ਼ਾ ੧੯੦।*

ਦੂਜੀ ਵਾਰ ਫੇਰ ਭਾਈ ਨਰਾਇਣ ਸਿੰਘ ਹੁਰਾਂ ਨੇ ਬੜੀ ਕੜਕਵੀਂ ਆਵਾਜ਼ ਵਿਚ ਬੀਰ-ਰਸ ਦੇ ਜੋਮ ਵਿਚ ਆ ਕੇ ਲਲਕਾਰਾ ਮਾਰਿਆ ਕਿ ਜੇ ਅਸੀਂ ਹੁਣ ਭਰਾਵਾਂ ਦੇ ਪਾਸ ਪੁੱਜ ਕੇ ਭੀ ਉਨ੍ਹਾਂ ਨੂੰ ਨਾ ਛੁਡਾਈਏ ਤਾਂ ਫੇਰ ਸਾਡਾ ਸਿੱਖੀ ਧਰਮ ਨਹੀਂ ਹੈ। ਉਸੇ ਵੇਲੇ ਭਾਈ ਈਸ਼ਰ ਸਿੰਘ ਧਾਰੋਵਾਲੀਏ ਨੇ ਇਨ੍ਹਾਂ ਨਾਲ ਮਿਲ ਕੇ ਇਕ ਸੋਟੇ ਨਾਲ ਲੀਕ ਖਿੱਚ ਦਿੱਤੀ ਕਿ ਖ਼ਾਲਸਾ ਜੀ, ਜਿਨ ਸ਼ਹੀਦੀਆਂ ਲੈਣੀਆਂ ਹਨ, ਉਹ ਛਾਲ ਮਾਰ ਕੇ ਲੀਕ ਟੱਪ ਆਓ, ਬਾਕੀ ਪਿਛਾਂਹ ਨੂੰ ਘਰੋ-ਘਰੀ ਚਲੇ ਜਾਓ! ਹੁਣ ਗਿਣਤੀਆਂ-ਮਿਣਤੀਆਂ ਕਰਨ ਦਾ ਸਮਾਂ ਨਹੀਂ। ਇਕ ਅੱਖ ਦੇ ਫੁਰਨੇ ਵਿਚ ਭਾਈ ਆਸਾ ਸਿੰਘ, ਭਾਈ ਭਗਤ ਸਿੰਘ, ਭਾਈ ਸਾਧੂ ਸਿੰਘ, ਭਾਈ ਨੰਦ ਸਿੰਘ, ਭਾਈ ਅਰਜਨ ਸਿੰਘ, ਭਾਈ ਪੰਜਾਬ ਸਿੰਘ, ਭਾਈ ਲਾਭ ਸਿੰਘ, ਭਾਈ ਦਾਰਾ ਸਿੰਘ, ਭਾਈ ਜਗ ਸਿੰਘ ਸੁਨਿਆਰਾ ਚੱਕ ਨੰਬਰ ੭੦ ਬੰਡਾਲੇ ਦੇ ਅਤੇ ਇਨ੍ਹਾਂ ਦੇ ਨਾਲ ਹੀ ਭਾਈ ਜੈਬ ਸਿੰਘ, ਭਾਈ ਇਛਰ ਸਿੰਘ, ਭਾਈ ਕਰਮ ਸਿੰਘ, ਭਾਈ ਨਰਾਇਣ ਸਿੰਘ, ਭਾਈ ਮਹਿੰਗਾ ਸਿੰਘ, ਭਾਈ ਸੁੰਦਰ ਸਿੰਘ, ਭਾਈ ਸੰਦਾ ਸਿੰਘ ਅਤੇ ਭਾਈ ਤੇਜਾ ਸਿੰਘ ਲਹੁਕਿਆਂ ਦੇ ਲੀਕ ਟੱਪ ਕੇ ਲੰਘ ਆਏ।

ਲਾਇਲਪੁਰੀ ਜਥੇ ਦੇ ਸਿੰਘ ਹੱਥੋਂ ਖਾਲੀ ਸਨ। ਉਹ ਆਖਣ ਕਿ ਤੁਸੀਂ ਐਵੇਂ ਗੋਲੀਆਂ ਦਾ ਭਰਮ ਕਰਦੇ ਜੇ! ਸਿੰਘਾਂ ਨੇ ਕਬਜ਼ਾ ਕਰ ਲਿਆ ਹੈ ਤੇ ਉਹ ਖੁਸ਼ੀ ਦੇ ਗੋਲੇ ਛੱਡਦੇ ਹਨ। ਚਲੋ ਚੱਲ ਕੇ ਲੰਗਰ ਲਾਈਏ ਪਰ ਜਦੋਂ ਇਨ੍ਹਾਂ ਨੂੰ ਚੰਗੀ ਤਰ੍ਹਾਂ ਗੱਲ ਸਮਝਾ ਦਿੱਤੀ, ਤਾਂ ਇਹ ਖ਼ਾਲੀ ਹੱਥੀਂ ਹੋਣ ਕਰਕੇ ਰੇਲ ਦੀ ਲਾਈਨ ਦੇ ਨਾਲ ਝਾੜੀਆਂ ਵਿਚ ਜਾ ਕੇ ਬੈਠ ਗਏ। ਭਾਈ ਜੀਉਣ ਸਿੰਘ ਪਰਉਪਕਾਰੀ ਤੇ ਭਾਈ ਚਰਨ ਸਿੰਘ ਭਾਟੀਏ ਆਦਿ ਬੀਮਾਰਾਂ ਨੂੰ ਇਹ ਸਾਰੇ ਸੱਜਣ ਨੱਪਣ-ਘੁੱਟਣ ਲੱਗ ਪਏ।

ਭਾਈ ਨਰਾਇਣ ਸਿੰਘ ਹੁਰਾਂ ਫੇਰ ਸਿੰਘਾਂ ਨੂੰ ਵੰਗਾਰਿਆ ਕਿ ਲਓ ਖ਼ਾਲਸਾ ਜੀ, ਆਪੋ ਆਪਣਾ ਸਭ ਹਥਿਆਰ-ਪੱਤਾ ਲਾ ਲਓ, ਅਸੀਂ ਭਰਾਵਾਂ ਨੂੰ ਚੱਲ ਕੇ ਬਚਾਉਣਾ ਹੈ! ਹੁਣ ਸ਼ੜੀ-ਸ਼ਾਂਤਮਈ ਦਾ ਕੋਈ ਕੰਮ ਨਹੀਂ। ਭਾਈ ਈਸ਼ਰ ਸਿੰਘ ਹੋਰੀਂ ਆਖੀ ਜਾਣ ਕਿ ਅਸੀਂ ਪੰਥ ਦੇ ਹੁਕਮ ਦੀ ਉਲੰਘਣਾ ਨਹੀਂ ਕਰਨੀ। ਗੱਲ ਅਸਲ ਵਿਚ ਠੁਕ-ਸਿਰ ਮੁਕੀ-ਮੁਕਾਈ ਕੋਈ ਭੀ ਨਾਂਹ ਤੇ ਇਸ ਵਾਹੋ-ਦਾਹੀ ਵਿਚ ਇਨ੍ਹਾਂ ਉਪਰੋਕਤ ਸਤਾਰ੍ਹਾਂ ਸਿੰਘਾਂ ਨੇ ਚੱਪਾ ਡਿੱਕੀਆਂ ਬੰਨ੍ਹ ਲਈਆਂ। ਭਾਈ ਨਰਾਇਣ ਸਿੰਘ ਨੇ ਫੇਰ ਇਹ ਗੱਲ ਆਖੀ ਕਿ ਖ਼ਾਲਸਾ ਜੀ, ਜਿਹੜਾ ਆਪਣੇ ਆਪ ਨੂੰ ਗੁਰੂ ਕਾ ਸਿੰਘ ਸਮਝਦਾ ਹੈ, ਉਹ ਜੈਕਾਰਾ ਛੱਡ ਕੇ ਮੇਰੇ ਮਗਰ ਚਾਲੇ ਪਾ ਦੇਵੇ; ਬਾਕੀ ਸਲਾਹ ਕਰਨ ਵਾਲੇ ਘਰ ਨੂੰ ਮੁੜ ਜਾਓ! ਸਭ ਸਿੰਘ ਜੋਸ਼ ਨਾਲ ਜੈਕਾਰਾ ਛੱਡ ਕੇ ਭਾਈ ਨਰਾਇਣ ਸਿੰਘ ਦੇ ਮਗਰ

ਗੁਰਦੁਆਰਾ ਜਨਮ ਅਸਥਾਨ ਨੂੰ ਦੌੜ ਪਏ।

ਅੱਜ-ਕੱਲ੍ਹ ਵਾਲੀ ਨਵੀਂ ਅਬਾਦੀ ਗੁਰੂ ਨਾਨਕ ਪੁਰੇ ਦੇ ਅੱਡੋਖੋੜਿਆਂ ਥਾਣੀਂ ਜਦ ਸਿੰਘ ਲਲਕਾਰੇ ਮਾਰਦੇ ਹਰਨਾਂ ਵਾਂਗ ਚੁੰਗੀਆਂ ਭਰਦੇ ਦੌੜੇ ਜਾ ਰਹੇ ਸਨ, ਤਾਂ ਇਥੇ ਇਨ੍ਹਾਂ ਸਿੰਘਾਂ ਨੂੰ ਸੰਤ ਆਤਮਾ ਰਾਮ ਹੱਥ ਵਿਚ ਪਾਣੀ ਦੀ ਗੜਵੀ ਫੜੀ ਜੰਗਲ ਜਾਂਦੇ ਮਿਲੇ। ਇਨ੍ਹਾਂ ਦੁੜੰਗੇ ਮਾਰਦੇ ਜਾ ਰਹੇ ਸਿੰਘਾਂ ਦਾ ਧਿਆਨ ਆਪਣੇ ਵੱਲ ਖਿੱਚ ਕੇ ਆਖਿਆ ਕਿ "ਸਿੱਖੋ ,ਅੱਗੇ ਨ ਜਾਓ! ਕਿਉਂ ਭੱਜੇ ਜਾਂਦੇ ਜੇ ? ਅੱਗੇ ਜ਼ੁਲਮ-ਕੜ੍ਹਾਹਿਆ ਤਪਿਆ ਹੋਇਆ ਹੈ ਤੇ ਬੰਦੂਕਾਂ ਨਾਲ ਕਤਲੇ-ਆਮ ਹੋ ਰਹੀ ਹੈ। ਚੰਡਾਲ ਸਭ ਸਿੱਖਾਂ ਨੂੰ ਇਕ ਵੱਢੋਂ ਮਾਰੀ ਜਾਂਦੇ ਹਨ। ਅੱਗੇ ਜਾਓਗੇ ਤਾਂ ਸਭ ਧਾਨਾਂ ਵਾਂਗ ਭੁੱਜ ਜਾਉਗੇ!"

ਇਸ ਜਥੇ ਨੇ ਸ਼ਹੀਦੀਆਂ ਦੇ ਚਾਅ ਵਿੱਚ ਸੰਤਾਂ ਦੀ ਸੁਣੀ ਗੱਲ ਭੀ ਅਣਸੁਣੀ ਕਰ ਛੱਡੀ। ਜੱਥਾ ਆਪਣੀ ਧੁਨ ਵਿਚ ਮਸਤ ਹੋਇਆ ਸਿੱਧਾ ਦੌੜਿਆ ਗਿਆ ਅਤੇ ਮਹੰਤ ਦੇ ਮਹਿਮਾਨਖ਼ਾਨੇ ਦੇ ਲਾਗੇ ਬਾਜ਼ਾਰ ਵਿਚ ਮੁਸਲਮਾਨ ਮੁਜ਼ਾਰੇ ਡਾਂਗਾਂ ਲਈ ਪਹਿਰੇ 'ਤੇ ਖੜੋਤੇ ਸਨ। ਜਦ ਜਥੇ ਨੇ ਇਨ੍ਹਾਂ ਦੇ ਨੇੜੇ ਪੁੱਜ ਕੇ ਪੁਰ-ਜੋਸ਼ ਜੈਕਾਰਾ ਛੱਡਿਆ ਤਾਂ ਉਹ ਮਲਕੜੇ ਜਿਹੇ ਅੱਖ ਬਚਾ ਕੇ ਲਾਂਭੇ ਹੋ ਗਏ, ਕਿਉਂਕਿ ਮਾਂਗਵੀਆਂ ਧਾੜਾਂ ਦੇ ਵਗਾਰੀ ਕਦੇ ਸੂਰਮਿਆਂ ਦੇ ਸਾਹਮਣੇ ਨਹੀਂ ਖੜੋਇਆ ਕਰਦੇ ਹਨ।

ਇਹ ਜਥਾ ਲਾਲ ਦਾਸ ਦੇ ਮਕਾਨ ਦੇ ਲਾਗ ਦੀ ਲੰਘ ਕੇ ਗੁਰਦੁਆਰੇ ਦੀ ਦੱਖਣ ਅਤੇ ਲਹਿੰਦੇ ਦੀ ਨੁਕਰ 'ਤੇ ਪੁੱਜ ਗਿਆ। ਇਸ ਵੇਲੇ ਗੁਰਦੁਆਰਾ ਜਨਮ ਅਸਥਾਨ ਦੀ ਚਾਰ ਦੀਵਾਰੀ ਦੇ ਅੰਦਰੋਂ ਜੈਕਾਰਿਆਂ ਦੀ ਆਵਾਜ਼ ਬੰਦ ਹੋ ਚੁੱਕੀ ਸੀ। ਜਥੇ ਦੇ ਸਿੰਘ ਵੌੜਾ ਲੈ ਕੇ ਗੋਲੀ ਦੀ ਆਵਾਜ਼ ਸੁਣਨ! ਪਰ, ਕੁਝ ਪਤਾ ਨਾ ਲੱਗੇ!! ਇਕ ਤਾਂ ਸਾਰੀ ਰਾਤ ਦਾ ਅਨੀਂਦਰਾ ਤੇ ਲੰਮਾ ਪੈਂਡਾ ਕੀਤਾ ਸੀ। ਦੂਜੇ ਓਪਰੇ ਥਾਂ ਹਫੜਾ-ਦਫੜੀ ਵਿਚ ਪੁੱਜ ਕੇ ਭੰਬਲ-ਭੂੱਸੇ ਜਿਹੇ ਖਾਣ ਲੱਗ ਪਏ। ਇਨ੍ਹਾਂ ਵਿੱਚੋਂ ਕੁਝ ਸਿੰਘ ਸੱਜੇ ਹੱਥ ਬਜ਼ਾਰ ਵੱਲ ਭੌਂ ਕੇ ਮਹੰਤ ਦੇ ਮਹਿਮਾਨਖ਼ਾਨੇ ਨੂੰ ਗਏ। ਇਸ ਵੇਲੇ ਮਹਿਮਾਨਖ਼ਾਨੇ ਦੇ ਬੂਹੇ ਅੱਗੇ ਇਕ ਭਗਵੇਂ ਕਪੜਿਆਂ ਵਾਲਾ ਸਾਧ ਹੱਥ ਵਿਚ ਸੋਟੀ ਫੜੀ ਪਹਿਰੇ 'ਤੇ ਖੜੋਤਾ ਸੀ। ਇਸ ਦੇ ਲਾਗਿਓਂ ਹੀ ਲਾਲ ਦਾਸ ਕਾਲਾ ਹੱਥ ਵਿਚ ਪਾਣੀ ਦੀ ਗੜਵੀ ਫੜੀ ਲੰਘਣ ਲੱਗਾ। ਪਹਿਰੇ ਵਾਲਾ ਹੱਥ ਨਾਲ ਇਸ਼ਾਰਾ ਕਰ ਕੇ ਉੱਚੀ ਆਵਾਜ਼ ਨਾਲ ਆਖਦਾ ਹੈ ਕਿ ਬਾਬਾ ਜੀ, ਸਿੱਖ ਆ ਗਏ! ਸਿੱਖ ਆ ਗਏ!! ਤਾਂ ਜਥੇ ਵਿੱਚੋਂ ਭੱਜ ਕੇ ਜਗ ਸਿੰਘ ਸੁਨਿਆਰੇ ਨੇ ਉਸ ਦੀਆਂ ਮੌਰਾਂ ਵਿਚ ਜੋੜ ਕੇ ਪੁੱਠਾ ਟਕੂਆ ਮਾਰਿਆ। ਉਹ ਭਵਾਂਟਣੀ ਖਾ ਕੇ ਦੜ ਦੇ ਕੇ ਜ਼ਮੀਨ 'ਤੇ ਡਿੱਗ ਪਿਆ। ਇਹ ਦੂਜੀ ਵੇਰ ਅਜੇ ਟਕੂਆ ਉਗਰਦਾ ਹੀ ਸੀ ਕਿ ਭਾਈ ਨੰਦ ਸਿੰਘ

ਨੇ ਆਪਣੀ ਡਾਂਗ ਅੱਗੇ ਕਰ ਕੇ ਉਸ ਦਾ ਟਕੂਆ ਡਾਂਗ 'ਤੇ ਝੱਲ ਲਿਆ ਤੇ ਆਖਿਆ ਕਿ ਹਾਂ ! ਹਾਂ !! ਕਮਲਿਆ ਜਾਣ ਦੇਹ, ਇਹ ਨੂੰ ਵਿਚਾਰੇ ਗਰੀਬ ਨੂੰ ਕਿਉਂ ਮਾਰਦਾ ਏਂ ? ਏਨ ਕੰਗਾਲ ਨੇ ਸਾਡਾ ਕੀ ਲਿਆ ਹੈ ? ਪਿਛਾਂਹ ਹਟੇ ਤਾਂ ਜਵਾਹਰ ਬ੍ਰਾਹਮਣ ਹੱਟੀ ਦੇ ਥੜ੍ਹੇ 'ਤੇ ਬੈਠਾ ਸੀ। ਇਸ ਵੱਲ ਭੀ ਜਦ ਉਜਾਗਰ ਸਿੰਘ ਨੇ ਟਕੂਆ ਉਲਾਰਿਆ ਤਾਂ ਉਸ ਆਖਿਆ ਕਿ ਮੈਂ ਤਾਂ ਤੁਹਾਡਾ ਪ੍ਰੋਹਤ ਹਾਂ। ਉਸ ਨੂੰ ਭੀ ਛੱਡ ਦਿੱਤਾ। ਜਥੇ ਦੇ ਸਿੰਘ ਦਬਕੇ ਮਾਰ ਰਹੇ ਸਨ, ਜੋ ਸਾਹਮਣਿਓਂ ਅਸਮਾਈਲ ਭੱਟੀ ਆਇਆ । ਸਿੰਘਾਂ ਅੱਗੋਂ ਡੱਟ ਕੇ ਲਲਕਾਰਾ ਮਾਰਿਆ ਤੇ ਉਹ ਜਿਉਂ ਪਿਛਲੀ ਪੈਰੀਂ ਪੁੱਠਾ ਭੱਜਾ, ਮੁਸਲਮਾਨਾਂ ਦੇ ਘਰੀਂ ਜਾ ਵੜਿਆ । ਉਥੋਂ ਵਾਪਸ ਆ ਕੇ ਮੁੜ ਘੋੜੀ 'ਤੇ ਸੁਆਰ ਹੋ ਕੇ ਕਾਤਲਾਂ ਦੀ ਕਮਾਨ ਕਰਦਾ ਰਿਹਾ। ਇਥੋਂ ਭੱਜ ਕੇ ਜਥੇ ਨੇ ਦੱਖਣੀ ਡਿਊੜੀ ਦੇ ਬੂਹੇ ਅੱਗੇ ਜੈਕਾਰਾ ਛੱਡਿਆ। ਦੱਖਣੀ ਡਿਉੜੀ ਦਾ ਬੂਹਾ ਅਜੇ ਬੰਦ ਸੀ। ਸਰੋਵਰ ਦੇ ਕੰਢੇ (ਭਾਈ ਦਲੀਪ ਸਿੰਘ ਸ਼ਹੀਦ ਦੇ ਅੰਗੀਠੇ ਦੇ ਮੈਦਾਨ ਵਿੱਚ) ਜੋ ਬੇਸ਼ੁਮਾਰ ਕਾਤਲ ਛਵ੍ਹੀਆਂ 'ਤੇ ਡਾਗਾਂ ਲਈ ਖੜ੍ਹੇ ਸਨ ਉਨ੍ਹਾਂ ਸਭ ਨੇ ਏਧਰ ਨੂੰ ਧਿਆਨ ਕਰ ਲਿਆ।

## ਗੁਰਦੁਆਰੇ ਦੇ ਅੰਦਰ ਵੜਨ ਲਈ ਹੱਲਾ ਕਰਨਾ

ਦੱਖਣੀ ਡਿਊੜੀ ਦੇ ਬੂਹੇ ਅੱਗੇ ਪੁੱਜ ਕੇ ਸਿੰਘਾਂ ਨੇ ਫੈਸਲਾ ਕਰ ਲਿਆ ਕਿ ਜਿਵੇਂ-ਕਿਵੇਂ ਭੀ ਹੋਵੇ, ਹੱਲਾ ਕਰ ਕੇ ਗੁਰਦੁਆਰੇ ਦੇ ਅੰਦਰ ਚੱਲ ਵੜੀਏ ਤੇ ਦਾਬਾ-ਝਾਸਾ ਮਾਰ ਕੇ ਅੰਦਰ ਫਸੇ ਵੀਰਾਂ ਨੂੰ ਛੁਡਾ ਲਈਏ। ਹੋਰ ਲੰਮਾ ਕੋਈ ਕਿਸੇ ਨੂੰ ਮਾਰੇ ਉੱਕਾ ਨਾਂਹ, ਕਿਉਂਕਿ ਸ਼੍ਰੋ: ਕਮੇਟੀ ਦਾ ਹੁਕਮ ਹੱਥ ਚੁੱਕਣ ਦਾ ਨਹੀਂ। ਆਪਣੇ 'ਤੇ ਹੁੰਦਾ ਵਾਰ ਹੌਂਸਲੇ ਤੇ ਧੀਰਜ ਨਾਲ ਰੋਕੋ। ਲਗਦੀ ਵਾਹੇ ਦੂਜੇ 'ਤੇ ਹਮਲਾ ਨਾ ਕਰੋ। ਇਹ ਅਜੇ ਖੜੋਤੇ ਇਸ ਕਿਸਮ ਦੀਆਂ ਗੋਂਦਾਂ ਗੁੰਦ ਹੀ ਰਹੇ ਸਨ ਜੁ ਏਨੇ ਨੂੰ ਦੱਖਣੀ ਡਿਊੜੀ ਦਾ ਬੰਦ ਬੂਹਾ ਅੰਦਰੋਂ ਖੁਲ੍ਹ ਗਿਆ। ਸੁਧ ਦਾਸ ਬਾਹਰ ਨਿਕਲ ਆਇਆ। ਇਸ ਦੇ ਮੋਢੇ 'ਤੇ ਲਹੂ ਨਾਲ ਲਿਬੜੀ ਹੋਈ ਛਵ੍ਹੀ ਸੀ, ਜਿਸ ਤੋਂ ਮਾਲੂਮ ਹੁੰਦਾ ਸੀ ਕਿ ਅੰਦਰ ਦੇ ਜ਼ੁਲਮੀ ਘੱਲੂਘਾਰੇ ਵਿਚ ਇਸ ਨੇ ਚੰਗੀ ਨਿਰਦੈਤਾ ਨਾਲ ਹਿੱਸਾ ਲਿਆ ਹੈ। ਇਸ ਦੇ ਨਾਲ ਹੀ ਅੱਗੜ-ਪਿੱਛੜ ਬੰਦੂਕਾਂ ਸਿੱਧੀਆਂ ਕੀਤੀ ਰਾਂਝਾ ਤੇ ਹਰਿਆਣਾ ਮੇਂ ਨਿਕਲ ਆਏ।

ਸੁਧ ਦਾਸ ਨੇ ਸ਼ਰਾਬ ਦੀ ਖ਼ਰਮਸਤੀ ਵਿੱਚ ਲਲਕਾਰਾ ਮਾਰ ਕੇ ਆਖਿਆ ਕਿ 'ਮਾਰ ਦਿਓ ਇਨ੍ਹਾਂ ਕੁੜੀ ......... ਚੂਹੜਿਆਂ ਨੂੰ !', ਦੂਜੀ ਵੇਰ ਫੇਰ ਬੜੇ ਰੋਹ ਨਾਲ ਆਖਦਾ ਹੈ ਕਿ 'ਮਾਰ ਦਿਓ ਇਨ੍ਹਾਂ ਧੀ ........ ਚੂਹੜਿਆਂ ਨੂੰ !', ਦੋਹਾਂ ਬੰਦੂਕਚੀਆਂ ਨੇ ਇਕੱਠਾ ਹੀ ਫ਼ਾਇਰ ਕੀਤਾ। ਇਹ ਖਾਲੀ ਗਿਆ। ਭਾਈ

ਪੰਜਾਬ ਸਿੰਘ ਨੇ ਅੱਗੇ ਵਧ ਕੇ ਇਨ੍ਹਾਂ ਨੂੰ ਇਕ ਸੋਟਾ ਮਾਰਿਆ। ਏਨੇ ਨੂੰ ਤਾਲ ਦੇ ਕੰਢੇ ਵਾਲੇ ਕਾਤਲ ਅੱਗੇ ਨੂੰ ਵਧੇ ਤੇ ਉਹ ਭਾਈ ਪੰਜਾਬ ਸਿੰਘ ਉਤੇ ਟੁੱਟ ਕੇ ਪੈ ਗਏ ਅਤੇ ਇਹ ਅੱਗੇ ਲੱਗ ਕੇ ਉਠ ਭੱਜਾ ਤੇ ਬੰਡਾਲੀਆਂ ਦੇ ਬੁੰਗੇ ਪੁੱਜ ਕੇ ਦਮ ਲਿਆ। ਫੇਰ ਸੁਧ ਦਾਸ ਗੁਰਦੁਆਰੇ ਦੇ ਅੰਦਰ ਨੂੰ ਚਲਾ ਗਿਆ ਅਤੇ ਝਟ-ਪਟ ਹੀ ਦੁਪੱਟੇ ਦਾ ਝੁਲੂੰਘਾ ਕਾਰਤੂਸਾਂ ਦਾ ਭਰ ਕੇ ਬਾਹਰ ਲੈ ਆਇਆ। ਇਸ ਦੇ ਪਿੱਛੋਂ ਇਕ ਬੰਦੂਕ ਵਾਲਾ ਹੋਰ ਅੰਦਰੋਂ ਬੰਦੂਕ ਭਰ ਕੇ ਇਨ੍ਹਾਂ ਦੇ ਪਾਸ ਦਰਵਾਜ਼ੇ ਵਿੱਚ ਆ ਖੜੋਤਾ। ਦੋ ਬੰਦੇ ਬੰਦੂਕਾਂ ਕੱਸ ਕੇ ਇਨ੍ਹਾਂ ਦੀ ਹਿਫ਼ਾਜ਼ਤ ਲਈ ਪਾਸ ਖੜੋਤੇ ਰਹੇ। ਕੇਵਲ ਇਕ ਰਾਂਝਾ ਹੀ ਫਾਇਰ ਕਰਦਾ ਸੀ। ਜਦ ਬੰਦੂਕ ਚੱਲ ਕੇ ਖ਼ਾਲੀ ਹੋ ਜਾਵੇ ਤਾਂ ਸੁਧ ਦਾਸ ਹੋਰ ਕਾਰਤੂਸ ਫੜਾ ਦੇਵੇ। ਦੂਜਾ ਫ਼ਾਇਰ ਹੋਇਆ, ਤਾਂ ਗੋਲੀ ਸਿੰਘਾਂ ਦੀਆਂ ਲੱਤਾਂ ਵਿਚ ਦੀ ਲੰਘ ਕੇ ਅੱਗੇ ਸਿੱਧੀ ਸਲਿਪ ਕਰ ਕੇ ਥੜ੍ਹੇ ਨੂੰ ਜਾ ਵੱਜੀ। ਤੀਜੀ ਵੇਰ ਉਹ ਬੰਦੂਕ ਖੋਲ੍ਹ ਕੇ ਕਾਰਤੂਸ ਭਰਨ ਹੀ ਲੱਗਾ ਸੀ, ਜੁ ਗੁੱਠ ਵਿੱਚੋਂ ਅੱਗੇ ਵਧ ਕੇ ਭਾਈ ਸੁੰਦਰ ਸਿੰਘ ਲਹੁਕਿਆਂ ਨੇ ਬੜੇ ਵਿਉਂ ਨਾਲ ਹਰਿਆਣੇ ਨੂੰ ਛਵ੍ਹੀ ਮਾਰੀ। ਉਸ ਨੇ ਬੰਦੂਕ ਅੱਗੇ ਕਰ ਕੇ ਰੋਕ ਲਈ ਤੇ ਭਾਈ ਸੁੰਦਰ ਸਿੰਘ ਪਿਛਾਂਹ ਕੰਧ ਦੀ ਆੜ ਲੈ ਕੇ ਗੁੱਠ ਵਿਚ ਹੋ ਗਿਆ। ਫੇਰ ਉਹ ਬੰਦੂਕ ਚਲਾਉਣ ਲੱਗਾ, ਤਾਂ ਇਸ ਨੇ ਨੁੱਕਰੋਂ ਵਧ ਕੇ ਦੂਜੀ ਵੇਰ ਫੇਰ ਛਵ੍ਹੀ ਮਾਰੀ। ਉਹ ਭੀ ਉਸ ਨੇ ਬੰਦੂਕ 'ਤੇ ਝੱਲ ਲਈ ਅਤੇ ਅੱਗੇ ਵਾਂਗ ਹੀ ਸੁੰਦਰ ਸਿੰਘ ਕੰਧ ਦੀ ਆੜ ਲੈ ਕੇ ਨੁੱਕਰ ਓਹਲੇ ਹੋ ਗਿਆ। ਤੀਜੀ ਵੇਰ ਜਦੋਂ ਉਹ ਬੰਦੂਕ ਚਲਾਉਣ ਲੱਗਾ ਤਾਂ ਇਸ ਨੇ ਪਹਿਲਾਂ ਵਾਂਗ ਹੀ ਛਵ੍ਹੀ ਮਾਰ ਕੇ ਉਸ ਦੀ ਬਾਂਹ ਵੱਢ ਸੁੱਟੀ ਤੇ ਬੰਦੂਕ ਉਸ ਦੇ ਹੱਥੋਂ ਡਿੱਗ ਪਈ। ਭਾਈ ਸੁੰਦਰ ਸਿੰਘ ਨਿਉਂ ਕੇ ਬੰਦੂਕ ਫੜਨ ਹੀ ਲੱਗਾ ਸੀ ਕਿ ਲਾਗੇ ਖੜੋਤੇ ਦੋ ਛਵ੍ਹੀਆਂ ਵਾਲਿਆਂ ਨੇ ਜੋੜ ਕੇ ਇਕੱਠੀਆਂ ਉਸ ਦੀਆਂ ਮੌਰਾਂ ਵਿਚ ਛਵ੍ਹੀਆਂ ਮਾਰੀਆਂ। ਲੋਈ ਦੀ ਚਪਾ-ਡਿੱਕੀ ਦੀਆਂ ਤਹਿਆਂ ਵੱਢੀਆਂ ਗਈਆਂ ਅਤੇ ਦੂਜੇ ਬੰਦਿਆਂ ਨੇ ਬੰਦੂਕ ਇਸ ਦੇ ਹੱਥੋਂ ਖੋਹ ਲਈ। ਇਸ ਵੇਲੇ ਹਰਿਆਣਾ ਝੱਟ ਦਾਅ ਬਚਾ ਕੇ ਬੰਦੂਕ ਫੜ ਕੇ ਦੱਖਣ 'ਤੇ ਚੜ੍ਹਦੇ ਦੇ ਦਰਸ਼ਨੀ ਡਿਊੜੀ ਦੇ ਬੁਰਜ ਵੱਲ ਨੂੰ ਭੱਜ ਗਿਆ। ਜਿੰਨਾ ਚਿਰ ਭਾ: ਸੁੰਦਰ ਸਿੰਘ ਤੇ ਹਰਿਆਣੇ ਦੀਆਂ ਝੜਪਾਂ ਹੁੰਦੀਆਂ ਰਹੀਆਂ। ਜਥੇ ਵਾਲੇ ਤੇ ਸਾਧਾਂ ਦੀ ਪਾਰਟੀ ਦੇ ਕਿਸੇ ਬੰਦੇ ਨੇ ਕਿਸੇ 'ਤੇ ਕੋਈ ਵਾਰ ਨਹੀਂ ਕੀਤਾ ਸੀ, ਸਗੋਂ ਲਾਗੇ ਖੜੋ ਕੇ ਬਿਟਰ-ਬਿਟਰ ਸੂਰਮਿਆਂ ਦੇ ਵਾਰ ਹੁੰਦੇ ਵੇਖਦੇ ਰਹੇ।

ਏਨੇ ਚਿਰ ਨੂੰ ਲਾਲ ਦਾਸ ਆ ਗਿਆ। ਇਸ ਦੇ ਸਾਰੇ ਕਪੜੇ ਸ਼ਹੀਦਾਂ ਦੇ ਪਵਿੱਤਰ ਖ਼ੂਨ ਨਾਲ ਗੱੜੁਚੁੱ ਸਨ ਅਤੇ ਹੱਥ ਵਿਚ ਬੈਂਤ ਦੀ ਸੋਟੀ ਸੀ। ਇਸ ਦੱਖਣ ਦੀ ਬਾਹੀ ਪੈਲੀਆਂ ਵਿਚ ਖੜੋਤੇ ਕਾਤਲਾਂ ਨੂੰ ਇਸ਼ਾਰਾ ਕੀਤਾ ਅਤੇ

# ਸ਼ਹੀਦੀ ਅਲਮਾਰੀ



ਜਿਉ ਜਲੁ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥
ਇਹ ਅਲਮਾਰੀ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਹੈ, ਜਿਸ ਵਿੱਚੋਂ ਜ਼ਾਲਮਾਂ ਨੇ ਨੌਂ ਸਾਲ ਦੇ ਮਾਸੂਮ ਬੱਚੇ ਭਾਈ ਦਰਬਾਰਾ ਸਿੰਘ ਨੂੰ ਕੱਢ ਕੇ ਜੀਉਂਦਿਆ ਹੀ ਅੱਗ ਦੇ ਬਲਦੇ ਭਾਂਬੜਾਂ ਵਿੱਚ ਵਗਾਹ ਮਾਰਿਆ ਸੀ ।

# ਸਭ ਤੋਂ ਪਹਿਲਾ ਸ਼ਹੀਦ ਗੰਜ



ਜਿਨ ਹਰਿ ਅਰਥਿ ਸਰੀਰੁ ਲਗਾਇਆ, ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥
ਹਲਤਿ ਪਲਤਿ ਹਰਿ ਸੋਭਾ ਪਾਵਹਿ, ਹਰਿ ਰੰਗੁ ਲਗਾ ਮਨਿ ਗੂੜਾ ॥
ਇਹ ਸ਼ਹੀਦ ਗੰਜ ਸਭ ਤੋਂ ਪਹਿਲਾਂ ਧਨੂਆਣਾ ਚੱਕ ਨੰਬਰ ੯੧ ਦੀ ਸੰਗਤ ਨੇ ਸ੍ਰੀ ਨਨਕਾਣੇ ਸਾਹਿਬੋਂ ਸ਼ਹੀਦਾਂ ਦੀਆਂ ਅਸਤੀਆਂ ਤੇ ਰਾਖ ਲੈ ਜਾ ਕੇ ਆਪਣੇ ਨਗਰ ਵਿੱਚ ਕਾਇਮ ਕੀਤਾ ।

# ਦਸਮੇਸ਼ ਜੀ ਦਾ ਹੁਕਮਨਾਮਾ



੧ ੴ ਸਤਿਗੁਰਪ੍ਰਸਾਦਿ

ਇਹ ਉਹ ਦੁਰਲੱਭ ਹੁਕਮਨਾਮਾ ਹੈ ਜੋ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਈ ਬਚਿਤ੍ਰ ਸਿੰਘ, ਭਾਈ ਉਧੈ ਸਿੰਘ, ਭਾਈ ਅਨਿਕ ਸਿੰਘ, ਭਾਈ ਅਜਾਇਬ ਸਿੰਘ ਅਤੇ ਭਾਈ ਅਜਬ ਸਿੰਘ ਨੂੰ ਆਪ ਬਖ਼ਸ਼ਿਆ ਸੀ। ਉਪਰਲੇ ਹਿੱਸੇ 'ਤੇ ਗੁਰਮੁਖੀ ਸ਼ਿਕਸਤੇ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਸਖ਼ਤ ਹਨ। ਇਸ ਦੀ ਕਾਪੀ ਬੜੇ ਯਤਨਾਂ ਤੇ ਕਰੜੀਆਂ ਘਾਲਣਾ ਨਾਲ ਹੱਥ ਆਈ ਜਿਸ ਨੂੰ ਵੇਖ ਕੇ ਪੰਥ ਦੇ ਤਮਾਮ ਵੱਡੇ ਵੱਡੇ ਇਤਿਹਾਸ ਖੋਜੀਆਂ ਤੇ ਚੋਟੀ ਦੇ ਵਿਦਵਾਨਾਂ ਨੇ ਬਹੁਤ ਪ੍ਰਸ਼ੰਸਾ ਕੀਤੀ ਹੈ।

ਵਿਦਿਆਰਥੀ

# ਭਾਈ ਦਲੀਪ ਸਿੰਘ ਜੀ ਸ਼ਹੀਦ



ਧਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨ ॥
ਜਨਨੀ ਜਨੈ ਤ ਭਗਤਿ ਜਨਿ, ਕੈ ਦਾਤਾ ਕੈ ਸੂਰ ।
ਨਾਹਿ ਤਾਂ ਜਨਨੀ ਬਾਂਝ ਰਹਿ, ਕਾਹੇ ਗਵਾਵੇ ਨੂਰ ।

ਨਿਰਭੈ ਦੂਲਾ

# ਭਾਈ ਦਲੀਪ ਸਿੰਘ ਜੀ ਸ਼ਹੀਦ



ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ॥
ਇਹੁ ਤਨੁ ਤੁਮ੍ਰਾ ਸਭੁ ਗ੍ਰਿਹੁ ਧਨੁ ਤੁਮਰਾ ਹੀਉ ਕੀਓ ਕੁਰਬਾਨਾ ॥
ਧਨੁ ਨਹੀ ਬਾਛਹਿ ਸੁਰਗ ਨ ਆਛਹਿ ॥ ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ॥

# ਚੰਦਰ ਕੋਟ ਦੀ ਝਾਲ



ਇਹ ਨਹਿਰ ਗੁਗੇਰਾ ਬਰਾਂਚ ਦਾ, ਨਗਰ ਚੰਦਰ ਕੋਟ ਦੇ ਲਾਗਲਾ ਉਹ ਪੁਲ ਤੇ ਮੈਦਾਨ ਹੈ, ਜਿਥੇ ੯ ਫੱਗਣ ਰਾਤ ਨੂੰ ਇਲਾਕੇ ਦੇ ਸਭ ਜਥਿਆਂ ਨੇ ਇਕੱਠਿਆਂ ਹੋ ਕੇ ਗੁਰਦੁਆਰਾ ਸ੍ਰੀ ਜਨਮ ਅਸਥਾਨ 'ਤੇ ਕਬਜ਼ਾ ਕਰਨਾ ਸੀ। ਸਾਕੇ ਦੇ ਮਗਰੋਂ ਭੀ ਸਭ ਸਿੰਘਾਂ ਨੇ ਇਥੇ ਹੀ ਇਕੱਠਿਆਂ ਹੋ ਕੇ ਸ੍ਰੀ ਨਨਕਾਣਾ ਸਾਹਿਬ ਵੱਲ ਨੂੰ ਕੂਚ ਕੀਤਾ ਸੀ।

# ਪੰਜ ਪੁਲੀ ਬੁਚਿਆਣਾ



ਨਹਿਰ ਗੁਗੇਰਾ ਬਰਾਂਚ ਦਾ ਇਹ ਉਹ ਪੁਲ ਅਤੇ ਮੈਦਾਨ ਹੈ ਜਿਥੇ ਲਾਇਲਪੁਰ, ਸਮੁੰਦਰੀ ਅਤੇ ਜੜ੍ਹਾਂ ਵਾਲੇ ਆਦਿ ਇਲਾਕੇ ਦੇ ਜਥੇ ਇਕੱਠੇ ਹੋਏ ਸਨ ਅਤੇ ਇਨ੍ਹਾਂ ਸਿੰਘਾਂ ਨੂੰ ੧੯ ਫ਼ਰਵਰੀ ਰਾਤ ਦੇ ਸਾਢੇ ਚਾਰ ਵਜੇ ਮਿਲ ਕੇ ਸ: ਦਲੀਪ ਸਿੰਘ ਜੀ ਸ਼ਹੀਦ ਅਤੇ ਭਾਈ ਬੂਟਾ ਸਿੰਘ ਜੀ ੨੦੪ ਵਾਲਿਆਂ ਘਰੋ ਘਰੀ ਮੋੜ ਦਿੱਤਾ ਸੀ ।

# ਸ਼ਹੀਦ ਗੰਜ ਭਾਈ ਦਲੀਪ ਸਿੰਘ ਜੀ




ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥ ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥
ਇਥੇ ਘੁਮਿਆਰਾਂ ਦੀ ਆਵੀ ਸੀ, ਜਿਸ ਵਿੱਚ ਭਾਈ ਦਲੀਪ ਸਿੰਘ, ਭਾਈ ਵਰਿਆਮ ਸਿੰਘ, ਭਾਈ ਮਹਿੰਗਾ ਸਿੰਘ, ਭਾਈ ਨਰਾਇਣ ਸਿੰਘ, ਭਾਈ ਕਰਮ ਸਿੰਘ ਚੱਕ ਨੰ: ੭੫ ਲਹੁਕੇ, ਭਾਈ ਨਰਾਇਣ ਸਿੰਘ ਬੁਰਜ ਚੱਕ ਨੰਬਰ ੫੫ ਅਤੇ ਭਾਈ ਜਗਤ ਸਿੰਘ ਸਬਾਜਪੁਰ ਨੂੰ ਸੁੱਟ ਕੇ ਤੇਲ ਪਾ ਕੇ ਫੂਕਿਆ ਗਿਆ ।

ਹੱਲਾਸ਼ੇਰੀ ਦੇ ਕੇ ਆਖਿਆ ਕਿ ਬਹਾਦਰੋ, ਇਨ੍ਹਾਂ ਮਲੇਛਾਂ ਨੂੰ ਮਾਰਦੇ ਕਿਉਂ ਨਹੀਂ ? ਕੀਹਦੇ ਮੂੰਹ ਵੱਲ ਪਏ ਵੇਖਦੇ ਜੇ ? ਉਹ ਇਸ ਦੇ ਇਸ਼ਾਰੇ ਨਾਲ ਦੱਖਣੀ ਡਿਉੜੀ ਬੰਨੇ ਛਪਾ-ਛਪ ਵਧਣ ਲੱਗੇ। ਜਥੇ ਦੇ ਸਿੰਘਾਂ ਦਾ ਮੂੰਹ ਦੱਖਣੀ ਡਿਊੜੀ ਦੇ ਬੂਹੇ ਵੱਲ ਸੀ। ਇਹਨਾਂ ਨੇ ਇਹ ਸੋਚ ਕੇ ਕਿ ਮਤਾਂ ਉਹ ਢਾਣੀਆਂ ਜੋ ਅੱਗੇ ਵਧੀਆਂ ਆ ਰਹੀਆਂ ਹਨ, ਸਾਡੇ ਪਿੱਛੇ ਪੈ ਕੇ ਸਾਡੇ 'ਤੇ ਹੱਲਾ ਕਰ ਦੇਣ ਅਤੇ ਅਸੀਂ ਅੱਗੋਂ ਪਿੱਛੋਂ ਦੁਸ਼ਮਨ ਦੇ ਘੇਰੇ ਵਿਚ ਆ ਜਾਈਏ, ਇਕੱਠਿਆਂ ਪਿਛਾਂਹ ਭੌਂ ਕੇ ਲਲਕਾਰਾ ਮਾਰਿਆ, ਤਾਂ ਉਹ ਕਾਇਰ ਅੱਗੇ ਲੱਗ ਕੇ ਉੱਠ ਨੱਸੇ। ਭਲਾ ਏਦਾਂ ਦੀਆਂ ਅਫ਼ਰਾਊਂ ਧਾੜਾਂ ਕਿਤੇ ਜਮ ਕੇ ਲੜਿਆ ਕਰਦੀਆਂ ਹਨ ? ਉਨ੍ਹਾਂ ਨੂੰ ਧੌਲਰਾਂ ਵੱਲੇ ਭਜਾ ਕੇ ਇਹ ਜਥਾ ਮੁਸੱਲੀਆਂ ਦੀਆਂ ਝੁੱਗੀਆਂ ਥਾਣੀਂ ਹੋ ਕੇ ਮੁੜ ਦੂਜੀ ਵੇਰ ਦੱਖਣੀ ਡਿਊੜੀ ਵੱਲ ਆਪਣੇ-ਭਰਾਵਾਂ ਨੂੰ ਛੁਡਾਉਣ ਲਈ ਆਇਆ। ਵਾਪਸ ਆਉਂਦਿਆਂ ਰਾਹ ਵਿਚ ਕੁਝ ਮੁਸੱਲੀਆਂ ਨਾਲ ਟਾਕਰਾ ਹੋਇਆ ਅਤੇ ਉਹ ਇਨ੍ਹਾਂ ਦੇ ਅੱਗੇ ਲੱਗ ਕੇ ਨੱਸ ਗਏ। ਭਾਈ ਨਰਾਇਣ ਸਿੰਘ ਵਿਚਲੀ ਗਲੀ ਥਾਣੀਂ ਹੋ ਕੇ ਮੁੜ ਕੂਕਾਂ ਦਿੰਦੇ ਦੱਖਣੀ ਡਿਊੜੀ ਅੱਗੇ ਆ ਗਏ ਤੇ ਆਖਣ ਲੱਗੇ ਕਿ ਖ਼ਾਲਸਾ ਜੀ, ਅੰਦਰਲੇ ਵੀਰਾਂ ਨੂੰ ਬਚਾਓ ! ਇਸ ਵੇਲੇ ਭਾਈ ਦਲੀਪ ਸਿੰਘ ਵਾਲੇ ਸ਼ਹੀਦ ਗੰਜ ਵਾਲੀ ਥਾਂ ਅਤੇ ਦਰਸ਼ਨੀ ਡਿਉੜੀ ਦੇ ਅੱਗੇ ਤਾਲ ਕੰਢੇ ਛਵ੍ਹੀਆਂ ਤੇ ਡਾਂਗਾਂ ਵਾਲੇ ਕਾਤਲ ਹੀ ਕਾਤਲ ਦਿੱਸਦੇ ਸਨ। ਭਾਈ ਨਰਾਇਣ ਸਿੰਘ ਨੇ ਨਾਲ ਦੇ ਸਾਥੀਆਂ ਨੂੰ ਲਲਕਾਰਾ ਮਾਰ ਕੇ ਵੰਗਾਰਿਆ ਕਿ ਮੈਦਾਨ ਵਿੱਚੋਂ ਭੱਜ ਕੇ ਜਾਣਾ ਸੂਰਮੇ ਦਾ ਕੰਮ ਨਹੀਂ। ਖਾਲਸਾ ਜੀ, ਅਸੀਂ ਹਿੰਮਤ ਕਰ ਕੇ ਅੰਦਰਲਿਆਂ ਨੂੰ ਛੁਡਾਈਏ। ਇੰਨੇ ਚਿਰ ਨੂੰ ਬਾਕੀ ਦੇ ਪਿੱਛੋਂ ਆ ਰਹੇ ਸਿੰਘ ਵੀ ਭੱਜ ਕੇ ਇਨ੍ਹਾਂ ਦੇ ਲਾਗੇ ਆ ਗਏ। ਇਹ ਸਭ ਮਿਲ ਕੇ ਅੱਗੇ ਵਧਣ ਹੀ ਲੱਗੇ ਸਨ ਕਿ ਬੰਦੂਕ ਦਾ ਤੀਜਾ ਫ਼ਾਇਰ ਹੋਇਆ ਅਤੇ ਗੋਲੀ ਭਾਈ ਮਹਿੰਗਾ ਸਿੰਘ ਲਹੁਕਿਆਂ ਦੇ ਮੱਥੇ ਵਿਚ ਜਾ ਵੱਜੀ। ਉਹ ਵਾਹਿਗੁਰੂ ਵਾਹਿਗੁਰੂ ਆਖਦਾ ਭੌਂ 'ਤੇ ਚੌਫਾਲ ਡਿੱਗ ਪਿਆ। ਚੌਥੇ ਛਰੇ ਦਾ ਫ਼ਾਇਰ ਭਾਈ ਸੰਦਾ ਸਿੰਘ ਲਹੁਕਿਆਂ ਦੀ ਹਿੱਕ ਵਿਚ ਵੱਜਾ। ਉਹ ਤੱਤੇ ਘਾਅ ਪਰਲੇ ਬੰਨੇ ਭੱਜ ਕੇ ਕਣਕ ਵਿਚ ਜਾ ਡਿੱਗਾ ਅਤੇ ਉਥੋਂ ਹੋਸ਼ ਆਉਣ 'ਤੇ ਦਾਅ ਬਚਾ ਕੇ ਜਿਉਂਦਾ ਘਰ ਨੂੰ ਚਲਾ ਗਿਆ।

## ਮਹੰਤ ਨਰੈਣ ਦਾਸ ਨੇ ਕਤਲ ਕਰਨਾ

ਭਾਈ ਨਰੈਣ ਸਿੰਘ ਜੀ ਸਫਾਜੰਗ ਲੈ ਕੇ ਅੱਗੇ ਵਧਣ ਹੀ ਲੱਗੇ ਸਨ ਜੋ ਪੰਜਵਾਂ ਫ਼ਾਇਰ ਆਪ ਦੇ ਖੱਬੇ ਗੁੱਟ 'ਤੇ ਆ ਵੱਜਾ ਪਰ ਆਪ ਸ਼ੇਰ ਵਾਂਗ ਬੁੱਕ

ਕੇ ਅੱਗੇ ਨੂੰ ਵਧੇ। ਜੁ ਝੁੱਗੀਆਂ ਵੱਲੋਂ ਲਾਂਭ ਦੀ ਆਣ ਕੇ ਸੁਹਣੀ[1] ਪੁੱਤਰ ਅੱਲੂ ਮੁਸੱਲੀ ਛਵ੍ਹੀ ਲੈ ਕੇ ਇਨ੍ਹਾਂ ਉਤੇ ਆ ਪਿਆ। ਆਪ ਦਾ ਖੱਬਾ ਗੁੱਟ ਤਾਂ ਗੋਲੀ ਨਾਲ ਜ਼ਖਮੀ ਹੋ ਕੇ ਪਲਮ ਹੀ ਰਿਹਾ ਸੀ। ਆਪ ਨੇ ਸੱਜੇ ਹੱਥ ਨਾਲ ਭਵਾਂ ਕੇ ਜ਼ੋਰ ਦਾ ਸਫਾਜੰਗ ਮਾਰਿਆ ਜੋ ਮੁੱਸਲੀ ਦੀਆਂ ਬੱਬਰ ਦੀਆਂ ਪਸਲੀਆਂ ਵਿਚ ਖੁੱਭ ਗਿਆ ਅਤੇ ਇਹਨਾਂ ਨੇ ਹਜੋਕਾ ਮਾਰ ਕੇ ਆਪਣੇ ਵੱਲ ਖਿੱਚਿਆ ਤਾਂ ਉਹ ਧਰਤੀ 'ਤੇ ਡਿੱਗ ਪਿਆ। ਪਰ ਭਾਈ ਨਰੈਣ ਸਿੰਘ ਦਾ ਸਫਾਜੰਗ ਇਕ ਹੱਥ ਬੱਜਾ-ਰਿੱਤਾ ਹੋ ਜਾਣ ਦੇ ਕਾਰਨ ਖਿੱਚਿਆਂ ਬਾਹਰ ਨਾ ਨਿਕਲੇ। ਆਪ ਮੁਸੱਲੀ ਦੀ ਹਿੱਕ ਉਤੇ ਪੈਰ ਦੇ ਕੇ ਮਰੋੜੇ ਨਾਲ ਸਫਾਜੰਗ ਖਿੱਚ ਹੀ ਰਹੇ ਸਨ ਜੋ ਸਾਹਮਣਿਉਂ ਠਾਠਾ ਬੰਨ੍ਹੀ ਘੋੜੀ ਭਜਾ ਕੇ ਮਹੰਤ ਨਰੈਣ ਦਾਸ ਆਇਆ ਅਤੇ ਆਉਂਦਿਆਂ ਹੀ ਆਪਣੇ ਪਿਸਤੌਲ ਦੀਆਂ ਛੇ ਗੋਲੀਆਂ ਇਨ੍ਹਾਂ ਦੇ ਸੀਨੇ ਵਿਚ ਠੰਡੀਆਂ ਕਰ ਕੇ ਆਪਣੇ ਦਿਲ ਵਿਚ ਲਟ-ਲਟ ਬਲ ਰਹੀ ਲਾਲਚ ਅਤੇ ਜ਼ੁਲਮ ਦੀ ਅੱਗ ਨੂੰ ਸ਼ਹੀਦ ਦੇ ਪਵਿੱਤਰ ਖੂਨ ਨਾਲ ਬੁਝਾ ਕੇ ਠੰਡਿਆਂ ਕੀਤਾ। ਇੰਨੇ ਚਿਰ ਨੂੰ ਮੁੱਸਲੀਆਂ ਦਾ ਇਕ ਟੋਲਾ ਆਇਆ। ਉਸ ਨੇ ਭਾਈ ਨਰੈਣ ਸਿੰਘ ਨੂੰ ਲੱਤਾਂ ਤੋਂ ਧੂਹ ਕੇ ਭਾਈ ਦਲੀਪ ਸਿੰਘ ਵਾਲੀ ਸ਼ਹੀਦੀ ਭੱਠੀ ਵਿਚ ਕੁੰਦਨ ਕਰਨ ਲਈ ਜਾ ਝੋਕਿਆ[2]। ਉਥੇ ਖੇਮਾ ਚਮਿਆਰ ਕੋਟ ਸਾਧੂ ਰਾਮ ਦਾ ਆਪਣੇ ਵਗਾਰੀ ਸਾਥੀਆਂ ਸਮੇਤ ਬੱਬਰ ਭਰ ਭਰ ਕੇ ਮਿੱਟੀ ਦਾ ਤੇਲ ਪਾਈ ਜਾਂਦਾ ਸੀ ਜਿਸ ਨਾਲ ਜ਼ੁਲਮੀ ਲਾਟਾਂ ਦੇ ਲਾਂਬੂ ਤੇਜ਼ ਹੋ ਕੇ ਸ਼ਹੀਦਾਂ ਦੇ ਪਵਿੱਤਰ ਸਰੀਰ ਦਾ ਖੁਰਾ-ਖੋਜ ਮਿਟਾਉਣ ਲਈ ਇਨ੍ਹਾਂ ਦੁਸ਼ਟਾਂ ਨਾਲੋਂ ਭੀ ਵਧੇਰੇ ਤੇਜ਼ੀ ਕਰ ਰਹੇ ਸਨ। ਚੰਡਾਲ ਇਸ ਭਿਆਨਕ ਕਾਰੇ ਨੂੰ ਵੇਖਦੇ ਸਨ ਅਤੇ ਚਾਘੀਆਂ ਮਾਰ ਕੇ ਬਾਘੀਆਂ ਪਾਉਂਦੇ ਸਨ।

ਮਹੰਤ ਨਰੈਣ ਦਾਸ ਇਧਰੋਂ ਘੋੜੀ ਭਜਾ ਕੇ ਦਰਸ਼ਨੀ ਡਿਊੜੀ ਵੱਲ ਆਇਆ ਤਾਂ ਅੰਦਰੋਂ ਮੁਜ਼ਾਰੇ ਬਾਹਰ ਨਿਕਲ ਕੇ ਭੱਜੇ ਫਿਰਦੇ ਸਨ। ਉਨ੍ਹਾਂ ਵਿੱਚੋਂ ਇਕ ਮੁਜ਼ਾਰਾ ਕੋਟ ਰਤੂਆਣੇ ਦਾ ਭਾ: ਭਗਵਾਨ ਸਿੰਘ[3] ਪੁੱਤਰ ਭਾਈ ਖ਼ਜ਼ਾਨ ਸਿੰਘ ਮਿਲਿਆ। ਵਾਹਵਾ ਸੋਹਣੀ ਪੋਚਵੀਂ ਗੁਰਮੁਖੀ ਦਸਤਾਰ ਸਜਾਈ ਹੋਈ ਸੀ।

*੧ ਇਸ ਮੁਸੱਲੀ ਨੇ ਸਾਧਾਂ ਨੂੰ ਧੂਹ ਕੇ ਧੋਲਰਾਂ ਦੇ ਲਾਗੇ ਇਕ ਟੋਏ ਵਿਚ ਸੁੱਟ ਕੇ ਉਤੇ ਵਲੱਣ ਜਿਹਾ ਪਾ ਕੇ ਮਿੱਟੀ ਪਾ ਦਿੱਤੀ ਪਰ ਕੁੱਤਿਆਂ ਪੁੱਟ ਕੇ ਉਸ ਦਾ ਇਕ ਗੁੱਟ ਖਾ ਲਿਆ। ਚੌਥੇ ਕੁ ਦਿਨ ਪਿੱਛੋਂ ਇਸ ਦੇ ਵਾਰਸ ਆਏ ਤਾਂ ਅੱਲੀ ਪੁੱਤਰ ਦੌਲੂ ਮੁਸੱਲੀ ਆਦਿ ਨੂੰ ਮੁੜ ਕਬਰਾਂ ਵਿਚ ਜਾ ਦੱਬਿਆ। ਉਸ ਵੇਲੇ ਇਸ ਦੇ ਜਿਸਮ ਵਿਚੋਂ ਸਖਤ ਬਦਬੋ ਆਉਂਦੀ ਸੀ।*

*੨ ਕਮੇਟੀ ਨੇ ੫੫੬) ਰੁਪਏ ਆਪ ਦਾ ਕਰਜ਼ਾ ਉਤਾਰਿਆ ਅਤੇ ਸੁਪਤਨੀ ਬੀਬੀ ਪ੍ਰੇਮ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੧੭-੫-੨੧ ਤੋਂ ੩੦-੩-੨੬ ਤਕ ੧੧੩੯) ਰੁਪਏ ਬਣਦਾ ਹੈ। ਇਸ ਤਾਰੀਖ ਨੂੰ ਆਪ ਪੂਰੇ ਹੋ ਗਏ ਅਤੇ ਪੈਨਸ਼ਨ ਬੰਦ ਹੋ ਗਈ।*

*੩ ਇਸ ਦਾ ਪਿਛਲਾ ਪਿੰਡ ਨੀਤਪੁਰ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੈ।*

ਤਲਾ 'ਤੇ ਖੜੋਤੇ ਨੂੰ ਮਹੰਤ ਨਰੈਣ ਦਾਸ ਪਸਤੌਲ ਦੀ ਗੋਲੀ ਮਾਰਨ ਲੱਗਾ ਤਾਂ ਇਸ ਨੇ ਆਖਿਆ ਕਿ ਮਹੰਤ ਜੀ ! ਮੈਂ ਤੁਹਾਡੇ ਧੂਤਾ ਰਾਮ ਹੋਰਾਂ ਦੀ ਪੱਤੀ ਦਾ ਮੁਜ਼ਾਰਾ ਹਾਂ ਤਾਂ ਮਹੰਤ ਨਰੈਣ ਦਾਸ ਨੇ ਬੜੇ ਗੁੱਸੇ ਵਿਚ ਆ ਕੇ ਇਹ ਗੱਲ ਆਖੀ ਕਿ ਮੈਂ ਅੱਜ ਨਨਕਾਣੇ ਵਿਚ ਕੋਈ ਸਿੱਖ ਨਹੀਂ ਛੱਡਣਾ ਹੈ। ਮੈਂ ਨਹੀਂ ਜਾਣਦਾ ਕਿਸੇ ਮੜੇ-ਮੁਜ਼ਾਰੇ ਨੂੰ ! ਇੰਨੀ ਗੱਲ ਆਖਦਿਆਂ ਸ਼ਰਾਬ ਵਿਚ ਅੰਨ੍ਹੇ ਹੋਏ ਨੇ ਦੜਾ ਦੇ ਕੇ ਪਸਤੌਲ ਦੀ ਗੋਲੀ ਮਾਰੀ। ਉਹ ਜ਼ਮੀਨ 'ਤੇ ਡਿੱਗ ਪਿਆ। ਪਿੱਛੋਂ ਛਵ੍ਹੀਆਂ ਵਾਲਿਆਂ ਵੱਢ ਸੁੱਟਿਆ। ਝੱਟ ਦੂਜੀ ਟੋਲੀ ਆਈ ਤੇ ਇਸ ਨੂੰ ਧੂਹ ਕੇ ਸ੍ਰੀ ਜਨਮ ਅਸਥਾਨ ਦੇ ਅੰਦਰ ਲੈ ਗਈ।

ਇਧਰੋਂ ਫੇਰ ਨਰੈਣ ਦਾਸ ਘੋੜੀ ਦੌੜਾ ਕੇ ਦੱਖਣੀ ਡਿਊੜੀ ਦੇ ਸਾਹਮਣੇ ਮੈਦਾਨ ਵੱਲ ਆ ਰਿਹਾ ਸੀ ਤਾਂ ਅੰਦਰੋਂ ਆ ਕੇ ਇਕ ਬੰਦੇ ਨੇ ਇਹ ਗੱਲ ਆਖੀ ਕਿ ਮਹੰਤ ਜੀ,ਆਪਣਾ ਸੰਤ ਰਾਮ ਗੋਲੀ ਨਾਲ ਮਰ ਗਿਆ ਹੈ ਤਾਂ ਮਹੰਤ ਨੇ ਕਿਹਾ, ਕੋਈ ਗੱਲ ਨਹੀਂ, ਚੀਰਾ ਦੇ ਕੇ ਗੋਲੀ ਕੱਢ ਲਓ ਤੇ ਢਿੱਡ ਪਾੜ ਦਿਓ ! ਇਹ ਗੱਲ ਮੈਦਾਨ ਵਿਚ ਸੰਤ ਰਾਮ ਦੇ ਦੋਹਾਂ ਭਰਾਵਾਂ ਨੇ ਆਪਣੀ ਕੰਨੀਂ ਸੁਣੀ।

੨ ਗੁਰਮੁਖ ਦਾਸ ਗੋਂਦਾ[੧] (ਭੂਆ ਦਾ ਪੁੱਤ ਭਰਾ ਮਹੰਤ ਨਰੈਣ ਦਾਸ ਦਾ) ਮੋਢੇ 'ਤੇ ਛਵ੍ਹੀ ਲਈ ਪਾਸ ਹੀ ਖੜੋਤਾ ਸੀ। ਉਹ ਭੱਜ ਕੇ ਦੱਖਣੀ ਡਿਉੜੀ ਥਾਣੀਂ ਜਨਮ ਅਸਥਾਨ ਅੰਦਰ ਗਿਆ ਅਤੇ ਪੈਂਹ ਦੇ ਕੇ ਸੰਤ ਰਾਮ ਦੀ ਛਾਤੀ 'ਤੇ ਜੋੜ ਕੇ ਚਾਰ ਛਵ੍ਹੀਆਂ ਮਾਰੀਆਂ। ਬੱਬਰ ਵੱਢੇ ਗਏ ਅਤੇ ਉਸ ਦੀਆਂ ਆਂਦਰਾਂ ਬਾਹਰ ਨਿਕਲ ਆਈਆਂ ਜਿਸ ਦੇ ਕਾਰਨ ਖ਼ੂਨ ਤੇ ਵਿਸ਼ਟਾ ਖਿੱਲਰ ਗਿਆ। ਲਾਗੇ ਖੜੋਤੇ ਕਾਤਲਾਂ 'ਤੇ ਛਿੱਟਾਂ ਪਈਆਂ ਤਾਂ ਉਹ ਪਰ੍ਹੇ ਹੋ ਕੇ ਖੜ੍ਹੇ ਗਏ। ਗੋਂਦੇ ਨੇ ਉਂਗਲਾਂ ਨਾਲ ਫੋਲ ਫੋਲ ਕੇ ਬੱਕਰੀ ਦੀ ਮੇਂਙਣ ਜਿੱਡੀ ਇਕ ਗੋਲੀ ਇਸ ਦੇ ਢਿੱਡ 'ਚੋਂ ਕੱਢ ਲਈ ਅਤੇ ਹੱਥ ਦੀ ਤਲੀ 'ਤੇ ਰੱਖ ਕੇ ਸਭ ਨੂੰ ਵਿਖਾਉਣ ਲੱਗ ਪਿਆ। ਇਸ ਦੇ ਉਪਰੰਤ ਛਵ੍ਹੀ ਦੀ ਡਾਂਗ ਨਾਲ ਆਂਦਰਾਂ ਧੱਕ ਧੁੱਕ ਕੇ ਮੁੜ ਉਸ ਦੇ ਢਿੱਡ ਦੇ ਵਿਚ ਹੀ ਪਾ ਦਿੱਤੀਆਂ। ਇਸ ਪਿੱਛੋਂ ਗੋਲੀ ਮਹੰਤ ਨਰੈਣ ਦਾਸ ਨੂੰ ਵਿਖਾਉਣ ਲਈ ਗੁਰਦੁਆਰੇ ਦੇ ਹਾਤੇ ਅੰਦਰੋਂ ਬਾਹਰ ਚਲਾ ਗਿਆ।

ਸੰਤ ਰਾਮ ਚੌਦਾਂ ਕੁ ਸਾਲਾਂ ਦਾ ਲੜਕਾ ਸੀ ਜੋ ਭਾਈ ਲਾਭ ਸਿੰਘ ਫਰੀਦਾਬਾਦ ਦਾ ਚੇਲਾ ਇਥੇ ਗੁਰਮੁਖੀ ਪੜ੍ਹਦਾ ਹੁੰਦਾ ਸੀ ਅਤੇ ਗੁਰਦੁਆਰਾ ਜਨਮ ਅਸਥਾਨ ਦੇ ਅੰਦਰ ਹੀ ਇਕ ਕੋਠੜੀ ਵਿਚ ਰਿਹਾ ਕਰਦਾ ਸੀ। ਸਾਕੇ ਵਾਲੇ ਦਿਨ ਗੋਲੀ ਦਾ ਖੜਾਕ ਸੁਣ ਕੇ ਇਹ ਅੰਦਰਲੀ ਕੋਠੜੀ ਵਿੱਚੋਂ ਬਾਹਰ

---

*੧ ਇਹ ਕਤਲ ਦੇ ਮੁਕੱਦਮੇ ਵਿਚੋਂ ਕਾਫੀ ਸਮਾਂ ਭੱਜਾ ਫਿਰਦਾ ਰਿਹਾ। ਮਹੀਨਾ ਅਗਸਤ ਸੰ: ੧੯੩੬ ਵਿਚ ਗ੍ਰਿਫਤਾਰ ਹੋਇਆ, ਪਰ ਮੁਕੱਦਮੇ ਵਿਚ ਅਦਮ ਪੈਰਵੀ ਦੇ ਕਾਰਨ ਬਰੀ ਹੋ ਗਿਆ।*

ਨਿਕਲਿਆ ਤੇ ਕੋਠੇ ਤੋਂ ਕਾਤਲਾਂ ਵੱਲੋਂ ਢਿੱਡ ਵਿਚ ਗੋਲੀ ਆ ਵੱਜੀ ਤਾਂ ਉਥੇ ਥਾਂ ਹੀ ਰਿਹਾ। ਇਸ ਦੀ ਲਾਸ਼ ਸਾਧਾਂ ਨੇ ਇਹ ਦੱਸਣ ਲਈ ਨਹੀਂ ਸਾੜੀ ਸੀ ਕਿ ਇਸ ਨੂੰ ਅਕਾਲੀਆਂ ਨੇ ਛਵ੍ਹੀ ਨਾਲ ਢਿੱਡ ਪਾੜ ਕੇ ਮਾਰ ਦਿੱਤਾ ਹੈ।

# ਭਾਈ ਕਰਮ ਸਿੰਘ

ਆਪ ਦਾ ਜਨਮ ੫ ਅੱਸੂ ਬੁੱਧਵਾਰ ਸ਼ਾਮ ਨੂੰ ਸੰਮਤ ੧੯੪੮ ਬਿ: ਨੂੰ ਮਾਤਾ ਕਿੱਸੋ ਦੀ ਕੁੱਖੋਂ ਭਾਈ ਹਾਕਮ ਸਿੰਘ ਦੇ ਘਰ ਪਿਛਲੇ ਲਹੁਕੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਪੰਜ ਭੈਣ-ਭਰਾ ਸਨ:- ੧. ਭਾਈ ਸਾਧੂ ਸਿੰਘ, ੨. ਭਾਈ ਕਰਮ ਸਿੰਘ, ੩. ਬੀਬੀ ਸਦਾ ਕੌਰ, ੪.ਭਾਈ ਧਰਮ ਸਿੰਘ, ੫. ਭਾਈ ਸੋਹਣ ਸਿੰਘ।

ਜਦ ਬਾਰ ਦੀ ਭੋਂ ਮਿਲਣੀ ਸ਼ੁਰੂ ਹੋਈ ਤਾਂ ਉਸ ਵੇਲੇ ਆਪ ਦੀ ਉਮਰ ਮਸਾਂ ਚਾਰ ਕੁ ਸਾਲ ਦੀ ਸੀ। ਇਸ ਵੇਲੇ ਆਪ ਦੇ ਮਾਪਿਆਂ ਨੇ ਬਾਰ ਵਿਚ ਆ ਕੇ ਜ਼ਮੀਨ ਆਬਾਦ ਕੀਤੀ,ਤਾਂ ਇਹ ਭੀ ਉਨ੍ਹਾਂ ਦੇ ਨਾਲ ਹੀ ਇਥੇ ਆ ਗਏ। ਜ਼ਰਾ ਸੁਰਤ ਸੰਭਾਲੀ, ਤਾਂ ਆਪ ਨੂੰ ਭਾਈ ਅਚਲ ਸਿੰਘ ਗ੍ਰੰਥੀ ਪਾਸ ਗੁਰਦੁਆਰੇ ਪੜ੍ਹਨੇ ਪਾ ਦਿੱਤਾ। ਇਥੇ ਹੀ ਆਪ ਨੇ ਗੁਰਮੁਖੀ ਪੜ੍ਹੀ ਅਤੇ ੧੫ ਸਾਲ ਦੀ ਉਮਰ ਵਿਚ ਭਾਈ ਰਤਨ ਸਿੰਘ ਦੀ ਜਥੇਦਾਰੀ ਥੱਲੇ ਪਿੰਡੋਂ ਹੀ ਅੰਮ੍ਰਿਤ ਪਾਨ ਕਰ ਲਿਆ। ਅਠਾਰ੍ਹਾਂ ਸਾਲ ਦੀ ਉਮਰ ਤੱਕ ਚੰਗਾ ਵਾਹੀ ਦਾ ਘੁਕਾ ਕੇ ਕੰਮ-ਧੰਦਾ ਕਰਦੇ ਰਹੇ। ਬਰਾਦਰੀ ਨਾਲ ਮੇਲ-ਗੇਲ ਸੋਹਣਾ ਰੱਖਣਾ। ਪਿੰਡ ਦੇ ਤਲੰਗੇ ਛੁੱਟੀ ਆਏ ਅਤੇ ਉਨ੍ਹਾਂ ਦੀ ਪ੍ਰੇਰਨਾ ਨਾਲ ਵਾਹੀ ਵੱਲੋਂ ਇਨ੍ਹਾਂ ਦਾ ਮਨ ਕੁਝ ਉਚਾਟ ਹੋ ਗਿਆ। ਆਪ ਸੰ.੧੯੧੩ ਈਸਵੀ ਵਿਚ ਪਲਟਨ ਨੰਬਰ ੪੭ ਵਿਚ ਭਰਤੀ ਹੋ ਗਏ।

ਆਪ ਦਾ ਕੱਦ ਪੰਜ ਫੁੱਟ ਸੱਤ ਇੰਚ ਸੀ। ਰੰਗ ਗੋਰਾ ਨਿਛੋਹ, ਨੱਕ ਫੀਨਾ, ਸੋਹਣਾ ਭਰਵਾਂ ਸਿੱਧਾ ਗੁਰਮੁੱਖੀ ਦਾਹੜਾ ਝਿਮ-ਝਿਮ ਕਰਦਾ। ਦਰਸ਼ਨ ਕਰੋ ਤਾਂ ਕੋਈ ਮਹਾਤਮਾ ਜਾਪਦੇ ਸਨ।

ਬੜੀ ਮਿਹਨਤ ਤੇ ਦਿਆਨਤਦਾਰੀ ਨਾਲ ਪਲਟਨ ਦੀ ਨੌਕਰੀ ਕੀਤੀ। ਨੇਕ ਨਾਮੀ ਦੇ ਕਈ ਸਰਟੀਫਿਕੇਟ ਮਿਲੇ। ਆਪ ਦਾ ਭਰਾ ਪੂਰਾ ਹੋ ਗਿਆ ਤਾਂ ਆਪ ਛੁੱਟੀ ਆਏ। ਉਸ ਦੀ ਸਿੰਘਣੀ 'ਤੇ ਚਾਦਰ ਪਾ ਕੇ ਆਪ ਦੇ ਘਰ ਬਿਠਾ ਦਿੱਤੀ ਗਈ। ਉਸ ਦੀ ਕੁੱਖੋਂ ਚਾਰ ਬੱਚੇ ਉਤਪੰਨ ਹੋਏ:- ੧.ਬੀਬੀ ਬਲਵੰਤ ਕੌਰ, ੨.ਗੇਜਾ ਸਿੰਘ, ੩.ਬੰਤਾ ਸਿੰਘ, ੪.ਬੀਬੀ ਸਤਵੰਤ ਕੌਰ।

ਆਪ ਦੇ ਸਹੁਰੇ ਗੰਡੀ ਵਿੰਡ ਚੱਕ ਨੰਬਰ ੬੩ ਜ਼ਿਲ੍ਹਾ ਲਾਇਲਪੁਰ ਵਿਚ

ਅਤੇ ਨਾਨਕੇ ਰਾਣੀ ਵਲਾਹ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਨ। ਨਾਨੇ ਦਾ ਨਾਮ ਭਾਈ ਝੰਡਾ ਸਿੰਘ ਸੀ। ਨੌਕਰੀ ਦੇ ਬੰਧਨ ਆਪ ਦੀ ਆਜ਼ਾਦ ਤਬੀਅਤ ਦੇ ਮਾਫ਼ਕ ਨਾ ਬੈਠੇ। ਤਿੰਨ ਕੁ ਸਾਲ ਪਿੱਛੋਂ ਹੀ ਆਪ ਨੇ ਸੰਨ ੧੯੧੫ ਈ: ਵਿਚ ਨਾਮ ਕਟਾ ਲਿਆ ਅਤੇ ਘਰ ਆ ਕੇ ਮੁੜ ਉਸੇ ਪੁਰਾਣੀ ਜਟਕੀ ਕਾਰ ਵਾਹੀ ਵਿਚ ਰੁੱਝ ਗਏ।

ਆਪ ਦੀ ਤਬੀਅਤ ਸੱਚਾਈ-ਪਸੰਦ ਸੀ। ਚਾਲ-ਚਲਨ ਬਹੁਤ ਉੱਚਾ ਸੀ। ਸੁਭਾਂ ਦੇ ਧੀਰੇ ਤੇ ਮਿੱਠੇ! ਸਾਰੀ ਜ਼ਿੰਦਗੀ ਵਿਚ ਕੋਈ ਅਜਿਹਾ ਕੰਮ ਨਹੀਂ ਕੀਤਾ ਸੀ, ਜਿਸ ਦਾ ਕਿ ਕਦੀ ਉਲਾਂਭਾ ਆਇਆ ਹੋਵੇ। ਸਾਰਾ ਪਿੰਡ ਹੀ ਆਪ ਦੀ ਨੇਕੀ ਅਤੇ ਭਲਿਆਈ ਦੀ ਸ਼ਾਹਦੀ ਭਰਦਾ ਸੀ।

ਜਥੇ ਨਾਲ ਤੁਰਨ ਸਮੇਂ ਕਾਲੀ ਦਸਤਾਰ ਸਜਾਈ ਅਤੇ ਹੱਥ ਵਿਚ ਸਫ਼ਾਜੰਗ ਫੜ ਲਿਆ। ਸਿੰਘਣੀ ਨੇ ਰੋਕਣ ਲਈ ਬੜਾ ਜ਼ੋਰ ਲਾਇਆ, ਬਹੁਤ ਵਾਸਤੇ ਤਰਲੇ ਪਾਏ ਕਿ ਅੰਞਾਣੇ ਬੱਚਿਆਂ ਦਾ ਕੀ ਬਣੇਗਾ? ਆਖਣ ਲੱਗੇ, ਭਲੀਏ ਲੋਕੇ, ਤੂੰ ਕਿਉਂ ਗ਼ਮ ਕਰਦੀ ਹੈਂ? ਇਨ੍ਹਾਂ ਮਾਸੂਮ ਬੱਚਿਆਂ ਦਾ ਆਪ ਮਹਾਰਾਜ ਰਾਖਾ ਹੈ! ਧਰਮ ਦੇ ਕੰਮ ਵੱਲ ਇਰਾਦਾ ਕਰ ਕੇ ਮੁੜ ਘਰ ਬਹਿ ਰਹਿਣਾ ਮਰਦਾਂ ਦਾ ਕੰਮ ਨਹੀਂ। ਇਹ ਗੱਲਾਂ-ਬਾਤਾਂ ਕਰਦਿਆਂ-ਕਰਾਉਂਦਿਆਂ ਝੱਟ ਕਿੱਲੀ ਨਾਲੋਂ ਲਾਹ ਕੇ ਫ਼ੌਜੀਆਂ ਵਾਲਾ ਖ਼ਾਕੀ ਝੋਲਾ ਗਲ ਪਾ ਲਿਆ। ਛੇਤੀ ਨਾਲ ਉਸ ਵਿਚ ਛੋਲੇ ਤੇ ਕੁਝ ਗੁੜ ਸੁੱਟ ਲਿਆ। ਮਾਂ ਨੂੰ ਮੱਥਾ ਟੇਕਿਆ। ਉਸ ਨੇ ਮੱਥਾ ਚੁੰਮ ਕੇ ਪਿਆਰ ਦਿੱਤਾ। ਠੁਮਕ-ਠੁਮਕ ਕਰਦੇ ਘਰੋਂ ਬਾਹਰ ਨਿਕਲ ਕੇ ਜਥੇ ਨਾਲ ਜਾ ਰਲੇ। ਆਪਣੇ ਨਗਰ ਦੇ ਸਿੰਘਾਂ ਨਾਲ ਆਪ ਭੀ ਭਾਈ ਈਸ਼ਰ ਸਿੰਘ ਜੀ ਧਾਰੋਵਾਲੀ ਦੀ ਜਥੇਦਾਰੀ ਥੱਲੇ ਆ ਕੇ ਦੱਖਣੀ ਡਿਊੜੀ ਦੇ ਬਾਹਰ-ਵਾਰ ਰਾਂਝੇ ਦੀ ਗੋਲੀ ਨਾਲ ਫੱਟੜ ਕਰ ਕੇ ਲੱਤਾਂ ਤੋਂ ਧੂਹ ਕੇ ਭਾਈ ਦਲੀਪ ਸਿੰਘ ਹੋਰਾਂ ਵਾਲੀ ਭੱਠੀ ਵਿਚ ਜੀਉਂਦੇ ਹੀ ਸਾੜ ਕੇ ਸ਼ਹੀਦ ਕਰ ਦਿੱਤੇ ਗਏ।[੧]

# ਭਾਈ ਮਹਿੰਗਾ ਸਿੰਘ ਜੀ

ਆਪ ਦੀ ਮਾਤਾ ਦਾ ਨਾਮ ਭਾਗੋ ਅਤੇ ਪਿਤਾ ਦਾ ਨਾਮ ਭਾਈ ਝੰਡਾ ਸਿੰਘ ਸੀ। ਰੰਗ ਪੱਕਾ, ਕੱਦ ਲੰਮਾ, ਸਰੀਰ ਹੌਲਾ ਪਰ ਨਕਸ਼ ਸੋਹਣੇ ਤਿੱਖੇ ਤੇ ਖ਼ੂਬਸੂਰਤ। ਬਾਰ ਆਬਾਦ ਹੋਣ 'ਤੇ ਆਪ ਦੇ ਮਾਪੇ ਇਥੇ ਆ ਗਏ, ਜੋ ਇਥੇ

*੧ ਕਮੇਟੀ ਨੇ ੧੪੦) ਰੁਪਏ ਕਰਜ਼ਾ ਉਤਾਰਿਆ। ਮਾਤਾ ਕਿੱਸੋ ਤੇ ਬੀਬੀ ਹਰਨਾਮ ਕੌਰ ਸੁਪਤਨੀ ਦੀ ਪੈਨਸ਼ਨ ਲਾ ਦਿੱਤੀ, ਜਿਸ ਦਾ ਜੋੜ ੨੦-੧੧-੨੧ ਤੋਂ ੧-੩-੩੮ ਤਕ ੩੮੯੮) ਰੁਪਏ ਬਣਦਾ ਹੈ। ਇਸੇ ਤਾਰੀਖ਼ ਨੂੰ ਮਾਤਾ ਜੀ ਗੁਜ਼ਰ ਗਏ ਅਤੇ ਉਨ੍ਹਾਂ ਦੀ ਪੈਨਸ਼ਨ ਬੰਦ ਹੋ ਗਈ।*

ਘੁਮਿਆਰਾ ਕਿੱਤਾ ਕਰਦੇ ਸਨ। ਦਿਲੀ ਲਗਨ ਨਾਲ ਉਨ੍ਹਾਂ ਨੇ ਆਪ ਨੂੰ ਪੰਜ ਜਮਾਤਾਂ ਉਰਦੂ, ਗੁਰਮੁਖੀ ਅਤੇ ਲੰਡੇ ਪੜ੍ਹਾਏ। ਆਪ ਨੇ ਆਪਣੇ ਪਿਤਾ ਦਾ ਕੰਮ ਛੱਡ ਕੇ ਚਿੱਠੀ-ਰਸਾਨੀ ਦੀ ਨੌਕਰੀ ਕਰ ਲਈ। ਲੋਕਾਂ ਨੂੰ ਬੜੀ ਮੁਹੱਬਤ ਨਾਲ ਚਿੱਠੀਆਂ ਲਿਖ ਪੜ੍ਹ ਦਿਆ ਕਰਨੀਆਂ। ਬਣਦਾ-ਬਣਾਉਂਦਾ ਇਲਾਕੇ ਵਿਚ ਆਪ ਦਾ ਚੰਗਾ ਰਸੂਖ ਬਣ ਗਿਆ। ਆਪ ਦੀ ਜ਼ਬਾਨ ਵਿਚ ਬੜੀ ਹਲੀਮੀ ਅਤੇ ਦਿਲ ਵਿਚ ਮਿਲਣਸਾਰੀ ਦੇ ਦੋ ਖ਼ਾਸ ਗੁਣ ਸਨ। ਆਪ ਨੇ ਨੌਕਰੀ ਨਾਲ ਚੰਗਾ ਗੁਜ਼ਾਰਾ ਨ ਚਲਦਾ ਵੇਖ ਕੇ ਚਿਠੀ ਰਸਾਨੀ ਛੱਡ ਕੇ ਆੜ੍ਹਤ ਦੀ ਦੁਕਾਨ ਖੋਲ੍ਹ ਲਈ। ਲੋਕਾਂ ਨਾਲ ਵਰਤੋਂ-ਵਿਹਾਰ ਤੇ ਲੈਣ-ਦੇਣ ਚੰਗਾ ਖਰਾ ਕਰਨਾ। ਕੰਮ ਸੋਹਣਾ ਰਿੜ੍ਹ ਪਿਆ। ਆਪ ਦਾ ਬਹੁਤਾ ਮੇਲ-ਗੇਲ ਭਾਈ ਨਰਾਇਣ ਸਿੰਘ ਹੋਰਾਂ ਨਾਲ ਹੀ ਹੁੰਦਾ ਸੀ। ਹਰ ਰੋਜ਼ ਸ਼ਾਮ ਨੂੰ ਗੁਰਦੁਆਰੇ ਜਾ ਕੇ ਸ਼ਬਦ ਪੜ੍ਹਨੇ। ਸੁਭਾਂ ਬਹੁਤਾ ਨਿੱਘਾ ਤੇ ਗੁਰਮੁਖ ਸੀ।

ਜਥੇ ਨਾਲ ਜਾਣ ਤੋਂ ਅੱਠ ਕੁ ਦਿਨ ਪਹਿਲਾਂ ਲੋਕਾਂ ਦੇ ਲਹਿਣੇ-ਦੇਣੇ ਦੀ ਵਹੀ 'ਤੇ ਫ਼ਹਿਰਸਿਤ ਤਿਆਰ ਕਰ ਕੇ ਲਿਖ ਦਿੱਤੀ। ਆਪਣਾ ਅੱਠ ਸੌ ਰੁਪਏ ਦਾ ਮੁੱਲ ਖ਼ਰੀਦਿਆ ਹਾਤਾ ਛੱਤਿਆ-ਛਤਾਇਆ ਗੁਰਦੁਆਰੇ ਦੇ ਨਾਮ ਲੁਆ ਕੇ ਰਜਿਸਟਰੀ ਕਰਵਾ ਦਿੱਤਾ, ਜਿਸ ਥਾਂ ਕਿ ਅੱਜ-ਕੱਲ੍ਹ ਬੜਾ ਸ਼ਾਨਦਾਰ ਗੁਰਦੁਆਰਾ ਬਣਿਆ ਹੋਇਆ ਹੈ। ਲੋਕੀਂ ਬੜੇ ਵਰਜ ਰਹੇ ਕਿ ਭਾਈ ਮਹਿੰਗਾ ਸਿੰਘ ਜੀ, ਇਉਂ ਨਾ ਕਰੋ, ਜਿਉਂਦਿਆਂ ਨੂੰ ਸੌ ਆਸਾਂ-ਉਮੈਦਾਂ ਹੁੰਦੀਆਂ ਹਨ ਤਾਂ ਆਪ ਨੇ ਆਖਿਆ ਕਿ ਮੈਂ ਕਿਹੜਾ ਬਾਲਬਚੜਦਾਰ ਹਾਂ, ਜਿਨ੍ਹਾਂ ਨੇ ਪਿੱਛੋਂ ਮੇਰਾ ਕੁਝ ਸਾਂਭਣਾ ਹੈ ? ਜਦ ਸਰੀਰ ਰੂਪੀ ਕੋਠਾ ਹੀ ਗੁਰੂ ਅਰਪਨ ਹੋ ਜਾਣਾ ਹੈ ਤਾਂ ਮੈਂ ਇਸ ਕੋਠੇ ਨੂੰ ਭੀ ਕੀ ਕਰਨਾ ਹੈ ? ਇਹ ਘਰ ਪਹਿਲਾਂ ਹੀ ਕਿਉਂ ਨਾ ਗੁਰੂ ਨੂੰ ਸੌਂਪ ਦੇਈਏ ? ਤੁਰਨ ਸਮੇਂ ੪੦) ਰੁਪਏ ਨਕਦ ਵਾਂਸਣੀ ਵਿਚ ਪਾ ਕੇ ਲੱਕ ਨਾਲ ਬੰਨ੍ਹ ਲਏ। ਲੋਕਾਂ ਪੁੱਛਿਆ, ਭਾਈ ਜੀ ਇਹ ਕਾਹਦੇ ਲਈ ਲੈ ਚੱਲੇ ਓ, ਉਥੇ ਕੋਈ ਨਿਉਂਦਰਾ ਪਾਉਣਾ ਜੇ ? ਆਖਦੇ ਨੇ ਕਿ ਕਿਤੇ ਸੌ ਲੋੜ ਪੈ ਜਾਂਦੀ ਹੈ ! ਇਕ ਮਹਾਤਮਾ ਦਾ ਕਥਨ ਹੈ, ਕਿ 'ਬਾਣੀ ਕੰਠ ਤੇ ਪੈਸਾ ਗੰਠ ਹੀ ਚੰਗਾ ਹੁੰਦਾ ਹੈ !' ਮੋਰਚਾਫ਼ਤਹਿ ਹੋ ਗਿਆ ਤਾਂ ਲੰਗਰ ਲਾਵਾਂਗੇ, ਨਹੀਂ ਤਾਂ ਕਾਠ ਖੱਫਨ ਦੇ ਕੰਮ ਆ ਜਾਣਗੇ !

ਆਪ ਦੀ ਉਮਰ ਕੋਈ ਚਾਲੀ ਕੁ ਸਾਲ ਦੇ ਏੜ-ਗੇੜ ਹੋਵੇਗੀ ਪਰ ਕਾਠੀ ਚੰਗੀ ਹੋਣ ਕਰਕੇ ਸਰੀਰ ਅਜੇ ਵਾਹਵਾ ਨਰੋਆ ਸੀ। ਆਪ ਸਾਰੀ ਉਮਰ ਬ੍ਰਹਮਚਾਰੀ ਰਹੇ ਅਤੇ ਅਜਿਹਾ ਆਦਰਸ਼ਕ ਜੀਵਨ ਬਤੀਤ ਕੀਤਾ ਕਿ ਕਦੀ ਕਿਸੇ ਦੀ ਧੀ ਭੈਣ ਵੱਲ ਉਚੀ ਅੱਖ ਕਰ ਕੇ ਨਹੀਂ ਵੇਖਿਆ ਸੀ।

ਆਪ ਭੀ ਦੱਖਣੀ ਡਿਉੜੀ ਦੇ ਸਾਹਮਣੇ ਭਾਈ ਨਰਾਇਣ ਸਿੰਘ ਹੋਰਾਂ

ਨਾਲ ਅੰਦਰਲੇ ਸਿੰਘਾਂ ਨੂੰ ਛੁਡਾਉਣ ਲਈ ਯਤਨ ਕਰ ਰਹੇ ਸਨ, ਜੋ ਰਾਂਝੇ ਨੇ ਸਾਹਮਣਿਉਂ ਆ ਕੇ ਢਿੱਡ ਵਿਚ ਬੰਦੂਕ ਦੀ ਗੋਲੀ ਮਾਰੀ। ਆਪ ਵਾਹਿਗੁਰੂ-ਵਾਹਿਗੁਰੂ ਆਖਦੇ ਚੁਫਾਲ ਧਰਤ 'ਤੇ ਡਿੱਗ ਪਏ। ਗੁਰਮੁਖ ਦਾਸ ਨੇ ਭੱਜ ਕੇ ਆਪ ਦਾ ਸਿਰ ਵੱਢ ਦਿੱਤਾ ਅਤੇ ਦੂਜੀ ਪਾਰਟੀ ਨੇ ਧੂਹ ਕੇ ਭਾਈ ਦਲੀਪ ਸਿੰਘ ਸ਼ਹੀਦ ਵਾਲੀ ਭੱਠੀ ਵਿਚ ਸੁੱਟ ਦਿੱਤਾ।

*****

# ਦੂਜੇ ਜਥੇ ਦਾ ਹਾਲ

## ਪਹਿਲੀ ਟੋਲੀ

ਜਦ ਇਸ ਜਥੇ ਦੇ ਸਾਰੇ ਸਿੰਘ ਜਾਨਾਂ ਹੂਲ ਕੇ ਵਰ੍ਹਦੀਆਂ ਗੋਲੀਆਂ ਵਿਚ ਗੁਰਦੁਆਰਾ ਸ੍ਰੀ ਜਨਮ ਅਸਥਾਨ ਦੇ ਅੰਦਰ ਘਿਰੇ ਹੋਏ ਸਿੰਘਾਂ ਨੂੰ ਬਚਾਉਣ ਲਈ ਸਿਰਤੋੜ ਯਤਨ ਕਰ ਰਹੇ ਸਨ, ਉਸ ਵੇਲੇ ਭਾਈ ਦਲੀਪ ਸਿੰਘ ਵਾਲੇ ਸ਼ਹੀਦ ਗੰਜ ਦੇ ਲਾਗਲੇ ਮੈਦਾਨ ਅਤੇ ਸਰੋਵਰ ਕੇ ਕੰਢੇ ਛਵ੍ਹੀਆਂ ਤੇ ਡਾਂਗਾਂ ਵਾਲੇ ਕਾਤਲਾਂ ਦਾ ਬੜਾ ਭਾਰਾ ਇਕੱਠ ਸੀ। ਇਸ ਇਕੱਠ ਵਿਚੋਂ ਨਿਕਲ ਕੇ ਇਕ ਟੋਲੇ ਨੇ ਅੱਗੇ ਵਧ ਕੇ ਸਿੰਘਾਂ ਦੇ ਜਥੇ 'ਤੇ ਮਾਰੂ ਹਮਲਾ ਕੀਤਾ ਤਾਂ ਜਥੇ ਦੀਆਂ, ਅੱਗੋਂ ਆਪਣਾ ਬਚਾਅ ਕਰਦਿਆਂ-ਕਰਾਉਂਦਿਆਂ ਪਾਟ ਕੇ ਦੋ ਟੋਲੀਆਂ ਬਣ ਗਈਆਂ। ਦੱਖਣੀ ਡਿਊੜੀ ਦੇ ਬੂਹੇ ਵਿਚੋਂ ਬੰਦੂਕ ਦੀ ਗੋਲੀ ਭਾਈ ਭਗਤ ਸਿੰਘ ਕਰੀਆਂ ਵਾਲੇ ਨੂੰ ਆ ਵੱਜੀ। ਉਨ੍ਹਾਂ ਦੀ ਡੌਲੇ ਪਾਸੋਂ ਬਾਂਹ ਪਲਮ ਪਈ ਤੇ ਦੂਜੇ ਫਾਇਰ ਨਾਲ ਕੁਝ ਛੱਰ੍ਹੇ ਦੇ ਦਾਣੇ ਉਨ੍ਹਾਂ ਦੇ ਢਿੱਡ ਵਿਚ ਵੱਜੇ। ਉਹ ਜੀ ਭਿਆਣੇ ਭੱਜ ਕੇ ਸਰੋਵਰ ਦੇ ਦੱਖਣੀ ਕੰਢੇ ਬੇਰੀ ਥੱਲੇ ਬੇਹਾਲ ਹੋ ਕੇ ਜਾ ਡਿੱਗੇ।

ਭਾਈ ਆਸਾ ਸਿੰਘ, ਭਾਈ ਘੁੱਦਾ ਸਿੰਘ ਬੰਡਾਲਾ ਅਤੇ ਭਾਈ ਤੇਜਾ ਸਿੰਘ ਤੇ ਭਾਈ ਨਰਾਇਣ ਸਿੰਘ ਲਹੁਕਿਆਂ ਦੀ ਇਕ ਟੋਲੀ ਬਣ ਗਈ। ਇਹ ਚਾਰੇ ਜਣੇ ਬਾਹਰ ਦੇ ਕਾਤਲਾਂ ਦੀ ਰੋਕ ਕਰਦੇ-ਕਰਾਉਂਦੇ ਧੌਲਰਾਂ ਨੂੰ ਚਲੇ ਗਏ। ਅੱਗੇ ਅਸਮਾਈਲ ਭੱਟੀ[੧] ਪੱਕੇ ਖੂਹ ਵਾਲਾ ਘੋੜੀ 'ਤੇ ਸਵਾਰ ਕਾਤਲਾਂ ਦੀ ਕਮਾਂਡ ਕਰਦਾ ਸੀ। ਉਸ ਨੇ ਦੋ ਬੰਦੂਕਾਂ ਵਾਲੇ ਤੇ ਪੰਜ ਚਾਰ ਛਵ੍ਹੀਆਂ ਵਾਲੇ ਇਨ੍ਹਾਂ ਦੇ ਮਗਰ ਲਾ ਦਿੱਤੇ। ਬਾਕੀ ਹੋਰ ਸਿੰਘਾਂ ਮਗਰ ਭੱਜਣ ਵਾਲੇ ਕਾਤਲਾਂ ਨੂੰ ਇਸ਼ਾਰਾ ਕਰ ਕੇ ਰੋਕ ਲਿਆ ਕਿ ਪਿਛਲੇ ਬੰਨ੍ਹੇ ਹੋ ਕੇ ਦੂਜੇ ਬੰਨ੍ਹੇ ਦੀ ਰੋਕ ਕਰੋ; ਇਨ੍ਹਾਂ ਨੂੰ ਹੁਣ ਜਾਣ ਦਿਓ! ਇਨ੍ਹਾਂ ਵਿਚੋਂ ਭਾਈ ਨਰਾਇਣ ਸਿੰਘ ਆਪਣੇ ਸਾਥੀਆਂ

---

*੧ ਇਹ ਬਦਮਾਸ਼ਾਂ ਨਾਲ ਬਹੁਤ ਰਸੂਖ ਰੱਖਣ ਵਾਲਾ ਬੰਦਾ ਸੀ ਤੇ ਮਹੰਤ ਨੇ ਇਸ ਨੂੰ ਇਸ ਮਤਲਬ ਲਈ ਗੰਢਣ ਵਾਸਤੇ ਕਾਫੀ ਰੁਪਿਆ ਦਿੱਤਾ ਸੀ ਜਿਸ ਦੇ ਕਾਰਨ ਇਸ ਨੇ ਇਸ ਜ਼ੁਲਮੀ ਕਾਰੇ ਵਿਚ ਬੜਾ ਹਿੱਸਾ ਲਿਆ।*

ਨੂੰ ਵੰਗਾਰਦੇ ਅੰਦਰਲੀ ਗਲੀ ਥਾਣੀਂ ਆ ਕੇ ਮਹੰਤ ਨਰੈਣ ਦਾਸ ਹੱਥੋਂ ਸ਼ਹੀਦ ਹੋ ਗਏ, ਪਰ ਇਹ ਤਿੰਨ ਸੱਜਣ ਦੱਖਣ ਵੱਲ ਨੂੰ ਨੱਸ ਗਏ। ਇਹਨਾਂ ਨੂੰ ਰਾਹ ਵਿਚ ਦੋ-ਦੋ, ਚਾਰ-ਚਾਰ ਬੰਦਿਆਂ ਦੀਆਂ ਹਥਿਆਰਬੰਦ ਟੋਲੀਆਂ ਟੱਕਰਦੀਆਂ ਰਹੀਆਂ ਜਿਨ੍ਹਾਂ ਨੇ ਪੁੱਛਿਆ ਕਿ ਤੁਸੀਂ ਕਿੱਧਰ ਦੌੜੇ ਫਿਰਦੇ ਜੇ? ਇਹ ਤਿੰਨੇ ਹੀ ਉੱਤਰ ਦਿੰਦੇ ਰਹੇ ਕਿ ਜਵਾਨੋ ਸਾਡੀ ਡਾਚੀ ਗਵਾਚੀ ਹੋਈ ਹੈ, ਉਸ ਨੂੰ ਲੱਭਦੇ ਫਿਰਦੇ ਹਾਂ; ਹੋਰ ਕੋਈ ਗੱਲ ਨਹੀਂ ਹੈ। ਇਨ੍ਹਾਂ ਪਾਸੋਂ ਦਾਅ ਬਚਾ ਕੇ ਇਹ ਨਹਿਰ ਦੇ ਪੰਜ ਚੱਕ ਬੁਚਿਆਣੇ ਵਾਲੇ ਪੁਲ ਨੂੰ ਚਲੇ ਗਏ। ਇਥੇ ਇਨ੍ਹਾਂ ਨੂੰ ਦੂਜੀ ਟੋਲੀ ਦੇ ਸਿੰਘ ਭਾਈ ਭਗਤ ਸਿੰਘ, ਨੰਬਰਦਾਰ, ਭਾਈ ਹਜ਼ਾਰਾ ਸਿੰਘ, ਭਾਈ ਲੱਖਾ ਸਿੰਘ, ਭਾਈ ਸੂਬਾ ਸਿੰਘ, ਭਾਈ ਤੇਜਾ ਸਿੰਘ ਅਤੇ ਮਾਸਟਰ ਬਿਸ਼ਨ ਸਿੰਘ ਜਗਦੇ ਮਿਲ ਪਏ। ਦੋਹਾਂ ਟੋਲੀਆਂ ਦੇ ਬੰਦਿਆਂ ਨੇ ਆਪੋ ਵਿਚ, ਆਪੋ ਆਪਣੇ ਬਚਣ ਦੀ ਕਹਾਣੀ ਦੱਸੀ।

## ਦੂਜੀ ਟੋਲੀ

ਜਿਸ ਵੇਲੇ ਇਸ ਜਥੇ ਦੀਆਂ ਪਾਟ ਕੇ ਦੋ ਟੋਲੀਆਂ ਹੋ ਜਾਂਦੀਆਂ ਹਨ ਤਾਂ ਇਨ੍ਹਾਂ ਨਾਲੋਂ ਭਾਈ ਪੰਜਾਬ ਸਿੰਘ ਨਿੱਖੜ ਕੇ ਭਾਈ ਦਲੀਪ ਸਿੰਘ ਦੇ ਸ਼ਹੀਦ ਗੰਜ ਵਾਲੇ ਮੈਦਾਨ ਵਿਚ ਕਾਤਲਾਂ ਨੂੰ ਭਲੇਵਾਂ ਦੇ ਕੇ ਗੁ: ਅਟਾਰੀ (ਪੱਟੀ) ਸਾਹਿਬ ਵੱਲ ਨੱਸ ਕੇ ਭਵਿਆ। ਅੱਗੇ ਸਰੋਵਰ ਦੇ ਕੰਢੇ ਬੇਰੀ ਥੱਲੇ ਭਾਈ ਭਗਤ ਸਿੰਘ ਕਰੀਆਂ ਵਾਲੇ ਨੂੰ ਲਹੂ-ਲੁਹਾਨ ਹੋਇਆ ਵੇਖਿਆ। ਬੰਡਾਲੀਆਂ ਦੇ ਬੁੰਗੇ ਜਾ ਕੇ ਉਥੋਂ ਆਪਣੇ ਪਿੰਡ ਦੇ ਮਜ਼ਹਬੀ ਸਿੰਘਾਂ[੧] ਨੂੰ ਨਾਲ ਲਿਆ ਕੇ ਭਾਈ ਭਗਤ ਸਿੰਘ ਨੂੰ ਮੰਜੀ 'ਤੇ ਪਾ ਕੇ ਆਪਣੇ ਬੁੰਗੇ ਲੈ ਗਏ। ਏਨੇ ਚਿਰ ਨੂੰ ਭਾਈ ਲਾਭ ਸਿੰਘ ਜ਼ਖਮੀ ਹੋਏ ਨੂੰ ਇਕ ਮਜ਼ਹਬੀ ਸਿੰਘ ਪੰਜਾਲੀ ਲਿਆਏ। ਇਨ੍ਹਾਂ ਦੋਹਾਂ ਫੱਟੜਾਂ ਨੂੰ ਥੋੜ੍ਹੇ ਚਿਰ ਪਿੱਛੋਂ ਹਸਪਤਾਲ ਲੈ ਜਾਣ ਦੀ ਸਲਾਹ ਕੀਤੀ, ਪਰ ਇਨ੍ਹਾਂ ਮਜ਼ਹਬੀ ਸਿੰਘਾਂ ਨੇ ਸਲਾਹ ਦਿੱਤੀ ਕਿ ਬੁੰਗੇ ਵਿਚੋਂ ਬਾਹਰ ਉੱਕੇ ਨ ਨਿਕਲਿਆ ਜੇ, ਸਾਧ ਸਭ ਨੂੰ ਇਕ ਵੱਢੋਂ ਕਤਲ ਕਰੀ ਜਾਂਦੇ ਹਨ। ਜੇ ਉਨ੍ਹਾਂ ਨੂੰ ਪਤਾ ਲੱਗ ਗਿਆ ਤਾਂ ਸਾਨੂੰ ਭੀ ਇਥੇ ਆ ਕੇ ਕਤਲ ਕਰ ਦੇਣਗੇ। ਸਾਢੇ ਬਾਰਾਂ ਵਜੇ ਡਿਪਟੀ ਕਮਿਸ਼ਨਰ ਆਇਆ। ਉਸ ਨੇ ਬਿਆਨ ਲਏ ਅਤੇ ਸਰਕਾਰੀ ਡਾਕਟਰ ਨੂੰ ਸੱਦ ਕੇ ਇਨ੍ਹਾਂ ਦੀ ਮਲ੍ਹਮ-ਪੱਟੀ ਕਰਾਈ। ਇਨ੍ਹਾਂ ਦਾ ਡੇਰਾ ਚੀਫ਼ ਖਾਲਸਾ ਦੀਵਾਨ ਦੇ ਦੀਵਾਨ ਅਸਥਾਨ ਦੀ ਕੋਠੀ ਨੰਬਰ ਚਾਰ ਵਿਚ ਕਰਵਾ ਦਿੱਤਾ ਗਿਆ।

---

*੧ ਇਹ ਅਖੌਤੀ ਮਜ਼ਹਬੀ ਸਿੰਘ ਇਨ੍ਹਾਂ ਦੇ ਪਿੰਡੋਂ ਮਹੰਤ ਦੇ ਮੁਜਾਰੇ ਸਨ, ਜੋ ਇਨ੍ਹਾਂ ਦੇ ਬੁੰਗੇ ਵਿਚ ਰਿਹਾਇਸ਼ ਰਖਦੇ ਸਨ।*

ਜਦੋਂ ਫੌਜ ਆ ਗਈ ਤਾਂ ਥੋੜ੍ਹੇ ਚਿਰ ਪਿੱਛੋਂ ਗੋਰਖੇ ਸਿਪਾਹੀ ਇਨ੍ਹਾਂ ਫੱਟੜਾਂ ਨੂੰ ਡੋਲੀ ਵਿਚ ਪਾ ਕੇ ਸਟੇਸ਼ਨ ਲੈ ਗਏ ਅਤੇ ਉਥੋਂ ਰੇਲ 'ਤੇ ਚਾੜ੍ਹ ਕੇ ਲਾਹੌਰ ਮਿਉ ਹਸਪਤਾਲ ਜਾ ਦਾਖਲ ਕੀਤਾ। ਅਗਲੇ ਦਿਨ ਹੀ ਭਾਈ ਭਗਤ ਸਿੰਘ ਦੀ ਬਾਂਹ ਮੋਢੇ ਪਾਸੋਂ ਵੱਢੀ ਗਈ[੧]। ਭਾਈ ਲਾਭ ਸਿੰਘ ਨੇ ਤਿੰਨ ਮਹੀਨੇ ਅੱਖ ਹੀ ਨਹੀਂ ਝਮਕੀ ਸੀ। ਇਨ੍ਹਾਂ ਨੇ ਲਾਇਲਪੁਰ ਜਾ ਕੇ ਡਾ: ਦੀਵਾਨ ਸਿੰਘ ਜੀ ਸਿਵਲ ਸਰਜਨ ਪਾਸੋਂ ਉਪ੍ਰੇਸ਼ਨ ਕਰਾਇਆ ਤਾਂ ਕੰਨ ਦੇ ਪਿੱਛੋਂ ਬੜੀ ਪਾਕ ਨਿਕਲੀ। ਕੰਨ ਉੱਕਾ ਹੀ ਮਾਰਿਆ ਗਿਆ ਪਰ ਅੱਖ ਝਮਕਣ ਲੱਗ ਪਏ।

ਜਦ ਦੱਖਣੀ ਡਿਊੜੀ ਅੱਗੋਂ ਭਾਈ ਭਗਤ ਸਿੰਘ ਕਰੀਆਂ ਵਾਲਾ ਜ਼ਖਮੀ ਹੋ ਕੇ ਚਲਾ ਗਿਆ ਤਾਂ ਪੰਜ-ਸੱਤ ਛਵ੍ਹੀਆਂ ਵਾਲੇ ਕਾਤਲ ਦੂਜੇ ਸਿੰਘਾਂ ਵੱਲ ਵਧੇ ਤਾਂ ਭਗਤ ਸਿੰਘ ਨੰਬਰਦਾਰ ਨੇ ਆਖਿਆ ਕਿ ਅਰਜਨ ਸਿੰਘਾ, ਤਕੜਾ ਹੋ ਜਾ! ਛਵ੍ਹੀਆਂ ਵਾਲੇ ਆਏ ਜੂ! ਉਸ ਨੇ ਜੋੜ ਕੇ ਦੋਹਾਂ ਹੱਥਾਂ ਨਾਲ ਚੰਗੀ ਟਿਕਾ ਕੇ ਡਾਂਗ ਮਾਰੀ। ਇਕ ਕਾਤਲ ਭਵਾਂਟਣੀ ਖਾ ਕੇ ਮੂਧੇ-ਮੂੰਹ ਜ਼ਮੀਨ 'ਤੇ ਡਿੱਗ ਪਿਆ। ਇਸ ਨੇ ਛੇਤੀ ਨਾਲ ਉਸ ਦੇ ਹੱਥੋਂ ਛਵ੍ਹੀ ਖੋਹ ਕੇ ਗੁਰਦਿਆਲ ਸਿੰਘ ਨੂੰ ਦੇ ਦਿੱਤੀ।

ਇਸ ਵੇਲੇ ਕਾਤਲਾਂ ਦੀਆਂ ਭੀ ਦੋ ਟੋਲੀਆਂ ਬਣ ਗਈਆਂ। ਅੱਧੇ ਤਾਂ ਸਿੰਘਾਂਨੂੰ ਧੱਕ ਕੇ ਲਹਿੰਦੇ ਦੀ ਗਲੀ ਵੱਲ ਲੈ ਜਾਣ ਤੇ ਅੱਧੇ ਭਾਈ ਦਲੀਪ ਸਿੰਘ ਦੇ ਸ਼ਹੀਦ ਗੰਜ ਵੱਲ ਲੈ ਜਾਣ। ਜਥੇ ਦੇ ਸਿੰਘ ਜੀ-ਭਿਆਣੇ ਅੱਗੇ ਵਧ ਕੇ ਕਦੇ ਸੋਟਾ ਮਾਰ ਦੇਣ ਤੇ ਕਦੇ ਪਿਛਾਂਹ ਹਟ ਜਾਣ। ਕੋਠਿਆਂ ਤੋਂ ਕਾੜ-ਕਾੜ ਇੱਟਾਂ ਦੀ ਅੰਧਾ-ਧੁੰਦ ਬਾਰਸ਼ ਹੁੰਦੀ ਸੀ। ਲੋਕੀਂ ਸੁੰਦਰ ਸਿੰਘ, ਭਾਈ ਦੀਦਾਰ ਸਿੰਘ, ਭਾਈ ਨੰਦ ਸਿੰਘ, ਭਾਈ ਰਾਮ ਸਿੰਘ, ਭਾਈ ਤੇਜਾ ਸਿੰਘ, ਭਾਈ ਗੁਰਦਿਆਲ ਸਿੰਘ, ਭਾਈ ਭਗਤ ਸਿੰਘ ਨੰਬਰਦਾਰ ਅਤੇ ਭਾਈ ਇਛਰ ਸਿੰਘ ਆਦਿਕ ਦੀ ਦੂਜੀ ਟੋਲੀ ਸ਼ਹੀਦੀ ਬਾਗ਼ ਵੱਲ ਨੂੰ ਪਿਛਾਂਹ ਮੁੜੀ ਜਾ ਰਹੀ ਸੀ। ਗੁਰਦੁਆਰਾ ਜਨਮ-ਅਸਥਾਨ ਦੀ ਲਹਿੰਦੇ ਦੀ ਕੰਧ 'ਤੇ ਸ਼ਰਾਬ ਵਿਚ ਮਸਤ ਖੜੋਤਾ ਇਕ ਨਾਂਗਾ ਸਾਧ ਉੱਚੀ-ਉੱਚੀ ਬੜੀਆਂ ਗੰਦੀਆਂ ਗਾਲ੍ਹਾਂ ਦੇਵੇ, "ਚੂਹੜਿਓ! ਹੁਣ ਭੱਜੇ ਕਿਉਂ ਜਾਂਦੇ ਜੇ? ਕਬਜ਼ਾ ਲੈ ਕੇ ਜਾਓ!" ਧੋਤੀ ਚੁੱਕੇ ਤੇ ਸ਼ੋਹਦਿਆਂ ਵਾਂਗ ਨੰਗਾ ਹੋ ਖੜੋਵੇ। ਸਿੰਘ ਗੁੱਸਾ ਖਾ ਕੇ ਫੇਰ ਪਿਛਾਂਹ ਨੂੰ ਮੁੜੇ ਤਾਂ ਮਹਿਮਾਨਖ਼ਾਨੇ ਤੋਂ ਇੱਟਾਂ ਦੀ ਫੰਡ ਚੜ੍ਹੀ। ਫਿਰ ਪਿਛਾਂਹ ਨੂੰ ਭੌਂ ਪਏ। ਇਹ ਸਾਧ ਫੇਰ ਪਹਿਲਾਂ ਵਾਂਗ ਹੀ ਚਿੱਪਾਂ ਚੜ੍ਹਾਵੇ। ਸਿੰਘ ਫੇਰ ਮੁੜਨ ਲੱਗੇ ਤਾਂ ਲੱਧੂ, ਲੰਙਾ, ਹਰੀ ਨਾਥ ਜੋਗੀ, ਬਾਗੀ ਸ਼ਾਹ ਅਤੇ ਲਾਲ ਦਾਸ ਵੀਹਾਂ-ਪੰਝੀਆਂ ਛਵ੍ਹੀਆਂ ਵਾਲਿਆਂ ਦੀ ਟੋਲੀ ਲੈ ਕੇ ਆ

*੧ ਗੁਰਦੁਆਰਾ ਕਮੇਟੀ ਨਨਕਾਣਾ ਸਾਹਿਬ ਵੱਲੋਂ ਆਪ ਦੀ ਪੈਨਸ਼ਨ ਲਾਈ ਗਈ ਜਿਸ ਦਾ ਜੋੜ ੧੪-੫-੨੨ ਤੋਂ ੩੦-੯-੩੭ ਤਕ ੧੮੧੯) ਰੁਪਏ ਬਣਦਾ ਹੈ।*

ਪਏ। ਨਾਲ ਦੋ ਬੰਦੂਕਾਂ ਵਾਲੇ ਸਨ। ਬੰਦੂਕਾਂ ਵਾਲੇ ਫ਼ਾਇਰ ਕਰ ਕੇ ਜ਼ਖਮੀ ਕਰ ਦੇਣ ਅਤੇ ਛਵ੍ਹੀਆਂ ਵਾਲੇ ਵੱਢ ਦੇਣ। ਇਨ੍ਹਾਂ ਨੇ ਭੱਜ ਕੇ ਭਾਈ ਈਸ਼ਰ ਸਿੰਘ ਧਾਰੋਵਾਲੀ, ਭਾਈ ਜੀਉਣ ਸਿੰਘ ਪਰਉਪਕਾਰੀ ਲਾਇਲਪੁਰ ਅਤੇ ਭਾਈ ਚਰਨ ਸਿੰਘ ਡਿੰਗਾ ਨੂੰ ਗੋਲੀਆਂ ਮਾਰੀਆਂ ਤੇ ਪਿੱਛੋਂ ਛਵ੍ਹੀਆਂ ਵਾਲਿਆਂ ਮਿਲ ਕੇ ਵੱਢ-ਟੁੱਕ ਕੇ ਸ਼ਹੀਦ ਕਰ ਦਿੱਤਾ।

ਭਾਈ ਲਾਭ ਸਿੰਘ ਰੇਲ ਦੀ ਲਾਇਨੇ ਲਾਈਨ ਪੈ ਕੇ ਆਪਣੇ ਬੁੰਗੇ ਨੂੰ ਤੁਰ ਪਿਆ। ਕਾਤਲਾਂ ਵਿਚੋਂ ਹਰੀ ਨਾਥ ਜੋਗੀ ਇਸ ਨੂੰ ਜਾਣਦਾ ਸੀ। ਉਸ ਨੇ ਆਪਣੇ ਨਾਲ ਦੇ ਨੂੰ ਆਵਾਜ਼ ਦੇ ਕੇ ਆਖਿਆ ਕਿ ਔਹ ਬੈਂਤ ਦੀ ਸੋਟੀ ਵਾਲਾ ਚਿੱਟ-ਕਪੜੀਆ ਭੀ ਜਥੇ ਵਿਚੋਂ ਹੈ। ਨਾਥ ਨੇ ਨਿਸਚਾ ਕਰਨ ਲਈ ਅੱਗੇ ਹੋ ਕੇ ਪੁੱਛਿਆ, ਬਾਬਾ ਕਿੱਥੋਂ ਏਂ ? ਉਸ ਨੇ ਉੱਤਰ ਦਿੱਤਾ, ੭੦ ਚੱਕ ਬੰਡਾਲਿਓਂ। ਉਸ ਦੀ ਏਨੀ ਗੱਲ ਮੂੰਹੋਂ ਕੱਢਣ ਦੀ ਢਿੱਲ ਸੀ, ਜੁ ਨਾਥ ਨੇ ਜੋੜ ਕੇ ਪੁੱਠੀ ਕੁਹਾੜੀ ਕੰਨ-ਪਟੀ 'ਤੇ ਮਾਰੀ। ਦੂਜੇ ਨੇ ਧਮਾਲ ਜਿਹੀ ਪਾਉਂਦਿਆਂ ਭਵਾਂ ਕੇ ਚੁਬਾੜੀ ਦੇ ਉਪੱਰ ਅਖਵਾਨੇ ਕੋਲ ਵੱਟ ਕੇ ਡਾਂਗ ਮਾਰੀ। ਇਹ ਬੇਹੋਸ਼ ਹੋ ਕੇ ਡਿੱਗ ਪਏ ਅਤੇ ਕਾਤਲ ਸ਼ੂਟ ਵੱਟੀ ਦੂਜੇ ਸਿੰਘਾਂ ਮਗਰ ਦੌੜ ਗਏ। ਏਨੇ ਚਿਰ ਨੂੰ ਪਿੱਛੋਂ ਇਕ ਹੋਰ ਟੋਲੀ ਕਾਤਲਾਂ ਦੀ ਆਈ। ਉਨ੍ਹਾਂ ਵਿਚੋਂ ਇੱਕ ਆਖਦਾ ਹੈ ਕਿ ਭਲਾ ਇਸ ਸਫ਼ੈਦਪੋਸ਼ ਨੂੰ ਕਿਉਂ ਮਾਰ ਗਏ ਨੇ ? ਇਸ ਨੇ ਆਖਿਆ ਕਿ ਰੱਬ ਤੁਹਾਡਾ ਭਲਾ ਕਰੇ,ਇਕ ਘੁੱਟ ਪਾਣੀ ਦਿਓ। ਉਨ੍ਹਾਂ ਆਖਿਆ ਕਿ ਬਾਬਾ ਭੋਲਿਆ, ਜਾਹ ਰੱਬ ਲੈ ਜਾਂਦਾ ਈ ਤਾਂ ਚਲਾ ਜਾ, ਇਥੋਂ ਕਿੱਥੋਂ ਪਾਣੀ ਪਿਆ ਲੱਭਦਾ ਏਂ ? ਇਨ੍ਹਾਂ ਨੇ ਆਖਿਆ ਕਿ ਮੈਂ ਹੁਣ ਜਾਣ ਜੋਗਾ ਤਾਂ ਕਿਤੇ ਨਹੀਂ ਰਿਹਾ, ਮੈਨੂੰ ਸਾਡੀ ਹਵੇਲੀ ਛੱਡ ਆਓ। ਇਕ ਨੇ ਆਖਿਆ, ਚੱਲ ਬਾਬਾ ! ਮੈਂ ਤੈਨੂੰ ਛੱਡ ਆਉਂਦਾ ਹਾਂ। ਦੂਜੇ ਨੇ ਆਖਿਆ ਕਿ ਜੇ ਰਾਹ ਵਿੱਚ ਹੋਰ ਕਾਤਲ ਮਿਲ ਪਏ, ਤਾਂ ਮਾਰ ਦੇਣਗੇ। ਭਾਈ ਲਾਭ ਸਿੰਘ ਨੇ ਆਖਿਆ ਕਿ ਉਹ ਜਾਣੇ ! ਹੁਣ ਮਾਰ ਦੇਣਗੇ। ਮੈਂ ਇਥੇ ਭੀ ਤਾਂ ਮਰਿਆ ਹੀ ਪਿਆ ਹਾਂ, ਕਿਹੜਾ ਜੀਉਂਦਿਆਂ ਵਿਚ ਹਾਂ ? ਉਸ[੧] ਨੇ ਇਨ੍ਹਾਂ ਦਾ ਆਪਣੇ ਮੋਢੇ 'ਤੇ ਹੱਥ ਧਰ ਲਿਆ ਤੇ ਰੇਲ ਦੀ ਲਾਈਨ ਦੇ ਨਾਲ-ਨਾਲ ਹੋ ਕੇ ਤੁਰ ਪਏ, ਪਰ ਰਾਹ ਵਿਚ ਹੋਰ ਕੋਈ ਕਾਤਲ ਨ ਟੱਕਰਿਆ। ਉਹ ਇਨ੍ਹਾਂ ਨੂੰ ਬੰਡਾਲੀਆਂ ਦੇ ਬੁੰਗੇ ਛੱਡ ਗਿਆ। ਇਨ੍ਹਾਂ ਦੇ ਪੁੱਜਣ ਤੋਂ ਪਹਿਲਾਂ ਭਾਈ ਭਗਤ ਸਿੰਘ ਜੀ ਭੀ ਪੁੱਜ ਚੁੱਕੇ ਸਨ।

ਜਦ ਦੂਜੇ ਸਾਰੇ ਸਿੰਘ ਸ਼ਹੀਦੀ ਬਾਗ਼ ਵਾਲੀ ਗਲੀ ਥਾਣੀਂ ਹੋ ਕੇ ਰੇਲ ਦੀ ਲਾਈਨ ਵੱਲ ਨੂੰ ਪਾਟ ਕੇ ਚਲੇ ਗਏ ਸਨ, ਤਾਂ ਭਾਈ ਸਾਧੂ ਸਿੰਘ ਇਨ੍ਹਾਂ ਨਾਲੋਂ

*੧ ਇਹ ਆਪ ਦੇ ਬੁੰਗੇ ਰਹਿਣ ਵਾਲੇ ਮੁਜਾਰਿਆਂ ਵਿਚੋਂ ਹੀ ਇਕ ਜਾਣੂੰ ਬੰਦਾ ਸੀ।*

ਨਿੱਖੜ ਗਿਆ। ਉਹ ਵੱਡੀ ਗਲੀ ਥਾਣੀਂ ਹੋ ਕੇ ਨੱਸਣ ਹੀ ਲੱਗਾ ਸੀ ਤਾਂ ਅੱਗੋਂ ਲੱਧਾ ਰਾਮ ਮਿਲ ਪਿਆ। ਉਸ ਨੇ ਭੁੰਜੇ ਜਾਂਦੇ ਨੂੰ ਛਵ੍ਹੀ ਮਾਰੀ। ਉਹ ਭੁੰਜੇ ਵੱਜ ਕੇ ਖਾਲੀ ਗਈ। ਉਸ ਨੇ ਫੇਰ ਗਿੱਟੀਂ ਚੜ੍ਹ ਕੇ ਛਵ੍ਹੀ ਮਾਰੀ। ਇਸ ਨੇ ਡਾਂਗ ਅੱਗੇ ਕਰ ਕੇ ਝੱਲ ਲਈ, ਪਰ ਅੱਧੀ ਡਾਂਗ ਵੱਢੀ ਗਈ। ਇਹ ਤੀਜੀ ਵੇਰ ਛਵ੍ਹੀ ਦਾ ਵਾਰ ਕਰਨ ਹੀ ਲੱਗਾ ਸੀ ਤਾਂ ਇਨ੍ਹਾਂ ਨੇ ਭੱਜ ਕੇ ਪੱਟੀਂ ਪੈ, ਕਲਾ ਜੰਗ ਲਾ ਕੇ ਉਸ ਨੂੰ ਢਾਹ ਲਿਆ ਅਤੇ ਹਿੱਕ 'ਤੇ ਚੜ੍ਹ ਬੈਠੇ। ਏਨੇ ਚਿਰ ਨੂੰ ਸਾਹਮਣਿਓਂ ਇਕ ਹੋਰ ਮੁਸਲਮਾਨ ਛਵ੍ਹੀ ਲੈ ਕੇ ਭੱਜਾ ਆਵੇ। ਇਸ ਨੇ ਇਹ ਸਮਝਿਆ ਕਿ ਉਹ ਨੇੜੇ ਆ ਕੇ ਨੇ ਜਾਣੀਏਂ, ਮੈਨੂੰ ਵੱਢ ਨਾ ਸੁੱਟੇ! ਝੱਟ ਉੱਠ ਕੇ ਲੱਧੂ ਦੀ ਛਵ੍ਹੀ ਫੜ ਕੇ ਉੱਠ ਨੱਸਾ। ਉਸ ਦੀ ਪੱਗ ਤੇ ਚਾਦਰ ਘੁਲਦਿਆਂ-ਘੁਲੋਂਦਿਆਂ ਉਥੇ ਹੀ ਰਹਿ ਗਈ। ਆਪ ਪਿਛਾਂਹ ਭੱਜ ਕੇ ਗੁਰਦੁਆਰੇ ਦੀ ਦੱਖਣੀ ਗੁੱਠ 'ਤੇ ਖੂਹੀ ਪਾਸ ਆਏ ਤਾਂ ਅੱਗੋਂ ਕ੍ਰਿਪਾ ਰਾਮ ਚੇਲਾ ਕਿਸ਼ਨ ਦਾਸ ਗਲ ਆ ਪਿਆ। ਇਸ ਨੂੰ ਇਨ੍ਹਾਂ ਨੇ ਫੜ ਕੇ ਗਰਲਜ਼ ਸਕੂਲ ਦੀ ਪਲੇਅ-ਗਰਾਊਂਡ ਵਾਲੇ ਥਾਂ ਰੂੜੀ 'ਤੇ ਢਾਹ ਕੇ ਚੰਗਾ ਗੁੱਦਿਆ। ਰਗਾਂ ਤੋਂ ਫੜ ਕੇ ਦੋ-ਚਾਰ ਘਸੁੰਨ ਭੀ ਮਾਰੇ। ਇਸ ਦੇ ਸਾਰੇ ਲੀੜੇ ਮੈਲੇ ਨਾਲ ਲਿਬੜ ਗਏ। ਇਤਨੇ ਨੂੰ ਨਵੀਂ ਆਬਾਦੀ ਵੱਲੋਂ ਕੁਝ ਕਾਤਲ ਆ ਪਏ ਅਤੇ ਇਸ ਨੂੰ ਛੱਡ ਕੇ ਲਾਭ ਦਾਸ ਦੇ ਮਕਾਨ ਦੇ ਅੱਗੋਂ ਦੀ ਵੱਡੀ ਗਲੀ ਥਾਣੀਂ ਭੱਜ ਕੇ ਦੂਜੇ ਸਾਥੀਆਂ ਨੂੰ ਜਾ ਮਿਲੇ ਅਤੇ ੧੯ ਚੱਕ ਦੁਗੈਚਾਂ ਤੋਂ ਇੱਕ ਛੋਟੀ ਜਿਹੀ ਮਲਮਲ ਦੀ ਪੱਗ ਲੈ ਕੇ ਸਿਰ 'ਤੇ ਬੰਨ੍ਹੀ।

ਉਧਰ ਭਾਈ ਲਾਭ ਸਿੰਘਨੂੰ ਫੱਟੜ ਕਰ ਕੇ ਕਾਤਲਾਂ ਦਾ ਟੋਲਾ ਦੂਜੇ ਸਿੰਘਾਂ ਮਗਰ ਰੇਲ ਦੀ ਲਾਈਨ ਟੱਪ ਕੇ ਹਮਲਾ ਕਰਨ ਲੱਗਾ। ਪਹਿਲੀ ਗੋਲੀ ਭੱਜੇ ਜਾਂਦੇ ਭਾਈ ਰਾਮ ਸਿੰਘ ਦੇ ਪੱਬ ਵਿਚ ਛਿੱਤਰ ਦਾ ਤਲਾ ਪਾੜ ਕੇ ਲੰਘ ਗਈ। ਉਸ ਨੇ ਜ਼ੋਰ ਦੀ ਆਵਾਜ਼ ਨਾਲ ਆਖਿਆ ਕਿ ਮੇਰੇ ਪੈਰ ਦੇ ਪੱਬ ਵਿਚ ਕੋਈ ਅੱਗ ਜਿਹੀ ਵਰਗੀ ਚੀਜ਼ ਆ ਵੱਜੀ ਹੈ। ਸਭ ਖਿੰਡ-ਪੁੰਡ ਜਾਓ, ਇਕੱਠੇ ਰਹੋਗੇ ਤਾਂ ਸਭ ਮਾਰੇ ਜਾਓਗੇ। ਦੁਸ਼ਮਣ ਸਭ ਨੂੰ ਧਾਣਾਂ ਵਾਂਗ ਭੁੰਨ ਦੇਣਗੇ ਤੇ ਇਕ ਭੀ ਸੁੱਕਾ ਨਹੀਂ ਬਚੇਗੇ। ਸਭ ਵੱਖ ਵੱਖ ਹੋ ਕੇ ਉੱਠ ਨਸੇ। ਭਾਈ ਧੰਨਾ ਸਿੰਘ, ਭਾਈ ਤੇਜਾ ਸਿੰਘ, ਭਾਈ ਸਾਧੂ ਸਿੰਘ ਤੇ ਸੁੰਦਰ ਸਿੰਘ ਕੋਟ ਸਾਧੂ ਰਾਮ ਨੂੰ ਚਲੇ ਗਏ।

ਦੂਜੀ ਗੋਲੀ ਭਾਈ ਭਗਤ ਸਿੰਘ ਨੰਬਰਦਾਰ ਦੇ ਪੱਟ ਵਿਚ ਵੱਜੀ। ਸਾਥੀਆਂ ਨੇ ਅੱਗੇ ਜਾ ਕੇ ਸਾਫੇ ਨਾਲ ਘੁੱਟ ਕੇ ਉਸ ਦਾ ਪੱਟ ਬੰਨ੍ਹ ਦਿੱਤਾ। ਤੀਜੀ ਗੋਲੀ ਭਾਈ ਗੁਰਦਿਆਲ ਸਿੰਘ ਦੇ ਗਿੱਟੇ ਉਤੇ, ਚੌਥੇ ਛੱਰੇ ਦੇ ਦਾਣੇ ਭਾਈ ਮੰਗਲ ਸਿੰਘ ਤੇ ਮੋਤਾ ਸਿੰਘ ਦੀ ਪਿੱਠ ਵਿਚ ਵੱਜੇ। ਭਾਈ ਦਸੌਂਧਾ ਸਿੰਘ ਨੇ ਜਦ ਭੌਂ ਕੇ ਪਿਛਾਂਹ ਵੇਖਿਆ ਤਾਂ ਉਸ ਦੀ ਬਾਂਹ ਅਤੇ ਹਿੱਕ ਦੇ ਹੱਸ ਵਿਚ ਛੱਰੇ ਦੇ ਦਾਣੇ

ਵੱਜੇ। ਇਹ ਤੇ ਭਾਈ ਇਛਰ ਸਿੰਘ ਲਾਈਨੋ ਲਾਈਨ ਭੱਜ ਕੇ ਬੁਚਿਆਣਿਓਂ ਗੱਡੀ ਚੜ੍ਹ ਕੇ ਜੜ੍ਹਾਂ ਵਾਲੇ ਚਲੇ ਗਏ ਅਤੇ ਉਥੋਂ ਸਿੱਧੇ ਆਪਣੇ ਪਿੰਡ ਪੁੱਜ ਗਏ।

ਜਦ ਖ਼ਾਲਸਾ ਹਾਈ ਸਕੂਲ ਦੇ ਲਾਗਿਓਂ ਭੱਜ ਕੇ ਸਿੰਘ ਬਹੁਤ ਅੱਗੇ ਚਲੇ ਗਏ ਤਾਂ ਲਾਲ ਦਾਸ ਨੇ ਪਿੱਛੋਂ ਵਾਜਾਂ ਮਾਰੀਆਂ ਕਿ ਰਾਝਿਆ, ਮੁੜ ਆਓ। ਇਨ੍ਹਾਂ ਨੂੰ ਹੁਣ ਜਾਣ ਦਿਓ, ਪਿੱਛੋਂ ਇਕ ਹੋਰ ਜਥਾ ਆ ਪਿਆ ਜੇ! ਇਹ ਸਾਰੇ ਕਾਤਲ ਪਿਛਾਂਹ ਮੁੜ ਆਏ। ਰਾਹ ਵਿਚ ਵਾਹੋ-ਦਾਹੀ ਭੱਜਿਆਂ ਜਾਂਦਿਆਂ ਸਿੰਘਾਂ ਨੂੰ ਛਟਾਂਕੀ ਬਾਜ਼ੀਗਰ ਦਾ ਡੇਰਾ ਮਿਲਿਆ। ਉਸ ਨੇ ਆਖਿਆ ਕਿ ਸਿੱਖੋ, ਤੁਸੀਂ ਲਹੂ-ਲੁਹਾਨ ਹੋਏ ਜਾਂਦੇ ਜੇ। ਇਉਂ ਜਾਪਦਾ ਹੈ ਜਿਵੇਂ ਤੁਹਾਡੇ 'ਤੇ ਕੋਈ ਭੀੜਾ ਬਣੀ ਹੈ। ਆਓ ਪਾਣੀ-ਧਾਣੀ ਪੀ ਲਓ। ਇਨ੍ਹਾਂ ਆਖਿਆ ਕਿ ਸਾਨੂੰ ਕੋਈ ਲੋੜ ਨਹੀਂ ਹੈ। ਪਰ ਅੰਦਰੋਂ ਇਹ ਖ਼ਤਰਾ ਤੇ ਧੁੜਕੂ ਕਿ ਮਤਾਂ ਪਿੱਛੋਂ ਕਾਤਲ ਘੋੜੀਆਂ 'ਤੇ ਆ ਕੇ ਸਾਨੂੰ ਵੱਢ ਨਾ ਦੇਣ, ਮਤੇ ਇਹ ਸਾਨੂੰ ਫਸਾਉਂਦਾ ਹੀ ਨਾ ਹੋਵੇ।

ਨਹਿਰ 'ਤੇ ਪੁੱਜੇ ਤਾਂ ਭਾਈ ਗੁਰਦਿਆਲ ਸਿੰਘ ਨੂੰ ਗਸ਼ ਪੈ ਗਈ। ਅੱਗੇ ਨਹਿਰ ਸੁੱਕੀ ਹੋਈ ਸੀ। ਪਰ ਸਿੰਘਾਂ ਨੇ ਭੱਜ ਕੇ ਪੁਲ 'ਤੇ ਜਾ ਕੇ ਵੇਖਿਆ ਤਾਂ ਪੁਲ ਦੀ ਠੋਕਰ ਥੱਲੇ ਕੁਝ ਗੰਦਾ ਜਿਹਾ ਪਾਣੀ ਖੜੋਤਾ ਸੀ। ਉਸ ਵਿੱਚੋਂ ਪੱਗ ਦਾ ਪੱਲਾ ਭਿਉਂ ਕੇ ਭਾਈ ਗੁਰਦਿਆਲ ਸਿੰਘ ਦੇ ਮੂੰਹ ਵਿਚ ਪਾਣੀ ਦੀਆਂ ਕੁਝ ਬੂੰਦਾਂ ਚੋਈਆਂ ਤਾਂ ਉਸ ਨੇ ਅੱਖਾਂ ਪੁੱਟੀਆਂ। ਏਨੇ ਚਿਰ ਨੂੰ ਇਕ ਦੁਕਾਨਦਾਰ ਸਿੰਘ ਘੋੜੀ 'ਤੇ ਸਵਾਰ ਆ ਗਿਆ। ਉਹ ਉੱਚੀ-ਉੱਚੀ ਢਾਹੀਂ ਮਾਰਦਾ ਤੇ ਕੇਸ ਪੁੱਟਦਾ ਸੀ ਕਿ ਬਹੁੜੀਂ ਓਇ ਰੱਬਾ! ਅਸੀਂ ਮਾਰੇ ਭੀ ਗਏ ਅਤੇ ਗੁਰਦੁਆਰਾ ਭਾਈ ਸਾਧ ਨੇ ਨਾ ਦਿੱਤਾ! ਉਹ ਇਕ ਘੋੜੀ 'ਤੇ ਸਵਾਰ ਸੀ ਤੇ ਦੂਜੀ ਸੱਖਣੀ ਵਾਗਡੋਰ ਕਰ ਕੇ ਨਾਲ ਫੜੀ ਹੋਈ ਸੀ। ਜਥੇ ਦੇ ਸਿੰਘਾਂ ਨੇ ਘੋੜੀ ਮੰਗੀ। ਉਸ ਨੇ ਉਤਰ ਕੇ ਦੋਵੇਂ ਘੋੜੀਆਂ ਦੇ ਦਿੱਤੀਆਂ। ਇਕ ਬੰਦਾ ਘੋੜੀ 'ਤੇ ਪੰਜ ਚੱਕ ਚੂਹੜਕਾਣੇ ਗਿਆ ਤੇ ਉਥੋਂ ਦੋ ਹੋਰ ਘੋੜੀਆਂ ਆਪਣੇ ਰਿਸ਼ਤੇਦਾਰ ਪਾਸੋਂ ਮੰਗ ਲਿਆਇਆ। ਚਵ੍ਹਾਂ ਘੋੜੀਆਂ 'ਤੇ ਲਹੂ ਲੁਹਾਨ ਹੋਏ ਜ਼ਖਮੀਆਂ ਨੂੰ ਅੱਗੇ-ਪਿੱਛੇ ਦੁਬੇਲੇ ਚੜ੍ਹਾ ਕੇ ਪੰਜ ਚੱਕ ਚੂਹੜਕਾਣੇ ਪੁੱਜ ਗਏ। ਸਾਰੀ ਰਾਤ ਦਾ ਉਨੀਂਦਰਾ ਤੇ ਇਸ ਤਰ੍ਹਾਂ ਹਫੜਾ-ਦਫੜੀ ਵਿਚ ੩੦-੪੦ ਕੋਹ ਦਾ ਪੈਂਡਾ ਕਰ ਕੇ ਸਭ ਦੇ ਪੈਰ ਸੁੱਜ ਗਏ ਅਤੇ ਪੱਟਾਂ ਵਿਚ ਖੱਲੀਆਂ ਪੈ ਗਈਆਂ।

ਪਿੰਡ ਦੇ ਮੁਖੀਆਂ ਨੇ ਜਥੇ ਦੇ ਸਿੰਘਾਂ ਦਾ ਇਕ ਪੰਚਾਇਤੀ ਢਾਰੇ ਥੱਲੇ ਡੇਰਾ ਕਰਵਾ ਦਿੱਤਾ। ਜਿਸ ਵੇਲੇ ਲੋਕਾਂ ਨੇ ਸੁਣਿਆ ਕਿ ਸ੍ਰੀ ਨਨਕਾਣੇ ਸਾਹਿਬ 'ਤੇ ਕਬਜ਼ਾ ਕਰਨ ਗਏ ਸਿੰਘ ਜ਼ਖਮੀ ਹੋ ਕੇ ਆਏ ਹਨ ਤਾਂ ਕਈ ਆਪ-ਹੁੱਦਰੇ

ਤੇ ਮਨਚਲੇ ਗੱਭਰੂ ਬੜੀਆਂ ਟਿਚਕਰਾਂ ਤੇ ਦਿਲ-ਚੀਰਵੀਆਂ ਗੱਲਾਂ ਕਰਨ ਲੱਗ ਪਏ ਪਰ ਕੁਝ ਸਿਆਣੇ ਬੰਦਿਆਂ ਨੇ ਉਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕ ਦਿੱਤਾ ਕਿ ਸਾਨੂੰ ਆਪਣੇ ਭਰਾਵਾਂ ਨਾਲ ਹਮਦਰਦੀ ਕਰਨੀ ਚਾਹੀਦੀ ਹੈ, ਨਾ ਕਿ ਦਿਲ ਦੁਖਾਉਣਾ ਚਾਹੀਦਾ ਹੈ।

ਉਥੇ ਇਕ ਪਲਟਨੀਆਂ ਸ੍ਰ: ਫੌਜਾ ਸਿੰਘ ਹੌਲਦਾਰ ਰਜ਼ਾ ਆਇਆ ਹੋਇਆ ਸੀ। ਉਸ ਨੇ ਸਭ ਸਿੰਘਾਂ ਦੇ ਜ਼ਖਮ ਧੋ ਕੇ ਪੱਟੀਆਂ ਬੰਨ੍ਹੀਆਂ ਤੇ ਆਪਣੇ ਝੋਲੇ ਵਿਚੋਂ ਕੱਢ ਕੇ ਟੈਂਕਚਰ ਆਇਓਡੀਨ ਲਾਇਆ। ਸਿੰਘਾਂ ਨੇ ਕੁਝ ਅਰਾਮ ਕੀਤਾ। ਤੱਤੇ-ਘਾਅ ਤੁਰੇ ਜਾਂਦੇ ਸਨ, ਹੁਣ ਠੰਡੇ ਹੋਇਆਂ ਪਾਸੋਂ ਤਾਂ ਇਕ ਪੈਰ ਵੀ ਨਾ ਤੁਰਿਆ ਜਾਵੇ। ਉਸ ਦਿਨ ਸਬੱਬ ਨਾਲ ਪਿੰਡ ਵਿਚ ਇਕ ਘਰ ਵਿਆਹ ਸੀ। ਉਨ੍ਹਾਂ ਨੇ ਖੰਡ-ਚੌਲ ਲਿਆ ਕੇ ਜਥੇ ਦੇ ਸਿੰਘਾਂ ਨੂੰ ਖਵਾਏ। ਇਨ੍ਹਾਂ ਸਿੰਘਾਂ ਵਿਚੋਂ ਹੀ ਇਕ ਦੇ ਰਿਸ਼ਤੇਦਾਰ ਭਾਈ ਰਸ਼ਪਾਲ ਸਿੰਘ ਨੇ ਗੱਡਾ ਜੋਅ ਦਿੱਤਾ ਅਤੇ ਸਭ ਸਿੰਘ ਗੱਡੇ ਉੱਤੇ ਤਿਆਰ ਹੋ ਕੇ ਤੁਰ ਪਏ। ਉਹ ਘੋੜੀਆਂ ਵਾਲਾ ਸਿੰਘ ਘੋੜੀਆਂ ਲੈ ਕੇ ਸ਼ਾਹਕੋਟ ਨੂੰ ਚਲਾ ਗਿਆ।

ਜਦ ਇਨ੍ਹਾਂ ਜ਼ਖਮੀਆਂ ਦਾ ਗੱਡਾ ਪਿੰਡ ਬੱਦੋ ਰੱਤੇ ਪੁੱਜਾ ਤਾਂ ਉਥੋਂ ਭਾਈ ਰੰਗਾ ਸਿੰਘ ਨੇ ਗੱਡਾ ਡੱਕ ਕੇ ਗਰਮ-ਗਰਮ ਦੁੱਧ ਪਿਆਇਆ। ਆਪ ਨਾਲ ਜਾ ਕੇ ਸਿੰਘਾਂ ਨੂੰ ਸਿੱਧੇ ਰਾਹ ਪਾਇਆ। ਜ਼ਖਮੀ ਢੇਰ ਰਾਤ ਗਈ ਆਪਣੇ ਆਪਣੇ ਪਿੰਡੀਂ ਪੁੱਜੇ ਤਾਂ ਅੱਗੋਂ ਸਾਰੇ ਪਿੰਡ ਦੇ ਲੋਕੀਂ ਵੇਖਣ ਆਏ।

*****

# ਸ਼ਹਿਰ ਲਾਇਲਪੁਰ ਦੇ ਸ਼ਹੀਦ

## ਭਾਈ ਜੀਊਣ ਸਿੰਘ ਜੀ ਪਰਉਪਕਾਰੀ

ਆਪ ਦਾ ਜਨਮ ਸੰ: ੧੯੪੧ ਬਿਕ੍ਰਮੀ ਨੂੰ ਭਾਈ ਪਹੂ ਮੱਲ ਦੇ ਘਰ ਮਾਤਾ ਜਵਾਲਾ ਦਈ ਦੀ ਕੁੱਖੋਂ ਲੰਡਿਆਂ ਵਾਲੀ ਜ਼ਿਲ੍ਹਾ ਗੁਜਰਾਂਵਾਲਾ ਵਿਚ ਹੋਇਆ। ਆਪ ਚਾਰ ਭੈਣ ਭਰਾ ਸਨ -੧. ਭਾਈ ਭਗਤ ਸਿੰਘ, ੨. ਭਾਈ ਜੀਊਣ ਸਿੰਘ, ੩. ਭਾਈ ਦੇਵਾ ਸਿੰਘ, ੪. ਬੀਬੀ ਭਗਵਾਨ ਦਈ।

ਆਪ ਸੁਭਾਂ ਦੇ ਮਿੱਠੇ ਗੁਰਮੁਖ, ਖੁਸ਼-ਤਬੀਅਤ ਤੇ ਹੱਸਮੁਖੇ ਸਨ। ਰੰਗ ਕਣਕ-ਭਿੰਨਾ, ਪਤਲੇ, ਲੰਮੇ, ਸਾਢੇ ਪੰਜ ਫੁੱਟ ਕੱਦ ਦੇ ਦਰਸ਼ਨੀ ਜਵਾਨ ਸਨ। ਸਿੱਧਾ ਗੁਰਮੁਖੀ ਦਾਹੜਾ ਬਹੁਤ ਹੀ ਖੂਬਸੂਰਤ ਲੱਗਿਆ ਕਰਦਾ ਸੀ।

ਲਾਇਲਪੁਰ ਆ ਕੇ ਆਬਾਦ ਹੋਣ ਤੋਂ ਪਹਿਲਾਂ ਆਪ ਦਾ ਨਾਮ ਜੀਊਣ ਮੱਲ ਸੀ। ਇਥੇ ਆ ਕੇ ਆਟੇ-ਦਾਣੇ ਦੀ ਦੁਕਾਨ ਪਾ ਲਈ। ਲੋਕਾਂ ਨਾਲ ਵਰਤੋਂ-ਵਿਹਾਰ ਬਹੁਤ ਸਾਫ਼ ਰੱਖਿਆ ਕਰਦੇ ਸਨ ਜਿਸ ਦੇ ਕਾਰਨ ਦੁਕਾਨ ਘੂਕਰੀਂ ਚੱਲ ਪਈ। ਆਪਣੇ ਵੱਡੇ ਭਰਾ ਦੀ ਪਿੰਡ ਕੋਪਰੇ ਨੀਵੇਂ ਜੰਞੇਂ ਗ਼ਏ। ਉਥੇ ਭਾਈ ਮੂਲ ਸਿੰਘ ਜੀ ਗਰਮੂਲਾ ਨੇ ਧਾਰਮਿਕ ਦੀਵਾਨ ਲਾਇਆ। ਬੜਾ ਭਾਵ-ਪੂਰਤ ਮਿੱਠਾ ਪ੍ਰਚਾਰ ਹੋਇਆ, ਜਿਸ ਦਾ ਆਪ ਦੇ ਦਿਲ 'ਤੇ ਡੂੰਘਾ ਅਸਰ ਹੋਇਆ। ਜਦ ਉਥੇ ਉਨ੍ਹਾਂ ਅੰਮ੍ਰਿਤ-ਸੰਚਾਰ ਕੀਤਾ ਤਾਂ ਆਪ ਨੇ ਭੀ ੧੮ ਸਾਲ ਦੀ ਉਮਰ ਵਿਚ ਉਨ੍ਹਾਂ ਦੇ ਜਥੇ ਪਾਸੋਂ ਅੰਮ੍ਰਿਤ ਛਕ ਲਿਆ ਤੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਆਪ ਦਾ ਨਾਮ ਜੀਊਣ ਸਿੰਘ ਰੱਖਿਆ ਗਿਆ।

ਲਾਇਲਪੁਰ ਪੁੱਜ ਕੇ ਸਿੱਖੀ ਦੇ ਉਤਸ਼ਾਹ ਤੇ ਸ਼ੌਕ ਨਾਲ ਆਪ ਨੇ ਗੁਰਦੁਆਰੇ ਵਿਚੋਂ ਗੁਰਮੁਖੀ ਪੜ੍ਹਨੀ ਸ਼ੁਰੂ ਕਰ ਦਿੱਤੀ। ਇਸੇ ਲਗਨ ਨਾਲ ਹੀ ਬਹੁਤ ਸਾਰੀ ਗੁਰਬਾਣੀ ਕੰਠ ਕਰ ਲਈ। ਇਸ ਦੇ ਨਾਲ ਹੀ ਭਾਈ ਗੁਰਦਾਸ ਦੀਆਂ ਵਾਰਾਂ ਭੀ ਜ਼ਬਾਨੀ ਕੰਠ ਕਰ ਲਈਆਂ ਤੇ ਹਰ ਇਕ ਨੂੰ ਗੁਰਸਿੱਖੀ ਦਾ ਉਪਦੇਸ਼ ਕਰਨ ਸਮੇਂ ਇਨ੍ਹਾਂ ਵਾਰਾਂ ਦੇ ਹੀ ਵਧੇਰੇ ਪ੍ਰਮਾਣ ਦਿਆ ਕਰਦੇ ਸਨ।

ਕੀਰਤਨ ਦਾ ਬੜਾ ਸ਼ੌਕ ਸੀ। ਰੋਜ਼ਾਨਾ ਰਾਗੀ ਸਿੰਘਾਂ ਦੇ ਪਿੱਛੇ ਬੈਠ ਕੇ ਬੜਾ ਰਸੀਲਾ ਕੀਰਤਨ ਕਰਿਆ ਕਰਨਾ। ਸਲੋਕ ਲਾਉਣ ਤੇ ਪ੍ਰਮਾਣ ਦੇਣ ਦਾ ਬਹੁਤ ਅਭਿਆਸ ਹੋ ਗਿਆ ਸੀ। ਚਵ੍ਹੀ ਕੁ ਸਾਲ ਦੀ ਉਮਰ ਵਿੱਚ ੧੨ ਅੱਸੂ ਸੰ: ੧੯੬੬ ਬਿ: ਨੂੰ ਭਾਈ ਕਿਸ਼ਨ ਸਿੰਘ ਦੀ ਪੁੱਤਰੀ ਬੀਬੀ ਜੈ ਕੌਰ ਨਾਲ ਪਿੰਡ ਜਾਮ ਕੇ ਚੱਠੀਂ ਅਨੰਦ ਕਾਰਜ ਹੋ ਗਿਆ। ਰੱਬ ਦੀਆਂ ਕੁਦਰਤਾਂ ਬੇਅੰਤ ਹਨ। ਆਪ ਦੇ ਘਰ ਕੋਈ ਸੰਤਾਨ ਨਾ ਹੋਈ ਪਰ ਆਪ ਦਾ ਮਨ ਅੱਠੇ ਪਹਿਰ ਗੁਰੂ-ਘਰ ਦੀ ਸੇਵਾ ਵਿਚ ਹੀ ਪਰਚਿਆ ਰਹਿੰਦਾ ਸੀ। ਹਰ ਇਕ ਲੋੜਵੰਦ ਦੀ ਗਰਜ਼ ਪੂਰੀ ਕਰ ਕੇ ਖੁਸ਼ ਹੋਣਾ ਅਤੇ ਸਾਂਝੇ ਕੰਮਾਂ-ਕਾਜਾਂ ਲਈ ਹਮੇਸ਼ਾਂ ਸਭ ਤੋਂ ਅੱਗੇ ਹੋ ਕੇ ਵਧ-ਚੜ੍ਹ ਕੇ ਹਿੱਸਾ ਲਿਆ ਕਰਦੇ ਸਨ। ਇਨ੍ਹਾਂ ਖ਼ੂਬੀਆਂ ਦੇ ਕਾਰਨ ਹੀ ਆਪ ਦੇ ਨਾਮ ਨਾਲ 'ਪਰਉਪਕਾਰੀ' ਸ਼ਬਦ ਜੁੜ ਗਿਆ।

ਜਦੋਂ ਲਾਇਲਪੁਰ ਵਿਚ ਪਲੇਗ ਦੀ ਬੀਮਾਰੀ ਬਹੁਤ ਜ਼ੋਰ ਨਾਲ ਫੈਲ ਗਈ ਅਤੇ ਲੋਕੀਂ ਆਪਣੇ ਸਕਿਆਂ ਨੂੰ ਭੀ ਛੱਡ ਕੇ ਭੱਜ ਗਏ, ਤਦ ਆਪ ਬਿਨਾਂ ਕਿਸੇ ਪ੍ਰਹੇਜ਼ ਯਾ ਕੌਸ ਦੇ ਹਰ ਇਕ ਘਰ ਵਿਚ ਜਾਂਦੇ ਸਨ ਅਤੇ ਮੁਰਦਿਆਂ ਨੂੰ ਆਪਣੇ ਸਨੇਹੀਆਂ ਵਾਂਗ ਨੁਹਾ-ਧੁਆ ਕੇ ਨੜੋਏ ਦੇ ਕਾਨੀ ਲੱਗਿਆ ਕਰਦੇ ਸਨ। ਆਪ ਦੇ ਇਨ੍ਹਾਂ ਭਲਿਆਂ ਤੇ ਨਿਸ਼ਕਾਮ ਕੰਮਾਂ ਦਾ ਆਮ ਜਨਤਾ ਦੇ ਦਿਲ 'ਤੇ ਸੋਹਣਾ ਪ੍ਰਭਾਵ ਪਿਆ, ਜਿਸ ਦੇ ਕਾਰਨ ਆਪ ਦੀ ਸ਼ਹਿਰ ਵਿੱਚ ਸੋਭਾ ਬਹੁਤ ਵਧ ਗਈ ਸੀ।

ਗਲੀ-ਮੁਹੱਲੇ ਵਿਚ ਸੁਭਾਵਕ ਤੁਰਿਆਂ ਜਾਂਦਿਆਂ ਜਿਥੇ ਕਿਤੇ ਭੀ ਕੋਈ ਇੱਟ-ਵੱਟਾ ਮਿਲਣਾ, ਉਹ ਚੁੱਕ ਕੇ ਆਪਣੀ ਦੁਕਾਨ 'ਤੇ ਲੈ ਆਉਣਾ। ਉਥੇ ਹਥੌੜੀ ਨਾਲ ਭੰਨ ਕੇ ਉਸ ਦੀ ਰੋੜੀ ਬਣਾ ਕੇ ਇਕ ਤਗਾਰੀ ਵਿਚ ਪਾਈ ਜਾਣੀ। ਜਿਸ ਦਿਨ ਬਾਲਟਾ ਭਰ ਜਾਣਾ ਤਾਂ ਸਿਰ ਉਤੇ ਚੁੱਕ ਕੇ ਗੁਰਦੁਆਰੇ ਛੱਡ ਆਇਆ ਕਰਨਾ। ਗੁਰਦੁਆਰਾ ਕਰਤਾਰਪੁਰ ਦੇ ਲਾਗੇ ਜਦ ਦਰਿਆ ਨੇ ਢਾਹ ਲਾ ਦਿੱਤੀ ਤੇ ਦੂਰੋਂ-ਦੂਰੋਂ ਸੰਗਤਾਂ ਸੇਵਾ ਲਈ ਇਥੇ ਗਈਆਂ, ਤਦ ਆਪ ਭੀ ਗੁਰਦੁਆਰੇ ਦੀ ਸੇਵਾ ਲਈ ਇਥੋਂ ਪੰਜਾਂ ਸਿੰਘਾਂ ਦਾ ਜਥਾ ਲੈ ਕੇ ਗਏ। ਗੁਰਦੁਆਰਾ ਰਕਾਬ ਗੰਜ ਦੀ ਕੰਧ ਬਨਾਉਣ ਲਈ ਜਦ ਅਕਾਲੀ ਅਖ਼ਬਾਰ ਵਿਚ ਇਕ ਸੌ ਸ਼ਹੀਦ ਸਿੰਘਾਂ ਲਈ ਅਪੀਲ ਹੋਈ, ਤਦ ਆਪ ਨੇ ਭੀ ਆਪਣਾ ਨਾਮ ਉਸ ਪਵਿੱਤਰ ਕਾਰਜ ਲਈ ਲਿਖਾ ਦਿੱਤਾ ਸੀ।

ਆਪ ਹਰ ਸਾਲ ਕੱਤਕ ਪੂਰਨਮਾਸ਼ੀ ਅਤੇ ਪੋਹ ਸੁਦੀ ਸਤਵੀਂ ਦੇ ਗੁਰਪੁਰਬਾਂ ਸਮੇਂ ਇਕ ਖਾਸ ਕਿਸਮ ਦੀ ਲੈਅ ਵਿਚ ਲਟਕ ਨਾਲ ਸੁਰੀਲੀ ਹੇਕ ਲਾ ਕੇ ਸੰਗਤ ਨੂੰ ਆਪਣੇ ਪਿੱਛੇ "ਵਧਾਈ ਹੋਵੇ" ਪੜ੍ਹਾਇਆ ਕਰਦੇ ਸਨ। ਆਪ ਦਾ ਇਹ ਵਧਾਈ ਪੜ੍ਹਾਉਣ ਦਾ ਢੰਗ ਨਿਰਾਲੀ ਹੀ ਕਿਸਮ ਦਾ ਹੋਇਆ

ਕਰਦਾ ਸੀ।

# ਸ਼ਹੀਦੀ ਜਥੇ ਦੀ ਤਿਆਰੀ

ਸਾਕੇ ਤੋਂ ਪੰਜ-ਛੇ ਦਿਨ ਪਹਿਲਾਂ ਸ੍ਰੀ ਗੁਰੂ ਸਿੰਘ ਸਭਾ ਦੇ ਗੁਰਦੁਆਰੇ ਵਿਚ ਪੰਜਾਹ ਕੁ ਸਿੰਘਾਂ ਦੀ ਇਕ ਗੁਪਤ ਕਮੇਟੀ ਹੋਈ, ਜਿਸ ਵਿਚ ਸ: ਬੂਟਾ ਸਿੰਘ ਜੀ ੨੦੪ ਵਾਲਿਆਂ ਨੇ ਇਹ ਗੱਲ ਦੱਸੀ ਕਿ ਭਾਈ ਲਛਮਣ ਸਿੰਘ ਤੇ ਭਾਈ ਕਰਤਾਰ ਸਿੰਘ ਜੀ ਝੱਬਰ ਨੇ ਫੈਸਲਾ ਕੀਤਾ ਹੈ ਕਿ ਦਸ ਫੱਗਣ ਵਾਲੇ ਦਿਨ ਜਦੋਂ ਮਹੰਤ ਲਾਹੌਰ ਆਪਣੀ ਕਾਨਫ਼ਰੰਸ ਦੇ ਆਹਰ ਵਿਚ ਰੁੱਝੇ ਹੋਣਗੇ; ਚੋਣਵੇਂ ਸਿੰਘਾਂ ਦੇ ਜਥੇ ਲੈ ਜਾ ਕੇ ਉਥੇ ਕਬਜ਼ਾ ਕਰ ਲਿਆ ਜਾਵੇ। ਸੋ ਸਾਨੂੰ ਭੀ ਇਕ ਜਥਾ ਤਿਆਰ ਕਰ ਕੇ ਇਸ ਸੇਵਾ ਲਈ ਲੈ ਜਾਣਾ ਚਾਹੀਦਾ ਹੈ। ਮੈਨੂੰ ਉਨ੍ਹਾਂ ਨੇ ਇਸੇ ਕੰਮ ਲਈ ਸੱਦਿਆ ਸੀ ਤੇ ਮੇਰੀ ਖਾਸ ਕਰਕੇ ਇਸੇ ਕਾਰਜ ਲਈ ਉਨ੍ਹਾਂ ਵੱਲੋਂ ਡਿਊਟੀ ਲਾਈ ਗਈ ਹੈ।

ਇਨ੍ਹਾਂ ਦੀ ਇਸ ਪ੍ਰੇਰਨਾ ਦਾ ਇਹ ਸਿੱਟਾ ਹੋਇਆ ਕਿ ਇਨ੍ਹਾਂ ਸਿੰਘਾਂ ਦੀ ਇਸ ਕੰਮ ਲਈ ਰੁਚੀ ਬਣ ਗਈ। ਤਦ ਤਜਵੀਜ਼ ਹੋਈ ਕਿ ਸੰਤ ਤੇਜਾ ਸਿੰਘ ਹੋਰਾਂ ਨੂੰ ਜਥੇਦਾਰ ਨਿਯਤ ਕੀਤਾ ਜਾਵੇ। ਸੰਤਾਂ ਨੇ ਭੀ ਇਸ ਗੱਲ ਨੂੰ ਪ੍ਰਵਾਨ ਕਰ ਲਿਆ। ਫ਼ੈਸਲੇ ਅਨੁਸਾਰ ੯ ਫੱਗਣ ਵਾਲੇ ਦਿਨ ਇਥੋਂ ਸ਼ਹੀਦੀ-ਜਥਾ ਤੁਰਨਾ ਸੀ। ਜਦੋਂ ਜਥਾ ਤੁਰਨ ਦਾ ਸਮਾਂ ਨੇੜੇ ਆ ਗਿਆ, ਤਦ ਸਭ ਸਿੰਘ ਇਕੱਠੇ ਹੋ ਗਏ, ਪਰ ਇਸ ਵੇਲੇ ਸੰਤ ਤੇਜਾ ਸਿੰਘ ਹੋਰਾਂ ਇਹ ਗੱਲ ਆਖੀ ਕਿ ਮੈਂ ਤਦ ਜਥੇਦਾਰ ਬਣ ਕੇ ਜਥਾ ਲੈ ਕੇ ਜਾਵਾਂਗਾ, ਜੇ ਭਾਈ ਕਰਤਾਰ ਸਿੰਘ ਜੀ ਝੱਬਰ ਦਾ ਕੋਈ ਬੰਦਾ ਆਵੇਗਾ ਯਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਮ੍ਰਿਤਸਰੋਂ ਤਾਰ ਆਵੇਗੀ, ਨਹੀਂ ਤਾਂ ਸਾਨੂੰ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਫ਼ੈਸਲੇ ਅਨੁਸਾਰ ੪,੫ ਤੇ ੬ ਮਾਰਚ ਨੂੰ ਵੱਡੇ ਦੀਵਾਨ ਦੀਆਂ ਤਾਰੀਖਾਂ 'ਤੇ ਹੀ ਜਾਣਾ ਚਾਹੀਦਾ ਹੈ। ਸੰਗਤਾਂ ਵਿਚ ਅਥਾਹ ਜੋਸ਼ ਸੀ ਤੇ ਸਭ ਦੀ ਇਹੋ ਦਿਲੀ ਖ਼ਾਹਿਸ਼ ਸੀ ਕਿ ਹੁਣੇ ਜਥਾ ਲੈ ਜਾਇਆ ਜਾਵੇ, ਪਰ ਸੰਤ ਰੁਕਾਵਟ ਪਾਉਣ 'ਤੇ ਹਰ ਗੱਲੇ ਅੜਿੱਕਾ ਡਾਹੁਣ 'ਤੇ ਉਪਰਲੀ ਗੱਲ ਦੁਹਰਾਈ ਜਾਣ। ਤਦ ਕੁਝ ਮਨਚਲੇ ਨੌਜਵਾਨਾਂ ਨੇ ਸੰਤਾਂ ਦੀ ਅੜ ਭੰਨਣ ਲਈ ਇਹ ਫ਼ੈਸਲਾ ਕੀਤਾ ਕਿ ਇਕ ਫ਼ਰਜੀ ਤਾਰ ਬਣਾਈ ਜਾਵੇ। ਸੋ ਸ: ਜਵਾਲਾ ਸਿੰਘ ਦੇ ਘਰ ਬੈਠ ਕੇ ਭਾਈ ਧਿਆਨ ਸਿੰਘ, ਭਾਈ ਜਗਜੀਤ ਸਿੰਘ ਅਤੇ ਭਾਈ ਹਰਬੰਸ ਸਿੰਘ ਤਿੰਨੇ ਵਿਦਿਆਰਥੀ ਸਲਾਹ ਕਰ ਕੇ ਤਾਰ-ਘਰ ਗਏ। ਉਥੋਂ ਚਪੜਾਸੀ ਨਾਲ ਗੰਢ-ਤੁੱਪ ਕਰ ਕੇ ਉਸ ਪਾਸੋਂ ਇਕ ਤਾਰ ਦਾ ਫ਼ਾਰਮ ਮੋਹਰ ਲੁਆ ਕੇ ਲੈ ਲਿਆ, ਉਸ ਉਤੇ ਕਾਰਬਨ ਪੇਪਰ ਰੱਖ ਕੇ ਉੱਪਰ ਚਿੱਟਾ ਕਾਗਜ਼ ਰੱਖ ਕੇ ਪੂਰਾ ਵਕਤ ਵੇਖ ਕੇ ਲਿਖ ਦਿੱਤਾ ਕਿ ਇਸੇ ਟ੍ਰੇਨ

ਜਥਾ ਲੈ ਕੇ ਚੂਹੜਕਾਣੇ ਪੁੱਜੇ। ਥੱਲੇ ਨਾਮ ਤਾਰ ਦੇਣ ਵਾਲੇ ਦਾ ਭਾਈ ਹਰੀ ਸਿੰਘ ਗ੍ਰੰਥੀ ਦਾ ਲਿਖ ਦਿੱਤਾ। ਭਾਈ ਹਰੀ ਸਿੰਘ ਗ੍ਰੰਥੀ ਨੂੰ ਸੰਗਤ ਨੇ ਪਹਿਲਾਂ ਅੰਮ੍ਰਿਤਸਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸੋਂ ਮਨਜ਼ੂਰੀ ਦੀਆਂ ਦੋ ਤਾਰਾਂ ਲਿਖ ਕੇ ਦਿੱਤੀਆਂ ਗਈਆਂ ਸਨ ਕਿ ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਨਕਾਣਾ ਸਾਹਿਬ ਜਥਾ ਲੈ ਜਾਣਾ ਪਾਸ ਕਰ ਦੇਵੇ ਤਦ ਤਾਂ ਇਹ ਤਾਰ ਦੇ ਦੇਣੀ ਕਿ 'ਕੰਬਲ ਲੱਭ ਪਿਆ ਹੈ' ਅਤੇ ਜੇ ਨ ਪਾਸ ਕਰੇ ਤਦ ਦੂਜੀ ਲਿਖੀ ਤਾਰ ਦੇ ਦੇਣੀ ਕਿ 'ਕੰਬਲ ਨਹੀਂ ਲੱਭਾ।' ਜਦ ਇਹ ਜਾਹਲੀ ਤਾਰ ਭਾਈ ਹਰਬੰਸ ਸਿੰਘ ਨੇ ਜਾ ਕੇ ਸੰਤਾਂ ਨੂੰ ਦਿੱਤੀ ਤਾਂ ਆਪ ਤਿਆਰ ਹੋ ਪਏ ਅਤੇ ਅਰਦਾਸਾ ਸੋਧ ਕੇ ਜਥਾ ਲੈ ਕੇ ਤੁਰ ਪਏ। ਤੁਰਨ ਦੇ ਸਮੇਂ ਸੰਤਾਂ ਨੇ ਸਾਰੀ ਸੰਗਤ ਨੂੰ ਇਹ ਗੱਲ ਆਖੀ ਕਿ ਜਿਹੜੇ ਹੋਰ ਸਿੰਘ ਇਸ ਵੇਲੇ ਅਜੇ ਜਥੇ ਨਾਲ ਜਾਣ ਲਈ ਛੇਤੀ ਤਿਆਰ ਨਹੀਂ ਹੋ ਸਕਦੇ ਹਨ, ਉਹ ਰਾਤੀ ਨੌਂ ਵਜੇ ਦੀ ਗੱਡੀ ਸਾਂਗਲੇ ਉੱਤਰ ਕੇ ਸ਼ਾਹ ਕੋਟ ਦੇ ਰਸਤੇ ਸ੍ਰੀ ਨਨਕਾਣਾ ਸਾਹਿਬ ਭੱਠਿਆਂ ਪਾਸ ਪੁੱਜ ਜਾਣ; ਅਸੀਂ ਉਥੇ ਉਨ੍ਹਾਂ ਦੀ ਉਡੀਕ ਕਰਾਂਗੇ।

ਜਦ ਜਥਾ ਗੱਡੀ ਵਿਚ ਬੈਠ ਗਿਆ ਤਾਂ ਸੰਤ ਘੜੀ-ਮੁੜੀ ਬੋਝੇ ਵਿਚੋਂ ਤਾਰ ਕੱਢ ਕੇ ਪੜ੍ਹਨ। ਫੱਟੇ ਉਤੇ ਭਾਈ ਹਰਬੰਸ ਸਿੰਘ ਤੇ ਮਧਸੂਦਨ ਸਿੰਘ ਸਾਹਮਣੇ ਬੈਠੇ ਵੇਖਣ ਤੇ ਉਨ੍ਹਾਂ ਨੂੰ ਸ਼ੱਕ ਪਿਆ ਕਿ ਮਤਾਂ ਇਸ ਤਾਰ ਦਾ ਭੇਦ ਨ ਖੁਲ੍ਹ ਜਾਵੇ! ਭਾਈ ਹਰਬੰਸ ਸਿੰਘ ਨੇ ਭਾਈ ਮਧਸੂਦਨ ਸਿੰਘ ਨੂੰ ਇਹ ਗੱਲ ਆਖੀ ਕਿ ਤੂੰ ਫੱਟੇ ਤੋਂ ਥੱਲੇ ਉਤਰ ਕੇ ਸੰਤਾਂ ਪਾਸ ਜਾ ਤੇ ਉਨ੍ਹਾਂ ਪਾਸੋਂ ਪੜ੍ਹਨ ਦੇ ਬਹਾਨੇ ਤਾਰ ਲੈ ਕੇ ਗੱਡੀ ਦੀ ਬਾਰੀ ਵਿਚੋਂ ਬਾਹਰ ਨੂੰ ਕੂਹਣੀਆਂ ਰੱਖ ਕੇ ਪੜ੍ਹਨ ਲੱਗ ਪਓ ਤੇ ਇਕ ਫ਼ਰਜ਼ੀ ਛਿਕ ਮਾਰ ਕੇ ਤਾਰ ਹੱਥੋਂ ਛੱਡ ਕੇ ਗੱਡੀ ਵਿਚੋਂ ਬਾਹਰ ਸੁੱਟ ਦੇਣੀ। ਉਹ ਇਸ ਮਤਲਬ ਲਈ ਸੰਤਾਂ ਪਾਸ ਗਿਆ, ਪਰ ਸੰਤਾਂ ਨੇ ਤਾਰ ਉਸ ਦੇ ਹੱਥ ਵਿਚ ਨ ਦਿੱਤੀ ਤੇ ਆਪਣੇ ਹੱਥ ਵਿਚ ਫੜ ਕੇ ਉਸ ਨੂੰ ਪੜ੍ਹਾ ਕੇ, ਝੱਟ ਮੁੜ ਬੋਝੇ ਵਿਚ ਪਾ ਲਈ ਤੇ ਤਾਰ ਗਵਾਉਣ ਵਾਲੀ ਇਹ ਗੱਲ ਸਿਰੇ ਨਾ ਚੜ੍ਹੀ।

ਇਹ ਜਥਾ ਚੂਹੜਕਾਣੇ ਜਾ ਉਤਰਿਆ ਤਾਂ ਭਾਈ ਹਰਬੰਸ ਸਿੰਘ ਨੇ ਅੱਗਲ-ਵਾਂਢੀ ਭੱਜ ਕੇ ਜਾ ਕੇ ਸ: ਕਰਤਾਰ ਸਿੰਘ ਝੱਬਰ ਨੂੰ ਤਾਰ ਦੀ ਸਾਰੀ ਗੱਲ ਦੱਸੀ ਕਿ ਜੇ ਸੰਤ ਪੁੱਛਣ, ਤਦ ਤਾਰ ਦੀ ਹਾਮੀ ਭਰਨੀ। ਅਸਾਂ ਜਥੇ ਨੂੰ ਲਿਆਉਣ ਖਾਤਰ ਹੀ ਇਹ ਸਭ ਅਡੰਬਰ ਰਚਿਆ ਸੀ। ਉਨ੍ਹਾਂ ਕਿਹਾ, 'ਚੰਗਾ'। ਇਤਨੇ ਚਿਰ ਨੂੰ ਅੰਮ੍ਰਿਤਸਰ ਵੱਲੋਂ ਆਉਣ ਵਾਲੀ ਗੱਡੀ ਵਿਚ ਭਾਈ ਹਰੀ ਸਿੰਘ ਜੀ ਗ੍ਰੰਥੀ ਭੀ ਆ ਗਏ। ਉਨ੍ਹਾਂ ਨੂੰ ਭੀ ਸੰਤਾਂ ਨੂੰ ਮਿਲਣ ਤੋਂ ਪਹਿਲਾਂ ਹੀ ਵੱਖ ਕਰ ਕੇ ਤਾਰ ਦੀ ਗੱਲ ਦੱਸ ਕੇ ਪ੍ਰੋੜਤਾ ਕਰਨ ਲਈ ਆਖ ਦਿੱਤਾ ਕਿ ਮਤਾਂ ਸੰਤ ਇਨ੍ਹਾਂ

ਪਾਸੋਂ ਪੁੱਛ ਲੈਣ ਤੇ ਸਾਰਾ ਪਾਜ ਉਘੜ ਜਾਵੇ !

ਇਥੇ ਬੈਠ ਕੇ ਸ: ਜਸਵੰਤ ਸਿੰਘ ਝੁਬਾਲੀਆ, ਸ: ਦਲੀਪ ਸਿੰਘ ਸਾਹੋਵਾਲ, ਭਾਈ ਜਮੀਅਤ ਸਿੰਘ ਸਰਗੋਧੀਆ, ਭਾਈ ਕਰਤਾਰ ਸਿੰਘ ਝੱਬਰ, ਭਾਈ ਸੁੱਚਾ ਸਿੰਘ ਜੈ ਚੱਕ ਤੇ ਸੰਤ ਤੇਜਾ ਸਿੰਘ ਦੀ ਸਲਾਹ ਨਾਲ ਸਭ ਜਥੇ ਰੋਕੇ ਗਏ ਅਤੇ ਇਸ ਭਾਵ ਦੀਆਂ ਚਾਰ ਚਿੱਠੀਆਂ ਲਿਖੀਆਂ ਗਈਆਂ ਕਿ ਸ਼੍ਰੋਮਣੀ ਕਮੇਟੀ ਨੇ ਜਥੇ ਲੈ ਜਾਣ ਦੀ ਆਗਿਆ ਨਹੀਂ ਦਿੱਤੀ ਹੈ, ਇਸ ਲਈ ਹੁਣ ਨਨਕਾਣੇ ਸਾਹਿਬ ਕਬਜ਼ੇ ਲਈ ਜਾਣ ਦੀ ਲੋੜ ਨਹੀਂ ਹੈ। ੪,੫ ਤੇ ੬ ਮਾਰਚ ਵਾਲੇ ਦੀਵਾਨਾਂ 'ਤੇ ਹੀ ਤੁਸਾਂ ਪੁੱਜਣਾ ਹੈ; ਸੰਤ ਆਪਣਾ ਜਥਾ ਲਾਇਲਪੁਰ ਨੂੰ ਵਾਪਸ ਲੈ ਗਏ।

## ਪਿੱਛੋਂ ਤੁਰੇ ਸਿੰਘਾਂ ਦਾ ਹਾਲ

ਸੰਤ ਤੇਜਾ ਸਿੰਘ ਹੋਰਾਂ ਦਾ ਜਥਾ ਤਿਆਰ ਹੁੰਦੇ ਕਰਦੇ ਨੂੰ ਭਾਈ ਜੀਊਣ ਸਿੰਘ ਪਰਉਪਕਾਰੀ ਤੇ ਭਾਈ ਚਰਨ ਸਿੰਘ ਗੁਜਰਾਤ ਪਹਿਲਾਂ ਹੀ ਗੱਡੀ ਚੜ੍ਹ ਕੇ ਸਾਂਗਲੇ ਆ ਉੱਤਰੇ ਸਨ। ਇਨ੍ਹਾਂ ਦੋਹਾਂ ਦੇ ਪਿੱਛੋਂ ਰਾਤ ਨੌਂ ਵਜੇ ਸਿੰਘਾਂ ਦਾ ਇਕ ਨਵਾਂ ਜਥਾ ਆ ਉਤਰਿਆ। ਗਿਣੇ-ਮਿੱਥੇ ਪ੍ਰੋਗਰਾਮ ਅਨੁਸਾਰ ਭਾਈ ਸੰਤ ਸਿੰਘ ਬਜਾਜ ਸਾਂਗਲਾ ਇਨ੍ਹਾਂ ਨੂੰ ਸਟੇਸ਼ਨ 'ਤੇ ਜਾ ਮਿਲੇ। ਉਨ੍ਹਾਂ ਨੇ ਇਨ੍ਹਾਂ ਸਿੰਘਾਂ ਨੂੰ ਅੱਗੇ ਵੱਲ ਤੋਰ ਦਿੱਤਾ ਤੇ ਆਖਿਆ ਕਿ ਤੁਸੀਂ ਉਥੇ ਪੁਲ ਦੇ ਲਾਗੇ ਬਹਿ ਕੇ ਉਡੀਕਣਾ; ਮੈਂ ਸ਼ਹਿਰੋਂ ਟਾਂਗਿਆਂ ਦਾ ਪ੍ਰਬੰਧ ਕਰ ਕੇ ਲਿਆਉਂਦਾ ਹਾਂ। ਇਨ੍ਹਾਂ ਨੂੰ ਅਜੇ ਬੈਠਿਆਂ ਨੂੰ ਥੋੜ੍ਹਾ ਸਮਾਂ ਹੋਇਆ ਸੀ, ਜੋ ਇਹ ਤਿੰਨ ਟਾਂਗੇ ਲੈ ਕੇ ਚਲੇ ਗਏ ਅਤੇ ਉਹਨਾਂ ਟਾਂਗਿਆਂ ਵਿਚ ਹੀ ਭਾਈ ਜੀਵਨ ਸਿੰਘ,ਭਾਈ ਚਰਨ ਸਿੰਘ ਭੀ ਸਾਂਗਲੇ ਤੋਂ ਚਲੇ ਗਏ ਸਨ। ਸਾਰੇ ਸਿੰਘ ਟਾਂਗਿਆਂ 'ਤੇ ਸੁਆਰ ਹੋ ਗਏ ਅਤੇ ਰਾਤ ਦੇ ਇਕ ਵਜੇ ਸ਼ਾਹ ਕੋਟ ਪੁੱਜੇ । ਇਥੋਂ ਪੈਦਲ ਤੁਰ ਕੇ ਨਹਿਰੇ ਨਹਿਰ ਪੈ ਕੇ ਸ੍ਰੀ ਨਨਕਾਣੇ ਸਾਹਿਬ ਨੂੰ ਜਾਣਾ ਸੀ...ਪਰ ਰਾਤ ਦਾ ਪੰਧ ਹੋਣ ਕਰਕੇ ਸਭ ਰਸਤਾ ਭੁੱਲ ਗਏ ਤੇ ਨਹਿਰ ਦੀ ਥਾਂ ਇਕ ਸੂਏ 'ਤੇ ਜਾ ਚੜ੍ਹੇ। ਸੂਏ 'ਤੇ ਜਾ ਕੇ ਅੱਧੇ ਆਖਣ ਪਿਛਲੇ ਬੰਨੇ ਨੂੰ ਚੱਲੋ, ਅੱਧੇ ਆਖਣ, ਅਗਲੇ ਬੰਨੇ ਨੂੰ ਚੱਲੋ। ਸੂਏ ਦੀ ਬੰਦੀ ਸੀ ਤੇ ਦੂਜੇ ਹਨੇਰੇ ਵਿਚ ਇਨ੍ਹਾਂ ਸਿੰਘਾਂ ਨੂੰ ਪਤਾ ਨਹੀਂ ਲਗਦਾ ਸੀ ਕਿ ਕਿਸ ਬੰਨੇ ਨੂੰ ਜਾਵਾਂਗੇ ਤੇ ਨਹਿਰ 'ਤੇ ਜਾ ਚੜ੍ਹਾਂਗੇ ਕਿਉਂਕਿ ਇਹ ਸਾਰੇ ਸੱਜਣ ਹੀ ਸ਼ਹਿਰ ਦੇ ਵਸਨੀਕ ਸਨ ਅਤੇ ਇਨ੍ਹਾਂ ਨੂੰ ਅੱਗੇ ਕਦੇ ਰਾਤ-ਬਰਾਤੇ ਪੈਂਡਾ ਕਰਨ ਦਾ ਘੱਟ ਹੀ ਸਮਾਂ ਮਿਲਿਆ ਸੀ । ਅਖ਼ੀਰ ਸੂਏ ਦੇ ਅਗਲੇ ਬੰਨੇ ਨੂੰ ਤੁਰ ਪਏ। ਅੱਗੇ ਨਹਿਰ ਆਉਣ ਦੀ ਥਾਂ ਇਕ ਪਿੰਡ ਆ ਗਿਆ। ਉਥੋਂ ਪਿੰਡ ਵਿਚ ਜਾ ਕੇ ਚੌਕੀਦਾਰ ਨੂੰ ਜਗਾਇਆ ਅਤੇ ਉਸ ਨੂੰ ਨਾਲ ਲੈ ਕੇ ਪਿੰਡੋਂ ਬਾਹਰ ਆ

ਕੇ ਰਸਤਾ ਪੁੱਛਿਆ ਤਾਂ ਉਸ ਨੇ ਇਕ ਖਾਲੇ ਚਾੜ੍ਹ ਦਿੱਤਾ ਤੇ ਆਖਿਆ ਕਿ ਅੱਗੋਂ ਪਹੇ ਪੈ ਕੇ ਨਹਿਰੇ ਜਾ ਚੜ੍ਹਨਾ ਪਰ ਇਹ ਫੇਰ ਭੁੱਲ ਕੇ ਉਸੇ ਸੂਏ 'ਤੇ ਭੌਂ ਕੇ ਆ ਚੜ੍ਹੇ। ਇਥੋਂ ਫੇਰ ਮੁੜ ਰਸਤਾ ਪੁੱਛ ਕੇ ਵਲਾ ਪਾ ਕੇ ਉਸੇ ਸੂਏ ਦੇ ਪਿਛਲੇ ਬੰਨੇ ਜਾ ਕੇ ਨਹਿਰੇ ਜਾ ਚੜ੍ਹੇ। ਨਹਿਰ ਦੀ ਬੰਦੀ ਹੋਣ ਦੇ ਕਾਰਨ ਤੇਹ ਨਾਲ ਸਿੰਘ ਬਹੁਤ ਹੀ ਬਿਆਕੁਲ ਹੋ ਕੇ ਔਖੇ ਹੋਏ।

ਜਦ ਨਹਿਰ 'ਤੇ ਪੁੱਜੇ ਤਾਂ ਉਥੇ ਇਨ੍ਹਾਂ ਨੂੰ ਇਕ ਬਰਛੇ ਵਾਲਾ ਸਿੰਘ ਘੋੜੀ 'ਤੇ ਸਵਾਰ ਮਿਲਿਆ ਤੇ ਇਨ੍ਹਾਂ ਦੇ ਪੁੱਛਣ 'ਤੇ ਆਖਣ ਲੱਗਾ ਕਿ ਮੈਂ ਭੁੱਲੇ-ਭਟਕੇ ਜਥਿਆਂ ਨੂੰ ਨਨਕਾਣੇ ਸਾਹਿਬ ਘੱਲਣ ਦੀ ਸੇਵਾ ਲਈ ਹੋਈ ਹੈ। ਇਹ ਜਥਾ ਉਸ ਸਿੰਘ ਦੇ ਪਿੱਛੇ ਪਿੱਛੇ ਤੁਰ ਪਿਆ। ਭਾਈ ਜੀਊਣ ਸਿੰਘ ਹੋਰਾਂ ਨੇ ਸਹਿਜ ਨਾਲ ਇਹ ਗੱਲ ਆਖੀ ਕਿ ਸ਼ਹਿਰੀਓ! ਤੁਹਾਡੀ ਮੱਤ ਟਿਕਾਣੇ ਨਹੀਂ ਹੈ? ਇਹ ਮਤਾਂ ਮਹੰਤਾਂ ਦਾ ਹੀ ਬੰਦਾ ਹੋਵੇ ਤੇ ਪਿੱਛੇ ਲਾ ਕੇ ਲੈ ਜਾਵੇ ਤੇ ਅੱਗੇ ਜਾ ਕੇ ਵੱਢ ਕੇ ਕਣਕ ਵਿਚ ਧਰ ਦੇਵੇ! ਦੂਜੇ ਸਿੰਘਾਂ ਨੇ ਕਿਹਾ ਕਿ ਕੋਈ ਗੱਲ ਨਹੀਂ, ਵਾਹਿਗੁਰੂ ਦਾ ਆਸਰਾ ਹੈ। ਉਹ ਭੀ ਰਾਹ ਦਾ ਚੰਗਾ ਜਾਣੂ ਨਹੀਂ ਸੀ। ਉਸ ਨੇ ਭੀ ਕਈ ਥਾਈਂ ਰਾਹ ਪੁੱਛਿਆ। ਦਿਨ ਦੇ ਚੜ੍ਹਾੱ ਨਾਲ ਸ੍ਰੀ ਨਨਕਾਣੇ ਸਾਹਿਬ ਦੀ ਜੂਹ ਵਿਚ ਪੁੱਜ ਕੇ ਬੈਠ ਗਏ ਅਤੇ ਉਸ ਬਰਛੇ ਵਾਲੇ ਸਿੰਘ ਨੂੰ ਇਹ ਗੱਲ ਆਖੀ ਕਿ ਇਥੇ ਅਸੀਂ ਜੰਗਲ-ਪਾਣੀ ਫਿਰਨਾ ਹੈ; ਇਥੋਂ ਅਸੀਂ ਰਾਹ ਜਾਣਦੇ ਹਾਂ; ਔਹ ਨੇੜੇ ਹੀ ਨਨਕਾਣਾ ਸਾਹਿਬ ਦਿੱਸਦਾ ਹੈ। ਤੁਸੀਂ ਹੁਣ ਜਿੱਧਰ ਜਾਣਾ ਹੈ, ਜਾਓ। ਉਹ ਚਲਾ ਗਿਆ। ਇਥੋਂ ਇਹ ਜਥਾ ਸੰਤ ਤੇਜਾ ਸਿੰਘ ਦੇ ਇਕਰਾਰ ਮੂਜਬ ਭੱਠਿਆਂ 'ਤੇ ਉਨ੍ਹਾਂ ਦੇ ਜਥੇ ਦੀ ਭਾਲ ਕਰਨ ਲਈ ਗਿਆ, ਪਰ ਉਥੇ ਕੋਈ ਸੱਜਣ ਨਾ ਮਿਲਿਆ, ਜਿਸ ਦੇ ਕਾਰਨ ਇਹ ਨਿਰਾਸ ਹੋ ਕੇ ਪਿਛਾਂਹ ਨੂੰ ਮੁੜ ਪਏ। ਇਥੇ ਆਪ ਨੂੰ ਰਾਹ ਵਿਚ ਭਾਈ ਭਗਤ ਸਿੰਘ ਲਹੁਕਿਆਂ ਦੇ ਘੋੜੀ 'ਤੇ ਸੁਆਰ ਮਿਲੇ ਤੇ ਆਖਿਆ ਕਿ ਖ਼ਾਲਸਾ ਜੀ, ਤੁਸੀਂ ਇਕੱਲਿਆਂ ਨਾ ਜਾਣਾ; ਪਿੱਛੇ ਸਾਡਾ ਜਥਾ ਆ ਰਿਹਾ ਹੈ। ਇਥੇ ਬੈਠ ਜਾਓ ਤੇ ਉਸ ਨਾਲ ਸ਼ਾਮਲ ਹੋ ਜਾਣਾ। ਇਹ ਉਥੇ ਬੈਠ ਗਏ। ਏਨੇ ਚਿਰ ਨੂੰ ਚਾਲੀ ਦੇ ਕਰੀਬ ਸਿੰਘਾਂ ਦਾ ਜਥਾ ਆ ਗਿਆ। ਇਹ ਸਭ ਸਿੰਘ ਉਨ੍ਹਾਂ ਨਾਲ ਰਲ ਕੇ ਤੁਰ ਪਏ। ਨਨਕਾਣੇ ਦੇ ਲਾਗੇ ਆਏ ਤਾਂ ਇਸ ਵੇਲੇ ਚਿੱਟਾ ਦਿਨ ਚੜ੍ਹਿਆ ਹੋਇਆ ਸੀ ਅਤੇ ਬੰਦੂਕਾਂ ਦੀ ਠਾਹ-ਠਾਹ ਦੀ ਆਵਾਜ਼ ਆਉਂਦੀ ਸੀ। ਲਹੁਕਿਆਂ ਅਤੇ ਬੰਡਾਲੀਆਂ ਦੇ ਸਿੰਘਾਂ ਨੇ ਚੱਪਾ-ੜਿੱਕੀਆਂ ਬੰਨ੍ਹ ਲਈਆਂ ਅਤੇ ਹਥਿਆਰ-ਪੱਤਾ ਲਾ ਕੇ ਭਰਾਵਾਂ ਨੂੰ ਛੁਡਾਉਣ ਲਈ ਸ੍ਰੀ ਜਨਮ ਅਸਥਾਨ ਨੂੰ ਉੱਠ ਨੱਸੇ। ਲਾਇਲਪੁਰੀਏ ਸਿੰਘ ਸਭ ਖਾਲੀ ਹੱਥੀਂ ਹੋਣ ਕਰਕੇ ਉਥੇ ਰੇਲ ਦੀ ਲਾਈਨ ਲਾਗੇ ਬੈਠ ਗਏ। ਰਤਾ ਕੁ ਸੂਰਜ ਦੀ ਟਿੱਕੀ ਨਿਕਲੀ ਹੋਈ ਸੀ ਜੋ ਪਹਿਲਾਂ ਗਏ ਜਥੇ ਵਾਲੇ ਸਿੰਘ ਵਾਪਸ ਭੱਜੇ ਆਉਣ ਅਤੇ ਆਖਣ:

ਖ਼ਾਲਸਾ ਜੀ ! ਭੱਜ ਚੱਲੋ ਉਥੇ ਗੋਲੀ ਨਾਲ ਭੁੰਨੀ ਜਾਂਦੇ ਹਨ। ਕੋਈ ਵਾਹ ਨਹੀਂ ਚਲਦੀ । ਇਹ ਭੀ ਉਸ ਜਥੇ ਦੇ ਨਾਲ ਹੀ ਉਠ ਨੱਸੇ। ਭਾਈ ਜੀਊਣ ਸਿੰਘ ਹੋਰਾਂ ਦਾ ਪੈਰ ਦੁਖਦਾ ਸੀ, ਅਤੇ ਨਲਾਂ ਵਿਚ ਸੰਢਾ ਚੜ੍ਹਿਆ ਹੋਇਆ ਸੀ। ਉਹ ਦੌੜ ਨਾ ਸਕੇ ਅਤੇ ਜੀਵਨ ਦਾਸ[੧] ਆਦਿ ਕਾਤਲਾ ਨੇ ਉਥੇ ਝਾੜੀਆਂ ਵਿਚ ਇਨ੍ਹਾਂ ਨੂੰ ਵਾਹਿਗੁਰੂ ਵਾਹਿਗੁਰੂ ਆਖਦਿਆਂ ਨੂੰ ਗੋਲੀਆਂ ਨਾਲ ਭੁੰਨ ਸੁੱਟਿਆ[੨]। ਇਨ੍ਹਾਂ ਦੇ ਨਾਲ ਹੀ ਜ਼ਰਾ ਕੁ ਅਗੇਰੀ ਵਾਟ 'ਤੇ ਭਾਈ ਚਰਨ ਸਿੰਘ ਭੀ ਗੋਲੀ ਨਾਲ ਸ਼ਹੀਦ ਹੋ ਗਏ।

ਬਾਕੀ ਦੇ ਬਚੇ ਸਿੰਘ ਭੱਜ ਕੇ ਬੁਚਿਆਣੇ ਸਟੇਸ਼ਨ ਤੋਂ ਗੱਡੀ ਚੜ੍ਹ ਕੇ ਚੀਚੋਕੀ ਮਲੀਆਂ ਦੇ ਰਸਤੇ ਲਾਇਲਪੁਰ ਪੁੱਜ ਗਏ। ਇਨ੍ਹਾਂ ਦੀ ਗੱਡੀ ਜਦ ਸ੍ਰੀ ਨਨਕਾਣੇ ਸਾਹਿਬ ਥਾਣੀਂ ਲੰਘੀ ਤਾਂ ਗੱਡੀ ਵਿਚੋਂ ਸ੍ਰੀ ਜਨਮ ਅਸਥਾਨ ਦੇ ਅੰਦਰੋਂ ਬੜੇ ਧੂੰਏਂ ਦੇ ਲੰਬੇ ਨਿਕਲਦੇ ਦਿੱਸਦੇ ਅਤੇ ਮਨੁੱਖੀ ਸਰੀਰਾਂ ਦੇ ਸੜਨ ਦੀ ਸੜਾਂਦ ਆਉਂਦੀ ਸੀ।

*****

---

*੧ ਜੀਊਣ ਦਾਸ ਕਾਤਲ ੧੫ ਮਈ ਸੰ ੧੯੩੮ ਈ: ਨੂੰ ਨਮੂਨੀਏ ਨਾਲ ਬੀਮਾਰ ਹੋ ਕੇ ਪੂਰਾ ਹੋ ਗਿਆ।*

*੨ ਕਮੇਟੀ ਨੇ ਆਪ ਦੀ ਸੁਪਤਨੀ ਬੀਬੀ ਜੈ ਕੌਰ ਦੇ ਨਾਮ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੮-੮-੨੨ ਤੋਂ ੧-੧-੩੨ ਤਕ ੧੭੧੮) ਰੁਪਏ ਬਣਦਾ ਹੈ। ਇਸੇ ਹੀ ਤਾਰੀਖ਼ ਨੂੰ ਆਪ ਗੁਜ਼ਰ ਗਏ ਤੇ ਪੈਨਸ਼ਨ ਬੰਦ ਹੋ ਗਈ।*

# ਡਿੰਗਾ, ਜ਼ਿਲ੍ਹਾ ਗੁਜਰਾਤ ਦੇ ਸ਼ਹੀਦ

## ਭਾਈ ਚਰਨ ਸਿੰਘ ਜੀ

ਆਪ ਦੀ ਮਾਤਾ ਦਾ ਨਾਮ ਬੀਬੀ ਲਛਮਣ ਕੌਰ ਅਤੇ ਪਿਤਾ ਦਾ ਨਾਮ ਭਾਈ ਗੋਲਕ ਸਿੰਘ ਸੀ। ਆਪ ਡਿੰਗਾ ਜ਼ਿਲ੍ਹਾ ਗੁਜਰਾਤ ਦੇ ਰਹਿਣ ਵਾਲੇ ਸਨ। ਨਾਨਕੇ ਜਕਾਲੀਆਂ ਜ਼ਿਲ੍ਹਾ ਗੁਜਰਾਤ ਵਿਚ ਸਨ। ਨਾਨੇ ਦਾ ਨਾਂ ਭਾਈ ਮੰਗਲ ਸਿੰਘ ਸੀ। ਆਪ ਛੋਟੇ ਹੁੰਦਿਆਂ ਹੀ ਲਾਇਲਪੁਰ ਆਪਣੀ ਮਾਸੀ ਪਾਸ ਆ ਗਏ। ਇਥੇ ਹੀ ਗੁਰਮੁਖੀ ਪੜ੍ਹੀ। ਰੰਗ ਕਣਕ-ਭਿੰਨਾ, ਚਿਹਰਾ ਹਰ ਦਮ ਖਿੜਿਆ ਹੋਇਆ ਰੱਖਣਾ। ਸਰੀਰ ਸੁਡੋਲ ਅਤੇ ਮੱਥਾ ਸੁਹਣਾ ਚੌੜਾ। ਸੁਭਾਅ ਅਜਿਹਾ ਮਿੱਠਾ ਤੇ ਮਨਮੋਹਣਾ ਕਿ ਰਾਹ ਜਾਂਦਿਆਂ ਨੂੰ ਵੀ ਆਪਣਾ ਬਣਾ ਲੈਣਾ।

ਆਪਣੇ ਇਕਲੌਤੇ ਲਾਡਲੇ ਪੁੱਤਰ ਨੂੰ ਕੁੱਛੜ ਛੱਡ ਕੇ ਹੀ ਮਾਤਾ ਗੁਜ਼ਰ ਗਈ ਅਤੇ ਦਾਦੀ ਨੇ ਪੰਜ ਸਾਲ ਤਕ ਬੜੀ ਮੁਸ਼ਕਲ ਨਾਲ ਪਾਲਣਾ ਕੀਤੀ। ਆਪ ਦਾ ਮਿਲਾਪੜਾ ਸੁਭਾਅ ਵੇਖ ਕੇ ਭਾਈ ਪਿਆਰਾ ਸਿੰਘ ਲਾਇਲਪੁਰ ਨੇ ਸੰਤਾਨ ਦੀ ਥੁੜ੍ਹੋਂ ਕਰ ਕੇ ਆਪਣਾ ਮੁਤਬੰਨਾ ਬਣਾ ਲਿਆ। ਬੜੀ ਰੀਝ ਨਾਲ ਇਨ੍ਹਾਂ ਨੇ ਇਸ ਨੂੰ ਪਾਲਿਆ-ਪੋਸਿਆ। ੧੫ ਕੁ ਸਾਲ ਦੀ ਉਮਰ ਵਿਚ ਅੰਮ੍ਰਿਤ ਛਕਾ ਦਿੱਤਾ, ਤਾਂ ਇਨ੍ਹਾਂ ਨੇ ਬੜੇ ਉਤਸ਼ਾਹ ਨਾਲ ਹਰ ਰੋਜ਼ ਗੁਰਦੁਆਰੇ ਜਾਇਆ ਕਰਨਾ। ਫੇਰ ਆਪ ਨੇ ਮੋਟਰ ਡਰਾਇਵਰੀ ਸਿੱਖੀ। ਇਸ ਦੇ ਪਿੱਛੋਂ ਟੈਟੋ ਮਾਸਟਰੀ[੧] (TattoMaster) ਦਾ ਕੰਮ ਕਰਦੇ ਰਹੇ।

੧੭ ਫਰਵਰੀ ਵਾਲੇ ਦਿਨ ਆਪ ਚੱਕ ਝੁਮਰੇ ਗਏ ਹੋਏ ਸਨ। ਉਥੋਂ ਕਨਸੋਅ ਪਈ ਕਿ ਸਿੰਘ ਕਬਜ਼ਾ ਕਰਨ ਲਈ ਸ੍ਰੀ ਨਨਕਾਣੇ ਸਾਹਿਬ ਜਾ ਰਹੇ ਹਨ, ਤਾਂ ਆਪ ਉਥੋਂ ਸਿੱਧੇ ਲਾਇਲਪੁਰ ਪੁੱਜੇ। ਇਥੇ ਆ ਕੇ ਜਦ ਪਤਾ ਲੱਗਾ ਕਿ ਇਨ੍ਹਾਂ ਦੇ ਧਰਮ-ਪਿਤਾ ਭਾਈ ਪਿਆਰਾ ਸਿੰਘ ਜੀ ਜਥੇ ਨਾਲ ਚਲੇ ਗਏ ਹਨ,

---

*੧ ਸਿਆਹੀ ਨਾਲ ਸਰੀਰ 'ਤੇ ਨਾਮ ਅਤੇ ਫੁੱਲ-ਬੂਟੇ ਖੋਦਣ ਦਾ ਕੰਮ।*

ਆਪ ਨੇ ਉਸੇ ਵੇਲੇ ਘਰ ਆ ਕੇ ਕਾਲੀ ਪੱਗ ਬੰਨ੍ਹੀ, ਬਦਲ ਕੇ ਨਵੇਂ ਕੱਪੜੇ ਪਾ ਲਏ। ਧਰਮ-ਮਾਤਾ ਨੇ ਜ਼ੋਰ ਦਿੱਤਾ ਕਿ ਕਾਕਾ, ਤੂੰ ਨਾ ਜਾ, ਤੇਰਾ ਭਾਈਆ ਜੂ ਗਿਆ ਹੈ ! ਅੱਗੋਂ ਹੱਸ ਕੇ ਉੱਤਰ ਦਿੱਤਾ ਕਿ ਬੇਬੇ ਜੀ, ਜੇ ਭਾਈਆ ਜੀ ਗਏ ਹਨ ਤਾਂ ਮੈਂ ਕਿਉਂ ਨਾ ਜਾਵਾਂ ? ਮੈਂ ਉਨ੍ਹਾਂ ਤੋਂ ਪਿੱਛੇ ਕਿਉਂ ਰਹਾਂ ? ਉਤਸ਼ਾਹ ਨਾਲ ਤੁਰਨ ਸਮੇਂ ਮਿਆਨ ਵਿਚੋਂ ਕ੍ਰਿਪਾਨ ਕੱਢ ਕੇ ਮਾਤਾ ਨੂੰ ਵਿਖਾਉਣ ਲੱਗੇ ਤਾਂ ਕਾਹਲ ਕਰ ਕੇ ਉਸ ਨਾਲ ਉਂਗਲੀ ਵੱਢੀ ਗਈ। ਲਹੂ ਵਗਣ ਲੱਗ ਪਿਆ ਤਾਂ ਆਖਣ ਲੱਗੇ ਕਿ ਲਓ ਬੇਬੇ ਜੀ, ਮੈਂ ਤਾਂ ਇਥੇ ਹੀ ਸ਼ਹੀਦ ਹੋ ਗਿਆ ਹਾਂ ! ਮਾਤਾ ਪੁੱਤਰ-ਸਨੇਹ ਵਿਚ ਸਜਲ ਨੇਤ੍ਰਾਂ ਨਾਲ ਆਖਣ ਲੱਗੀ ਕਿ ਨਾ ਬੱਚਾ ਕੋਈ ਸ਼ੁਭ ਗੱਲ ਮੂੰਹੋ ਕੱਢ ! ਇਥੋਂ ਗੱਡੀ ਚੜ੍ਹ ਕੇ ਦੂਜੇ ਲਾਇਲਪੁਰੇ ਸਿੰਘਾਂ ਨੂੰ ਸਾਂਗਲੇ ਜਾ ਮਿਲੇ। ਉਥੋਂ ਜਥੇ ਨਾਲ ਰਲ ਕੇ ਨਨਕਾਣੇ ਸਾਹਿਬ ਪੁੱਜੇ। ਰੇਲਵੇ ਲਾਈਨ ਦੇ ਪਾਸ ਝਾੜੀਆਂ ਵਿਚ ਹਰੀ ਨਾਥ ਜੋਗੀ ਅਤੇ ਲੱਧੂ ਆਦਿ ਜ਼ਾਲਮਾਂ ਦੇ ਹੱਥੋਂ ੧੭ ਸਾਲ ਦੀ ਉਠਦੀ ਜਵਾਨੀ ਵਿਚ ਸ਼ਹੀਦੀਆਂ ਪਾ ਗਏ।

*****

# ਸਬਾਜਪੁਰਾ ਜ਼ਿਲ੍ਹਾ ਅੰਮ੍ਰਿਤਸਰ ਦੇ ਸ਼ਹੀਦ

## ਭਾਈ ਜਗਤ ਸਿੰਘ ਜੀ

ਆਪ ਸੰ: ੧੯੫੭ ਬਿ: ਨੂੰ ਮਾਤਾ ਭਾਗੋ ਦੀ ਕੁੱਖੋਂ ਹਕੀਕੇ ਕਲਾਂ ਜ਼ਿਲ੍ਹਾ ਫਿਰੋਜ਼ਪੁਰ ਵਿਚ ਆਪਣੇ ਨਾਨਕੇ ਘਰ ਪੈਦਾ ਹੋਏ। ਅਜੇ ਮਸਾਂ ਇਕ ਸਾਲ ਦੇ ਹੀ ਸਨ ਕਿ ਆਪ ਦੇ ਪਿਤਾ ਗੁਜ਼ਰ ਗਏ ਅਤੇ ਆਪ ਦੀ ਮਾਤਾ ਭਾਈ ਮੱਘਰ ਸਿੰਘ ਦੇ ਘਰ ਸਬਾਜਪੁਰ, ਜ਼ਿਲ੍ਹਾ ਅੰਮ੍ਰਿਤਸਰ ਵਿਚ ਆ ਕੇ ਬੈਠ ਗਈ। ਨਿੱਕੇ ਹੁੰਦਿਆਂ ਆਪਣੇ ਪਿਤਾ ਦੇ ਨਾਲ ਆਥੜੀ ਦੇ ਕੰਮ ਵਿਚ ਸਹਾਇਤਾ ਕਰਿਆ ਕਰਦੇ ਸਨ। ਜ਼ਰਾ ਕੁ ਜਵਾਨ ਹੋਏ ਤਾਂ ਅੰਮ੍ਰਿਤ ਛਕ ਲਿਆ। ਮਨ ਦਾ ਝੁਕਾਅ ਸਿੱਖੀ ਖਿਆਲ ਵੱਲ ਹੋ ਗਿਆ। ਆਪ ਦਾ ਰੰਗ ਕਾਲਾ, ਸਰੀਰ ਮਜਬੂਤ ਅਤੇ ਕੱਦ ਮਧਰਾ ਸੀ। ਦਿਲ ਦੇ ਦਲੇਰ ਅਤੇ ਸੁਭਾਂ ਦੇ ਕੌੜੇ ਸਨ। ਤਬੀਅਤ ਦੇ ਸ਼ੋਖ ਅਰ ਅਣਖ ਦੇ ਨਾਮ 'ਤੇ ਮਰ-ਮਿਟਣ ਵਾਲੇ। ਖੱਲੜੀ ਵਿਚ ਕਿਸੇ ਗੱਲ ਦਾ ਵੀ ਖੌਫ ਨਹੀਂ ਹੋਇਆ ਕਰਦਾ ਸੀ। ਅਨਪੜ੍ਹ ਅਤੇ ਕੁਆਰੇ ਹੀ ਸਨ। ਸਾਕੇ ਦੇ ਸਮੇਂ ਜ਼ਿਲ੍ਹਾ ਮਿੰਟਗੁਮਰੀ ਵਿਚ ਆਪ ਮੁਰੱਬਾ ਠੇਕੇ 'ਤੇ ਲੈ ਕੇ ਵਾਹੀ ਕਰਦੇ ਸਨ ਤੇ ਇਥੇ ਕੋਈ ਕੰਮ ਚੰਗਾ ਨਾ ਚਲਦਾ ਵੇਖ ਕੇ ਆਪ ਢਾਬਾ ਚੱਕ ਨੰਬਰ ੧੩ ਵਿਚ ਹਿੱਸੇ 'ਤੇ ਮੁਰੱਬਾ ਲੈ ਕੇ ਵਾਹੀ- ਜੋਤੀ ਦਾ ਕੰਮ ਅਰੰਭਿਆ।

ਆਪ ਆਪਣੇ ਨਿੱਕੇ ਭਰਾ ਨਾਲ ਮਾਲ ਲੈ ਕੇ ਢਾਬਾਂ ਨੂੰ ਆ ਰਹੇ ਸਨ। ਜਦ ਬਾਲੇ ਵਾਲੇ ਖੂਹ ਦੇ ਲਾਗੇ ਪੁੱਜੇ, ਤਾਂ ਲੋਕਾਂ ਆਖਿਆ ਕਿ ਰਾਹ ਛੱਡ ਕੇ ਲਾਂਭ ਦੀ ਹੋ ਕੇ ਲੰਘ ਜਾਓ। ਮਹੰਤ ਨਰੈਣ ਦਾਸ ਸਭ ਸਿੰਘਾਂ ਨੂੰ ਕਤਲ ਕਰੀ ਜਾਂਦਾ ਹੈ ਤਾਂ ਆਪ ਨੇ ਆਖਿਆ ਕਿ ਭਰਾਵਾਂ ਨੂੰ ਸ਼ਹੀਦ ਹੁੰਦਿਆਂ ਤੱਕ ਕੇ ਕਾਇਰਾਂ ਵਾਂਗ ਭੱਜ ਜਾਣਾ ਸੂਰਮੇ ਦਾ ਕੰਮ ਨਹੀਂ ਹੈ। ਆਪ ਨੇ ਮਾਲ-ਡੰਗਰ ਨਿੱਕੇ ਭਰਾ ਨੂੰ ਸੰਭਾਲ ਦਿੱਤਾ ਅਤੇ ਛਾਲਾਂ ਮਾਰਦੇ ਬਲਦੀ ਭੱਠੀ ਦੇ ਨੇੜੇ ਆ ਗਏ। ਜ਼ਾਲਮਾਂ ਨੇ ਛਵ੍ਹੀਆਂ ਨਾਲ ਡੱਕਰੇ ਕਰ ਕੇ ਭਾਈ ਦਲੀਪ ਸਿੰਘ ਹੋਰਾਂ ਵਾਲੀ ਸ਼ਹੀਦੀ ਆਵੀ ਵਿਚ ਹੀ ਆਪ ਨੂੰ ਭੀ ਝੋਕ ਦਿੱਤਾ[1]।

---

*੧ ਕਮੇਟੀ ਨੇ ੬੦੦) ਰੁਪਿਆ ਆਪ ਦਾ ਕਰਜ਼ਾ ਉਤਾਰਿਆ ਅਤੇ ਮਾਤਾ ਮਾਨ ਕੌਰ ਦੇ ਨਾਂ ਪੈਨਸ਼ਨ ਲਾ ਦਿੱਤੀ ਜਿਸ ਦਾ ਜੋੜ ੨੧-੮-੨੪ ਤੋਂ ਲੈ ਕੇ ੨੮-੨-੩੮ ਤਕ ੧੬੪੦) ਰੁਪਏ ਬਣਦਾ ਹੈ।*

# ਸ਼ਹੀਦੀ ਜੀਵਨ

## ਅੰਤਕਾ ਪਹਿਲੀ

*ਉਨ੍ਹਾਂ ਕਿਤਾਬਾਂ, ਕਿੱਸਿਆਂ ਅਤੇ ਅਖਬਾਰਾਂ ਦਾ ਵੇਰਵਾ,*
*ਸ਼ਹੀਦੀ ਜੀਵਨ ਲਿਖਣ ਸਮੇਂ ਜਿਨ੍ਹਾਂ ਨੂੰ ਵਾਚ ਲਿਆ ਗਿਆ :-*

ਸ਼ਹੀਦੀ ਜੀਵਨ ਕਿਤਾਬ ਦੀ ਤਿਆਰੀ ਲਈ ਇਨ੍ਹਾਂ ੧੦੯ ਕਿਤਾਬਾਂ, ਕਿੱਸਿਆਂ ਅਤੇ ਅਖ਼ਬਾਰਾਂ ਦੀਆਂ ਫ਼ਾਈਲਾਂ ਨੂੰ ਵਾਚ ਕੇ ਲੋੜ ਅਨੁਸਾਰ ਸਹਾਇਤਾ ਲੈ ਕੇ ਬਹੁਤੀਆਂ ਦੇ ਹਵਾਲੇ ਦਿੱਤੇ ਗਏ ਹਨ :-

**ਕਿਤਾਬਾਂ** ੧. ਦਸਮ ਗ੍ਰੰਥ ੨. ਸਿੱਖ ਇਤਿਹਾਸ ---ਮੈਕਾਲਫ ਸਾਹਿਬ, ੩. ਸ਼ਹੀਦੀ ਹਫਤਾ ੪. ਬੰਦਾ ਸਿੰਘ ਬਹਾਦਰ, ਕ੍ਰਿਤ ਪ੍ਰੋ: ਗੰਡਾ ਸਿੰਘ, ੫. ਗੁਰਪ੍ਰਤਾਪ ਸੂਰਜ ਗ੍ਰੰਥ ਕ੍ਰਿਤ ਕਵਿ ਚੂੜਾਮਣਿ ਭਾਈ ਸੰਤੋਖ ਸਿੰਘ, ੬. ਪੰਥ ਪ੍ਰਕਾਸ਼ ਕ੍ਰਿਤ ਸ੍ਰ: ਰਤਨ ਸਿੰਘ "ਭੰਗੂ" ੭. ਤਵਾਰੀਖ ਗੁਰੂ ਖਾਲਸਾ, ੮. ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ, ੯. ਗੁਰਮਤ ਸੁਧਾਕਰ, ੧੦. ਗੁਰਮਤ ਪ੍ਰਭਾਕਰ; ੧੧. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਕ੍ਰਿਤ ਭਾਈ ਕਾਹਨ ਸਿੰਘ ਨਾਭਾ, ੧੨. ਬੰਦਾ ਕੌਨ ਥਾ, ੧੩. ਗੁਰਪੁਰਬ ਨਿਰਣਜ, ੧੪. ਬੰਦਾ ਬਹਾਦਰ ਕ੍ਰਿਤ ਸ੍ਰ: ਕਰਮ ਸਿੰਘ ਹਿਸਟੋਰੀਅਨ, ਝੁਬਾਲੀਆ, ੧੫. ਸ੍ਰੀ ਗੁਰ ਸੋਭਾ ਕ੍ਰਿਤ ਕਵਿ ਸੈਨਾ ਪਤ, ੧੬. ਹਿਸਟਰੀ ਆਫ਼ ਦੀ ਪੰਜਾਬ ਕ੍ਰਿਤ ਮੁਹੰਮਦ ਲਤੀਫ਼, ੧੭. ਮਹਿਮਾ ਪ੍ਰਕਾਸ਼, ੧੮. ਬਾਵਾ ਸੁਮੇਰ ਸਿੰਘ ਭੱਲੇ ਦੀਆਂ ਸਾਖੀਆਂ, ੧੯. ਗੁਰ ਬਿਲਾਸ ਪਾਤਸ਼ਾਹੀ ਦਸਵੀਂ ਰਚਿਤ ਭਾਈ ਸੁੱਖਾ ਸਿੰਘ, ੨੦. ਗੁਰਦੁਆਰਾ ਰੀਫ਼ਾਰਮ ਮੂਵਮੈਂਟ ਰਚਿਤ ਪ੍ਰੋ: ਤੇਜਾ ਸਿੰਘ ਐਮ.ਏ ੨੧. ਸ਼ਹੀਦਾਂ ਨੇ ਨਨਕਾਣਾ ਰਚਿਤ ਭਾਈ ਗੁਰਮੁਖ ਸਿੰਘ "ਗੁਰਮੁਖ", ੨੨. ਪ੍ਰੇਮ ਲਗਨ ਰਚਿਤ ਮਾਸਟਰ ਤਾਰਾ ਸਿੰਘ, ੨੩. ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਖਤਰਨਾਕ ਹਾਲਤ ਰਚਿਤ ਸ: ਹਰਚੰਦ ਸਿੰਘ ਰਈਸ ਲਾਇਲਪੁਰ, ੨੪. ਸਿੱਖ ਤੇ ਗੁਰਦੁਆਰੇ ਰਚਿਤ ਭਾਈ ਸੇਵਾ ਸਿੰਘ, ੨੫. ਭਾਈ ਮਾਨ ਸਿੰਘ ਭੱਟ ਪਿੰਡ ਕ੍ਰਿਸਿੰਧੂ ਰਿਆਸਤ ਜੀਂਦ ਦੀਆਂ ਵਹੀਆਂ ਦੀ ਨਕਲ, ੨੬. ਗੁਰ ਤੀਰਥ ਸੰਗ੍ਰਹਿ ਕਰਤਾ ਪੰਡਤ ਤਾਰਾ ਸਿੰਘ, ੨੭. ਗੁਰਦੁਆਰਾ ਦਰਸ਼ਨ, ਗਿ: ਠਾਕਰ ਸਿੰਘ, ੨੮. ਵਾਰਾਂ ਭਾਈ ਗੁਰਦਾਸ, ੨੯. ਪੰਡਾ ਚੂਨੀ

ਲਾਲ ਹਰਦਵਾਰ ਦੀਆਂ ੩੪੭ ਸਾਲ ਪੁਰਾਣੀਆਂ ਵਹੀਆਂ ਦੀਆਂ ਨਕਲਾਂ, ੩੦. ਹਿਸਟਰੀ ਆਫ਼ ਦੀ ਸਿੱਖਜ਼ ਰਚਿਤ ਕਨਿੰਘਮ, ੩੧. ਫਰੰਟੀਅਰ ਦਾ ਸਫਰਨਾਮਾ ਹਿੱਸਾ ਪਹਿਲਾ, ੩੨. ਬਰਾਊਨ ਦਾ ਇੰਡੀਆ ਟ੍ਰੈਕਟ ਹਿੱਸਾ ਦੂਜਾ, ੩੩. ਫਰਾਂਕਲਨ ਦਾ ਸ਼ਾਹ ਆਲਮ, ੩੪. ਸੱਯਰ-ਉਲ-ਮਤਾਖਰੀਨ ਜਿਲਦ ਤੀਜੀ, ੩੫. ਚਮਨੇ ਸ਼ਹਾਦਤ ਕੀ ਚੰਦ ਕਲੀਆਂ, ੩੬. ਮਨੂ ਸਿਮਰਤੀ, ੩੭. ਤਾਰੀਖ਼ ਈਰਾਨ ਤੂਹਰਾਨ ਵਿਚ ਸੰਨ ੧੩੦੯ ਮਾਲੀ ਦੀ ਛਪੀ ਹੋਈ, ੩੮. ਤਾਰੀਖ ਕੰਬੋਆਂ ਰਚਿਤ ਚੌਧਰੀ ਵਹਾਬ ਦੀਨ, ੩੯. ਰਾਜਤਾਰੰਗਣੀ (ਤਾਰੀਖ਼ ਕਸ਼ਮੀਰੀ) ਕਰਤਾ ਕੁਲਹਨ ਪੰਡਤ ਅਨੁਵਾਦਕ ਠਾਕਰ ਇਛਰ ਚੰਦ, ੪੦. ਆਈਨਾ ਤਰੀਖ਼ ਨੁਮਾ ਕਰਤਾ ਰਾਜਾ ਸ਼ਿਵ ਪ੍ਰਸ਼ਾਦਿ ਸੀ . ਆਈ . ਈ . , ੪੧. ਰਾਮਾਇਣ, ੪੨. ਰਾਜਿਸਤਾਨ ਜਿਲਦ ਪਹਿਲੀ, ੪੩. ਮਹਾਂਭਾਰਤ ਉਲੱਥਾ ਫ਼ਾਰਸੀ ਬੋਲੀ ਵਿਚ ਫੈਜ਼ੀ, ੪੪. ਸਿਵਲੀਜ਼ੇਸਨ ਔਫ ਏਨਸ਼ਿਐਂਟ ਇੰਡੀਆ (Civilization of Ancient India) ਉਲੱਥਾ ਵਲੈਤ ਅਲੀ, ੪੫. ਸਫੀਨਾ-ਇ-ਅਬਦੁਲਾ ਮਾਲੇਰੀ ਕਰਤਾ ਮੁਨਸ਼ੀ ਅਬਦੁਲਾ ਮਾਲੇਰ ਕੋਟਲੀ, ੪੬. ਪੁਸ਼ਪ ਸਿਆਮ (ਡਿਕਸ਼ਨਰੀ ਸਿਆਮ), ੪੭. ਇਸਲਾਫ ਹਿੰਦ ਕੇ ਤਮੱਦਨੀ ਕਾਰਨਾਮੇ ਕਰਤਾ ਮਿਸਟਰ ਜੇ ਆਰ.ਰਾਇ ੪੮. ਤਾਰੀਖ਼ ਸ਼ਿਬ ਜਾਨਕੀ ਕਰਤਾ ਲਾਲਾ ਸ਼ਿਬ ਚੰਦ ਸੁਨਾਮੀ (ਪਟਿਆਲਾ), ੪੯. ਆਈਨਾ ਹਕੀਕਤ ਨਾਮਾ ਕਰਤਾ ਮੌਲਾਨਾ ਅਕਬਰ ਸ਼ਾਹ ਖਾਂ ਨਜੀਬਾ ਬਾਦੀ ੫੦. ਅਲ ਮੁਸ਼ਾਹੀਰ, ੫੧. ਆਈਨੇ ਅਕਬਰੀ ਕਰਤਾ ਅਬੁਲ ਫ਼ਜਲ ਵਜ਼ੀਰ ਅਕਬਰ ਬਾਦਸ਼ਾਹ, ੫੨. ਅਕਬਰ ਨਾਮਾ, ੫੩. Imperial Zazetteer, ੫੪. ਨਾਨਕ ਪ੍ਰਕਾਸ਼ ੫੫. ਦਸਤੁ-ਰੁ-ਲ-ਅਮਲ ਹਰਮੰਦਰ ਸਾਹਿਬ ਅੰਮ੍ਰਿਤਸਰ, ੫੬. ਤਵਾਰੀਖ ਹਰਮੰਦਰ ਸਾਹਿਬ ਰਚਿਤ ਪ੍ਰੋਫੈਸਰ ਗੁਰਮੁਖ ਸਿੰਘ, ੫੭. ਤਾਰੀਖ ਹਰਮੰਦਰ ਸਾਹਿਬ ਕ੍ਰਿਤ ਮਹੰਤ ਸੁੰਦਰ ਸਿੰਘ, ੫੮. Guide of Darbar Sahib by Sunder Singh Ramgarhia, ੫੯. ਆਈਨਾ ਦਰਬਾਰ ਸਾਹਿਬ, ੬੦. ਸ੍ਰੀ ਦਰਬਾਰ ਸਾਹਿਬ ਦੇ ਹਾਲ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ, ੬੧. ਫੁਲਵਾੜੀ ਚਿਤਰਾਵਲੀ, ੬੨. ਅੱਦੁਤੀ ਸਾਕਾ ਤਰਨ ਤਾਰਨ ੬੩. ਸਾਕਾ ਨਨਕਾਣਾ ਸਾਹਿਬ ਲਿਖਤ ਭਾਈ ਮੋਹਨ ਸਿੰਘ ਵੈਦ, ੬੪. ਜੁਗਰਾਫੀਆ ਜ਼ਿਲ੍ਹਾ ਲਾਇਲਪੁਰ, ੬੫. ਗੁਰੂ ਨਾਨਕ ਜਥਾ ਬਾਰ ਦੇ ਸੰ: ੧੯੨੧ ਈ: ਦੇ ਹਿਸਾਬ ਕਿਤਾਬ ਅਤੇ ਸਿੰਘਾਂ ਦੀ ਭਰਤੀ ਦੇ ਰਜਿਸਟਰ, ੬੬. ਕਈ ਸ਼ਹੀਦੀ ਫ਼ੌਜੀ ਸਿੰਘਾ ਦੀਆਂ ਸੀਟ ਰੋਲਾਂ, ੬੭. ਜੁਗਰਾਫੀਆਂ ਜ਼ਿਲ੍ਹਾ ਸ਼ੇਖੂਪੁਰਾ, ੬੮.ਨਨਕਾਣਾ ਕਤਲ ਕੇਸ ਦੀ ਮਿਸਲ ।

**ਕਿੱਸੇ** ੬੯. ਜ਼ਿੰਦਾ ਸ਼ਹੀਦ ਕ੍ਰਿਤ ਭਾਈ ਨੁਰਾਤਾ ਸਿੰਘ, ੭੦.ਸਾਕਾ ਨਨਕਾਣਾ ਕ੍ਰਿਤ ਕਵਿ ਹਰੀ ਸਿੰਘ, ੭੧. ਖੂਨ ਦੇ ਸੋਹਲੇ ਕਰਤਾ ਸ: ਗੁਰਦਿਤ ਸਿੰਘ ਓਵਰਸੀਅਰ ਰੰਗੂਨ, ੭੨. ਅਦੁੱਤੀ ਸ਼ਹੀਦੀ ਲੇਖਕ ਭਾ: ਠਾਕਰ ਸਿੰਘ ਕ੍ਰਿਪਾਨ ਬਹਾਦਰ, ੭੩. ਸ਼ਹੀਦ ਬਿਲਾਸ ਉਤਮ ਧਰਤੀ ਕ੍ਰਿਤ ਗਿਆਨੀ ਹਰੀ ਸਿੰਘ ਉਪਦੇਸ਼ਕ, ੭੪. ਸਾਕਾ ਨਨਕਾਣਾ ਕ੍ਰਿਤ ਕਵਿ ਗੁਰਦਿਤ ਸਿੰਘ 'ਖੜਗ' ਲੁਧਿਆਨਾ, ੭੫. ਸਾਕਾ ਨਨਕਾਣਾ ਲਿਖਤ ਭਾਈ ਨਿਧਾਨ ਸਿੰਘ 'ਆਲਮ' ਨਾਮਧਾਰੀਏ, ੭੬. ਸਾਕਾ ਨਨਕਾਣਾ ਲਿਖਤ ਭਾ: ਬਚਨ ਸਿੰਘ, ੭੭. ਬਾਲ ਸ਼ਹੀਦ ਅਰਥਾਤ ਨਨਕਾਣੇ ਸਾਹਿਬ ਵਿਚ ਇਕ ਨਿਦਾਨ ਬਾਲਕ ਦਾ ਪ੍ਰਸੰਗ ਰਚਿਤ ਭਾ: ਭਗਵਾਨ ਸਿੰਘ ਰਿਆਸਤ ਪੁਣਛ (ਕਸ਼ਮੀਰ) ੭੮. ਖੂਨੇ ਸ਼ਹੀਦਾਂ ਕਰਤਾ ਮਿਸਤਰੀ ਵਧਾਵਾ ਸਿੰਘ, ੭੯. ਭਾਈ ਲਛਮਣ ਸਿੰਘ ਜਥੇਦਾਰ ਦੀ ਸ਼ਹੀਦੀ ਕ੍ਰਿਤ ਭਾਈ ਗੁਰਦਿੱਤ ਸਿੰਘ ਹਰਨਾਮ ਸਿੰਘ ਚੱਕ ਨੰਬਰ ੧੩੨ ਸ਼ੇਖੂਪੁਰਾ, ੮੦. ਨਨਕਾਣੇ ਸਾਹਿਬ ਸਿਦਕ ਸ਼ਹੀਦੀ ਕ੍ਰਿਤ ਕਵਿ ਪੂਰਨ ਸਿੰਘ ਪ੍ਰਦੇਸੀ, ੮੧. ਪ੍ਰੇਮ ਪਤੰਗੇ ਤਥਾ ਖੂਨ ਦੀ ਨਦੀ ਰਚਿਤ ਭਾ: ਸੋਹਣ ਸਿੰਘ ਘੁੱਕੇਵਾਲੀ, ੮੨. ਅਕਾਲੀ ਲਹਿਰ ਨੰਬਰ ਇਕ, ੮੩. ਖੂਨੇ ਸ਼ਹੀਦਾਂ ਰਚਿਤ ਗਿਆਨੀ ਕਰਤਾਰ ਸਿੰਘ ਕਲਾਸਵਾਲੀਏ, ੮੪. ਬਾਬੇ ਕਰਤਾਰ ਸਿੰਘ ਬੇਦੀ ਵੱਲੋਂ ਖੁਲ੍ਹੀ ਚਿੱਠੀ, ੮੫. ਨਨਕਾਣੇ ਸਾਹਿਬ ਦਾ ਦਿਲ ਚੀਰਵਾਂ ਸਾਕਾ ਰਚਿਤ ਤੇ ਪ੍ਰਕਾਸ਼ਕ ਸਕੱਤਰ ਸ੍ਰੀ ਗੁਰੂ ਸਿੰਘ ਸਭਾ ਬਹਿਰਵਾਲ, ੮੬. ਸਬਰ ਦੇ ਬਾਣ, ੮੭. ਸਾਕਾ ਨਨਕਾਣਾ ਤਥਾ ਦਰਦ ਭਰੇ ਦੁੱਖੜੇ ਰਚਿਤ ਕਵਿ ਬਚਨ ਸਿੰਘ, ੮੮. ਕਰਤਾਰੂ ਬੇ-ਦੀਨ ਦਾ ਸਿਆਪਾ ਰਚਿਤ ਭਾ: ਨਾਨਕ ਸਿੰਘ 'ਕਵੀਸ਼ਰ', ੮੯. ਦੁਸ਼ਟਾਂ ਦੀ ਕਰਤੂਤ ਲੇਖਕ ਭਾ: ਮੇਹਰ ਸਿੰਘ 'ਮੇਹਰ', ੯੦. ਬਾਬੇ ਗਲ ਟੱਲ ਬੰਨ੍ਹ ਦਿਓ, ਲੇਖਕ ਤੇ ਪ੍ਰਕਾਸ਼ਕ ਕਾਰੋਨੇਸ਼ਨ ਪ੍ਰੈਸ, ੯੧. ਸਾਕਾ ਨਨਕਾਣਾ ਰਚਿਤ......

**ਅਖਬਾਰਾਂ** ੯੨. ਅਕਾਲੀ, ੯੩. ਲਾਇਲ ਗਜ਼ਟ, ੯੪. ਕੇਸਰੀ, ੯੫. ਟ੍ਰਿਬਿਊਨ, ੯੬. ਪ੍ਰਤਾਪ, ੯੭. ਮਿਲਾਪ, ੯੮. ਬੰਦੇ ਮਾਤ੍ਰਮ, ੯੯. ਪੰਚ, ੧੦੦. ਫੁਲਵਾੜੀ, ੧੦੧. ਪ੍ਰੀਤਮ (ਲਾਹੌਰ), ੧੦੨. ਸੰਸਾਰ, ੧੦੩. ਖਾਲਸਾ ਸਮਾਚਾਰ, ੧੦੪. ਅਕਾਲੀ ਤੇ ਪ੍ਰਦੇਸੀ, ੧੦੫. ਪੰਜਾਬ ਦਰਪਨ, ੧੦੬. ਪੰਥ ਸੇਵਕ, ੧੦੭. ਸੰਤ ਸੇਵਕ (ਅੰਮ੍ਰਿਤਸਰ), ੧੦੮. ਸਤਿਜੁਗ (ਭੈਣੀ ਸਾਹਿਬ), ੧੦੯. ਧਰਮ ਬੀਰ (ਸਖਰ ਸਿੰਧ)।

*****

# ਸ਼ਹੀਦੀ ਜੀਵਨ

## ਅੰਤਕਾ ਦੂਜੀ

*ਵੇਰਵਾ ਉਨ੍ਹਾਂ ਪਿੰਡਾਂ ਦਾ, ਦੌਰਾ ਕਰ ਕੇ ਜਿਨ੍ਹਾਂ ਵਿਚੋਂ ਸ਼ਹੀਦੀ ਜੀਵਨ ਲਿਖਣ ਲਈ ਮਸਾਲਾ ਇਕੱਤਰ ਕੀਤਾ ਗਿਆ :-*

**੫੯੪੦ ਮੀਲ ਦਾ ਘੋੜੇ, ਪੈਦਲ, ਊਠ, ਮੋਟਰ ਅਤੇ ਰੇਲ ਤੇ ਸਫ਼ਰ ਕਰ ਕੇ ਹੇਠਾਂ ਲਿਖੇ ੧੪੦ ਪਿੰਡਾਂ ਤੇ ਸ਼ਹਿਰ ਦਾ ਦੌਰਾ ਸਾਕੇ ਸਬੰਧੀ ਪੜਤਾਲ ਕਰਨ ਲਈ ਕੀਤਾ ਅਤੇ ੯੩੦ ਸਬੰਧਤ ਬੰਦਿਆਂ ਨੂੰ ਚਿੱਠੀਆਂ ਲਿਖ ਕੇ ਵਾਕਫ਼ੀ ਪ੍ਰਾਪਤ ਕੀਤੀ। ਅਟੇ-ਸਟੇ ਦੋ ਹਜ਼ਾਰ ਆਦਮੀ ਨੂੰ ਮਿਲਿਆ ਅਤੇ ਮਤਲਬ ਦੇ ਲੋੜੀਂਦੇ ਬਿਆਨ ਕਲਮ ਬੰਦ ਕੀਤੇ। ਸਾਂਸੀਆਂ ਅਤੇ ਮਰਾਸੀਆਂ ਤੋਂ ਕਲਾਣਾਂ ਸੁਣ ਕੇ ਪੁਰਾਣੇ ਖ਼ਾਨਦਾਨੀ ਹਾਲ ਨੋਟ ਕੀਤੇ।**

੧. ਚੱਕ ਨੰ: ੪੪੧ ਸਾਧਾਂਵਾਲੀ, ੨. ਸਮੁੰਦਰੀ, ੩. ਚੱਕ ਨੰ: ੪੬੭, ੪. ਕੁਰਲ ਕੇ, ੫. ਠੱਟਾ ਈਸਾ, ੬. ਪੱਕਾ ਖੂਹ: ੭. ਕੋਟ ਹੁਸੈਨ; ੮. ਗਰਮੂਲਾ; ੯. ਝੱਬਰ; ੧੦. ਅਟਾਰੀ; ੧੧. ਰਾਮਪੁਰਾ; ੧੨. ਜੈ ਚੱਕ; ੧੩. ਝੰਡਿਆਂ ਵਾਲੀ; ੧੪. ਕੋਟਲਾ ਕਾਲਵਾਂ; ੧੫. ਜੜ੍ਹਾਂਵਾਲਾ; ੧੬. ਬੁਚਿਆਣੇ ਦੇ ਲਾਗੇ ਦੇ ਚੱਕ; ੧੭. ਅੰਮ੍ਰਿਤਸਰ; ੧੮. ਲਾਹੌਰ; ੧੯. ਤਰਨ ਤਾਰਨ; ੨੦. ਰੂੜੀ ਵਾਲਾ; ੨੧. ਗੁਜਰਾਂ ਵਾਲਾ; ੨੨. ਜਲੰਧਰ ; ੨੩. ਕਰਤਾਰਪੁਰ ਜ਼ਿਲ੍ਹਾ ਜਲੰਧਰ; ੨੪. ਰਾਣੀ ਕਾ ਬੂਹਾਂ (ਕਪੂਰਥਲਾ); ੨੫. ਫਤਹ ਗੜ੍ਹ ਸ਼ੁਕਰ ਚੱਕੀਆਂ; ੨੬. ਭੁੱਚਰ; ੨੭. ਲਾਇਲਪੁਰ; ੨੮. ਕੋਟਲਾ ਸੰਤ ਸਿੰਘ ਚੱਕ ਨੰਬਰ ੪੩, ੨੯. ਨਜ਼ਾਮਪੁਰ ਚੇਲੇ ਵਾਲਾ; ੩੦. ਦੇਵਾ ਸਿੰਘ ਵਾਲਾ; ੩੧. ਮੂਲਾ ਸਿੰਘ ਵਾਲਾ; ੩੨. ਚੱਕ ਨੰਬਰ ੮੩ ਡੱਲਾ ਨੰਗਲ, ੩੩. ਧਾਰੋਵਾਲੀ ਚੱਕ ਨੰਬਰ ੩੩, ੩੪. ਧੰਨੂਆਣਾ ਚੱਕ ਨੰਬਰ ੯੧, ੩੫. ਸਾਂਗਲਾ; ੩੬. ਸਾਹੋਵਾਲ: ੩੭. ਬੰਡਾਲਾ ਚੱਕ ਨੰਬਰ ੬੪, ੩੮. ਭਸੀਣ, ੩੯. ਢਾਬਾਂ ਚੱਕ ਨੰਬਰ ੧੩, ੪੦. ਨਵਾਂ ਪਿੰਡ, ੪੧. ਸ਼ਾਹ ਕੋਟ, ੪੨. ਡੱਲਾ ਚੰਦਾ ਸਿੰਘ ਚੱਕ ਨੰਬਰ ੮੫, ੪੩. ਗੋਂਦਲਾ ਵਾਲ (ਗੁਜ਼ਰਾਂਵਾਲਾ), ੪੪. ਫਰਾਲਾ ਚੱਕ ਨੰਬਰ ੨੫੮, ੪੫. ਬੁਰਜ ਚੱਕ ਨੰਬਰ ੫੫, ੪੬. ਪੱਟੀ,

੪੭. ਬੰਡਾਲਾ ਚੱਕ ਨੰਬਰ ੭੧, ੪੮. ਲਹੁਕੇ ਚੱਕ ਨੰਬਰ ੭੫, ੪੯. ਬੰਡਾਲਾ ਚੱਕ ਨੰਬਰ ੭੦, ੫੦. ਬਹੋੜੂ, ੫੧. ਥੋਥੀਆਂ, ੫੨. ਸਬਾਜਪੁਰ, ੫੩. ਵਨੋਟਿਆਂ ਵਾਲੀ, ੫੪. ਕਾਲੀ ਬੇਰ, ੫੫. ਕਿਲਚਕੇ, ੫੬. ਮਾਗਟਾਂ ਵਾਲਾ, ੫੭. ਅੱਬੀਆਂ ਵਾਲਾ, ੫੮. ਚੱਕ ਨੰਬਰ ੨੦੪, ੫੯. ਮਸੀਤ ਮਲ, ੬੦. ਨਾਲੀ ਵਾਲਾ, ੬੧. ਧੂੜ ਕੋਟ, ੬੨. ਰੱਤੂ ਆਣਾ, ੬੩. ਫ਼ਿਰੋਜਪੁਰ, ੬੪. ਮਾਡਲ ਟਾਊਨ (ਲਾਹੌਰ), ੬੫. ਚੂਹੜਕਾਣਾ, ੬੬. ਚੂਹੜਕਾਣਾ ਮੰਡੀ, ੬੭. ਈਸ਼ਰ ਕੇ, ੬੮. ਬਾਲੀਕੇ, ੬੯. ਫੂਲਰ ਵੰਨ, ੭੦. ਬੰਡਾਲਾ ਚੱਕ ਨੰਬਰ ੭੩, ੭੧. ਚੱਕ ਬਾਵਿਆਂ ਵਾਲਾ, ੭੨. ਕੋਟ ਨਰਾਇਣ ਸਿੰਘ, ੭੩. ਕੋਟ ਸੰਤ ਰਾਮ, ੭੪. ਕੋਟ ਲਹਿਣਾ ਦਾਸ, ੭੫. ਟੇਲ ਮਾਲ ਜੀ, ੭੬. ਦਰੀਆ, ੭੭. ਬੁੱਗੇ, ੭੮. ਖਿਪ ਵਾਲੀ, ੭੯. ਭਾਗੋ ਵਾਲੀ, ੮੦. ਵਾੜਾ ਅੰਨ੍ਹਿਆਂ, ੮੧. ਕੋਟ ਦਰਬਾਰ, ੮੨. ਕੋਟ ਸਾਧੂ ਰਾਮ, ੮੩. ਕੋਟ ਲਾਭ ਦਾਸ, ੮੪. ਧੂਪ ਸੜੀ, ੮੫. ਕੋਟ ਦਿਆਲ ਦਾਸ, ੮੬. ਝਲਾਰ ਗੰਗਾ ਰਾਮ, ੮੭. ਨੌਲਾਂ ਦੀਆਂ ਝੁਗੀਆਂ, ੮੮. ਵਾੜਾ ਗਾਭਿਆ, ੮੯. ਲੁਧਿਆਣਾ, ੯੦. ਬਾਗ਼ਬਾਨ ਪੁਰਾ, ੯੧. ਪੈੜੇ ਵਾਲੀ, ੯੨. ਪੀਰ ਮਹਲ, ੯੩. ਚੰਦਰ ਕੋਟ, ੯੪. ਕਸੂਰ, ੯੫. ਕੋਟ ਨਿਹਾਲ ਦਾਸ, ੯੬. ਵਾੜਾ ਨਾਰਾਇਣ ਸਿੰਘ, ੯੭. ਨਾਲੀ ਵਾਲਾ, ੯੮. ਚੱਕ ਗੁਰਦਾਸ, ੯੯. ਵਾੜਾ ਤ੍ਰਖਾਣਾਂ, ੧੦੦. ਕੋਟ ਬਲਾਕਾ ਸਿੰਘ, ੧੦੧. ਮਾਨਾਂ ਵਾਲਾ, ੧੦੨. ਕੋਟ ਗੁਰਬਖਸ਼ ਸਿੰਘ, ੧੦੩. ਚੱਕ ਨੰਬਰ ੬, ੧੦੪. ਚੱਕ ਨੰਬਰ ੭, ੧੦੫. ਭੇਲੇ ਚੱਕ, ੧੦੬. ਚਿੱਟੀ, ੧੦੭. ਨਕੋਦਰ ਰਾਈਆਂ, ੧੦੮. ਬਰਾਲਾ ਜਾਂਗਲੀਆਂ, ੧੦੯. ਚਾਰ ਚੱਕ ਸੈਣੀਆਂ, ੧੧੦. ਪੰਜ ਚੱਕ ਚੂਹੜਕਾਣਾ, ੧੧੧. ਕਾਵਾਂ ਵਾਲੀ, ੧੧੨. ਮੀਰਪੁਰ ਰਾਈਆਂ, ੧੧੩. ਸਿਆਲਕੋਟ, ੧੧੪. ਦੂਲਚੀਕੇ ੧੧੫. ਕਰਤਾਰਪੁਰ ਜ਼ਿਲ੍ਹਾ ਸਿਆਲਕੋਟ, ੧੧੬. ਮੋਹਰ ਸਿੰਘ ਵਾਲਾ, ੧੧੭. ਕੋਠਾ ਪ੍ਰਧਾਨ ਸਿੰਘ, ੧੧੮. ਹਬੀਪੁਰ, ੧੧੯. ਉਗੋਕੀ, ੧੨੦. ਘਸੀਟਪੁਰਾ, ੧੨੧. ਮਾਰਟਨ ਪੁਰ, ੧੨੨. ਸ਼ੇਖੂਪੁਰਾ, ੧੨੩. ਨਈਏਕੇ, ੧੨੪. ਧਾਰੋਵਾਲੀ (ਜ਼ਿਲ੍ਹਾ ਗੁਰਦਾਸਪੁਰ), ੧੨੫. ਫਰੀਦਾਬਾਦ, ੧੨੬. ਸੱਯਦ ਵਾਲਾ, ੧੨੭. ਵੱਲਾ ਸਾਹਿਬ, ੧੨੮. ਮਾਣਕ ਘੁੱਮਣ, ੧੨੯. ਡਿੰਗੇ (ਜ਼ਿਲ੍ਹਾ ਗੁਜਰਾਤ), ੧੩੦. ਸਬਾਜਪੁਰ, ੧੩੧. ਚੀਚਾ, ੧੩੨. ਭਕਨਾ, ੧੩੩. ਲਾਹੌਰੀ ਮੱਲ, ੧੩੪. ਕਾਲੇ ਕੇ ਮਾਹਲ, ੧੩੫. ਮਿੰਟਗੁਮਰੀ, ੧੩੬. ਮੁਲਤਾਨ, ੧੩੭. ਨੁਸ਼ਿਹਰਾ ਪੰਨੂਆਂ, ੧੩੮. ਰਾਣੀ ਵਲਾਹ, ੧੩੯. ਬਾਰ ਬਰਟਨ, ੧੪੦. ਜਰਗ (ਪਟਿਆਲਾ)।

*****

# ਸ਼ਹੀਦੀ ਜੀਵਨ

## ਅੰਤਕਾ ਤੀਜੀ

*ਸ਼ਹੀਦਾਂ ਦੀ ਠੀਕ ਗਿਣਤੀ ਦਾ ਵੇਰਵਾ :-*

ਸ਼ਹੀਦਾਂ ਦੀ ਠੀਕ ਗਿਣਤੀ ਬਾਬਤ ਹੁਣ ਤਕ ਬੜਾ ਰਲਾ-ਗੋਬਲਾ ਵੱਜਾ ਹੋਇਆ ਹੈ। ਕਿੱਸਿਆਂ ਤੇ ਅਖ਼ਬਾਰਾਂ ਵਿਚ ਗਿਣਤੀ ੧੨੦, ੧੫੦ ਤੇ ੨੦੦ ਤਕ ਲਿਖੀ ਹੋਈ ਹੈ। ਸਾਕੇ ਮੌਕੇ ਸਮੇਂ ਕਮੇਟੀ ਨੇ ਜੋ ਰਿਪੋਰਟ ਪੁਲਸ ਨੂੰ ਲਿਖਾਈ ਸੀ ਉਸ ਵਿਚ ਬਿਨਾਂ ਨਾਵਾਂ ਦੀ ਫਹਰਿਸਤ ਦੇਣ ਦੇ ੧੫੦ ਸ਼ਹੀਦ ਲਿਖਾਏ ਹੋਏ ਹਨ। ਸ: ਚਰਨ ਸਿੰਘ ਪੁਲਸ ਇੰਸਪੈਕਟਰ ਨੇ ਮੌਕੇ 'ਤੇ ਜਾ ਕੇ ਪੜਤਾਲ ਕਰਨ ਸਮੇਂ ਅੰਗ-ਅੰਗ ਜੋੜ ਕੇ ਜੋ ਗਿਣਤੀ ਕਰ ਕੇ ਰਿਪੋਰਟ ਕੀਤੀ ਹੈ ਉਸ ਵਿਚ ਗਿਣਤੀ ੧੫੬ ਦਰਜ ਹੈ। ਇਸ ਤੋਂ ਬਿਨਾਂ ੧੨੬ ਅਤੇ ੧੩੦ ਦੀਆਂ ਭੀ ਸਰਕਾਰੀ ਰਿਪੋਰਟਾਂ ਹਨ। ਸ: ਜੋਧ ਸਿੰਘ ਪ੍ਰਿੰਸੀਪਲ ਖਾਲਸਾ ਕਾਲਜ ਅੰਮ੍ਰਿਤਸਰ ਤੇ ਗੁਰਪੁਰਵਾਸੀ ਸ. ਹਰਬੰਸ ਸਿੰਘ ਜੀ ਰਈਸ ਅਟਾਰੀ ਨੇ ਪੜਚੋਲ ਕਰ ਕੇ ਆਪਣੇ ਬਿਆਨਾਂ ਵਿਚ ਸ਼ਹੀਦਾਂ ਦੀ ਗਿਣਤੀ ਦਾ ਅੰਦਾਜ਼ਾ ੯੦ ਅਤੇ ੯੫ ਦਾ ਲਾਇਆ ਹੈ।

ਲਾਲਾ ਗਿਰਧਾਰੀ ਲਾਲ ਸਕੱਤਰ ਕਮੇਟੀ 'ਜਲ੍ਹਿਆਂ ਵਾਲਾ ਬਾਗ਼' ਦੀ ਬਣੀ ਪੜਤਾਲੀਆ ਕਮੇਟੀ ਨੇ ਸ੍ਰੀ ਨਨਕਾਣੇ ਸਾਹਿਬ ਪੁੱਜ ਕੇ ਪਿੰਜਰ, ਸਿਰ, ਬਾਹਵਾਂ ਅਤੇ ਟੰਗਾਂ ਆਦਿ ਜੋੜ ਕੇ ੭੦ ਸਰੀਰ ਗਿਣੇ ਸਨ, ਪਰ ਜੋ ਦੇਹਾਂ ਪੂਰੀਆਂ ਸੜ ਚੁੱਕੀਆਂ ਸਨ, ਉਹ ਇਸ ਤੋਂ ਵਾਧੂ ਸਨ, ਅੰਦਾਜ਼ਨ ਗਿਣਤੀ ਦਾ ਅਟਾ-ਸਟਾ ਉਨ੍ਹਾਂ ਨੇ ਭੀ ੧੫੦ ਹੀ ਦੱਸਿਆ ਸੀ। ਪਰ ਮੈਂ ਸਾਰਾ ਸ਼ਹੀਦੀ ਇਲਾਕਾ ਛਾਣ ਕੇ ੮੬ ਤੋਂ ਵੱਧ ਕੋਈ ਨਾਮ ਨਹੀਂ ਲੱਭ ਸਕਿਆ। ਅਸਲ ਵਿਚ ਕੁੱਲ ਦੋ ਸੌ ਸਿੰਘ ਨਨਕਾਣੇ ਸਾਹਿਬ ਪੁੱਜੇ ਸਨ ਜਿਨ੍ਹਾਂ 'ਚੋਂ ੮੨ ਸ਼ਹੀਦ ਹੋ ਗਏ ਅਤੇ ੧੧੮ ਬਚ ਰਹੇ; ਇਸ ਤੋਂ ਬਿਨਾਂ ਭਾਈ ਬੁਧ ਸਿੰਘ ਜੀ ਕਰਤਾਰ ਪੁਰ, ਭਾਈ ਦਲੀਪ ਸਿੰਘ ਜੀ ਸਾਹੋਵਾਲ; ਭਾਈ ਵਰਿਆਮ ਸਿੰਘ ਜੀ ਟਿੱਬੀ ਜੈ ਸਿੰਘ; ਅਤੇ ਭਾਈ ਜਗਤ ਸਿੰਘ ਸਬਾਜਪੁਰ ਚਾਰੇ ਜਥੇ ਤੋਂ ਵੱਖਰੇ ਸ੍ਰੀ ਨਨਕਾਣੇ ਸਾਹਿਬੋਂ ਸ਼ਾਮਲ ਹੋ ਕੇ ਸ਼ਹੀਦ ਹੋਏ ਸਨ। ਇਸ ਲੇਖੇ ਅਨੁਸਾਰ ਅਸਲ ਗਿਣਤੀ ੮੬ ਬਣਦੀ ਹੈ।

ਇਸ ਤੋਂ ਬਿਨਾਂ ਇਕ ਹੋਰ ਨਵੀਂ ਗੱਲ ਇਹ ਹੈ ਕਿ ਜੋ ਸਿੰਘ ਸ਼ਹੀਦ ਹੋਏ ਹਨ ਉਹ ਇਕ ਜਥੇ ਦੀ ਬਜਾਏ ਚਾਰ ਜਥਿਆਂ ਦੇ ਸਨ ਜਿਨ੍ਹਾਂ ਦੇ ਵੱਖਰੇ-ਵੱਖਰੇ ਇਹ ਜਥੇਦਾਰ ਸਨ, ੧. ਭਾਈ ਲਛਮਣ ਸਿੰਘ ਜੀ ਧਾਰੋਵਾਲੀ, ੨. ਭਾਈ ਈਸ਼ਰ ਸਿੰਘ ਜੀ ਧਾਰੋਵਾਲੀ, ੩. ਭਾਈ ਲਛਮਣ ਸਿੰਘ ਜੀ ਲਾਇਲਪੁਰ ਸ਼ਹਿਰ ਅਤੇ ੪. ਭਾਈ ਸੁੰਦਰ ਸਿੰਘ ਜੀ ਧੰਨੂਆਣਾ ਚੱਕ ਨੰਬਰ ੯੧ ਜ਼ਿਲ੍ਹਾ ਲਾਇਲਪੁਰ।

ਮਹੰਤ ਪਾਰਟੀ ਵੱਲੋਂ ਸਾਰੇ ਖ਼ੂਨੀ ਸਾਕੇ ਵਿਚ ਕੇਵਲ ਤਿੰਨ ਬੰਦੇ ਮਰੇ ਸਨ ੧.ਸੋਹਣੀ ਮੁਸੱਲੀ ਸ੍ਰੀ ਨਨਕਾਣਾ ਸਾਹਿਬ ਦਾ, ਭਾਈ ਨਰਾਇਣ ਸਿੰਘ ਚੱਕ ਨੰਬਰ ੭੫ ਲਹੁਕਿਆਂ ਦੇ ਹੱਥੋਂ, ੨. ਸੰਤ ਰਾਮ ਗੁਰਦੁਆਰਾ ਜਨਮ ਅਸਥਾਨ ਦੇ ਹਾਤੇ ਅੰਦਰ ਹਰਿਆਣੇ ਮੋਂ ਦੀ ਬੰਦੂਕ ਨਾਲ; ਅਤੇ ੩. ਭਾ: ਭਗਵਾਨ ਸਿੰਘ ਮੁਜ਼ਾਰਾ ਰਤੂਆਣਾ ਮਹੰਤ ਨਰੈਣ ਦਾਸ ਦੇ ਪਸਤੌਲ ਨਾਲ। ਮਹੰਤ ਪਾਰਟੀ ਦਾ ਹੁਣ ਤੱਕ ਮੋਇਆ ਪ੍ਰਗਟ ਕੇਵਲ ਇਕੋ ਸੰਤ ਰਾਮ ਹੀ ਹੁੰਦਾ ਸੀ।

*****

## ਸ਼ਹੀਦਾਂ ਦੀ ਗਿਣਤੀ ਦਾ ਪਿੰਡ-ਵਾਰ ਵੇਰਵਾ :-

| | | |
|---|---|---|
| ੧ | ਧਾਰੋਵਾਲੀ ਚੱਕ ਨੰਬਰ ੩੩ | ੬ |
| ੨ | ਕੋਟਲਾ ਸੰਤਾ ਸਿੰਘ ਚੱਕ ਨੰਬਰ ੪੩ | ੧ |
| ੩ | ਬੁਰਜ ਚੱਕ ਨੰਬਰ ੫੫ | ੩ |
| ੪ | ਬੰਡਾਲਾ ਚੱਕ ਨੰਬਰ ੬੪ | ੪ |
| ੫ | ਬੰਡਾਲਾ ਚੱਕ ਨੰਬਰ ੭੧ | ੪ |
| ੬ | ਨਜ਼ਾਮਪੁਰ ਦੇਵਾ ਸਿੰਘ ਵਾਲਾ ਚੱਕ ਨੰਬਰ ੩੮ | ੧੫ |
| ੭ | ਨਜ਼ਾਮਪੁਰ ਮੂਲਾ ਸਿੰਘ ਵਾਲਾ ਚੱਕ ਨੰਬਰ ੮੦ | ੩ |
| ੮ | ਨਜ਼ਾਮਪੁਰ ਚੇਲੇ ਵਾਲਾ ਚੱਕ ਨੰਬਰ ੩੮ | ੪ |
| ੯ | ਫਤਹ ਗੜ੍ਹ ਸ਼ੁਕਰ ਚੱਕੀਆਂ ਜ਼ਿਲ੍ਹਾ ਅੰਮ੍ਰਿਤਸਰ | ੧ |
| ੧੦ | ਬਹੋੜੂ ਚੱਕ ਨੰਬਰ ੧੮ | ੩ |
| ੧੧ | ਥੋਥੀਆਂ ਚੱਕ ਨੰਬਰ ੧੦ | ੪ |
| ੧੨ | ਕਰਤਾਰ ਪੁਰ ਜ਼ਿਲ੍ਹਾ ਜਲੰਧਰ | ੧ |
| ੧੩ | ਵੱਲਾ ਸਾਹਿਬ ਜ਼ਿਲ੍ਹਾ ਅੰਮ੍ਰਿਤਸਰ | ੧ |
| ੧੪ | ਡੱਲਾ ਨੰਗਲ ਚੱਕ ਨੰ: ੮੩ | ੧ |
| ੧੫ | ਸ਼ਾਹ ਕੋਟ | ੫ |
| ੧੬ | ਜਰਗ ਰਿਆਸਤ ਪਟਿਆਲਾ | ੨ |
| ੧੭ | ਭਸੀਣ ਜ਼ਿਲ੍ਹਾ ਲਾਹੌਰ | ੧ |
| ੧੮ | ਡੱਲਾ ਚੰਦਾ ਸਿੰਘ ਚੱਕ ਨੰਬਰ ੮੫ | ੧ |
| ੧੯ | ਵਨੈਟਿਆ ਵਾਲੀ ਚੱਕ ਨੰਬਰ ੩੯ | ੪ |
| ੨੦ | ਧੰਨੂਆਣਾ ਚੱਕ ਨੰਬਰ ੯੧ | ੯ |
| ੨੧ | ਮਾਣਕ ਘੁਮਣ ਜ਼ਿਲ੍ਹਾ ਜਲੰਧਰ | ੧ |
| ੨੨ | ਫਰਾਲਾ ਚੱਕ ਨੰਬਰ ੨੫੮ | ੨ |
| ੨੩ | ਬਿਆੜੇ ਜ਼ਿਲ੍ਹਾ ਹੁਸ਼ਿਆਰਪੁਰ | ੧ |
| ੨੪ | ਲਹੁਕੇ ਚੱਕ ਨੰਬਰ ੭੫ | ੩ |
| ੨੫ | ਲਾਇਲ ਪੁਰ | ੧ |
| ੨੬ | ਡਿੰਗੇ ਜ਼ਿਲ੍ਹਾ ਗੁਜਰਾਤ | ੧ |
| | ਜੋੜ ਜਥਿਆਂ ਵਿਚ ਸ਼ਾਮਲ ਹੋ ਕੇ ਆਏ ਸ਼ਹੀਦਾਂ ਦਾ | ੮੨ |

*ਜੋ ਸਿੰਘ ਨਨਕਾਣੇ ਸਾਹਿਬੋਂ ਸ਼ਾਮਲ ਹੋ ਕੇ ਸ਼ਹੀਦ ਹੋਏ :-*

| | | |
|---|---|---|
| ੧ | ਭਾਈ ਬੁਧ ਸਿੰਘ ਜੀ ਕਰਤਾਰ ਪੁਰ ਜ਼ਿਲ੍ਹਾ ਸਿਆਲਕੋਟ | ੧ |
| ੨ | ਭਾਈ ਦਲੀਪ ਸਿੰਘ ਜੀ ਸਾਹੋਵਾਲ ਚੱਕ ਨੰਬਰ ੧੩੨ | ੧ |
| ੩ | ਭਾਈ ਵਰਿਆਮ ਸਿੰਘ ਜੀ ਟਿੱਬੀ ਜੈ ਸਿੰਘ | ੧ |
| ੪ | ਭਾਈ ਜਗਤ ਸਿੰਘ ਸਬਾਜਪੁਰ ਜ਼ਿਲ੍ਹਾ ਅੰਮ੍ਰਿਤਸਰ | ੧ |
| | ਕੁੱਲ ਜੋੜ | ੮੬ |

# ਸ਼ਹੀਦੀ ਜੀਵਨ

## ਅੰਤਕਾ ਚੌਥੀ

### *ਜਥੇ ਦੇ ਸਿੰਘਾਂ ਦੀ ਕਿੰਨੀ ਮਾਇਆ ਲੁੱਟੀ ਗਈ ?*

ਜਿੰਨੇ ਸਿੰਘ ਸ੍ਰੀ ਨਨਕਾਣੇ ਸਾਹਿਬ ਆ ਕੇ ਸ਼ਹੀਦ ਹੋਏ ਹਨ, ਉਹਨ੍ਹਾਂ 'ਚੋਂ ਹੇਠਾਂ ਲਿਖੇ ਸੱਜਣਾਂ ਪਾਸ ਇਸ ਪ੍ਰਕਾਰ ਮਾਇਆ ਸੀ, ਜੋ ਮਹੰਤਾਂ ਤੇ ਕਾਤਲਾਂ ਨੇ ਲੁੱਟ ਲਈ। ਪੁਲਸ ਦੇ ਜਾਮਾ ਤਲਾਸ਼ੀਆਂ ਲੈਣ ਸਮੇਂ ਪਠਾਣਾਂ ਤੇ ਹੋਰ ਕਈਆਂ ਪਾਸੋਂ ਮੌਕੇ 'ਤੇ ਮਾਇਆ ਨਿਕਲੀ ਭੀ ਸੀ। ਹੋ ਸਕਦਾ ਹੈ ਹੋਰ ਕਿਸੇ ਨਾ ਕਿਸੇ ਸ਼ਹੀਦ ਪਾਸ ਕੁਝ ਮਾਇਆ ਹੋਵੇ ਪ੍ਰੰਤੂ ਮੈਂ ਇਥੇ ਉਹੋ ਨਾਮ ਲਿਖ ਰਿਹਾ ਹਾਂ ਜਿਨ੍ਹਾਂ ਬਾਬਤ ਕਿ ਮੁਕੰਮਲ ਸਬੂਤ ਹੈ ;-

੫) ਭਾ: ਚੇਤ ਸਿੰਘ ਬੰਡਾਲਾ ਚੱਕ ਨੰਬਰ ੬੪

੨) ਭਾਈ ਹਰਨਾਮ ਸਿੰਘ ਨਜ਼ਾਮਪੁਰ ਦੇਵਾ ਸਿੰਘ ਵਾਲਾ

੪੦) ਭਾ: ਜਵਾਲਾ ਸਿੰਘ ਨਜ਼ਾਮਪੁਰ ਦੇਵਾ ਸਿੰਘ ਵਾਲਾ

੨) ਭਾ: ਜਵੰਦ ਸਿੰਘ ਨਜ਼ਾਮਪੁਰ ਦੇਵਾ ਸਿੰਘ ਵਾਲਾ

੫) ਭਾ: ਨਰਾਇਣ ਸਿੰਘ ਨਜ਼ਾਮਪੁਰ ਦੇਵਾ ਸਿੰਘ ਵਾਲਾ

੧੦੦) ਭਾ: ਲਛਮਣ ਸਿੰਘ ਧਾਰੋਵਾਲੀ

੧੦੦) ਭਾ: ਸੁੰਦਰ ਸਿੰਘ ਧੰਨੂਆਣਾ ਚੱਕ ਨੰਬਰ ੯੧

੪੦) ਭਾ: ਮਹਿੰਗਾ ਸਿੰਘ ਲਹੁਕੇ ਚੱਕ ਨੰਬਰ ੭੫

੩ ।) ਭਾ: ਇੰਦਰ ਸਿੰਘ ਸ਼ਾਹਕੋਟ

੧੯੦੦) ਭਾ: ਦਲੀਪ ਸਿੰਘ ਸਾਹੋਵਾਲ ਚੱਕ ਨੰਬਰ ੧੩੨

। =)ਭਾ: ਮੋਤਾ ਸਿੰਘ ਬਹੋੜੂ ਚੱਕ ਨੰਬਰ ੧੮

---

੨੧੯੭ ॥ =) ਜੋੜ ਅੱਖਰੀ ਦੋ ਹਜ਼ਾਰ ਇਕ ਸੌ ਸਤਾਨਵੇਂ ਰੁਪਏ ਦਸ ਆਨੇ ਕੇਵਲ।

*****